# ਕਾਮਾਗਾਟਾ ਮਾਰੂ ਦਾ ਅਸਲੀ ਸੱਚ



ਰਾਜਵਿੰਦਰ ਸਿੰਘ ਰਾਹੀ



ਰਾਜਵਿੰਦਰ ਸਿੰਘ ਰਾਹੀ

# ਨਿਵੇਕਲੀ ਪੁਸਤਕ ਨੂੰ ਜੀ ਆਇਆਂ

ਸਰਦਾਰ ਗੁਰਦਿੱਤ ਸਿੰਘ ਸਰਹਾਲੀ ਵਲੋਂ 1914 ਵਿਚ ਕਾਮਾਗਾਟਾ ਮਾਰੂ ਜਹਾਜ਼ ਰਾਹੀਂ 376 ਪੰਜਾਬੀਆਂ ਨੂੰ ਕਨੇਡਾ ਪੁਚਾਉਣ ਦਾ ਉਪਰਾਲਾ ਕਰਨਾ ਪੰਜਾਬੀ ਪਰਵਾਸ ਦੀ ਸਭ ਤੋਂ ਮਹੱਤਵਪੂਰਨ ਇਤਿਹਾਸਕ ਘਟਨਾ ਹੈ। ਪਰ ਅਜਬ ਗੱਲ ਇਹ ਹੈ ਕਿ ਜਦੋਂ ਹੁਣ ਪੰਜਾਬ ਦਾ ਹਰ ਪਿੰਡ ਪਰਦੇਸਾਂ ਨਾਲ ਜੁੜਿਆ ਹੋਇਆ ਹੈ, ਇਸ ਦੇ ਬਾਵਜੂਦ ਗੁਰਦਿੱਤ ਸਿੰਘ ਦਾ ਨਾਂ ਅਤੇ ਉਸ ਦੇ ਜਹਾਜ਼ ਦੀ ਅਸਲੀ ਕਹਾਣੀ ਕਿਸੇ ਵਿਰਲੇ ਪੰਜਾਬੀ ਨੂੰ ਹੀ ਪਤਾ ਹੈ।

2014 ਵਿਚ ਕਾਮਾਗਾਟਾ ਮਾਰੂ ਦੀ ਸ਼ਤਾਬਦੀ ਦੇ ਵਰ੍ਹੇ ਕਈ ਪੁਸਤਕਾਂ ਛਪੀਆਂ ਹਨ ਤੇ ਕੁਝ ਛਪਣ ਵਾਲੀਆਂ ਹਨ ਪਰ ਰਾਜਵਿੰਦਰ ਸਿੰਘ ਰਾਹੀ ਦੀ ਇਹ ਵਿਥਿਆ ਕਾਮਾਗਾਟਾ ਮਾਰੂ ਦੇ ਤੱਥਾਂ 'ਤੇ ਅਧਾਰਤ ਉਸਰੀ ਹੈ ਜੋ ਯਥਾਰਥ ਦੇ ਨੇੜੇ ਹੈ। ਰਾਜਵਿੰਦਰ ਸਿੰਘ ਰਾਹੀ ਪਹਿਲਾਂ ਹੀ 2013 ਵਿੱਚ ਗ਼ਦਰ ਲਹਿਰ ਬਾਰੇ ਤਿੰਨ ਕਿਤਾਬਾਂ ਸੰਪਾਦਤ ਕਰ ਚੁੱਕਿਆ ਹੈ, ਜਿਨ੍ਹਾਂ ਵਿੱਚ ਉਸ ਨੇ ਗ਼ਦਰ ਲਹਿਰ ਨੂੰ 'ਦੇਸ਼ ਭਗਤੀ' ਜਾਂ 'ਭਾਰਤੀ ਰਾਸ਼ਟਰਵਾਦ' ਦੀ ਵਿਚਾਰਧਾਰਾ ਰਾਹੀਂ ਦੇਖਣ ਵਾਲੀ ਪ੍ਰਮੁੱਖ ਰੁਚੀ ਨੂੰ ਵੰਗਾਰਿਆ ਹੈ। ☛

International Publishers
of Indian and Foreign Languages



Representation Offices
• 596 Street, Madera, California-93638
• 8 Automatic Rd, Unit 2C, Brampton L6S 3N5, Canada

ISBN : 978-93-5204-458-0

# Komagata Maru Da Asli Sach

By

Rajwinder Singh Rahi
VPO. Chack Bhaika, Teh. Raikot,
Distt. Ludhiana
Ph. 98157-51323
Email : rajwindersinghrahi@gmail.com

2017

Published and Printed by
.Unistar Books Pvt. Ltd
,Industrial Area, Phase-9,Sector 66-A ,301
(S.A.S. Nagar. Mohali-Chandigarh-160062 (India
email: unistarbooks@gmail.com
website: www.unistarbooks.com
Ph. +91-172-4608699. 4608799. 4027552

Produced and Bound in India

# ਸਮਰਪਣ



ਰਣਜੀਤ ਕੌਰ ਰਾਣੀ



ਰੁਪਿੰਦਰਜੀਤ ਕੌਰ ਰੂਬੀ

ਆਪਣੀ ਵੱਡੀ ਭੈਣ ਰਣਜੀਤ ਕੌਰ ਰਾਣੀ ਨੂੰ ਜਿਸ ਨੇ ਇਕ ਮਈ 2014 ਨੂੰ ਅਤੇ ਬੇਟੀ ਰੁਪਿੰਦਰਜੀਤ ਕੌਰ ਰੂਬੀ ਨੂੰ ਜਿਸ ਨੇ ਪੰਦਰਾਂ ਕੁ ਵਰ੍ਹਿਆਂ ਦੀ ਉਮਰੇ ਹੀ 7 ਅਗਸਤ 2014 ਨੂੰ ਆਪਣੀ ਜੀਵਨ ਲੀਲਾ ਖਤਮ ਕਰ ਲਈ। ਜੋ ਮੇਰੇ ਕਾਲਜੇ 'ਚ ਕਦੇ ਵੀ ਨਾ ਭਰਿਆ ਜਾ ਸਕਣ ਵਾਲਾ ਸੱਲ ਪਾ ਕੇ ਤੁਰ ਗਈਆਂ ਹਨ, ਜਿਸ ਕਾਰਨ ਇਹ ਪੁਸਤਕ ਕਾਫ਼ੀ ਪਛੜ ਕੇ ਪਾਠਕਾਂ ਦੇ ਹੱਥਾਂ ਵਿਚ ਪਹੁੰਚ ਰਹੀ ਹੈ।

ਇਸੇ ਕਲਮ ਤੋਂ :-

ਗ਼ਦਰ ਲਹਿਰ ਦੀ ਅਸਲੀ ਗਾਥਾ–1 (ਸੰਪਾਦਨਾ)
ਗ਼ਦਰ ਲਹਿਰ ਦੀ ਅਸਲੀ ਗਾਥਾ–2 (ਸੰਪਾਦਨਾ)
ਮੇਰੀ ਰਾਮ ਕਹਾਣੀ: ਬਾਬਾ ਸੋਹਣ ਸਿੰਘ ਭਕਨਾ (ਸੰਪਾਦਨਾ)
ਸੰਤ ਰਾਮ ਉਦਾਸੀ ਜੀਵਨ ਤੇ ਸਮੁੱਚੀ ਰਚਨਾ (ਸੰਪਾਦਨਾ)
ਕੰਮੀਆਂ ਦੇ ਵੇਹੜੇ ਦਾ ਸੂਰਜ ਸੰਤ ਰਾਮ ਉਦਾਸੀ (ਸਿਮਰਤੀ ਗ੍ਰੰਥ)
ਪੰਜਾਬ ਦੀ ਪੱਗ ਜਸਵੰਤ ਸਿੰਘ ਕੰਵਲ (ਆਲੋਚਨਾਤਮਿਕ ਜੀਵਨੀ)
ਜਿਥੇ ਪਾਸ਼ ਰਹਿੰਦਾ ਹੈ (ਜੀਵਨੀ ਮੂਲਕ ਨਾਵਲ)
ਚਹੁੰ ਕਿੱਲਿਆਂ 'ਤੇ ਉਸਰਿਆ ਟਿੱਬਾ (ਕਹਾਣੀ ਸੰਗ੍ਰਹਿ)

# ਤਤਕਰਾ

## ਭਾਗ ਦੂਜਾ

# ਹਾਰਦਿਕ ਧੰਨਵਾਦ

- ਸਭ ਤੋਂ ਪਹਿਲਾਂ ਮੈਂ ਉੱਘੇ ਵਿਦਵਾਨ ਡਾ. ਦਰਸ਼ਨ ਸਿੰਘ ਤਾਤਲਾ ਦਾ ਹਾਰਦਿਕ ਧੰਨਵਾਦੀ ਹਾਂ! ਜਿੰਨ੍ਹਾਂ ਨੇ ਮੈਨੂੰ ਇਸ ਪ੍ਰੋਜੈਕਟ ਨੂੰ ਹੱਥ ਪਾਉਣ ਲਈ ਪ੍ਰੇਰਿਤ ਕੀਤਾ! ਜੋ ਖ਼ੁਦ ਇਸ ਤੋਂ ਪਹਿਲਾਂ ਪ੍ਰਦੇਸੀ ਸਿੱਖਾਂ ਬਾਰੇ ਬਹੁਤ ਸਾਰਾ ਕੰਮ ਕਰ ਚੁੱਕੇ ਹਨ, ਤੇ ਕਈ ਕਿਤਾਬਾਂ ਛਪਵਾ ਚੁੱਕੇ ਹਨ। ਉਹਨਾਂ ਨੇ ਗੁਰੂ ਨਾਨਕ ਜਹਾਜ਼ ਨਾਲ ਸਬੰਧਤ ਤਿੰਨ ਪੁਸਤਕਾਂ ਸੰਪਾਦਤ ਕੀਤੀਆਂ ਹਨ। ਇਹ ਤਿੰਨੇ ਪੁਸਤਕਾਂ, Voyage of Komagata Maru, By Baba Gurdit Singh, Report of the Komagata Maru Committee of Inquiry and some further Documents, ਅਤੇ ਜ਼ੁਲਮੀ ਕਥਾ-ਬਾਬਾ ਗੁਰਦਿੱਤ ਸਿੰਘ, ਮੇਰੇ ਇਸ ਪ੍ਰੋਜੈਕਟ ਲਈ ਮੁੱਢਲੇ ਸੋਮੇ ਬਣੀਆਂ ਹਨ।
- ਤਾਤਲਾ ਸਾਹਿਬ ਨੇ ਬਹੁਤ ਸਾਰੇ ਦਸਤਾਵੇਜ਼ ਮੁਹੱਈਆ ਕਰਵਾਉਣ ਦੇ ਨਾਲ ਨਾਲ ਆਪਣੀ ਲਾਇਬ੍ਰੇਰੀ ਵਰਤਣ ਦੀ ਵੀ ਪੂਰੀ ਖੁੱਲ੍ਹ ਦੇਈ ਰੱਖੀ ਹੈ। ਇਸ ਤੋਂ ਇਲਾਵਾ ਉਹਨਾਂ ਨੇ ਹਰ ਤਰ੍ਹਾਂ ਦੀ ਸਹਾਇਤਾ ਹੀ ਨਹੀਂ ਕੀਤੀ, ਮੇਰੀ ਪੈਰ ਪੈਰ 'ਤੇ ਬੌਧਿਕ ਅਗਵਾਈ ਵੀ ਕੀਤੀ ਹੈ।
- ਮੈਂ ਸਿੱਖ ਰਾਜਨੀਤੀ ਦੇ ਗੂੜ੍ਹ ਵਿਸ਼ਲੇਸ਼ਕ ਸ. ਅਜਮੇਰ ਸਿੰਘ ਦਾ ਹਾਰਦਿਕ ਧੰਨਵਾਦੀ ਹਾਂ ਜਿੰਨ੍ਹਾਂ ਦੀਆਂ ਪੁਸਤਕਾਂ ਅਤੇ ਸੰਗਤ ਨੇ ਮੈਨੂੰ ਲੀਹ ਤੋਂ ਹਟ ਕੇ ਸੋਚਣ ਲਈ ਨਵਾਂ ਨਜ਼ਰੀਆ ਦਿੱਤਾ ਹੈ। ਉਹਨਾਂ ਦੀ ਸਹਾਇਤਾ ਅਤੇ ਪ੍ਰੇਰਨਾ ਹਮੇਸ਼ਾ ਮੇਰੇ ਅੰਗ ਸੰਗ ਰਹੀ ਹੈ।
- ਮੈਂ ਸ. ਰਣਜੀਤ ਸਿੰਘ ਝੀਤਾ ਕਲਾਂ (ਸ਼੍ਰੀ ਅੰਮ੍ਰਿਤਸਰ) ਦਾ ਵੀ ਹਾਰਦਿਕ ਧੰਨਵਾਦੀ ਹਾਂ ਜਿਨ੍ਹਾਂ ਦੀ ਸੰਗਤ ਨੇ ਮੈਨੂੰ ਬੌਧਿਕ ਤੌਰ 'ਤੇ ਪ੍ਰਚੰਡ ਕੀਤਾ ਹੈ।
- ਮੈਂ ਸ. ਕਰਮਜੀਤ ਸਿੰਘ ਚੰਡੀਗੜ੍ਹ (ਸਾਬਕਾ ਸੀਨੀਅਰ ਸਬ ਐਡੀਟਰ ਪੰਜਾਬੀ ਟ੍ਰਿਬਿਊਨ) ਦਾ ਵੀ ਹਾਰਦਿਕ ਧੰਨਵਾਦੀ ਹਾਂ ਜਿਨ੍ਹਾਂ ਨੇ ਇਸ ਪ੍ਰੋਜੈਕਟ ਨੂੰ ਸਿਰੇ ਚਾੜ੍ਹਨ ਲਈ ਆਪਣਾ ਸਾਰਾ ਤਾਣ ਲਾ ਦਿੱਤਾ ਹੈ।
- ਮੈਂ ਕੈਨੇਡਾ ਨਿਵਾਸੀ ਡਾ. ਪੂਰਨ ਸਿੰਘ ਗਿੱਲ ਦਾ ਵੀ ਹਾਰਦਿਕ ਧੰਨਵਾਦੀ ਹਾਂ, ਜਿੰਨ੍ਹਾਂ ਦੀ ਸਿੱਖ ਨਜ਼ਰੀਏ ਤੋਂ ਲਿਖੀ ਗਈ ਪੁਸਤਕ 'ਕਾਮਾਗਾਟਾ ਮਾਰੂ ਦਾ ਦੁਖਾਂਤ' ਅਤੇ ਉਹਨਾਂ ਵਲੋਂ ਸੰਪਾਦਤ ਕੀਤੀ ਗਈ ਖ਼ਾਲਸਾ ਦੀਵਾਨ

ਵੈਨਕੂਵਰ ਦੀ ਕਾਰਵਾਈ ਰਿਪੋਰਟ (Minute Book) 'ਭਾਈ ਅਰਜਨ ਚੰਦ ਦੀ ਇਤਿਹਾਸਕ ਡਾਇਰੀ' ਮੇਰੇ ਇਸ ਪ੍ਰੋਜੈਕਟ ਦੇ ਮੁੱਢਲੇ ਸੋਮੇ ਬਣੀਆ ਹਨ। ਇਸ ਤੋਂ ਇਲਾਵਾ ਡਾ. ਗਿੱਲ ਸਾਹਿਬ ਨੇ ਮੇਰੀ ਪੁੱਛ-ਗਿੱਛ ਦੇ ਜੁਆਬ ਵਿੱਚ ਹਮੇਸ਼ਾ ਮੋੜਵਾਂ ਫੋਨ ਕਰਕੇ ਕੀਮਤੀ ਵਕਤ ਦਿੱਤਾ ਹੈ।

- ਮੈਂ ਹਾਰਦਿਕ ਧੰਨਵਾਦੀ ਹਾਂ ਡਾ. ਜਸਬੀਰ ਸਿੰਘ ਮਾਨ (ਅਮਰੀਕਾ) ਦਾ ਜਿਨ੍ਹਾਂ ਨੇ ਗ਼ਦਰ ਲਹਿਰ ਨਾਲ ਸਬੰਧਤ ਦਸਤਾਵੇਜ਼ ਭੇਜੇ ਹਨ।
- ਮੈਂ ਹਾਰਦਿਕ ਧੰਨਵਾਦੀ ਹਾਂ, ਗ਼ਦਰ ਲਹਿਰ ਦੀ ਖੋਜ ਲਈ ਉਮਰ ਵਕਫ਼ ਕਰਨ ਅਤੇ ਗ਼ਦਰੀ ਬਾਬਿਆਂ ਦਾ ਮੁਨਸ਼ੀ ਅਖਵਾ ਕੇ ਖ਼ੁਸ਼ ਹੋਣ ਵਾਲੀ ਨਿਰਮਾਣ ਸ਼ਖ਼ਸ਼ੀਅਤ ਪ੍ਰੋ. ਮਲਵਿੰਦਰਜੀਤ ਸਿੰਘ ਵੜੈਚ ਅਤੇ ਉੱਘੇ ਖੋਜੀ ਡਾ. ਗੁਰਦੇਵ ਸਿੰਘ ਸਿੱਧੂ ਦਾ ਜਿਨ੍ਹਾਂ ਵਲੋਂ ਸਖ਼ਤ ਮਿਹਨਤ ਨਾਲ ਤਿਆਰ ਕੀਤੀ ਗਈ ਪੁਸਤਕ 'Komagata Maru- A Challenge to Colonialism-key Documents' ਵਿਚੋਂ ਮੈਂ ਬਹੁਤ ਸਾਰੇ ਦਸਤਾਵੇਜ਼ ਅਤੇ ਹਵਾਲੇ ਆਪਣੀ ਪੁਸਤਕ ਵਿੱਚ ਵਰਤੇ ਹਨ।
- ਮੈਂ ਹਾਰਦਿਕ ਧੰਨਵਾਦੀ ਹਾਂ ਪੰਜਾਬੀ ਯੂਨੀਵਰਸਿਟੀ ਦੇ ਡਾ. ਸਰਬਜਿੰਦਰ ਸਿੰਘ, ਡਾ. ਅਮਰ ਸਿੰਘ, ਡਾ. ਗੁਰਮੇਲ ਸਿੰਘ ਅਤੇ ਡਾ. ਗੁਰਮੀਤ ਸਿੰਘ ਸਿੱਧੂ ਦਾ ਜਿਨ੍ਹਾਂ ਨੇ ਮੇਰੇ ਵਲੋਂ ਬਾਣੀ ਅਤੇ ਗੁਰਮਤਿ ਸੰਬੰਧੀ ਹਰ ਪੁੱਛ ਦਾ ਜੁਆਬ ਬੜੇ ਠਰੰਮੇ ਨਾਲ ਦਿੱਤਾ ਹੈ।
- ਮੈਂ ਹਾਰਦਿਕ ਧੰਨਵਾਦੀ ਹਾਂ ਗੁਰੂ ਕਾਸ਼ੀ ਕਾਲਜ ਆਫ਼ ਸਿੱਖ ਸਟੱਡੀਜ਼, ਤਲਵੰਡੀ ਸਾਬੋ ਦੇ ਡਾ. ਗੁਰਤੇਜ ਸਿੰਘ ਠੀਕਰੀਵਾਲ ਦਾ ਜਿਨ੍ਹਾਂ ਨੇ ਕੁੱਝ ਪੁਸਤਕਾਂ ਮੁਹੱਈਆ ਕਰਵਾਈਆ।
- ਮੈਂ ਹਾਰਦਿਕ ਧੰਨਵਾਦੀ ਹਾਂ ਖਾਲਸਾ ਕਾਲਜ ਸ਼੍ਰੀ ਅੰਮ੍ਰਿਤਸਰ ਦੇ ਡਾ. ਇੰਦਰਜੀਤ ਸਿੰਘ ਗੋਗੋਆਣੀ ਦਾ ਜਿਨ੍ਹਾਂ ਨੇ ਕੁੱਝ ਦੁਰਲੱਭ ਅਖ਼ਬਾਰਾਂ ਤੇ ਦਸਤਾਵੇਜ਼ ਮੁਹੱਈਆ ਕਰਵਾਏ।

# ਵਿਸ਼ੇਸ਼ ਧੰਨਵਾਦ

**ਸਜਣ ਸੇਈ ਨਾਲ ਮੈ ਚਲਦਿਆ ਨਾਲਿ ਚਲੰਨਿ॥**
**ਜਿਥੈ ਲੇਖਾ ਮੰਗੀਐ ਤਿਥੈ ਖੜੇ ਦਸੰਨਿ॥**

ਦੇ ਮਹਾਂਵਾਕ ਅਨੁਸਾਰ ਦੇਸ਼-ਬਦੇਸ਼ ਵਿੱਚ ਬਹੁਤ ਸਾਰੇ ਸੱਜਣ ਮਿੱਤਰ ਅਤੇ ਸਨੇਹੀ ਬੈਠੇ ਹਨ, ਜਿਨ੍ਹਾਂ ਨੇ ਗ਼ਦਰ ਲਹਿਰ ਦੇ ਪ੍ਰੋਜੈਕਟ ਨੂੰ ਸਿਰੇ ਚਾੜ੍ਹਨ ਅਤੇ ਇਸ ਪੁਸਤਕ ਨੂੰ ਤਿਆਰ ਕਰਨ ਵਿੱਚ ਹਰ ਤਰ੍ਹਾਂ ਦੀ ਸਹਾਇਤਾ ਪ੍ਰਦਾਨ ਕੀਤੀ ਹੈ। ਜੇਕਰ ਇਕੱਲੇ-ਇਕੱਲੇ ਦਾ ਨਾਂਅ ਲਿਖਣ ਲੱਗੀਏ ਤਾਂ ਸੂਚੀ ਕਾਫ਼ੀ ਲੰਮੀ ਹੋ ਜਾਂਦੀ ਹੈ। ਭਾਵੇਂ ਇਹਨਾਂ ਸੱਜਣਾਂ ਲਈ 'ਧੰਨਵਾਦ' ਸ਼ਬਦ ਛੋਟਾ ਹੈ ਪਰ ਮੈਂ ਫਿਰ ਵੀ ਇਹਨਾਂ ਦਾ ਦਿਲ ਦੀਆਂ ਗਹਿਰਾਈਆਂ 'ਚੋਂ ਵਿਸ਼ੇਸ਼ ਧੰਨਵਾਦ ਕਰਦਾ ਹਾਂ।

# ਰਾਸ਼ਟਰਵਾਦੀ ਇਤਿਹਾਸਕਾਰੀ, ਕਾਮਾਗਾਟਾ ਮਾਰੂ ਅਤੇ ਸਿੱਖ ਪਛਾਣ ਦਾ ਮਸਲਾ

ਅੱਜ ਤੋਂ ਸੌ ਸਾਲ ਪਹਿਲਾਂ 1914 ਵਿੱਚ ਕੁਝ ਸਿੱਖਾਂ ਵੱਲੋਂ ਅੰਗਰੇਜ਼ ਬਸਤੀ ਵਾਦੀਆਂ ਦੇ ਬਣਾਏ ਨਸਲਵਾਦੀ ਕਾਨੂੰਨਾਂ ਅਤੇ ਉਹਨਾਂ ਦੇ ਸਦੀਆਂ ਤੋਂ ਸਥਾਪਿਤ ਕੀਤੇ ਗਏ ਸ਼ਿਪਿੰਗ ਵਪਾਰ ਨੂੰ ਜੁਰਅੱਤ ਭਰੀ ਚੁਣੌਤੀ ਦੇਣ ਦੀ ਕੋਸ਼ਿਸ਼ ਕੀਤੀ ਗਈ। ਪਰ ਬਸਤੀਵਾਦੀ ਹਾਕਮਾਂ ਦੀਆਂ ਨਜ਼ਰਾਂ ਵਿੱਚ ਇਹ ਚੁਣੌਤੀ, ਹਿਮਾਕਤ ਭਰੀ ਗ਼ੁਸਤਾਖ਼ੀ ਅਤੇ ਨਾ ਮੁਆਫੀ ਯੋਗ ਸੰਗੀਨ ਅਪਰਾਧ ਸੀ। ਅੰਗਰੇਜ਼ ਹਾਕਮਾਂ ਨੇ ਭਾਰਤੀਆਂ ਦਾ ਕੈਨੇਡਾ ਵਿੱਚ ਦਾਖਲਾ ਰੋਕਣ ਲਈ 1910 ਵਿੱਚ ਅਜਿਹਾ ਕਾਨੂੰਨ ਬਣਾਇਆ ਸੀ, ਜਿਸ ਕਰਕੇ ਕੋਈ ਭਾਰਤੀ ਕੈਨੇਡਾ 'ਚ ਦਾਖ਼ਲ ਨਹੀਂ ਹੋ ਸਕਦਾ ਸੀ। ਇਹ ਕਾਨੂੰਨ ਰੋਕ ਤਾਂ ਭਾਵੇਂ ਸਾਰੇ ਭਾਰਤੀਆਂ ਦੇ ਦਾਖ਼ਲੇ ਉੱਪਰ ਹੀ ਲਾਉਂਦਾ ਸੀ ਪਰ ਮੁੱਖ ਤੌਰ 'ਤੇ ਅੜਿੱਕਾ ਸਿੱਖਾਂ ਲਈ ਹੀ ਬਣ ਰਿਹਾ ਸੀ। ਕਿਉਂਕਿ ਉਸ ਵਕਤ ਕੈਨੇਡਾ ਅਮਰੀਕਾ ਤੋਂ ਇਲਾਵਾ ਪੂਰਬੀ ਏਸ਼ੀਆ ਦੇ ਟਾਪੂਆਂ ਵੱਲ, ਪਰਵਾਸ ਸਿੱਖਾਂ ਵੱਲੋਂ ਹੀ ਜਾਰੀ ਸੀ। ਕੈਨੇਡਾ ਦੇ ਸਿੱਖ 1908 ਤੋਂ ਹੀ ਇਸ ਨਸਲਵਾਦੀ ਕਾਨੂੰਨ ਨੂੰ ਖ਼ਤਮ ਕਰਵਾਉਣ ਲਈ , ਆਪਣੇ ਤੌਰ 'ਤੇ ਟੁੱਟਵੇਂ ਖਿੰਡਵੇਂ ਯਤਨ ਕਰਦੇ ਆ ਰਹੇ ਸਨ, ਪਰ 1914 'ਚ ਇੱਕ ਗੁਰਸਿੱਖ, ਭਾਈ ਗੁਰਦਿੱਤ ਸਿੰਘ ਨੇ ਆਪਣੇ ਹੱਕ ਲੈਣ ਲਈ ਕੈਨੇਡਾ ਸਰਕਾਰ ਨਾਲ ਆਰ ਪਾਰ ਦੀ ਲੜਾਈ ਲੜਨ ਦਾ ਫੈਸਲਾ ਕਰ ਲਿਆ। ਉਸ ਨੇ ਜਪਾਨ ਦੀ ਜਹਾਜ਼ੀ ਕੰਪਨੀ ਕੋਲੋਂ ਇੱਕ ਸਮੁੰਦਰੀ ਜਹਾਜ਼ ਕਿਰਾਏ 'ਤੇ ਲੈ ਲਿਆ ਤੇ ਮੁਸਾਫ਼ਰਾਂ ਨੂੰ ਭਰ ਕੇ ਕੈਨੇਡਾ ਵੱਲ ਤੁਰ ਪਿਆ। ਇਸ ਜਹਾਜ਼ 'ਚ ਕੁੱਲ 376 ਮੁਸਾਫ਼ਰ ਸਨ, ਜਿਨ੍ਹਾਂ ਵਿੱਚ ਬਾਰਾਂ ਹਿੰਦੂ, ਚੌਵੀ ਮੁਸਲਮਾਨ ਤੇ ਬਾਕੀ 340 ਸਿੱਖ ਸਨ। ਭਾਈ ਗੁਰਦਿੱਤ ਸਿੰਘ ਦੇ ਇਸ ਯਤਨ ਵਿੱਚ ਗੁਰਦੁਆਰਾ ਵੈਨਕੂਵਰ ਦੀ ਪ੍ਰਬੰਧਕ ਕਮੇਟੀ 'ਖ਼ਾਲਸਾ ਦੀਵਾਨ ਸੁਸਾਇਟੀ' ਅਤੇ ਗੁਰਦੁਆਰਾ ਹਾਂਗਕਾਂਗ ਦੀ ਪ੍ਰਬੰਧਕ ਕਮੇਟੀ ਪੂਰਨ ਤੌਰ 'ਤੇ ਸਹਿਯੋਗੀ ਸਨ। ਮੁੱਖ ਤੌਰ 'ਤੇ ਖਾਲਸਾ ਦੀਵਾਨ ਸੁਸਾਇਟੀ ਵੈਨਕੂਵਰ ਨੇ ਹੀ ਮੁਸਾਫ਼ਰਾਂ ਨੂੰ ਉਤਾਰਨ ਲਈ, ਸਿਰੇ ਤੱਕ ਜਾ ਕੇ ਲੜਾਈ ਲੜਨ ਦੀ ਜ਼ਿੰਮੇਵਾਰੀ ਓਟੀ ਸੀ। ਇਸ ਸਾਹਸ ਭਰੇ ਸਫ਼ਰ ਨੂੰ ਸ਼ੁਰੂ ਕਰਨ 'ਚ ਗੁਰਦੁਆਰਾ

ਵੈਨਕੂਵਰ ਦੇ ਗ੍ਰੰਥੀ ਭਾਈ ਸਾਹਿਬ ਭਾਈ ਬਲਵੰਤ ਸਿੰਘ ਖੁਰਦਪੁਰ ਅਤੇ ਸਿੱਖ ਕੰਨਿਆ ਮਹਾਂ ਵਿਦਿਆਲਾ ਫਿਰੋਜ਼ਪੁਰ ਦੇ ਵਿੱਦਿਆ ਦਾਨੀ ਭਾਈ ਤਖਤ ਸਿੰਘ ਦੀ ਉਤਸ਼ਾਹ ਭਰੀ ਪ੍ਰੇਰਨਾ ਸ਼ਾਮਲ ਸੀ। ਸਿੱਖਾਂ ਵੱਲੋਂ ਇਸ ਯਤਨ ਨੂੰ ਕਾਮਯਾਬ ਕਰਨ ਲਈ ਸਿਖਰ ਦੇ ਡੰਡੇ ਤੱਕ ਜ਼ੋਰ ਲਗਾਇਆ ਗਿਆ ਪਰ ਉਹ ਕਾਮਯਾਬ ਨਾ ਹੋ ਸਕੇ। ਅਖੀਰ ਲੱਖਾਂ ਰੁਪਏ ਦੇ ਨੁਕਸਾਨ ਉਪਰੰਤ ਬਹੁਤ ਸਾਰੀਆਂ ਜਾਨਾਂ ਗਵਾਉਣ ਨਾਲ ਇਸ ਯਤਨ ਦਾ ਦੁਖਾਂਤਕ ਅੰਤ ਹੋ ਗਿਆ।

ਸਿੱਖਾਂ ਨੇ ਇਹ ਸਫ਼ਰ ਕੋਈ ਲੜਾਈ ਲੜਨ ਦੀ ਨੀਤ ਨਾਲ ਨਹੀਂ ਆਰੰਭਿਆ ਸੀ, ਉਹ ਤਾਂ ਅੰਗਰੇਜ਼ ਸਿੱਖ ਸਬੰਧਾਂ ਦਾ ਲਾਹਾ ਲੈ ਕੇ ਕੈਨੇਡਾ ਦੀ ਧਰਤੀ ’ਤੇ ਵੱਸਣਾ ਚਾਹੁੰਦੇ ਸਨ। ਪਹਿਲਾਂ-ਪਹਿਲਾਂ ਬਾਬਾ ਗੁਰਦਿੱਤ ਸਿੰਘ ਨੂੰ ਵੀ ਇਹ ਪਤਾ ਨਹੀਂ ਸੀ ਕਿ ਉਹ ਕਿਸੇ ਔਝੜੀ ਮੁਹਿੰਮ (Adventurous) ’ਤੇ ਜਾ ਰਿਹਾ ਹੈ। ਇਹ ਕਿਸੇ ਦੇ ਚਿੱਤ-ਚੇਤੇ ਵੀ ਨਹੀਂ ਸੀ ਕਿ ਇੱਕ ਨਿੱਕੇ ਜਿਹੇ ਜਹਾਜ਼ ਦਾ ਸਫ਼ਰ ਇਤਿਹਾਸਕ ਕਾਰਨਾਮਾ ਹੋ ਨਿਬੜੇਗਾ ਤੇ ਅੰਗਰੇਜ਼ ਸਾਮਰਾਜੀਆਂ ਦੇ ਬਣਾਏ ਕਾਨੂੰਨਾਂ ਨੂੰ ਦੁਨੀਆ ਸਾਹਮਣੇ ਨੰਗਾ ਕਰ ਕੇ ਰੱਖ ਦੇਵੇਗਾ।

ਹੁਣ ਇਸ ਦੁਖਾਂਤਕ ਸਾਕੇ ਦੀ ਸੌ ਸਾਲਾ ਬਰਸੀ ਆਉਣ ’ਤੇ ਇੱਕ ਵਾਰ ਫਿਰ ਚਰਚਾ ਛਿੜ ਪਈ ਹੈ। ਇਹ ਸੁਆਲ ਵੀ ਉਭਰ ਕੇ ਸਾਹਮਣੇ ਆ ਗਿਆ ਹੈ ਕਿ ਕੀ ਅਜ਼ਾਦ ਭਾਰਤ ਦੀ ਸਰਕਾਰ ਨੇ ਇਸ ਸਾਕੇ ਦੇ ਪੀੜਤ ਮੁਸਾਫ਼ਰਾਂ ਨਾਲ ਕੋਈ ਇਨਸਾਫ਼ ਕਰਨ ਦਾ ਯਤਨ ਕੀਤਾ ਸੀ ਜਾਂ ਨਹੀਂ? ਸਰਕਾਰ ਵੱਲੋਂ ਲਿਖਵਾਏ ਗਏ ਇਤਿਹਾਸ ’ਚ ਇਸ ਸਾਕੇ ਨੂੰ ਕੀ ਸਥਾਨ ਦਿੱਤਾ ਗਿਆ ਹੈ? ਕੀ ਸਰਕਾਰੀ ਜਾਂ ਗ਼ੈਰ ਸਰਕਾਰੀ ਇਤਿਹਾਸਕਾਰਾਂ ਨੇ ਇਸ ਸਾਕੇ ਦੀ ਮਹੱਤਤਾ ਨੂੰ ਸਹੀ ਪ੍ਰਸੰਗ ’ਚ ਸਮਝਣ ਦੀ ਕੋਸ਼ਿਸ਼ ਕੀਤੀ ਹੈ? ਕੀ ਇਸ ਸਾਕੇ ਦੇ ਨਾਇਕ ਸਿੱਖਾਂ ਨੂੰ ਇਤਿਹਾਸ ’ਚ ਬਣਦਾ ਮਾਣ ਤਾਣ ਪ੍ਰਦਾਨ ਕੀਤਾ ਗਿਆ ਹੈ? ਜਦ ਲੰਬੀ ਜੱਦੋ-ਜਹਿਦ ਕਰਕੇ ਇਨ੍ਹਾਂ ਸੁਆਲਾਂ ਦੇ ਜੁਆਬ ਲੱਭਣ ਦੀ ਕੋਸ਼ਿਸ਼ ਕੀਤੀ ਗਈ ਤਾਂ ਪੱਲੇ ਨਿਰਾਸ਼ਾ ਤੋਂ ਸਿਵਾ ਕੁਝ ਨਹੀਂ ਪੈਂਦਾ!

ਮਨ ਵਿੱਚ ਹੋਰ ਅਨੇਕਾਂ ਸੁਆਲ ਖੜ੍ਹੇ ਹੋ ਗਏ ਕਿ ਚਲੋ 1947 ਤੋਂ ਪਹਿਲਾਂ ਤਾਂ ਅੰਗਰੇਜ਼ ਬਸਤੀ ਵਾਦੀਆਂ ਦਾ ਰਾਜ ਸੀ, ਉਨ੍ਹਾਂ ਨੇ ਤਾਂ ਅਜਿਹੇ ਸਾਕਿਆਂ ਬਾਰੇ ਸਹੀ ਸਹੀ ਕੀ ਲਿਖਣਾ ਸੀ ਪਰ 1947 ਤੋਂ ਬਾਅਦ ਤਾਂ ਦੇਸ਼ ਅਜ਼ਾਦ ਹੋ ਗਿਆ ਹੈ, ਹੁਣ ਤਾਂ ‘ਆਪਣੇ’ ਲੋਕਾਂ ਦੀ ਸਰਕਾਰ ਹੈ ਜੋ ਸਹੀ ਇਤਿਹਾਸ ਲਿਖਵਾਏਗੀ। ਪਰ ਸਹੀ ਇਤਿਹਾਸ ਲਿਖਿਆ ਨਹੀਂ ਗਿਆ। ਕੀ ਇਹ ਸੱਚਮੁੱਚ ਹੀ ‘ਆਪਣੇ’ ਲੋਕਾਂ ਦੀ ਸਰਕਾਰ ਹੈ, ਜਿਸ ਨੂੰ ਲਿਆਉਣ ਲਈ ਗ਼ਦਰੀ ਬਾਬੇ ਫਾਂਸੀਆਂ ’ਤੇ ਚੜ੍ਹੇ ਸਨ? ਇਸ ਸੁਆਲ ਨੇ ਅਜਿਹੇ ਤੱਥ ਅਤੇ ਸੱਚ ਸਾਹਮਣੇ ਲਿਆਂਦੇ ਹਨ, ਜਿਨ੍ਹਾਂ ਨੂੰ ਮੁਖ਼ਾਤਬ ਹੋਏ ਬਗੈਰ ਨਾ ਤਾਂ ਗ਼ਦਰੀਆਂ ਬਾਰੇ ਤੇ ਨਾ

ਹੀ ਕਾਮਾਗਾਟਾ ਮਾਰੂ ਦੇ ਸਾਕੇ ਸਬੰਧੀ ਸਹੀ ਇਤਿਹਾਸ ਲਿਖਿਆ ਜਾ ਸਕਦਾ ਹੈ।

ਸੱਚ ਦੀ ਅਸਲ ਤਸਵੀਰ ਤਾਂ ਇਹ ਹੈ ਕਿ 1947 'ਚ ਭਾਰਤੀ ਰਾਜ ਸੱਤਾ ਦੀ ਵਾਗਡੋਰ ਉਸ ਉੱਚ ਜਾਤੀ ਹਿੰਦੂ ਵਰਗ ਦੇ ਹੱਥ ਵਿੱਚ ਆ ਗਈ, ਜਿਸ ਨੇ ਕਾਂਗਰਸ ਨਾਂਅ ਦੀ ਸਿਆਸੀ ਪਾਰਟੀ ਜਥੇਬੰਦ ਕੀਤੀ ਹੋਈ ਸੀ। ਮੁਸਲਮਾਨ ਭਾਈਚਾਰਾ ਵੱਡੀ ਗਿਣਤੀ 'ਚ ਪਾਕਿਸਤਾਨ ਚਲਾ ਗਿਆ ਸੀ ਤੇ ਭਾਰਤ 'ਚ ਸਿਰਫ਼ ਦਸ ਫੀਸਦੀ ਦੇ ਲਗਪਗ ਮੁਸਲਮਾਨ ਹੀ ਰਹਿ ਗਏ ਸਨ ਜੋ ਸਹਿਮ ਅਤੇ ਦਹਿਸ਼ਤ ਦੇ ਧੱਕੇ ਹੋਏ ਅਸਲੋਂ ਹੀ ਹਾਸ਼ੀਏ 'ਤੇ ਚਲੇ ਗਏ ਸਨ। ਸਿੱਖਾਂ ਦੀ ਆਬਾਦੀ ਸਿਰਫ਼ ਇੱਕ ਡੇਢ ਫੀਸਦੀ ਦੇ ਕਰੀਬ ਸੀ। ਸੋ ਇਸ ਸਮੀਕਰਨ 'ਚ ਉੱਚ ਜਾਤੀਆਂ ਤੋਂ ਇਲਾਵਾ ਨਿਮਨ ਜਾਤੀਆਂ ਨਾਲ ਸਬੰਧ ਰੱਖਣ ਵਾਲਾ ਹਿੰਦੂ ਵਰਗ, ਭਾਰਤੀ ਰਾਜ ਸੱਤਾ ਦਾ ਸਮਾਜੀ ਅਧਾਰ ਬਣ ਗਿਆ। ਯਾਨੀ, ਰਾਜ ਸੱਤਾ ਦੀ ਚਾਬੀ ਮੁਕੰਮਲ ਤੌਰ 'ਤੇ ਹਿੰਦੂ ਵਰਗ ਦੇ ਹੱਥ 'ਚ ਆ ਗਈ, ਇਹ ਅੱਜ ਉਸ ਦੀ ਮਰਜ਼ੀ 'ਤੇ ਨਿਰਭਰ ਕਰਦਾ ਹੈ ਕਿ ਤਖਤ 'ਤੇ ਨਰਿੰਦਰ ਮੋਦੀ ਨੂੰ ਬੈਠਾਉਣਾ ਹੈ ਜਾਂ ਮਨਮੋਹਣ ਸਿੰਘ ਨੂੰ!

ਰਾਜਸੀ ਸੱਤਾ ਦੀ ਵਾਗਡੋਰ ਮੁਕੰਮਲ ਤੌਰ 'ਤੇ ਹੱਥ ਆਉਣ ਤੋਂ ਬਾਅਦ ਹਿੰਦੂ ਵਰਗ, ਘੱਟ ਗਿਣਤੀਆਂ ਪ੍ਰਤੀ ਅਸਲੋਂ ਹੀ ਅਸਹਿਣਸ਼ੀਲ ਹੋ ਗਿਆ। ਹਿੰਦੂ ਵਰਗ ਦੇ ਨੁਮਾਇੰਦਿਆਂ ਗਾਂਧੀ, ਨਹਿਰੂ ਅਤੇ ਪਟੇਲ ਵੱਲੋਂ ਫੌਰੀ ਤੌਰ 'ਤੇ ਤਿੰਨ ਅਜੰਡੇ ਤੈਅ ਕੀਤੇ ਗਏ :

1. ਸ਼ਕਤੀਸ਼ਾਲੀ ਕੇਂਦਰੀ ਸਰਕਾਰ ਦੀ ਉਸਾਰੀ
2. ਭਾਰਤ ਨੂੰ ਇੱਕ ਰਾਸ਼ਟਰ ਬਣਾਉਣ ਲਈ ਰਾਸ਼ਟਰਵਾਦ ਦੀ ਉਸਾਰੀ
3. 'ਭਾਰਤੀ ਪਛਾਣ' ਸਥਾਪਤ ਕਰਨ ਲਈ 'ਇਕੋ ਇੱਕ ਭਾਰਤੀ ਕੌਮ' ਦੀ ਉਸਾਰੀ, ਯਾਨੀ, ਇੱਕ ਦੇਸ਼, ਇੱਕ ਕੌਮ, ਇੱਕ ਧਰਮ!

ਇਹ ਅਜੰਡੇ ਤੈਅ ਕਰਨ ਤੋਂ ਬਾਅਦ ਹਿੰਦੂ ਵਰਗ ਨੇ ਸੰਵਿਧਾਨ ਵਿਚ ਧਾਰਾ 25-2 (B) ਸ਼ਾਮਲ ਕਰਕੇ ਸਿੱਖ ਵਰਗ ਨੂੰ ਹਿੰਦੂ ਵਰਗ ਦਾ ਹੀ ਇੱਕ ਲਘੂ ਅੰਗ ਬਣਾ ਦਿੱਤਾ, ਜਦਕਿ ਮੁਸਲਮਾਨਾਂ ਅਤੇ ਈਸਾਈਆਂ ਨੂੰ ਹਿੰਦੂ ਧਰਮ ਵਿੱਚ ਸਮਾਉਣਾ ਐਨਾ ਸੌਖਾ ਤੇ ਸਹਿਜ ਕਾਰਜ ਨਹੀਂ ਸੀ।

ਹਿੰਦੂ ਵਰਗ ਵੱਲੋਂ ਅਜ਼ਾਦੀ ਸੰਗਰਾਮ ਦਾ ਜੋ ਇਤਿਹਾਸ ਲਿਖਵਾਇਆ ਗਿਆ, ਉਸ ਦਾ ਮੁਕੰਮਲ ਸੇਹਰਾ ਹਿੰਦੂ ਵਰਗ ਦੇ ਸਿਰ ਬੰਨ੍ਹਿਆ ਗਿਆ। ਹਿੰਦੂ ਵਰਗ ਨਾਲ ਸਬੰਧਿਤ ਗ਼ੈਰ ਸਰਕਾਰੀ ਵਿਦਵਾਨਾਂ ਵੱਲੋਂ ਵੀ ਇਹੋ ਯਤਨ ਕੀਤਾ ਗਿਆ ਕਿ ਅਜ਼ਾਦੀ ਸੰਗਰਾਮ 'ਚ ਘੱਟ ਗਿਣਤੀਆਂ ਦੇ ਰੋਲ ਨੂੰ ਜਾਂ ਤਾਂ ਬਿਲਕੁਲ ਹੀ ਘਟਾ ਕੇ ਪੇਸ਼ ਕੀਤਾ ਜਾਵੇ ਜਾਂ ਅਸਲੋਂ ਹੀ ਮਿਟਾ ਦਿੱਤਾ ਜਾਵੇ। ਹਿੰਦੂ ਵਰਗ ਇਹ ਬਿਲਕੁਲ ਨਹੀਂ ਚਾਹੁੰਦਾ ਸੀ ਕਿ ਕਿਸੇ ਕੌਮ ਦੀ ਅਗਵਾਈ

ਘੱਟ ਗਿਣਤੀ ਜਾਂ ਸਿੱਖਾਂ ਦੇ ਹੱਥ ਵਿੱਚ ਹੋਵੇ। ਜੇਕਰ ਇਤਿਹਾਸਕ ਤੱਥ ਇੰਨੇ ਹੀ ਕਰੂਰ ਤੇ ਜ਼ੋਰਾਵਰ ਹੋਣ ਕਿ ਉਥੇ ਕਿਸੇ ਹਿੰਦੂ ਲੀਡਰ ਦੇ ਸਿਰ ਸਿਹਰਾ ਨਾ ਬੱਝਦਾ ਹੋਵੇ ਤਾਂ ਉਥੇ 'ਸਿੱਖ' ਸ਼ਬਦ ਵਰਤਣ ਦੀ ਥਾਂ 'ਭਾਰਤੀ', 'ਹਿੰਦੁਸਤਾਨੀ', 'ਹਿੰਦੀ' ਜਾਂ ਅਖੀਰ ਨੂੰ 'ਪੰਜਾਬੀ' ਆਦਿ ਟਰਮਾਂ ਵਰਤ ਲਈਆਂ ਜਾਣ। ਕਿਸੇ ਵੀ ਪੱਧਰ 'ਤੇ ਸਿੱਖਾਂ ਦੇ ਮਾਣ ਤਾਣ 'ਚ ਵਾਧਾ ਕਰਨ ਵਾਲੀ ਕੋਈ ਵੀ ਗੱਲ ਹਿੰਦੂ ਵਰਗ ਨੂੰ ਫੁੱਟੀ ਅੱਖ ਨਹੀਂ ਭਾਉਂਦੀ। ਇਹ ਇੱਕ ਇਤਿਹਾਸਕ ਸੱਚਾਈ ਹੈ ਕਿ ਸਿੱਖ ਸੱਚਮੁੱਚ ਹੀ ਮਾਰਸ਼ਲ ਰੇਸ ਹਨ। ਉਨ੍ਹਾਂ ਦੇ ਦੋ ਤਿੰਨ ਸਦੀਆਂ ਦੇ ਅਮਲ ਨੇ ਇਹ ਸੱਚ ਸਾਬਤ ਕਰ ਦਿਖਾਇਆ ਹੈ। ਅਜ਼ਾਦੀ ਸੰਗਰਾਮ ਦੌਰਾਨ ਕਾਂਗਰਸ ਦੇ ਹਿੰਦੂ ਲੀਡਰਾਂ ਨੇ ਵੀ ਸਿੱਖਾਂ ਦੀ ਇਸ ਮਾਰਸ਼ਲ ਸਪਿੱਰਟ ਨੂੰ ਵਰਤਿਆ ਸੀ। ਜਦ ਸਿੱਖ ਪੰਥ ਨੇ ਆਪਣੇ ਗੁਰਧਾਮ ਅਜ਼ਾਦ ਕਰਵਾ ਲਏ ਸਨ ਤਾਂ ਗਾਂਧੀ ਨੇ ਉਨ੍ਹਾਂ ਨੂੰ ਭੇਜੀ ਵਧਾਈ ਵਾਲੀ ਤਾਰ 'ਚ ਕਿਹਾ ਸੀ ਕਿ 'ਹੁਣ ਇਨ੍ਹਾਂ ਗੁਰਦੁਆਰਿਆਂ ਤੋਂ ਬਾਅਦ ਦੇਸ਼ ਰੂਪੀ ਵੱਡੇ ਗੁਰਦੁਆਰੇ ਨੂੰ ਅਜ਼ਾਦ ਕਰਵਾਉਣ ਦੀ ਲੋੜ ਹੈ।' ਪਰ 1947 ਤੋਂ ਬਾਅਦ ਹਿੰਦੂ ਵਰਗ ਨੇ ਇਹ ਕਹਿ ਕੇ ਸਿੱਖਾਂ ਦਾ ਤ੍ਰਿਸਕਾਰ ਕਰਨਾ ਸ਼ੁਰੂ ਕਰ ਦਿੱਤਾ ਕਿ ਅੰਗਰੇਜ਼ ਹਾਕਮਾਂ ਨੇ ਤਾਂ ਆਪਣੇ ਹਿੱਤਾਂ ਦੀ ਪੂਰਤੀ ਲਈ ਸਿੱਖਾਂ ਨੂੰ ਮਾਰਸ਼ਲ ਰੇਸ ਹੋਣ ਦੀ ਫੂਕ ਚਾੜ੍ਹੀ ਹੋਈ ਸੀ, ਸਿੱਖਾਂ 'ਚ ਅਜਿਹੀ ਕਿਹੜੀ ਗੱਲ ਹੈ, ਜੋ ਦੂਜੀਆਂ ਕੌਮਾਂ 'ਚ ਨਹੀਂ ਹੈ? ਹਾਲਾਂਕਿ ਇਤਿਹਾਸਕ ਸੱਚ ਇਹ ਹੈ ਕਿ ਦੇਸ਼ ਨੂੰ ਅਜ਼ਾਦ ਕਰਵਾਉਣ ਲਈ, ਨਿਗੂਣੀ ਘੱਟ ਗਿਣਤੀ ਹੋਣ ਦੇ ਬਾਵਜੂਦ ਸਿੱਖਾਂ ਦੇ ਹਿੱਸੇ ਸਭ ਤੋਂ ਵੱਧ ਫਾਂਸੀਆਂ, ਕਾਲ ਕੋਠੜੀਆਂ ਤੇ ਕੁਰਕੀਆਂ ਆਈਆਂ ਹਨ। ਅਜ਼ਾਦੀ ਦੀ ਸਮੂਹਕ ਕੀਮਤ ਜੋ ਸਿੱਖ ਕੌਮ ਨੇ ਤਾਰੀ ਹੈ, ਉਹ ਕਿਸੇ ਕੌਮ ਨੇ ਵੀ ਨਹੀਂ ਤਾਰੀ।

ਦਰਅਸਲ ਹਜ਼ਾਰਾਂ ਸਾਲ ਗੁਲਾਮੀ ਸਹਿਣ ਦਾ ਆਦੀ ਰਿਹਾ ਹੋਣ ਕਾਰਨ ਹਿੰਦੂ ਵਰਗ ਅੰਦਰ ਡਰੂ ਪੁਣੇ ਅਤੇ ਹੀਣ ਭਾਵਨਾ ਦੀ ਮਾਨਸਿਕ ਗੰਢ ਬੱਝ ਚੁੱਕੀ ਹੈ। ਸਿੱਖ ਇਤਿਹਾਸ ਅਤੇ ਸਿੱਖ ਸੂਰਮਗਤੀ ਦੀ ਸਿਖਰ 'ਤੇ ਨਜ਼ਰ ਮਾਰਿਆਂ, ਹਿੰਦੂ ਵਰਗ ਆਪਣੇ ਅਤੀਤ ਸਾਹਮਣੇ ਸ਼ਰਮਸਾਰ ਅਤੇ ਹੀਣਾ ਮਹਿਸੂਸ ਕਰਦਾ ਹੈ। ਰਾਜਸੀ ਸੱਤਾ ਹੱਥ ਆਉਣ ਤੋਂ ਬਾਅਦ ਇਸ ਮਾਨਸਿਕ ਗੰਢ ਤੋਂ ਮੁਕਤ ਹੋਣ ਲਈ ਹਿੰਦੂ ਵਰਗ, ਸਿੱਖ ਇਤਿਹਾਸ ਅਤੇ ਸਿੱਖ ਸੂਰਮਗਤੀ ਨੂੰ ਲਗਾਤਾਰ ਛੁਟਿਆਉਣ ਦਾ ਯਤਨ ਕਰਦਾ ਆ ਰਿਹਾ ਹੈ। ਇਸੇ ਕਰਕੇ ਹੀ ਹਿੰਦੀ ਫਿਲਮਾਂ 'ਚ ਸੌ ਸੌ ਹਥਿਆਰ ਬੰਦ ਗੁੰਡਿਆਂ ਨਾਲ ਇਕੱਲਾ ਲੜਨ ਵਾਲਾ ਹੀਰੋ, ਹਿੰਦੂ ਵਰਗ ਨੂੰ ਅਤੀਤ ਦੀ ਹੀਣ ਭਾਵਨਾ ਤੋਂ ਮੁਕਤ ਕਰਕੇ ਮਾਨਸਿਕ ਤਕੜਾਈ ਬਖਸ਼ਦਾ ਹੈ। ਸੋ ਕਿਸੇ ਵੀ ਮਾਮਲੇ 'ਚ ਸਿੱਖਾਂ ਦੀ ਜੈ ਜੈਕਾਰ ਹਿੰਦੂ ਵਰਗ ਦੇ ਮਨ ਅੰਦਰ ਸਾੜਾ ਤੇ ਈਰਖਾ ਪੈਦਾ ਕਰਨ ਦਾ ਕਾਰਨ ਬਣ ਜਾਂਦੀ ਹੈ। ਇਸ

ਈਰਖਾ ਤੇ ਸਾੜੇ ਦਾ ਹੀ ਸਿੱਟਾ ਹੈ ਕਿ ਹਿੰਦੂ ਵਰਗ ਵੱਲੋਂ ਲਿਖੇ-ਲਿਖਵਾਏ ਗਏ ਸਰਕਾਰੀ ਤੇ ਗ਼ੈਰ ਸਰਕਾਰੀ ਇਤਿਹਾਸ 'ਚ ਸਿੱਖਾਂ ਦੀਆਂ ਕੁਰਬਾਨੀਆਂ ਅਤੇ ਰੋਲ ਨੂੰ ਦਰ ਕਿਨਾਰ ਕੀਤਾ ਗਿਆ ਹੈ। ਇਸ ਸਚਾਈ ਤੋਂ ਕੋਈ ਮੁਨਕਰ ਨਹੀਂ ਹੋ ਸਕਦਾ ਕਿ 1914-15 'ਚ ਭਾਰਤ ਨੂੰ ਆਜ਼ਾਦ ਕਰਵਾਉਣ ਦੀ ਲੜਾਈ ਕੈਨੇਡਾ ਅਮਰੀਕਾ 'ਚ ਪੈਦਾ ਹੋਈ ਗ਼ਦਰ ਲਹਿਰ ਵੱਲੋਂ ਆਰੰਭੀ ਗਈ ਸੀ, ਇਸ ਤੱਥ ਅਤੇ ਸੱਚ ਤੋਂ ਵੀ ਕੋਈ ਤਅੱਸਬੀ ਮਨ ਹੀ ਮੁਨਕਰ ਹੋ ਸਕਦਾ ਹੈ ਗ਼ਦਰ ਲਹਿਰ 'ਚ ਨੱਬੇ ਫੀਸਦੀ ਤੋਂ ਵੱਧ ਸ਼ਮੂਲੀਅਤ ਸਿੱਖਾਂ ਦੀ ਸੀ, ਜਦਕਿ ਦੇਸ਼ 'ਚ ਉਨ੍ਹਾਂ ਦੀ ਆਬਾਦੀ ਅੱਧੇ ਫੀਸਦੀ ਤੋਂ ਵੀ ਘੱਟ ਸੀ। ਗ਼ਦਰੀ ਬਾਬਿਆਂ ਨੇ ਪੂਰਨ ਆਜ਼ਾਦੀ ਦਾ ਸੁਪਨਾ ਉਦੋਂ ਲਿਆ ਸੀ ਜਦ 1914-15 ਦੀ ਜੰਗ ਵੇਲੇ ਗਾਂਧੀ, ਨਹਿਰੂ, ਲਾਜਪਤ ਰਾਏ ਵਰਗੇ ਹਿੰਦੂ ਲੀਡਰਾਂ ਸਮੇਤ ਪਚਵੰਜਾ ਪ੍ਰਸਿੱਧ ਸਨਅਤਕਾਰਾਂ, ਵਪਾਰੀਆਂ ਤੇ ਵਕੀਲਾਂ ਨੇ ਆਪਣੀਆਂ ਸੇਵਾਵਾਂ ਅੰਗਰੇਜ਼ ਸਾਮਰਾਜ ਨੂੰ ਸੌਂਪ ਦਿੱਤੀਆਂ ਸਨ।[1] ਪਰ 1947 ਤੋਂ ਬਾਅਦ ਹਿੰਦੂ ਵਰਗ ਨੇ ਗਾਂਧੀ, ਨਹਿਰੂ ਤੇ ਲਾਜਪਤ ਰਾਏ ਵਰਗਿਆਂ ਨੂੰ ਆਜ਼ਾਦੀ ਸੰਗਰਾਮ ਦੇ ਮੋਢੀ ਨਾਇਕ ਬਣਾ ਕੇ ਪੇਸ਼ ਕੀਤਾ ਹੈ। ਨੱਬੇ ਫੀਸਦੀ ਸਿੱਖਾਂ ਦੀ ਸ਼ਮੂਲੀਅਤ ਵਾਲੀ ਗ਼ਦਰ ਲਹਿਰ ਨੂੰ ਇਸ ਕਰਕੇ ਦਰ-ਕਿਨਾਰ ਕਰ ਦਿੱਤਾ ਹੈ, ਕਿਉਂਕਿ ਇਸ ਨਾਲ ਸਿੱਖ ਪਛਾਣ ਦੀ ਜੈ ਜੈ ਕਾਰ ਹੁੰਦੀ ਹੈ। ਹਾਲਾਂਕਿ ਗ਼ਦਰ ਲਹਿਰ 'ਚ ਸਿਰਫ਼ ਸਾਢੇ ਚਾਰ ਮਹੀਨੇ ਕੰਮ ਕਰਕੇ ਭੱਜ ਜਾਣ ਵਾਲੇ ਲਾਲਾ ਹਰਦਿਆਲ ਨੂੰ ਨਾਇਕ ਬਣਾ ਕੇ ਉਭਾਰਿਆ ਗਿਆ ਹੈ, ਜਿਸ ਨੇ ਅੰਗਰੇਜ਼ਾਂ ਕੋਲੋਂ ਮਾਫ਼ੀ ਮੰਗ ਲਈ ਸੀ। ਇਕੱਲਾ ਲਾਲਾ ਹਰਦਿਆਲ ਹੀ ਨਹੀਂ ਵੀਰ ਸਾਵਰਕਰ, ਅਰਬਿੰਦੋ ਘੋਸ਼, ਲਾਲਾ ਲਾਜਪਤ ਰਾਏ ਸਮੇਤ ਦਰਜਨਾਂ ਅਜਿਹੇ ਹਿੰਦੂ ਲੀਡਰ ਹਨ, ਜਿਨ੍ਹਾਂ ਨੇ ਲਿਲ੍ਹਕੜੀਆਂ ਕੱਢ ਕੇ ਅੰਗਰੇਜ਼ਾਂ ਕੋਲੋਂ ਮਾਫ਼ੀਆਂ ਮੰਗੀਆਂ ਸਨ ਪਰ ਹਿੰਦੂ ਵਰਗ ਵੱਲੋਂ ਉਨ੍ਹਾਂ ਨੂੰ ਨਾਇਕ ਬਣਾ ਕੇ ਉਭਾਰਿਆ ਗਿਆ ਹੈ। ਪੰਜਾਬ 'ਚ ਲਾਲਾ ਲਾਜਪਤ ਰਾਏ ਇਸ ਦੀ ਪ੍ਰਤੱਖ ਉਦਾਹਰਨ ਹੈ, ਲਾਲਾ ਜੀ 1907 ਦੀ 'ਪਗੜੀ ਸੰਭਾਲ ਜੱਟਾ' ਲਹਿਰ 'ਚ ਡਫਰਿਨ (ਬਰਮਾ) ਤੋਂ ਮਾਫ਼ੀ ਮੰਗ ਕੇ ਰਿਹਾਅ ਹੋਏ ਸਨ। ਪਰ ਅੱਜ ਉਨ੍ਹਾਂ ਦੇ ਨਾਨਕੇ ਪਿੰਡ ਢੁੱਡੀਕੇ ਅਤੇ ਜੱਦੀ ਪਿੰਡ ਜਗਰਾਉਂ ਦੇ ਇਲਾਕੇ ਵਿੱਚ ਉਨ੍ਹਾਂ ਦੀਆਂ ਦਰਜਨਾਂ ਯਾਦਗਾਰਾਂ ਸਥਾਪਿਤ ਕੀਤੀਆਂ ਗਈਆਂ ਹਨ, ਜਦ ਕਿ ਢੁੱਡੀਕੇ, ਜਗਰਾਉਂ, ਲੀਲਾਂ, ਹਾਂਸ ਕਲਾਂ ਆਦਿ ਅਨੇਕਾਂ ਪਿੰਡਾਂ ਦੇ ਫਾਂਸੀਆਂ ਚੜ੍ਹਨ ਵਾਲੇ ਅਤੇ ਅੰਡੇਮਾਨ ਦੀਆਂ ਜੇਲ੍ਹਾਂ 'ਚ ਜ਼ਿੰਦਗੀਆਂ ਗਾਲਣ ਵਾਲੇ ਸਿੱਖ ਗ਼ਦਰੀਆਂ ਦਾ ਕਿਧਰੇ ਨਾਂਅ ਨਿਸ਼ਾਨ ਵੀ ਪਤਾ ਨਹੀਂ ਲੱਗਦਾ।

ਸਿੱਖਾਂ ਦੀ ਵੱਖਰੀ ਅਤੇ ਨਿਆਰੀ ਹਸਤੀ 'ਤੇ ਅਧਾਰਤ ਕੌਮੀ ਪਛਾਣ ਨੂੰ

ਨਕਾਰਨ ਲਈ ਹਿੰਦੂ ਵਰਗ ਹੋਰ ਸ਼ਾਤੁਰਤਾ ਤੋਂ ਵੀ ਕੰਮ ਲੈਂਦਾ ਹੈ। ਉਹ ਹੈ, ਸਿੱਖ ਪ੍ਰੰਪਰਾਵਾਂ ਨੂੰ ਹਿੰਦੂ ਪ੍ਰੰਪਰਾ ਦਾ ਹੀ ਇੱਕ ਅੰਗ ਬਣਾ ਕੇ ਪੇਸ਼ ਕਰਨ ਦੀ ਚਲਾਕੀ। ਇਸ ਤਰ੍ਹਾਂ ਕਰਕੇ ਇਸ ਵਰਗ ਦਾ ਦੂਹਰਾ ਮਕਸਦ ਹੱਲ ਹੁੰਦਾ ਹੈ, ਇੱਕ ਤਾਂ ਉਹ ਮਨੋਵਿਗਿਆਨਕ ਪੱਧਰ 'ਤੇ ਹੀਣ ਭਾਵਨਾ ਤੋਂ ਮੁਕਤ ਹੁੰਦਾ ਹੈ ਦੂਜਾ ਇਸ ਤਰ੍ਹਾਂ ਕਰਨ ਨਾਲ ਸਿੱਖ ਵਰਗ ਨੂੰ ਆਪਣੇ ਅੰਦਰ ਪਲੋਸਵੇਂ ਢੰਗ ਨਾਲ ਜਜ਼ਬ ਕਰਨ ਦਾ ਰਾਹ ਵੀ ਪੱਧਰਾ ਹੁੰਦਾ ਹੈ। ਸਰ ਗੋਕਲ ਚੰਦ ਨਾਰੰਗ, ਇੰਦੂ ਭੂਸ਼ਨ ਬੈਨਰਜੀ, ਹਰੀ ਰਾਮ ਗੁਪਤਾ ਤੇ ਲਾਲਾ ਦੌਲਤ ਰਾਏ ਆਦਿ ਵੱਲੋਂ ਸਿੱਖਾਂ ਬਾਰੇ ਲਿਖੀਆਂ ਲਿਖਤਾਂ ਇਸ ਤੱਥ ਦੀਆਂ ਉਦਾਹਰਨਾਂ ਹਨ। ਆਪਣੇ ਅਤੀਤ ਦੀ ਕਾਲਖ ਧੋਣ ਲਈ ਹਿੰਦੂ ਵਰਗ ਨੇ ਇਤਿਹਾਸ ਬਾਰੇ ਰੌਲੇ ਗੌਲੇ ਤੇ ਸ਼ੋਰ ਸ਼ਰਾਬੇ ਵਾਲਾ ਮਾਹੌਲ ਪੈਦਾ ਕਰ ਦਿੱਤਾ ਹੈ। ਹਿੰਦੂ ਵਰਗ ਅੰਦਰ ਇਹ ਪ੍ਰੰਪਰਾ ਮਹਾਂਭਾਰਤ ਤੋਂ ਚੱਲੀ ਆ ਰਹੀ ਹੈ ਕਿ ਆਪਣਾ ਘਟੀਆ ਤੋਂ ਘਟੀਆ ਮਕਸਦ ਸਿੱਧ ਕਰਨ ਲਈ ਸ਼ੋਰ ਸ਼ਰਾਬਾ ਮਚਾ ਦਿੱਤਾ ਜਾਵੇ ਤਾਂ ਕਿ ਸੱਚ ਦੀ ਆਵਾਜ਼ ਉਸ 'ਚ ਦਬ ਜਾਵੇ ਤੇ ਝੂਠ ਰਾਹੀਂ ਮਕਸਦ ਹੱਲ ਹੋ ਜਾਵੇ। ਮਹਾਂਭਾਰਤ ਦੀ ਜੰਗ ਸਮੇਂ ਪਾਂਡਵਾਂ ਨੇ ਦਰੋਣਾ 'ਚਾਰੀਆ ਨੂੰ ਮਾਨਸਿਕ ਤੌਰ 'ਤੇ ਸਾਹ ਸਤ ਹੀਣ ਕਰਨ ਲਈ ਅਸਵਥਾਮਾ ਨਾਂਅ ਦਾ ਹਾਥੀ ਮਾਰ ਦਿੱਤਾ ਤੇ ਆ ਕੇ ਦਰੋਣਾ 'ਚਾਰੀਆ ਨੂੰ ਕਹਿ ਦਿੱਤਾ ਕਿ ਅਸਵਥਾਮਾ ਮਰ ਗਿਆ ਹੈ, ਕਿਉਂਕਿ ਉਸ ਦੇ ਪੁੱਤਰ ਦਾ ਨਾਂਅ ਵੀ ਅਸਵਥਾਮਾ ਸੀ। ਜਦ ਦਰੋਣਾ 'ਚਾਰੀਆ ਨੇ ਇਸ ਦੀ ਪੁਸ਼ਟੀ ਯੁਧਿਸ਼ਟਰ ਕੋਲੋਂ ਕਰਨੀ ਚਾਹੀ ਤਾਂ ਉਸ ਨੇ ਸੱਚ ਪੁੱਤਰ ਕਹਾਉਣ ਲਈ ਕਿਹਾ ਕਿ 'ਹਾਂ ਅਸਵਥਾਮਾ ਮਰ ਗਿਆ ਹੈ।' ਇਸ 'ਤੇ ਪਾਂਡਵਾਂ ਨੇ ਸ਼ੋਰ ਸ਼ਰਾਬਾ ਮਚਾ ਦਿੱਤਾ ਪਰ ਬਾਅਦ 'ਚ ਯੁਧਿਸ਼ਟਰ ਨੇ ਵਾਕ ਤੋੜ ਕੇ ਕਿਹਾ, 'ਜੋ ਇੱਕ ਹਾਥੀ ਸੀ।' ਪਰ ਸ਼ੋਰ ਸ਼ਰਾਬੇ ਅਤੇ ਵਾਕ ਤੋੜ ਕੇ ਬੋਲਣ ਕਾਰਨ ਦਰੋਣਾ 'ਚਾਰੀਆ ਨੂੰ ਇਹ ਸ਼ਬਦ ਸੁਣ ਨਾ ਸਕੇ ਜਿਸ ਕਾਰਨ ਉਸ ਨੇ ਪੁੱਤਰ ਵਿਯੋਗ 'ਚ ਹਥਿਆਰ ਸੁੱਟ ਦਿੱਤੇ ਤੇ ਪਾਂਡਵਾਂ ਨੇ ਝੱਟ ਪੱਟ ਉਸ ਦਾ ਗਲ ਲਾਹ ਦਿੱਤਾ। ਇਸੇ ਪ੍ਰੰਪਰਾ 'ਤੇ ਪਹਿਰਾ ਦਿੰਦਿਆਂ ਹਿੰਦੂ ਵਰਗ ਨੇ ਆਪਣੇ ਅਤੀਤ ਦੀ ਕਾਲਖ ਧੋਣ ਲਈ, ਵੱਖ ਵੱਖ ਧਰਮਾਂ, ਵੱਖ ਵੱਖ ਕੌਮਾਂ ਤੇ ਵੱਖ ਵੱਖ ਖੇਤਰਾਂ ਦੇ ਲੋਕਾਂ, ਵੱਲੋਂ ਸਿਰਜੇ ਗਏ, ਇਤਿਹਾਸ ਨੂੰ 'ਭਾਰਤੀਆਂ' 'ਹਿੰਦੁਸਤਾਨੀਆਂ' ਤੇ 'ਹਿੰਦੀਆਂ' ਦਾ ਇਤਿਹਾਸ ਬਣਾ ਦਿੱਤਾ ਹੈ। ਜਿਸ ਨੂੰ ਉਨ੍ਹਾਂ ਨੇ 'ਧਰਮ ਨਿਰਪੱਖ ਰਾਸ਼ਟਰਵਾਦੀ' ਇਤਿਹਾਸ ਦਾ ਨਾਂਅ ਦੇ ਰੱਖਿਆ ਹੈ। ਇਸ ਤਰ੍ਹਾਂ ਦੋ ਮਕਸਦ ਹੱਲ ਹੁੰਦੇ ਹਨ, ਇੱਕ ਤਾਂ ਵੱਖ-ਵੱਖ ਲੋਕਾਂ ਦੀਆਂ ਕੌਮੀ ਪਛਾਣਾਂ ਨਕਾਰੀਆਂ ਜਾਂਦੀਆਂ ਹਨ, ਦੂਜਾ ਭਾਰਤੀਆਂ ਅਥਵਾ ਹਿੰਦੁਸਤਾਨੀਆਂ ਦਾ ਇਤਿਹਾਸ ਖੁਦ ਬਖੁਦ ਹਿੰਦੂਆਂ ਦਾ ਇਤਿਹਾਸ ਬਣ ਜਾਂਦਾ ਹੈ। ਕਿਉਂਕਿ ਮੁਸਲਮਾਨਾਂ ਅਤੇ ਸਿੱਖਾਂ ਦੀਆਂ ਤਾਂ

ਆਪੋ ਆਪਣੀਆਂ ਵੱਖਰੀਆਂ ਕੌਮੀ ਪਛਾਣਾਂ ਹਨ, ਭਾਰਤੀ ਹੋਣਾ ਉਨ੍ਹਾਂ ਦੀ ਦੂਜੇ ਨੰਬਰ ਦੀ ਭੂਗੋਲਿਕ ਪਛਾਣ ਹੈ, ਜਦਕਿ ਭਾਰਤੀ ਹੋਣ ਦੀ ਦੂਜੀ ਪਛਾਣ ਹਿੰਦੂ ਹੋਣਾ ਹੀ ਹੈ। ਕਿਉਂਕਿ 'ਭਾਰਤੀ' ਅਤੇ 'ਹਿੰਦੂ' ਪਛਾਣ ਇੱਕ ਦੂਜੀ ਵਿਚ ਐਨੀਆਂ ਰਲਗੱਡ ਹੋ ਚੁੱਕੀਆਂ ਹਨ ਕਿ ਇਨ੍ਹਾਂ ਨੂੰ ਵੱਖੋ ਵੱਖਰਾ ਨਿਖੇੜਨਾ ਮੁਸ਼ਕਿਲ ਹੈ। 'ਭਾਰਤੀ' ਕਹਿਣ ਨਾਲ ਸਭ ਤੋਂ ਪਹਿਲਾਂ ਇੱਕ ਹਿੰਦੂ ਦਾ ਤਸੱਵਰ ਮਨ ਵਿਚ ਉਭਰਦਾ ਹੈ। ਇਸ ਤਰ੍ਹਾਂ 'ਭਾਰਤੀਆਂ' ਦਾ ਇਤਿਹਾਸ ਆਪਣੇ ਆਪ ਹੀ ਹਿੰਦੂਆਂ ਦਾ ਇਤਿਹਾਸ ਬਣ ਜਾਂਦਾ ਹੈ। ਗ਼ੈਰ ਹਿੰਦੂਆਂ ਦੇ ਇਤਿਹਾਸ ਨੂੰ 'ਧਰਮ ਨਿਰਪੱਖਤਾ (Secularism) ਅਤੇ ਰਾਸ਼ਟਰਵਾਦ (Nationalism) ਦੇ ਨਾਂਅ ਹੇਠ ਜਜ਼ਬ ਕੀਤਾ ਜਾਂਦਾ ਹੈ! ਹਿੰਦੂ ਬਹੁਗਿਣਤੀ ਵੱਲੋਂ ਸਥਾਪਤ ਕੀਤੀ ਗਈ ਭਾਰਤੀ ਸਟੇਟ ਵੱਲੋਂ ਤੈਅ ਕੀਤੇ ਗਏ, ਧਰਮ ਨਿਰਪੱਖਤਾ, ਰਾਸ਼ਟਰਵਾਦ ਆਦਿ ਦੇ ਅਜੰਡਿਆਂ ਨੂੰ ਲਾਗੂ ਕਰਨ ਲਈ ਬੁੱਧੀਜੀਵੀਆਂ ਦੀ ਇੱਕ ਜਮਾਤ ਅੱਗੇ ਆਈ ਹੈ, ਜਿਸ ਨੇ ਬੜੇ ਹੀ ਸੂਖਮ ਢੰਗ ਨਾਲ ਇਨ੍ਹਾਂ ਅਜੰਡਿਆਂ ਨੂੰ ਵੱਖ ਵੱਖ ਕੌਮਾਂ ਤੇ ਵੱਖ ਧਰਮਾਂ ਦੇ ਲੋਕਾਂ 'ਚ ਲਾਗੂ ਕਰਨ ਦਾ ਕਾਰਜ ਸ਼ੁਰੂ ਕੀਤਾ ਹੋਇਆ ਹੈ।

## ਧਰਮ ਨਿਰਪੱਖ ਰਾਸ਼ਟਰਵਾਦ :

1947 ਵਿੱਚ ਜਦ ਪਾਕਿਸਤਾਨ ਬਣਨ ਵੇਲੇ ਲੱਖਾਂ ਲੋਕਾਂ ਦਾ ਕਤਲ-ਏ-ਆਮ ਹੋਇਆ ਤਾਂ ਇਸ ਦਾ ਸਭ ਤੋਂ ਵੱਧ ਫ਼ਾਇਦਾ ਹਿੰਦੂਤਵੀ ਤਾਕਤਾਂ ਨੂੰ ਹੋਇਆ। ਸੰਵਿਧਾਨ ਬਣਨ ਮੌਕੇ ਜੇਕਰ ਸਿੱਖਾਂ ਜਾਂ ਮੁਸਲਮਾਨਾਂ ਆਦਿ ਘੱਟ ਗਿਣਤੀਆਂ ਨੇ ਆਪਣੀ ਵੱਖਰੀ ਵੱਖਰੀ ਨੁਮਾਇੰਦਗੀ ਦੀ ਮੰਗ ਕੀਤੀ ਤਾਂ ਗਾਂਧੀ, ਨਹਿਰੂ ਤੇ ਪਟੇਲ ਆਦਿ ਆਗੂਆਂ ਨੇ ਇਸ ਨੂੰ ਫਿਰਕੂ ਮੰਗ ਕਹਿਕੇ ਹਿਕਾਰਤ ਨਾਲ ਠੁਕਰਾ ਦਿੱਤਾ ਜੋ ਦੇਸ਼ ਲਈ ਅਤਿ ਖਤਰਨਾਕ ਸਾਬਤ ਹੋਈ ਸੀ। ਇਹਨਾਂ ਆਗੂਆਂ ਵਲੋਂ ਬਹਾਨਾ ਪਾਕਿਸਤਾਨ ਦਾ ਬਣਾਇਆ ਗਿਆ ਕਿ ਅੰਗਰੇਜ਼ਾਂ ਨੇ ਵੱਖ-ਵੱਖ ਫਿਰਕਿਆਂ ਲਈ ਵੱਖਰੇ ਚੋਣ ਖੇਤਰ ਬਣਾਕੇ ਲੋਕਾਂ ਨੂੰ ਪਾੜ ਦਿੱਤਾ ਸੀ, ਜਿਸ ਦਾ ਸਿੱਟਾ ਅਖੀਰ ਵੱਖਰੇ ਮੁਲਕ ਅਤੇ ਲੱਖਾਂ ਲੋਕਾਂ ਦੇ ਕਤਲ-ਏ-ਆਮ ਵਿੱਚ ਨਿਕਲਿਆ। ਜੇਕਰ ਅਜ਼ਾਦ ਭਾਰਤ ਵਿੱਚ ਹੁਣ ਵੀ ਘੱਟ ਗਿਣਤੀਆਂ ਲਈ ਕੋਈ ਅਜਿਹਾ ਪ੍ਰਬੰਧ ਕੀਤਾ ਗਿਆ ਇਹ ਦੇਸ਼ ਦੀ ਏਕਤਾ ਅਤੇ ਰਾਸ਼ਟਰ ਦੀ ਉਸਾਰੀ ਲਈ ਖ਼ਤਰਨਾਕ ਹੋਵੇਗਾ।

ਇਹਨਾਂ ਆਗੂਆਂ ਵੱਲੋਂ ਖੜੇ ਕੀਤੇ ਗਏ ਇਸ ਹਊਏ ਸਾਹਮਣੇ ਘੱਟ ਗਿਣਤੀਆਂ ਤਾਂ ਵਿਚਾਰੀਆਂ ਬਣਕੇ ਰਹਿ ਹੀ ਗਈਆਂ, ਕਮਿਊਨਿਸਟਾਂ ਵਲੋਂ 'ਕੌਮਾਂ ਨੂੰ ਆਪਾ ਨਿਰਣੇ ਦਾ ਹੱਕ' ਦੇਣ ਬਾਰੇ ਅਪਣਾਈ ਗਈ ਲਾਈਨ ਵੀ ਪੂਰੀ

ਤਰ੍ਹਾਂ ਉੱਖੜ ਗਈ। ਨਹਿਰੂ-ਪਟੇਲ ਵਲੋਂ ਦੇਸ਼ ਟੁੱਟਣ ਦਾ ਖੜਾ ਕੀਤਾ ਗਿਆ ਹਊਆ ਹਿੰਦੂਤਵੀ ਤਾਕਤਾਂ ਨੂੰ ਤਕੜਾਈ ਬਖਸ਼ਦਾ ਸੀ ਤੇ ਘੱਟ ਗਿਣਤੀਆਂ ਦਾ ਘਾਣ ਕਰਦਾ ਸੀ। ਜੇਕਰ ਕੋਈ ਘੱਟ ਗਿਣਤੀ ਆਪਣੇ ਹੱਕਾਂ ਲਈ ਮੂੰਹ ਖੋਹਲਦੀ ਸੀ ਤਾਂ ਉਸ ਨੂੰ ਹਿੰਦੂ ਵਰਗ ਦੀ ਕਰੋਪੀ ਦਾ ਸ਼ਿਕਾਰ ਹੋਣਾ ਪੈਂਦਾ ਸੀ।

ਭਾਵੇਂ ਸਿੱਖ ਆਗੂ 1947 ਤੋਂ ਪਹਿਲਾਂ ਮੁਸਲਮਾਨਾਂ ਵਲੋਂ ਕੀਤੀ ਗਈ ਧਾਰਮਕ ਘੱਟ ਗਿਣਤੀਆਂ ਲਈ ਰਾਖਵੇਂਕਰਨ ਦੀ ਮੰਗ ਦੇ ਖਿਲਾਫ਼ ਸਨ, ਪਰ ਜਦ 1947 ਵਿੱਚ ਹਿੰਦੂਤਵੀ ਤਾਕਤਾਂ ਦੇ ਖ਼ਤਰੇ ਦਾ ਅਭਾਸ ਹੋਇਆ ਤਾਂ ਸਿੱਖ ਆਗੂਆਂ ਨੇ ਅਜ਼ਾਦ ਭਾਰਤ ਵਿੱਚ ਘੱਟ ਗਿਣਤੀਆਂ ਦੇ ਰਾਖਵੇਂਕਰਨ ਦੀ ਮੰਗ ਕਰਨੀ ਸ਼ੁਰੂ ਕਰ ਦਿੱਤੀ। ਉਸ ਵਕਤ ਵਿਧਾਨ ਸਭਾ ਐਸੰਬਲੀ ਦਾ ਪ੍ਰਧਾਨ ਡਾ. ਰਾਜਿੰਦਰ ਪ੍ਰਸਾਦ ਅਤੇ 'ਨਾਗਰਿਕਾਂ ਦੇ ਮੂਲ ਅਧਿਕਾਰਾਂ ਅਤੇ ਘੱਟ ਗਿਣਤੀਆਂ ਦੀ ਸੁਰੱਖਿਆ ਲਈ ਐਡਵਾਈਜਰੀ ਕਮੇਟੀ' ਜਿਸ ਦੇ ਪੰਜਾਹ ਮੈਂਬਰ ਸਨ ਦਾ ਚੇਅਰਮੈਨ ਸਰਦਾਰ ਵਲਭ ਭਾਈ ਪਟੇਲ ਸੀ। ਇਹਨਾਂ ਅਗੂਆਂ ਦਾ ਹਿੰਦੂਤਵ ਕਿਸੇ ਤੋਂ ਗੁੱਝਾ ਛਿਪਿਆ ਨਹੀਂ ਸੀ। ਐਡਵਾਈਜਰੀ ਕਮੇਟੀ ਨੇ 11 ਜਨਵਰੀ 1949 ਨੂੰ ਹੋਈ ਮੀਟਿੰਗ ਵਿੱਚ ਘੱਟ ਗਿਣਤੀਆਂ ਨੂੰ ਰਾਖਵਾਂਕਰਨ ਦੀ ਮੰਗ ਨੂੰ ਮੁੱਢੋਂ ਸੁੱਢੋਂ ਹੀ ਰੱਦ ਕਰ ਦਿੱਤਾ।[1] ਪਰ ਡਾ. ਅੰਬੇਡਕਰ ਦੇ ਜ਼ੋਰਦਾਰ ਯਤਨਾਂ ਸਦਕਾ ਦਲਿਤ ਵਰਗ, ਜਿਸ ਨੂੰ ਉਸ ਵਕਤ 'ਹਰੀਜਨ' ਕਿਹਾ ਜਾਂਦਾ ਸੀ ਲਈ ਵੀ ਸਿਰਫ਼ ਪੰਦਰਾਂ ਸਾਲਾਂ ਲਈ ਰਾਖਵੇਂਕਰਨ ਦਾ ਪ੍ਰਬੰਧ ਕੀਤਾ ਗਿਆ। ਪਹਿਲਾਂ ਸਿੱਖਾਂ ਅਤੇ ਹਰੀਜਨਾਂ ਨੂੰ ਇਕੋ ਗਰੁੱਪ ਵਿੱਚ ਰੱਖਿਆ ਜਾਂਦਾ ਸੀ ਪਰ ਹੁਣ ਰਾਖਵੇਂਕਰਨ ਮੌਕੇ ਸਿੱਖਾਂ ਨੂੰ ਇਸ ਗਰੁੱਪ ਵਿੱਚੋਂ ਕੱਢ ਦਿੱਤਾ ਗਿਆ ਅਤੇ ਇਹਨਾਂ ਨੂੰ ਹਿੰਦੂ ਵਰਗ ਵਿੱਚ ਰੱਖਣ ਲਈ ਹਿੰਦੂ ਹੀ ਮੰਨ ਲਿਆ ਗਿਆ।[2]

ਸੰਵਿਧਾਨ 'ਚ ਦੇਸ਼ ਵਿਚਲੇ ਨੌਂ ਫੀਸਦੀ ਮੁਸਲਮਾਨਾਂ, ਡੇਢ ਫੀਸਦੀ ਸਿੱਖਾਂ ਅਤੇ ਹੋਰ ਵਰਗਾਂ ਨੂੰ ਨੱਬੇ ਫੀਸਦੀ ਹਿੰਦੂ ਵਰਗ ਦੇ ਰਹਿਮੋ ਕਰਮ 'ਤੇ ਛੱਡ ਦਿੱਤਾ ਗਿਆ। ਨਹਿਰੂ ਨੇ ਕਪਟ ਪੂਰਨ ਦਲੀਲ ਦਿੱਤੀ ਕਿ ਭਾਰਤੀ ਸਟੇਟ ਦਾ ਖਾਸਾ ਧਰਮ ਨਿਰਪੱਖ (Secular) ਹੈ, ਇਸ ਲਈ ਸਟੇਟ ਦਾ ਕਿਸੇ ਵੀ ਧਰਮ ਨਾਲ ਕੋਈ ਵਿਸ਼ੇਸ਼ ਲਗਾਓ ਨਹੀਂ ਹੈ, ਭਾਰਤੀ ਸੰਵਿਧਾਨ ਦੀ ਨਜ਼ਰ 'ਚ ਸਭ ਧਰਮ ਬਰਾਬਰ ਹਨ। ਪਰ ਇਹ ਇੱਕ ਤਰ੍ਹਾਂ ਦੀ ਠੱਗੀ ਸੀ, ਦੇਸ਼ 'ਚ ਹਿੰਦੂ ਬਹੁਗਿਣਤੀ ਹੋਣ ਕਰਕੇ ਪਾਰਲੀਮੈਂਟ ਅਤੇ ਵਿਧਾਨ ਸਭਾਵਾਂ 'ਚ ਜਿੱਤ ਕੇ ਤਾਂ ਹਿੰਦੂਆਂ ਨੇ ਹੀ ਜਾਣਾ ਸੀ। ਉਹ ਭਾਵੇਂ ਕਿਸੇ ਵੀ ਪਾਰਟੀ ਨਾਲ ਸਬੰਧਿਤ ਕਿਉਂ ਨਾ ਹੋਣ। ਉਨ੍ਹਾਂ ਕੋਲੋਂ ਮੁਸਲਮਾਨ ਜਾਂ ਸਿੱਖ ਵਰਗ ਲਈ ਭਲੇ ਦੀ ਕੀ ਉਮੀਦ ਰੱਖੀ ਜਾ ਸਕਦੀ ਸੀ? ਉਸ ਵਕਤ ਹੀ ਨਹਿਰੂ-ਪਟੇਲ ਵੱਲੋਂ ਧਰਮ ਨਿਰਪੱਖ ਰਾਸ਼ਟਰਵਾਦ ਦੀ ਉਸਾਰੀ ਲਈ ਯਤਨ ਤੇਜ਼ ਕਰ ਦਿੱਤੇ ਗਏ।

### ਕਿਵੇਂ ਹੁੰਦੀ ਹੈ ਰਾਸ਼ਟਰਵਾਦ ਦੀ ਉਸਾਰੀ :

ਪੱਛਮੀ ਰਾਜਨੀਤੀ 'ਚ ਧਰਮ ਨਿਰਪੱਖ ਰਾਸ਼ਟਰਵਾਦ ਨੂੰ ਨੇਸ਼ਨ ਸਟੇਟ ਕਿਹਾ ਜਾਂਦਾ ਹੈ। ਇੱਕ ਦੇਸ਼-ਇੱਕ ਕੌਮ-ਇੱਕ ਪਛਾਣ, ਇੱਕ ਦੇਸ਼-ਇੱਕ ਧਰਮ। ਸਿੱਖ ਰਾਜਨੀਤੀ ਦੇ ਗੂੜ੍ਹ ਵਿਸ਼ਲੇਸ਼ਕ ਸ. ਅਜਮੇਰ ਸਿੰਘ ਨੇ 'ਧਰਮ ਨਿਰਪੱਖ ਰਾਸ਼ਟਰਵਾਦ' ਅਤੇ 'ਰਾਸ਼ਟਰਵਾਦੀ' ਵਿਚਾਰਧਾਰਾ ਦਾ ਬੜਾ ਨਿੱਠ ਕੇ ਅਧਿਐਨ ਕੀਤਾ ਹੈ। ਸਿੱਖ ਚਿੰਤਨ ਨੂੰ ਇਹੀ ਉਨ੍ਹਾਂ ਦੀ ਵੱਡੀ ਦੇਣ ਹੈ। 'ਧਰਮ ਨਿਰਪੱਖ ਰਾਸ਼ਟਰਵਾਦ' ਦੀ ਵਿਚਾਰਧਾਰਾ ਅਲਪ ਸੱਭਿਆਚਾਰਾਂ, ਅਲਪ ਕੌਮਾਂ ਦੀ ਕਿਵੇਂ ਤਬਾਹੀ ਕਰਦੀ ਹੈ, ਇਸ ਦੀ ਉਨ੍ਹਾਂ ਨੇ ਬੜੀ ਸਟੀਕ ਵਿਆਖਿਆ ਕੀਤੀ ਹੈ।

"ਰਾਸ਼ਟਰਵਾਦ' ਦਾ ਆਧੁਨਿਕ ਸੰਕਲਪ ਪਹਿਲ ਪ੍ਰਿਥਮੇ, ਸਤਾਰਵੀਂ ਸਦੀ 'ਚ, ਪੱਛਮੀ ਯੂਰਪ ਅੰਦਰ ਪੈਦਾ ਹੋਇਆ ਸੀ। ਇਹ ਗਿਆਨਵਾਦੀ ਲਹਿਰ (enlightenment) ਦੀ ਸੰਤਾਨ (Offspring) ਸੀ, ਦੂਜਾ ਇਹ ਕਿ ਇਸਦਾ ਪੂਰਬ ਦੇ ਮੁਲਕਾਂ ਅੰਦਰ ਦਾਖਲਾ, ਬਾਅਦ 'ਚ ਜਾ ਕੇ ਬਸਤੀਵਾਦ ਦੇ ਵਰਤਾਰੇ ਨਾਲ ਜੁੜ ਕੇ ਹੋਇਆ। ਸੋ ਭਾਰਤ 'ਚ ਰਾਸ਼ਟਰਵਾਦ ਦਾ ਜਨਮ ਬਸਤੀਵਾਦ ਦੇ ਪ੍ਰਭਾਵ ਹੇਠ ਤੇ ਇਸ ਦੀ ਸਾਂਝ ਭਿਆਲੀ ਨਾਲ ਉਨੀਂਵੀ ਸਦੀ ਦੇ ਪਹਿਲੇ ਅੱਧ 'ਚ ਹੋਇਆ ਸੀ।

ਆਧੁਨਿਕ ਰਾਸ਼ਟਰਵਾਦ ਆਪਣੀ ਜਨਮ ਭੂਮੀ ਨਾਲ ਪਿਆਰ (ਹੁਬ-ਉਲ ਵਤਨੀ) ਦੇ ਆਦਿ ਅਨਾਦਿ ਤੇ ਅਣਘੜੇ (Primeval and Rudimentary) ਜਜ਼ਬੇ ਨਾਲੋਂ ਵੱਧ ਕੇ ਇੱਕ ਨਵੀਨ ਵਿਚਾਰਧਾਰਾ ਹੈ, ਜਿਸ 'ਚ ਭੂਗੋਲਿਕ ਸਾਂਝ ਨਾਲੋਂ ਸੱਭਿਆਚਾਰਕ ਇੱਕਰੂਪਤਾ, ਇਕੋ ਸਾਂਝੇ ਰਾਜ ਦੀ ਪਰਜਾ ਹੋਣ ਦੀ ਇਤਫ਼ਾਕੀਆ ਸਾਂਝ ਨਾਲੋਂ ਇਤਿਹਾਸ ਦੇ ਲੰਮੇ ਤੇ ਗਾੜ੍ਹੇ ਅਮਲ ਦੀ ਪੱਕੀ ਗੂੜ੍ਹੀ ਸਾਂਝ ਤੇ ਰੰਗ ਰੂਪ ਤੇ ਮੁਹਾਂਦਰੇ ਦੀ ਬਾਹਰੀ ਸਮਾਨਤਾ ਨਾਲੋਂ ਅੰਤਰੀਵ ਮਾਨਸਿਕ ਤੇ ਰੂਹਾਨੀ ਸਾਂਝਾਂ ਨੂੰ ਵਧੇਰੇ ਅਹਿਮ ਮੰਨਿਆ ਜਾਂਦਾ ਹੈ। ਇਹ ਵਿਚਾਰਧਾਰਾ ਸੱਭਿਆਚਾਰਕ ਵਿਲੱਖਣਤਾਵਾਂ ਨੂੰ ਤ੍ਰਿਸਕਾਰ ਦੀ ਦ੍ਰਿਸ਼ਟੀ ਨਾਲ ਦੇਖਦੀ ਹੈ ਤੇ 'ਇੱਕ ਦੇਸ਼ - ਇੱਕ ਕੌਮ' ਦੀ ਧਾਰਨਾ ਉਤੇ ਅਧਾਰਿਤ ਨੇਸ਼ਨ ਸਟੇਟ ਸਿਰਜਣ ਦਾ ਰਾਜਸੀ ਅਜੰਡਾ ਤੇ ਮੰਜ਼ਿਲ ਮਿਥਦੀ ਹੈ। ਇਸ ਤਰੀਕੇ ਨਾਲ, ਇਹ ਵਿਚਾਰਧਾਰਾ ਲੋਕਾਂ ਦੇ ਭਾਈਚਾਰਿਆਂ ਦੀ ਸੱਭਿਆਚਾਰਕ ਹਸਤੀ ਨੂੰ ਮਲੀਆਮੇਟ ਕਰਨ ਦੀ ਵਿਨਾਸ਼ਕਾਰੀ ਪ੍ਰਵਿਰਤੀ ਰੱਖਦੀ ਹੈ ਤੇ ਆਮ ਰੂਪ 'ਚ ਹੀ ਵਿਅਕਤੀਆਂ ਅੰਦਰ ਸੱਭਿਆਚਾਰ ਪ੍ਰਤੀ ਬੇਰੁਖੀ ਤੇ ਬੇਤਰਸੀ ਦੇ ਭਾਵ ਉਪਜਾਉਂਦੀ ਹੈ। ਰਾਸ਼ਟਰਵਾਦ ਦੀ ਆਧੁਨਿਕ ਵਿਚਾਰਧਾਰਾ ਧਰਮ ਨਿਰਪੱਖਤਾ ਨੂੰ ਉਚਿਤਤਾ ਤੇ ਆਦਰ ਮਾਣ ਬਖ਼ਸ਼ਦੀ ਹੈ ਅਤੇ ਧਰਮ ਪ੍ਰਤੀ ਤੁਅੱਸਬ ਪੈਦਾ ਕਰਦੀ ਹੈ।"[3]

ਇਕੋ ਇੱਕ ਸਾਂਝੀ ਕੌਮ, ਰਾਸ਼ਟਰਵਾਦ ਦਾ ਧੁਰਾ ਹੈ। ਜਿਹੜੇ ਦੇਸ਼ 'ਚ ਕੋਈ

ਕੌਮ, ਬਹੁਗਿਣਤੀ 'ਚ ਹੁੰਦੀ ਹੈ, ਉਹੀ ਸਭ ਤੋਂ ਵੱਧ ਰਾਜਸੀ ਸੱਤਾ ਦੀ ਮਾਲਕ ਹੁੰਦੀ ਹੈ। ਸਾਂਝੀ ਕੌਮ ਦੀ ਉਸਾਰੀ ਵੀ ਇਸੇ ਕੌਮ ਦੇ ਧੁਰੇ ਦੁਆਲੇ ਹੀ ਹੁੰਦੀ ਹੈ। ਵੱਖ ਵੱਖ ਕੌਮਾਂ ਨੂੰ ਆਪਣੀ ਪਛਾਣ ਤੇ ਹੋਂਦ ਗਵਾ ਕੇ ਵੱਡੀ ਕੌਮ 'ਚ ਵਿਲੀਨ (Merge) ਹੋਣਾ ਪੈਂਦਾ ਹੈ। ਇਹ ਬੜੀ ਸੁਭਾਵਿਕ ਜਿਹੀ ਗੱਲ ਹੈ ਕਿ ਕੌਮ ਦੀ ਉਸਾਰੀ ਜਿਸ ਵਰਗ ਵਿਸ਼ੇਸ਼ ਦੇ ਧੁਰੇ ਦੁਆਲੇ ਹੁੰਦੀ ਹੈ, ਉਸਰਨ ਵਾਲੇ ਸਾਂਝੇ ਕੌਮੀ ਸੱਭਿਆਚਾਰ ਦਾ ਖਾਸਾ ਤੇ ਸਰੂਪ ਉਸ ਵਰਗ ਵਿਸ਼ੇਸ਼ ਦੇ ਧਰਮ ਤੇ ਸੱਭਿਆਚਾਰ ਤੋਂ ਹੀ ਨਿਰਧਾਰਤ ਹੁੰਦਾ ਹੈ। ਭਾਰੂ ਕੌਮ ਦੇ ਕੌਮੀ ਨਾਇਕ, ਨਿਸ਼ਾਨ (ਝੰਡੇ), ਚਿੰਨ, ਰੂਪਕ, ਨਾਅਰੇ, ਪੂਜਾ ਪਾਠ, ਪ੍ਰਾਰਥਨਾ ਦੀਆਂ ਵਿਧੀਆਂ, ਦੇਵੀ ਦੇਵਤੇ, ਇਸ ਸੱਭਿਆਚਾਰ 'ਚ ਪ੍ਰਮੁਖਤਾ ਹਾਸਲ ਕਰ ਜਾਂਦੇ ਹਨ, ਰਾਜ ਸੱਤਾ ਹੱਥ ਆਉਣ 'ਤੇ ਇਸ ਭਾਰੂ ਕੌਮ ਦਾ ਸੱਭਿਆਚਾਰ ਹੀ ਸਟੇਟ ਸੱਭਿਆਚਾਰ ਬਣ ਜਾਂਦਾ ਹੈ, ਜੋ ਸਟੇਟ ਦੀਆਂ ਸਮਾਜੀ, ਰਾਜਸੀ ਸੰਸਥਾਵਾਂ, ਸਰਕਾਰੀ ਭਾਸ਼ਾ, ਚਿੰਨ੍ਹ ਖੇਤਰਾਂ ਅੰਦਰ ਕੌਮੀ ਨਾਇਕਾਂ, ਕੌਮੀ ਨਿਸ਼ਾਨ (emblm) ਰਹੁ ਰੀਤਾਂ, ਛੁੱਟੀਆਂ ਤੇ ਤਿੱਥ ਤਿਉਹਾਰਾਂ ਦੀ ਚੋਣ ਦੇ ਰੂਪ ਵਿੱਚ ਉਜਾਗਰ ਹੁੰਦਾ ਹੈ।[4]

ਰਾਸ਼ਟਰਵਾਦ ਦੇ ਅਜੰਡੇ ਤਹਿਤ ਅੱਜ ਤੇਤੀ ਕਰੋੜ ਦੇਵਤਿਆਂ ਵਾਲਾ ਬੁੱਤ ਪੂਜ ਹਿੰਦੂ ਸੱਭਿਆਚਾਰ ਭਾਰਤ ਦੇ ਕੌਮੀ ਅਥਵਾ ਰਾਸ਼ਟਰੀ ਸੱਭਿਆਚਾਰ ਦੀ ਹੈਸੀਅਤ ਅਖਤਿਆਰ ਕਰਕੇ ਸਟੇਟ ਸੱਭਿਆਚਾਰ ਬਣ ਚੁੱਕਿਆ ਹੈ। ਟੀ.ਵੀ. ਚੈਨਲਾਂ ਅਤੇ ਮੁੱਖ ਧਾਰਾ ਮੀਡੀਏ 'ਚ ਇਸ ਦਾ ਮੁਕੰਮਲ ਕੰਟਰੋਲ ਦੇਖਿਆ ਜਾ ਸਕਦਾ ਹੈ।

## ਧਰਮ ਨਿਰਪੱਖਤਾ ਦਾ ਸੰਕਲਪ :

ਭਾਵੇਂ ਭਾਰਤੀ ਸਟੇਟ ਨੇ ਧਰਮ ਨਿਰਪੱਖਤਾ (Secularism) ਦੀ ਇਹ ਵਿਆਖਿਆ ਕੀਤੀ ਹੋਈ ਹੈ ਕਿ ਉਸ ਦਾ ਕਿਸੇ ਵੀ ਵਿਸ਼ੇਸ਼ ਧਰਮ ਨਾਲ ਖਾਸ ਲਗਾਓ ਨਹੀਂ ਪਰ ਇਸ ਸੰਕਲਪ ਦੀ ਅਸਲੀਅਤ ਉਘੜ ਕੇ ਸਾਹਮਣੇ ਆ ਚੁੱਕੀ ਹੈ। ਭਾਰਤੀ ਸਟੇਟ ਨੇ ਹਿੰਦੂ ਧਰਮ ਨੂੰ ਰਾਜ ਧਰਮ ਬਣਾ ਰੱਖਿਆ ਹੈ ਪਰ ਘੱਟ ਗਿਣਤੀ ਦੇ ਧਰਮਾਂ ਪ੍ਰਤੀ ਧਰਮ ਨਿਰਪੱਖਤਾ ਦਾ ਢੌਂਗ ਰਚਦੀ ਹੈ।

ਅਸਲ 'ਚ ਤਾਂ 'ਧਰਮ ਨਿਰਪੱਖਤਾ' (Secularism) ਇੱਕ ਤਰ੍ਹਾਂ ਦਾ ਨਾਸਤਿਕਵਾਦ ਹੀ ਹੈ ਜੋ ਧਰਮ ਨੂੰ ਹਿਕਾਰਤ ਅਤੇ ਨਫ਼ਰਤ ਦੀ ਨਜ਼ਰ ਨਾਲ ਦੇਖਦਾ ਹੈ ਤੇ ਧਾਰਮਿਕ ਅਕੀਦੇ ਵਾਲੇ ਵਿਅਕਤੀਆਂ ਨੂੰ , ਅਸਲੋਂ ਉਜੱਡ, ਪਿਛਾਂਹ ਖਿੱਚੂ, ਮੂਲਵਾਦੀ, ਅੰਧਵਿਸ਼ਵਾਸੀ ਆਦਿ ਲਕਬਾਂ ਨਾਲ ਨਿਵਾਜਦਾ ਹੈ। ਧਰਮ ਨਿਰਪੱਖਤਾ ਦਾ ਸੰਕਲਪ ਕਿਵੇਂ ਪੈਦਾ ਹੋਇਆ ਤੇ ਭਾਰਤ 'ਚ ਕਿਵੇਂ ਆਇਆ, ਇਸ ਸਬੰਧੀ ਵੀ ਸ. ਅਜਮੇਰ ਸਿੰਘ ਨੇ ਡੂੰਘੀ ਪੜਤਾਲ ਕੀਤੀ ਹੈ :

"ਧਰਮ ਬਾਰੇ ਉੱਪਰੋਕਤ ਧਾਰਨਾ ਦੀ ਪੈਦਾਇਸ਼ ਪੱਛਮੀ ਯੂਰਪ ਦੀ ਗਿਆਨਵਾਦੀ ਲਹਿਰ (enlightenment) 'ਚੋਂ ਹੋਈ ਮੰਨੀ ਜਾ ਸਕਦੀ ਐ। ਪੱਛਮ ਦੇ ਜਿਨ੍ਹਾਂ ਵਿਦਵਾਨਾਂ ਨੇ ਇਹ ਧਾਰਨਾ ਵਿਕਸਿਤ ਕੀਤੀ, ਉਨ੍ਹਾਂ ਸਾਹਮਣੇ ਪੱਛਮੀ ਯੂਰਪ ਦਾ ਠੋਸ ਤਜਰਬਾ ਸੀ।... ਇਹ ਧਾਰਨਾ ਪੱਛਮੀ ਯੂਰਪ 'ਚ ਉਚਿਤ ਤੇ ਫ਼ਾਇਦੇਮੰਦ ਸੀ ਪਰ ਇੱਕ ਖੇਤਰ ਅੰਦਰ ਇੱਕ ਵਿਸ਼ੇਸ਼ ਧਰਮ ਦੇ ਠੋਸ ਅਨੁਭਵ ਦੇ ਅਧਾਰ 'ਤੇ ਸਿਰਜੀ ਗਈ, ਇਸ ਮਨੌਤ ਨੂੰ ਦੁਨੀਆਂ ਦੇ ਸਾਰੇ ਖੇਤਰਾਂ ਤੇ ਸਾਰੇ ਧਰਮਾਂ 'ਤੇ ਇਕਸਾਰ ਰੂਪ 'ਚ ਲਾਗੂ ਕਰਨ ਦਾ ਯਤਨ ਕਰਨਾ, ਸੱਚੀ ਵਿਗਿਆਨਕ ਦ੍ਰਿਸ਼ਟੀ ਦੇ ਲਿਹਾਜ਼ ਨਾਲ ਵੀ ਯੋਗ ਨਹੀਂ ਬਣਦਾ ਪਰ ਇਸ ਅਫ਼ਸੋਸਨਾਕ ਹਕੀਕਤ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ ਕਿ ਇਸ ਆਧੁਨਿਕ ਵਾਦੀ ਸੋਚ ਨੇ ਸਾਰੇ ਸੰਸਾਰ ਅੰਦਰ ਆਪਣੀ ਅਜ਼ਾਰੇਦਾਰਾਨਾ ਚੌਧਰ ਸਥਾਪਿਤ ਕਰ ਲਈ ਹੋਈ ਐ। ਗ਼ੈਰ ਯੂਰਪੀ ਸਮਾਜਾਂ ਦੇ ਆਧੁਨਿਕ ਵਾਦੀ ਵਿਦਵਾਨਾਂ ਨੇ ਇਸ ਸੋਚ ਨੂੰ ਅੰਨ੍ਹੀ ਸ਼ਰਧਾ ਤੇ ਅਧੀਨਗੀ ਨਾਲ ਕਬੂਲ ਕਰ ਹੋਇਆ ਹੈ। ਇਸ ਸੋਚ ਨੇ ਸਿੱਖ ਧਰਮ ਤੇ ਭਾਈਚਾਰੇ ਨਾਲ ਭਾਰੀ ਅਨਿਆਂ ਕੀਤਾ।"[5]

ਭਾਰਤੀ ਸਟੇਟ ਵੱਲੋਂ ਸੰਵਿਧਾਨਿਕ ਤੌਰ 'ਤੇ ਪ੍ਰਵਾਨ ਕੀਤੇ ਗਏ 'ਧਰਮ ਨਿਰਪੱਖਤਾ' ਅਤੇ 'ਰਾਸ਼ਟਰਵਾਦ' ਦੇ ਸੰਕਲਪਾਂ ਨੂੰ ਖੱਬੇ ਪੱਖੀ ਕਾਮਰੇਡ ਸਟੇਟ ਨਾਲੋਂ ਵੀ ਦੂਣੇ ਜੋਸ਼ ਤੇ ਜ਼ੋਰ-ਸ਼ੋਰ ਨਾਲ ਪ੍ਰਚਾਰਦੇ ਹਨ। ਹੁਣ ਦਿਲਚਸਪ ਗੱਲ ਇਹ ਹੈ ਕਿ ਨਹਿਰੂ ਵੱਲੋਂ ਪੱਛਮੀ ਯੂਰਪ ਤੋਂ ਲਈਆਂ ਗਈਆਂ ਇਨ੍ਹਾਂ ਧਰਨਾਵਾ ਦੇ ਖੱਬੇ ਪੱਖੀ ਕਾਮਰੇਡ ਕਿਵੇਂ ਅਲਬੇਲੇ ਆਸ਼ਕ ਬਣ ਗਏ ?

## ਖੱਬੇ ਪੱਖੀਆਂ ਦਾ ਭਾਰਤੀ ਸਟੇਟ ਨਾਲ ਗੱਠਜੋੜ :

ਭਾਰਤ ਦੇ ਖੱਬੇ ਪੱਖੀ ਕਾਮਰੇਡ ਮਾਰਕਸਵਾਦ ਦੀ ਵਿਗਿਆਨਕ ਵਿਚਾਰਧਾਰਾ ਤੋਂ ਅਗਵਾਈ ਲੈਂਦੇ ਹਨ, ਜੋ ਪੱਛਮੀ ਯੂਰਪ ਦੇ ਹੋਰ ਉਦਾਰਵਾਦੀ (Liberal) ਫ਼ਲਸਫਿਆਂ ਵਰਗਾ ਫ਼ਲਸਫਾ ਹੀ ਹੈ ਤੇ ਪੱਛਮੀ ਯੂਰਪ ਦੀ ਹੀ ਉਪਜ ਹੈ। ਪੱਛਮੀ ਯੂਰਪ ਦੇ ਹੋਰ ਉਦਾਰਵਾਦੀ ਫ਼ਲਸਫਿਆਂ ਵਾਂਗ ਮਾਰਕਸਵਾਦ ਵੀ ਧਰਮ ਦਾ ਕੱਟੜ ਵਿਰੋਧੀ ਹੈ। ਮਾਰਕਸਵਾਦ, ਧਰਮ ਦੇ ਨਾਲ ਨਾਲ, ਛੋਟੀਆਂ ਕੌਮਾਂ, ਛੋਟੇ ਧਾਰਮਿਕ ਭਾਈਚਾਰਿਆਂ ਤੇ ਨਸਲੀ ਗਰੁੱਪਾਂ ਦੀ ਹੋਂਦ ਨੂੰ ਖਤਮ ਕਰਕੇ ਇੱਕ ਵਡੇਰੀ ਕੌਮ ਸਿਰਜਣ ਦਾ ਰਾਹ ਖੋਹਲਦਾ ਹੈ। ਉਸ ਦਾ ਮੱਤ ਹੈ ਕਿ ਇਸ ਤਰ੍ਹਾਂ ਜਮਾਤਾਂ ਦੀ ਸਫ਼ਬੰਦੀ ਸਪਸ਼ਟ ਰੂਪ 'ਚ ਉਭਰ ਕੇ ਸਾਹਮਣੇ ਆਵੇਗੀ। ਮਾਰਕਸਵਾਦ ਦੀਆਂ ਇਹ ਧਾਰਨਾਵਾਂ 'ਧਰਮ ਨਿਰਪੱਖਤਾ' ਅਤੇ 'ਰਾਸ਼ਟਰਵਾਦ' ਦੀਆਂ ਧਾਰਨਾਵਾਂ ਨਾਲ ਹੀ ਮਿਲਦੀਆਂ ਜੁਲਦੀਆਂ ਹਨ। ਭਾਰਤ ਦੇ ਖੱਬੇ ਪੱਖੀਆਂ ਨੇ ਇਹੋ ਧਾਰਨਾਵਾਂ ਅਪਣਾਈਆਂ ਹੋਈਆਂ ਹਨ।

1947 ਤੋਂ ਪਹਿਲਾਂ ਖੱਬੇ ਪੱਖੀ ਜਥੇਬੰਦੀ, ਭਾਰਤੀ ਕਮਿਊਨਿਸਟ ਪਾਰਟੀ ਨੇ ਭਾਰਤ ਦੀ ਬਹੁਕੌਮੀ, ਬਹੁ ਧਾਰਮਿਕ ਤੇ ਬਹੁ ਸੱਭਿਆਚਾਰਕ ਹੋਂਦ ਨੂੰ ਤਸਲੀਮ ਕੀਤਾ ਹੋਇਆ ਸੀ। ਪਾਰਟੀ ਰੂਸੀ ਮਾਡਲ ਅਨੁਸਾਰ ਵੱਖ ਵੱਖ ਕੌਮਾਂ ਦੀਆਂ ਖੁਦ ਮੁਖਤਿਆਰ ਸਟੇਟਾਂ 'ਤੇ ਅਧਾਰਿਤ ਭਾਰਤੀ ਕਨਫੈਡਰੇਸ਼ਨ ਦੀ ਗੱਲ ਵੀ ਕਰਦੀ ਸੀ। 1947 ਤੋਂ ਬਾਅਦ ਜਦ ਖੁਦ ਨਹਿਰੂ ਨੇ ਹੀ ਸਮਾਜਵਾਦ ਦਾ ਮਾਡਲ ਅਪਣਾ ਲਿਆ ਤਾਂ 1951 ਤੋਂ ਬਾਅਦ ਕਮਿਊਨਿਸਟ ਲੀਡਰਸ਼ਿਪ ਦੀ ਨਹਿਰੂ ਨਾਲ ਸਾਂਝ ਭਿਆਲੀ ਬਣ ਗਈ। ਨਹਿਰੂ ਵੀ ਇੰਗਲੈਂਡ ਵਿਚ ਪੜ੍ਹਿਆ ਹੋਇਆ ਸੀ, ਬਹੁਤੇ ਹਿੰਦੂ ਕਮਿਊਨਿਸਟ ਲੀਡਰ ਵੀ ਇੰਗਲੈਂਡ ਤੋਂ ਪੜ੍ਹੇ ਹੋਏ ਸਨ। ਨਹਿਰੂ ਨੇ ਰੂਸ ਨਾਲ ਚਿਰ ਮਿਆਦੀ ਵਪਾਰਕ ਅਤੇ ਸੈਨਿਕ ਸੰਧੀਆਂ ਕਰਕੇ ਦੋਸਤੀ ਦਾ ਰਿਸ਼ਤਾ ਗੰਢ ਲਿਆ, ਇੱਧਰ ਭਾਰਤੀ ਕਮਿਊਨਿਸਟਾਂ ਦੀ ਨਹਿਰੂ ਨਾਲ ਸਾਂਝ ਕਰੰਗੜੀ ਪੈ ਗਈ ਤੇ ਉਹ ਰੂਸ ਤੋਂ ਮੁੜਦੇ ਹੋਏ ਇੱਕ ਦੂਜੇ ਨੂੰ ਸੁਨੇਹੇ ਸੱਪੇ ਦੇਣ ਲੱਗ ਪਏ। ਹੌਲੀ ਹੌਲੀ ਕਮਿਊਨਿਸਟ ਇਨਕਲਾਬ ਦੇ ਅਜੰਡੇ ਤੋਂ ਤਾਂ ਦੂਰ ਹੁੰਦੇ ਗਏ ਪਰ ਕਾਂਗਰਸ ਨਾਲ ਮਿਲ ਕੇ 'ਧਰਮ ਨਿਰਪੱਖ ਰਾਸ਼ਟਰਵਾਦ' ਦੀ ਉਸਾਰੀ ਕਰਨ ਲਈ ਇੱਕ ਦੂਜੇ ਦੇ ਸਹਿਯੋਗੀ ਬਣ ਨਿੱਬੜੇ। ਭਾਵੇਂ ਕਾਂਗਰਸ ਤਾਂ ਧਰਮ ਨਿਰਪੱਖਤਾ ਦੀ ਅਰਥ ਵਿਆਖਿਆ ਇਹੋ ਕਰਦੀ ਰਹੀ ਹੈ ਕਿ ਉਸ ਦਾ ਕਿਸੇ ਧਰਮ ਨਾਲ ਵਿਸ਼ੇਸ਼ ਲਗਾਉ ਨਹੀਂ ਹੈ ਪਰ ਕਮਿਊਨਿਸਟਾਂ ਲਈ 'ਧਰਮ ਨਿਰਪੱਖਤਾ' ਦੇ ਅਰਥ ਹੋਰ ਸਨ। ਵਿਗਿਆਨਿਕ ਸੋਚ ਦੇ ਧਾਰਨੀ ਹੋਣ ਕਾਰਨ ਕਮਿਊਨਿਸਟ ਧਰਮ ਨੂੰ ਨਫ਼ਰਤ ਕਰਦੇ ਸਨ। ਉਨ੍ਹਾਂ ਅਨੁਸਾਰ ਧਰਮ ਲੋਕਾਂ ਦੇ ਮਨਾਂ ਅੰਦਰ ਤੰਗ ਨਜ਼ਰੀ ਅਤੇ ਕੱਟੜਪੁਣੇ ਦੇ ਭਾਵ ਪੈਦਾ ਕਰਦਾ ਹੈ ਜਦ ਕਿ ਧਰਮ ਨਿਰਪੱਖਤਾ ਦਾ ਸਿਧਾਂਤ ਖੁੱਲ ਦਿਲੀ ਅਤੇ ਅਗਾਂਹਵਧੂ ਸੋਚ ਦਾ ਪ੍ਰਤੀਕ ਹੈ। ਇਨਕਲਾਬ ਕਰਨ ਲਈ ਲੋਕਾਂ ਨੂੰ ਧਰਮਾਂ, ਜਾਤਾਂ ਅਤੇ ਕੌਮਾਂ ਦੀ ਸੰਕੁਚਿਤ ਵਲਗਣ ਤੋਂ ਉੱਪਰ ਉੱਠਣ ਦੀ ਲੋੜ ਹੈ, ਧਰਮ, ਨੂੰ ਛੱਡ ਕੇ ਉਹ ਇੱਕ ਜਮਾਤ ਦੀ ਪੱਕੀ ਪੀਡੀ ਸਾਂਝ 'ਚ ਬੱਝ ਸਕਦੇ ਹਨ ਆਦਿ! ਆਦਿ। ਬਸ ਇਸੇ ਕਰਕੇ ਹੀ ਕਮਿਊਨਿਸਟਾਂ ਲਈ 'ਧਰਮ ਨਿਰਪੱਖਤਾ' ਦਾ ਅਜੰਡਾ 'ਪਰਮੋ ਧਰਮ' ਬਣ ਗਿਆ। ਰਾਸ਼ਟਰਵਾਦ ਦੇ ਅਜੰਡੇ ਬਾਰੇ ਵੀ ਉਨ੍ਹਾਂ ਦੀ ਇਹੋ ਧਾਰਨਾ ਹੈ ਕਿ ਜੇਕਰ ਲੋਕ ਆਪਣੀਆਂ ਵੱਖੋ ਵੱਖਰੀਆਂ ਧਾਰਮਿਕ ਅਤੇ ਸੱਭਿਆਚਾਰਕ ਪਛਾਣਾਂ ਗਵਾ ਕੇ ਇੱਕ ਕੌਮ ਦੇ ਸੂਤਰ 'ਚ ਬੱਝ ਜਾਣ ਤਾਂ ਇਨਕਲਾਬ ਦਾ ਰਾਹ ਪੱਧਰਾ ਹੁੰਦਾ ਹੈ। ਇਸੇ ਕਰਕੇ ਉਹ 'ਭਾਰਤੀ ਕੌਮ' ਦੀ ਉਸਾਰੀ 'ਚ ਦਿਨ ਰਾਤ ਜੁਟੇ ਹੋਏ ਹਨ।

ਪੰਜਾਬ ਦੇ ਕਮਿਊਨਿਸਟ, ਕੇਂਦਰ ਦੀ ਹਿੰਦੂ ਲੀਡਰਸ਼ਿਪ ਦੇ ਮਨੋਵਿਗਿਆਨਿਕ ਦਾਬੇ ਹੇਠ ਸਨ, ਇਸ ਕਰਕੇ ਜੋ ਵੀ ਕੇਂਦਰ ਦੀ ਲਾਈਨ ਆਈ, ਉਸੇ ਨੂੰ ਹੀ 'ਸਤਿ ਬਚਨ' ਕਹਿ ਕੇ ਲਾਗੂ ਕਰਦੇ ਰਹੇ। ਇਸ ਕਰਕੇ ਉਹ 'ਧਰਮ ਨਿਰਪੱਖ

ਰਾਸ਼ਟਰਵਾਦ' ਦੇ ਮਿਸ਼ਨਰੀ ਪ੍ਰਚਾਰਕ ਹੋ ਨਿਬੜੇ। ਪੰਜਾਬ ਦੇ ਕਮਿਊਨਿਸਟ ਲੇਖਕਾਂ ਵੱਲੋਂ ਜੋ ਵੀ ਲਿਖਤਾਂ ਲਿਖੀਆਂ ਗਈਆਂ ਹਨ, ਉਹ 'ਧਰਮ ਨਿਰਪੱਖ ਰਾਸ਼ਟਰਵਾਦ' ਦੇ ਨਜ਼ਰੀਏ ਤੋਂ ਲਿਖੀਆਂ ਗਈਆਂ ਹਨ। 'ਸਿੱਖ' ਸ਼ਬਦ ਇੱਕ ਵਿਸ਼ੇਸ਼ ਧਰਮ 'ਤੇ ਸਭਿਆਚਾਰ ਨੂੰ ਰੂਪਮਾਨ ਕਰਦਾ ਹੈ, ਇਸ ਕਰਕੇ ਇਸ ਦੇ ਅਰਥ ਉਹਨਾਂ ਨੂੰ ਪਿਛਾਂਹ ਖਿੱਚੂ ਤੇ ਸੀਮਤ ਲੱਗਦੇ ਹਨ। ਜਿਸ ਦੀ ਥਾਂ ਉਹ ਵਿਸ਼ਾਲ ਅਰਥਾਂ ਵਾਲੇ 'ਭਾਰਤੀ', 'ਹਿੰਦੁਸਤਾਨੀ' ਜਾਂ 'ਹਿੰਦੀ' ਸ਼ਬਦ ਵਰਤਦੇ ਹਨ। ਗ਼ਦਰ ਪਾਰਟੀ ਦੇ ਇਤਿਹਾਸ ਅਤੇ ਕਾਮਾਗਾਟਾ ਮਾਰੂ ਦੇ ਇਤਿਹਾਸ ਨਾਲ ਵੀ ਇਹੋ ਅਨਾਚਾਰ ਵਾਪਰਿਆ ਹੈ।

ਹੁਣ ਤੱਕ ਪੰਜਾਬ ਵਿੱਚ ਕਾਮਾਗਾਟਾ ਮਾਰੂ ਸਾਕੇ ਬਾਰੇ ਕਾਮਰੇਡ ਸੋਹਣ ਸਿੰਘ ਜੋਸ਼ ਦੀ ਲਿਖੀ ਪੂਰੀ ਕਿਤਾਬ 'ਕਾਮਾਗਾਟਾ ਮਾਰੂ ਦਾ ਦੁਖਾਂਤ' ਹੀ ਮਿਲਦੀ ਹੈ। ਜੋਸ਼ ਨੇ ਆਪਣੀ ਪੁਸਤਕ 'ਹਿੰਦੁਸਤਾਨ ਗ਼ਦਰ ਪਾਰਟੀ ਦਾ ਸੰਖੇਪ ਇਤਿਹਾਸ' ਵਿੱਚ ਵੀ ਇਸ ਸਾਕੇ ਸਬੰਧੀ ਇੱਕ ਲੰਬਾ ਕਾਂਡ ਲਿਖਿਆ ਹੈ। ਗੁਰਚਰਨ ਸਿੰਘ ਸਹਿੰਸਰਾ ਵੱਲੋਂ ਲਿਖੇ ਗਏ 'ਗ਼ਦਰ ਪਾਰਟੀ ਦਾ ਇਤਿਹਾਸ' 'ਚ ਕਾਮਾਗਾਟਾ ਮਾਰੂ ਬਾਰੇ ਮੁਕੰਮਲ ਕਾਂਡ ਹੈ। ਇਸ ਤੋਂ ਇਲਾਵਾ ਸ. ਜਗਜੀਤ ਸਿੰਘ ਨੇ ਵੀ ਆਪਣੀ ਪੁਸਤਕ 'ਗ਼ਦਰ ਪਾਰਟੀ ਲਹਿਰ' ਵਿੱਚ ਇਸ ਸਾਕੇ ਬਾਰੇ ਲਿਖਿਆ ਹੈ। ਜੋਸ਼ ਅਤੇ ਸਹਿੰਸਰਾ ਦੋਵੇਂ ਕਮਿਊਨਿਸਟ ਲੇਖਕ ਹਨ। ਕਾਮਰੇਡ ਜੋਸ਼, ਭਾਰਤੀ ਕਮਿਊਨਿਸਟ ਪਾਰਟੀ ਦਾ ਕੇਂਦਰੀ ਕਮੇਟੀ ਮੈਂਬਰ ਤੇ ਕੌਮੀ ਕੌਂਸਲ (National Council) ਦਾ ਮੈਂਬਰ ਵੀ ਸੀ। ਸ. ਜਗਜੀਤ ਸਿੰਘ ਖੱਬੇ ਪੱਖੀ ਧਾਰਾ ਤੋਂ ਬਾਹਰ ਸੀ। ਅੱਗੇ ਚੱਲ ਕੇ ਦੇਖਾਂਗੇ ਕੇ ਆਪਣੀਆਂ ਲਿਖਤਾਂ 'ਚ ਜੋ ਬੌਧਿਕ ਅਨਾਚਾਰ ਜੋਸ਼ ਤੇ ਸਹਿੰਸਰੇ ਨੇ ਕੀਤਾ ਹੈ, ਉਸ ਨਾਲ ਉਨ੍ਹਾਂ ਦੇ ਮਨਾਂ ਅੰਦਰ ਪਈ ਸਿੱਖ ਦੁਸ਼ਮਣੀ ਗੁੱਝੀ ਛੁਪੀ ਨਹੀਂ ਰਹਿੰਦੀ। ਉਨ੍ਹਾਂ ਨੇ ਆਪਣੀਆਂ ਲਿਖਤਾਂ 'ਚ ਗਿਣ ਮਿੱਥ ਕੇ ਕਿਤੇ 'ਸਿੱਖ' ਸ਼ਬਦ ਰੜਕਣ ਵੀ ਨਹੀਂ ਦਿੱਤਾ, ਹਰ ਥਾਂ ਹਿੰਦੀ, ਹਿੰਦੁਸਤਾਨੀ ਅਤੇ ਭਾਰਤੀ ਦੀ ਵਰਤੋਂ ਕੀਤੀ ਹੈ। ਉਂਝ ਸ. ਜਗਜੀਤ ਸਿੰਘ ਨੇ ਵੀ ਆਪਣੀ ਪੁਸਤਕ 'ਚ ਸਿੱਖਾਂ ਲਈ 'ਹਿੰਦੀ' ਅਤੇ 'ਭਾਈ' ਦੀ ਥਾਂ 'ਸ੍ਰੀ' ਸ਼ਬਦ ਦੀ ਵਰਤੋਂ ਕੀਤੀ ਹੈ। ਪਰ ਸ. ਜਗਜੀਤ ਸਿੰਘ ਦਾ ਮਾਮਲਾ ਹੋਰ ਹੈ। ਉਸ ਨੇ ਇਨ੍ਹਾਂ ਸ਼ਬਦਾਂ ਦੀ ਵਰਤੋਂ ਗਿਣ ਮਿੱਥ ਕੇ ਨਹੀਂ ਕੀਤੀ। ਉਸ ਵਕਤ ਸਰਕਾਰੀ ਤੇ ਗ਼ੈਰ ਸਰਕਾਰੀ ਪੱਧਰ 'ਤੇ ਧਰਮ ਨਿਰਪੱਖਤ ਰਾਸ਼ਟਰਵਾਦ ਦੀ ਵਿਚਾਰਧਾਰਾ ਨੇ ਚੌਧਰ ਅਤੇ ਚੜ੍ਹਤਲ ਸਥਾਪਿਤ ਕਰ ਲਈ ਸੀ। ਇਹ ਉਸ ਜ਼ਮਾਨੇ ਦਾ ਭਾਰੂ ਪ੍ਰਵਚਨ ਬਣ ਗਿਆ ਸੀ, ਇਸ ਕਰਕੇ ਸ. ਜਗਜੀਤ ਸਿੰਘ ਨੇ ਸਮੇਂ ਦੀ ਭਾਰੂ ਵਿਚਾਰਧਾਰਾ ਦਾ ਪ੍ਰਭਾਵ ਕਬੂਲਿਆ। ਦੂਜਾ ਉਹ ਕੋਈ ਪੇਸ਼ੇਵਰ ਇਤਿਹਾਸਕਾਰ ਨਹੀਂ ਸਨ, ਸਾਇੰਸ ਦਾ ਖੇਤਰ ਛੱਡ ਕੇ ਪ੍ਰਸਿੱਧ ਗ਼ਦਰੀ ਸੰਤ ਬਾਬਾ ਵਸਾਖਾ ਸਿੰਘ ਦਦੇਹਰ ਦੀ ਪ੍ਰੇਰਨਾ ਨਾਲ ਇਤਿਹਾਸ ਦੇ ਖੇਤਰ

'ਚ ਪੈਰ ਧਰਿਆ ਸੀ। ਉਸ ਵਕਤ ਬੌਧਿਕ ਖੇਤਰ ਅੰਦਰ ਖੱਬੇ ਪੱਖੀ ਲੇਖਕਾਂ ਦੀ ਪੂਰੀ ਚੜ੍ਹਤ ਤੇ ਬੋਲਬਾਲਾ ਸੀ। ਖੱਬੀ ਪੱਖੀਆਂ ਨੂੰ ਹਮੇਸ਼ਾ ਹੀ ਆਪਣੇ ਗਿਆਨ 'ਤੇ ਵਧਵਾਂ ਹੰਕਾਰ ਰਿਹਾ ਹੈ, ਇਸ ਲਈ ਉਹ ਆਪਣੀ ਧਾਰਾ ਤੋਂ ਕਿਸੇ ਬਾਹਰਲੇ ਨੂੰ ਲੇਖਕ ਤਾਂ ਕੀ, ਬੰਦਾ ਵੀ ਨਹੀਂ ਸਮਝਦੇ ਸਨ। ਸੋ ਸ. ਜਗਜੀਤ ਸਿੰਘ 'ਤੇ ਇਹ ਮਨੋਵਿਗਿਆਨਿਕ ਦਾਬਾ ਵੀ ਬਰਕਰਾਰ ਸੀ। ਪਰ ਬਾਅਦ ਵਿੱਚ ਜਦ ਉਹਨਾਂ ਦੀ ਸੋਚ ਸਮਝ ਪ੍ਰਪੱਕ ਹੋ ਗਈ ਤਾਂ ਉਹ ਇਸ ਕੁਪ੍ਰਭਾਵ ਤੋਂ ਮੁਕਤ ਹੋ ਗਏ।

## ਕਾਮਾਗਾਟਾ ਮਾਰੂ ਬਨਾਮ ਗੁਰੂ ਨਾਨਕ ਜਹਾਜ਼ :

ਇਹ ਤੱਥ ਬਹੁਤ ਘੱਟ ਲੋਕਾਂ ਨੂੰ ਪਤਾ ਹੈ ਕਿ ਜਦ ਬਾਬਾ ਗੁਰਦਿੱਤ ਸਿੰਘ ਵੱਲੋਂ ਜਪਾਨੀ ਕੰਪਨੀ ਤੋਂ ਕਾਮਾਗਾਟਾ ਮਾਰੂ ਜਹਾਜ਼ ਕਿਰਾਏ ਉੱਪਰ ਲਿਆ ਗਿਆ, ਤਾਂ ਉਹਨਾਂ ਵੱਲੋਂ 'ਸ੍ਰੀ ਗੁਰੂ ਨਾਨਕ ਸਟੀਮਸਿੱਪ ਕੰਪਨੀ' ਦੀ ਸਥਾਪਨਾ ਕੀਤੀ ਗਈ ਸੀ। ਜਹਾਜ਼ ਕਿਰਾਏ 'ਤੇ ਲੈਣ ਤੋਂ ਬਾਅਦ ਇਸ ਦਾ ਨਾਮ 'ਗੁਰੂ ਨਾਨਕ ਜਹਾਜ਼' ਰੱਖਿਆ ਗਿਆ। ਇਸ ਸਾਕੇ ਸਬੰਧੀ ਬਾਬਾ ਜੀ ਵੱਲੋਂ ਲਿਖੀ ਗਈ ਪੁਸਤਕ ਜੋ ਅੰਗਰੇਜ਼ ਸਰਕਾਰ ਨੇ 1921 'ਚ ਜ਼ਬਤ ਕਰ ਲਈ ਸੀ, ਦਾ ਨਾਂਅ ਵੀ 'ਗੁਰੂ ਨਾਨਕ ਜਹਾਜ਼ ਦੇ ਮੁਸਾਫ਼ਰਾਂ ਦੀ ਦਰਦ ਭਰੀ ਕਥਾ' ਰੱਖਿਆ ਗਿਆ ਸੀ। ਬਾਬਾ ਜੀ ਵੱਲੋਂ ਇਨਕੁਆਰੀ ਕਮੇਟੀ ਦੇ ਜੁਆਬ 'ਚ ਲਿਖੀ ਪੁਸਤਕ 'ਜ਼ੁਲਮੀ ਕਥਾ' ਵਿੱਚ ਵੀ ਉਹ ਥਾਂ ਥਾਂ 'ਗੁਰੂ ਨਾਨਕ ਜਹਾਜ਼' ਸ਼ਬਦ ਹੀ ਵਰਤਦੇ ਹਨ।

ਪਹਿਲੀ ਪੁਸਤਕ 'ਗੁਰ ਨਾਨਕ ਜਹਾਜ ਦੇ ਮੁਸਾਫਰਾਂ ਦੀ ਦਰਦ ਭਰੀ ਕਥਾ' ਇਸ ਤਰ੍ਹਾਂ ਸ਼ੁਰੂ ਕਰਦੇ ਹਨ :-

"ਸਤਿ ਸ੍ਰੀ ਅਕਾਲ", "ਗੁਰਬਰ ਅਕਾਲ", ਅੱਜ ਐਤਵਾਰ ੧ ਮਈ ੧੯੨੧ ਮੁਤਾਬਕ ੧੯ ਵਿਸਾਖ ਸੰਮਤ ੧੯੭੮ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਅਰਦਾਸਾ ਸੋਧ ਕੇ, ਕੜਾਹ ਪ੍ਰਸਾਦ ਦੀ ਦੇਗ ਹਾਜ਼ਰ ਕਰਕੇ "ਕੀਤਾ ਲੋੜੀਐ ਕੰਮ ਸੋ ਹਰਿ ਪਹਿ ਆਖੀਐ" ਦਾ ਸ਼ਬਦ ਉਚਾਰਨ ਕਰ, ਨਗਰ ਚੂਹੜਪੁਰ ਕਲਾਂ ਜ਼ਿਲ੍ਹਾ ਸਹਾਰਨਪੁਰ ਵਿਖੇ "ਸ਼੍ਰੀ ਗੁਰੂ ਨਾਨਕ ਜਹਾਜ" (ਕੋਮਾਗਾਟਾਮਾਰੂ) ਦੀ ਦਰਦਭਰੀ ਵਾਰਤਾ ਪ੍ਰਾਰੰਭ ਕੀਤੀ। ਸਤਿਗੁਰੂ ਜੀ ਸਹੈਤਾ ਕਰਨ ਤੇ ਆਪ ਦਾ ਕਾਰਜ "ਸਚ ਦਾ ਬੋਲਬਾਲਾ" ਪ੍ਰਗਟ ਕਰਨ ਲਈ ਆਪ ਹੀ ਆਪਣੇ ਸੇਵਕਾਂ ਨੂੰ ਉਤਸ਼ਾਹ ਦੇ ਕੇ ਕਰੌਣ। ਸ਼੍ਰੀ ਗੁਰੂ ਜੀ ਸਹਾਇ। ਇਤਿਹਾਸ ਪ੍ਰਾਰੰਭਨੇ :-

॥ ਦੋਹਿਰਾ ॥

ਪਹਿਲਾ ਸਿਮਰ ਅਕਾਲ ਨੂੰ, ਕਾਰਜ ਆਵਣ ਰਾਸ॥
ਨਾਨਕ ਗੁਰੂ ਗੋਬਿੰਦ ਸਿੰਘ, ਕਰਹੋਂ ਵਿਘਨ ਵਿਨਾਸ॥੧॥
ਗੁਰੂ ਗ੍ਰੰਥ ਅਰ ਪੰਥ ਕੀ, ਧਰਕੇ ਮਨ ਮੇਂ ਆਸ॥

ਸੇਵਕ ਜੋ ਗੁਰਦਿੱਤ ਸਿੰਘ, ਰਚਿਹੈ ਬਹ ਇਤਿਹਾਸ ॥੨॥"

ਅਖੀਰਲੀ ਉਮਰ 'ਚ ਉਹ ਆਸਵੰਦ ਵੀ ਸਨ ਕਿ ਕਦੇ ਨਾ ਕਦੇ ਜਰੂਰ ਗੁਰੂ ਨਾਨਕ ਦੇ ਨਾਂਅ 'ਤੇ ਜਹਾਜ਼ ਚੱਲਣਗੇ।[6] ਪਰ ਕੀ ਕਾਰਨ ਹੈ ਕਿ ਖੱਬੇ ਪੱਖੀਆਂ ਦੀਆਂ ਲਿਖਤਾਂ ਰਾਹੀਂ 'ਕਾਮਾਗਾਟਾ ਮਾਰੂ' ਦਾ ਔਖਾ ਤੇ ਹਾਸੋ ਹੀਣਾ ਜਿਹਾ ਨਾਂਅ ਤਾਂ ਬੱਚੇ ਬੱਚੇ ਦੇ ਮੂੰਹ ਚੜ੍ਹ ਗਿਆ ਤੇ 'ਗੁਰੂ ਨਾਨਕ ਜਹਾਜ਼' ਕਿਧਰੇ ਇਤਿਹਾਸ ਦੇ ਪੰਨਿਆਂ ਅੰਦਰ ਹੀ ਦਫ਼ਨ ਹੋ ਕੇ ਰਹਿ ਗਿਆ। ਇਹੋ ਹੀ ਨਹੀਂ ਕਾਮਰੇਡਾਂ ਦੀਆਂ ਲਿਖਤਾਂ ਵਿੱਚ ਸਿੱਖ ਧਰਮ ਅਤੇ ਸਭਿਆਚਾਰ ਨਾਲ ਸਬੰਧਿਤ, ਨਾਂਵਾਂ, ਥਾਵਾਂ ਅਤੇ ਸੰਕਲਪਾਂ ਨੂੰ ਵਰਤਣ ਤੋਂ ਵੀ ਪੂਰੀ ਤਰ੍ਹਾਂ ਗੁਰੇਜ਼ ਕੀਤਾ ਗਿਆ ਹੈ। ਇਹ ਵਰਤਾਰਾ ਸੁਭਾਵਿਕ ਨਹੀਂ ਵਰਤਿਆ, ਇਸ ਪਿੱਛੇ ਪੂਰੀ ਸੂਰੀ ਵਿਚਾਰਧਾਰਾ ਕਾਰਜਸ਼ੀਲ ਹੈ, ਜਿਸ ਦਾ ਜ਼ਿਕਰ ਪਿੱਛੇ ਕਰ ਹੀ ਆਏ ਹਾਂ। ਹੁਣ ਅਸੀਂ ਇਹਨਾਂ ਲਿਖਤਾਂ ਦੇ ਠੋਸ ਹਵਾਲਿਆਂ ਰਾਹੀਂ ਦੇਖਾਂਗੇ ਕਿ ਸਿੱਖ ਇਤਿਹਾਸ ਦਾ ਹੀ ਇੱਕ ਸ਼ਾਨਾਮੱਤਾ ਕਾਂਡ ਬਣਨ ਦਾ ਦਰਜਾ ਰੱਖਣ ਵਾਲੇ ਕਾਮਾਗਾਟਾ ਮਾਰੂ ਦੇ ਸਾਕੇ ਨਾਲ ਖੱਬੇ ਪੱਖੀ ਲੇਖਕਾਂ ਵੱਲੋਂ ਕੀ ਕੀ ਤੇ ਕਿਹੋ ਜਿਹਾ ਬੌਧਿਕ ਅਨਾਚਾਰ ਕੀਤਾ ਗਿਆ ਹੈ।

## ਗੁਰਚਰਨ ਸਿੰਘ ਸਹਿੰਸਰਾ ਅਨੁਸਾਰ :

"ਕਾਮਾਗਾਟਾ ਮਾਰੂ ਦੀ ਘਟਨਾ ਕੈਨੇਡਾ ਦੇ ਹਿੰਦੀਆਂ ਦੀ ਕੈਨੇਡਾ ਵਿੱਚ ਦਾਖਲੇ ਦੀ ਲੜਾਈ ਦਾ ਇੱਕ ਮਹਾਨ ਤਵਾਰੀਖੀ ਸਾਕਾ ਸੀ।"[7]

"ਕਾਮਾਗਾਟਾ ਮਾਰੂ ਜਹਾਜ਼ ਦੇ ਮੁਸਾਫ਼ਰਾਂ ਨਾਲ ਜੋ ਸਲੂਕ ਬਰਤਾਨਵੀ ਸਾਮਰਾਜ ਦੀ ਕੈਨੇਡੀਅਨ ਹਕੂਮਤ ਨੇ ਕੀਤਾ, ਉਸ ਤੋਂ ਪੈਦਾ ਹੋਇਆ ਇਹਨਾਂ ਹਿੰਦੀਆਂ ਅੰਦਰ ਰੋਸ ਤੇ ਗੁੱਸਾ ਅੰਗਰੇਜੀ ਰਾਜ ਵਿਰੁੱਧ ਲੜਨ ਮਾਰਨ ਤੱਕ ਪਹੁੰਚ ਗਿਆ ਤੇ ਜਦੋਂ ਗ਼ਦਰ ਪਾਰਟੀ ਨੇ ਜੰਗ ਦੇ ਛਿੜਨ ਉੱਤੇ ਹਿੰਦੀਆਂ ਨੂੰ ਹਿੰਦੁਸਤਾਨ ਜਾ ਕੇ ਅੰਗਰੇਜੀ ਰਾਜ ਨੂੰ ਉਲਟਾ ਮਾਰਨ ਵਾਸਤੇ ਸੱਦਿਆਂ ਤਾਂ ਇਨ੍ਹਾਂ ਟਾਪੂਆਂ 'ਚੋਂ ਵੀ ਉਸੇ ਜੋਸ਼ ਤੇ ਗਿਣਤੀ 'ਚ ਹਿੰਦੀ ਦੇਸ਼ ਨੂੰ ਗਏ, ਜਿਸ ਜੋਸ਼ ਤੇ ਗਿਣਤੀ ਵਿੱਚ ਅਮਰੀਕਾ ਤੋਂ ਗਏ।"[8]

ਸਹਿਸੰਰਾ 'ਹਿੰਦੀ' ਟਰਮ ਵਰਤ ਕੇ ਹਿੰਦੂ, ਮੁਸਲਮਾਨਾਂ ਤੇ ਸਿੱਖਾਂ ਨੂੰ ਇਕੋ ਰੱਸੇ ਬੰਨ੍ਹ ਦਿੰਦਾ ਹੈ ਪਰ ਪੰਜਾਬ 'ਚ ਗ਼ਦਰੀਆਂ ਨਾਲ ਮਿਲ ਕੇ ਕੰਮ ਕਰਨ ਵਾਲਾ ਬੰਗਾਲੀ ਇਨਕਲਾਬੀ ਸਚਿੰਦਰ ਨਾਥ ਸਨਿਆਲ ਹਕੀਕਤ ਹੋਰ ਦੱਸਦਾ ਹੈ ਕਿ ਇਹ ਬਾਹਰੋਂ ਆਉਣ ਵਾਲੇ ਛੇ, ਸੱਤ ਹਜ਼ਾਰ 'ਹਿੰਦੀ' ਅਸਲ ਵਿੱਚ ਕੌਣ ਸਨ?

"ਅਮਰੀਕਾ ਤੋਂ ਵਾਪਸ ਆਏ ਇਨ੍ਹਾਂ ਲੋਕਾਂ 'ਚੋਂ ਵਧੇਰੇ ਕਰਕੇ ਸਿੱਖ ਸਨ। ਅਜਿਹੇ ਲੋਕ ਬਹੁਤ ਘੱਟ ਸਨ ਜਿਹੜੇ ਗੈਰ ਸਿੱਖ ਸਨ। ਸ਼ਾਇਦ ਪੱਚੀ ਤੀਹ"[9]

ਸਹਿੰਸਰੇ ਅਨੁਸਾਰ : "ਜਦ ਹਿੰਦੀਆਂ ਦੇ ਜਹਾਜ਼ੀ ਕੰਪਨੀਆਂ ਨੂੰ ਮਨਾ ਲੈਣ ਦੇ ਸਭ ਯਤਨ ਅਕਾਰਥ ਗਏ ਤਾਂ ਉਨ੍ਹਾਂ ਅੰਦਰ ਇਹ ਵਿਚਾਰ ਪੈਦਾ ਹੋਣ ਲੱਗੇ ਕਿ ਕਿਸੇ ਆਪਣੇ ਜਹਾਜ਼ ਦਾ ਬੰਦੋਬਸਤ ਹੋ ਜਾਏ ਤੇ ਬਹੁਤ ਹੀ ਚੰਗਾ ਹੋਵੇ। ਇਹ ਗੱਲਾਂ ਕੈਨੇਡਾ ਤੋਂ ਆਏ ਹਿੰਦੀਆਂ ਨੇ ਸਿੰਘਾਪੁਰ ਵਿੱਚ ਬਾਬਾ ਗੁਰਦਿੱਤ ਸਿੰਘ ਸਰਹਾਲੀ ਜ਼ਿਲ੍ਹਾ ਅੰਮ੍ਰਿਤਸਰ ਨਾਲ ਵੀ ਕੀਤੀਆਂ।"[10]

ਇਹ ਯਤਨ ਖਾਲਸਾ ਦੀਵਾਨ ਸੁਸਾਇਟੀ ਵੈਨਕੂਵਰ ਅਤੇ ਗੁਰਦੁਆਰਾ ਕਮੇਟੀ ਹਾਂਗਕਾਂਗ ਦੇ ਸਿੱਖਾਂ ਵੱਲੋਂ ਹੀ ਕੀਤੇ ਗਏ ਸਨ ਤੇ ਗੁਰਦੁਆਰੇ ਦੇ ਗ੍ਰੰਥੀ ਭਾਈ ਸਾਹਿਬ ਭਾਈ ਬਲਵੰਤ ਸਿੰਘ ਖੁਰਦਪੁਰ ਅਤੇ ਸਿੱਖ ਕੰਨਿਆ ਵਿਦਿਆਲਾ ਫ਼ਿਰੋਜ਼ਪੁਰ ਦੇ ਸੰਚਾਲਕ ਭਾਈ ਤਖਤ ਸਿੰਘ ਵੱਲੋਂ ਹੀ ਬਾਬਾ ਗੁਰਦਿੱਤ ਸਿੰਘ ਨੂੰ ਜਹਾਜ਼ ਚਲਾਉਣ ਲਈ ਪ੍ਰੇਰਿਆ ਗਿਆ ਸੀ।

"ਹਿੰਦੀਆਂ ਦੀ ਇਸ ਲੋੜ ਦਾ ਫਾਇਦਾ ਉਠਾਉਣ ਲਈ ਬਾਬਾ ਗੁਰਦਿੱਤ ਸਿੰਘ ਨੇ ਕਿਸੇ ਜਹਾਜ਼ ਦਾ ਬੰਦੋਬਸਤ ਕਰਨ ਦੀ ਸਲਾਹ ਪਕਾਈ।"[11]

ਸਚਾਈ ਇਹ ਹੈ ਕਿ ਬਾਬਾ ਗੁਰਦਿੱਤ ਸਿੰਘ ਨੇ ਇਹ ਜੋਖਮ ਨਿਰੋਲ ਸੇਵਾ ਭਾਵਨਾ 'ਚੋਂ ਉਠਾਇਆ ਸੀ। ਜਹਾਜ਼ ਤੁਰਨ ਤੋਂ ਪਹਿਲਾਂ ਹਾਂਗਕਾਂਗ ਦੀ ਸਰਕਾਰ ਨੇ ਬਾਬਾ ਗੁਰਦਿੱਤ ਸਿੰਘ ਨੂੰ ਗ੍ਰਿਫ਼ਤਾਰ ਕਰ ਲਿਆ ਸੀ। ਸਹਿੰਸਰਾ ਅਨੁਸਾਰ :

"ਹਾਂਗਕਾਂਗ ਸਰਕਾਰ ਦੀ ਇਸ ਕਰਤੂਤ ਵਿਰੁੱਧ ਹਿੰਦੀ ਲੋਕਾਂ 'ਚ ਬੜੇ ਰੋਸ ਤੇ ਨਰਾਜ਼ਗੀ ਦੀ ਲਹਿਰ ਉਠ ਪਈ।"[12]

ਕਿਹੜੇ ਹਿੰਦੀ ਲੋਕਾਂ ਵਿੱਚ ? ਇਹ ਨਰਾਜ਼ਗੀ ਦੀ ਲਹਿਰ ਹਾਂਗਕਾਂਗ ਵਿੱਚ ਰਹਿੰਦੇ ਆਮ ਸਿੱਖਾਂ ਅਤੇ ਸਿੱਖ ਫੌਜੀਆਂ 'ਚ ਪੈਦਾ ਹੋਈ ਸੀ।

ਜਦ ਵੈਨਕੂਵਰ ਬੰਦਰਗਾਹ 'ਤੇ ਗੁਰੂ ਨਾਨਕ ਜਹਾਜ਼ ਨੂੰ ਕੈਨੇਡਾ ਦੇ ਜੰਗੀ ਜਹਾਜ਼ ਨੇ ਘੇਰਾ ਪਾ ਲਿਆ ਤਾਂ ਸਹਿੰਸਰੇ ਅਨੁਸਾਰ:

"ਉਨ੍ਹਾਂ ਨੇ ਮਾਲ ਲੱਦੇ ਜਹਾਜ਼ਾਂ 'ਤੇ ਵੱਡੀਆਂ ਬੇੜੀਆਂ ਨੂੰ ਖਿੱਚ ਧੂਹ ਕੇ ਏਧਰ ਉਧਰ ਕਰਨ ਵਾਲਾ ਇੱਕ ਵੱਡਾ ਸਾਰਾ 'ਸੀ ਲਾਇਨ' ਨਾਮੀ ਟੱਗ (ਖੇਚੂ ਜਹਾਜ਼) ਤਿਆਰ ਕੀਤਾ ਤੇ ਇਸ 'ਤੇ ਚੜ੍ਹ ਕੇ ਕਾਮਾਗਾਟਾ ਮਾਰੂ ਦੇ ਨਾਲ ਆ ਲਗੇ। ਕਾਮਾਗਾਟਾ ਮਾਰੂ ਉਚਾ ਸੀ ਤੇ ਇਹ ਟੱਗ ਬਹੁਤ ਨੀਵਾਂ ਸੀ। ਉਨ੍ਹਾਂ ਨੇ ਕਾਮਾਗਾਟਾ ਮਾਰੂ 'ਤੇ ਰੱਸੇ ਦੀਆਂ ਕਰਿੰਗੜੀਆਂ ਸੁਟ ਕੇ ਟੱਗ ਨੂੰ ਜਹਾਜ਼ ਨਾਲ ਲਿਆ ਜੋੜਿਆ ਤੇ ਉੱਤੇ ਚੜ੍ਹਨ ਲਈ ਰੱਸੇ ਦੀਆਂ ਪੌੜੀਆਂ ਜਹਾਜ਼ ਉੱਤੇ ਵਗਾਹ ਮਾਰੀਆਂ। ਅੱਗੋਂ ਮੁਸਾਫ਼ਰ ਵੀ ਮੌਤ ਦੇ ਗਾਨੇ ਬੱਧੀ ਖਲੋਤੇ ਟੱਗ ਨੂੰ ਆਉਂਦਿਆਂ ਤੇ ਜਹਾਜ਼ ਨਾਲ ਚੰਬੜਦਿਆਂ ਵੇਖ ਰਹੇ ਸਨ।"[13]

ਜਦ ਵਾਪਸੀ 'ਤੇ ਕਲਕੱਤੇ ਬਜ ਬਜ ਘਾਟ 'ਤੇ ਜਹਾਜ਼ ਨੂੰ ਅੰਗਰੇਜ਼ ਪੁਲਿਸ ਵੱਲੋਂ ਘੇਰਾ ਪਾ ਲਿਆ ਤਾਂ ਦੇਖਦੇ ਹਾਂ ਕਿ ਮੌਤ ਦੇ ਗਾਨੇ ਕਿਹੜੇ ਹਿੰਦੀ ਮੁਸਾਫ਼ਰਾਂ

ਦੇ ਗੁੱਟਾਂ 'ਤੇ ਬੰਨ੍ਹੇ ਹੋਏ ਸਨ। ਸਹਿੰਸਰੇ ਦੀ ਆਪਣੀ ਲਿਖਤ ਅਨੁਸਾਰ:

"ਜਹਾਜ਼ੋਂ ਉਤਰ ਕੇ ਮੁਸਾਫ਼ਰਾਂ ਦਾ ਅਫ਼ਸਰਾਂ ਨਾਲ ਫੇਰ ਦੰਦ ਖੜਿੱਕਾ ਹੋਇਆ। ਮੁਸਾਫ਼ਰਾਂ ਨੇ ਗੱਡੀ ਚੜ੍ਹਨੋਂ ਨਾਂਹ ਕਰ ਦਿੱਤੀ ਤੇ ਕਲਕੱਤੇ ਜਾਣ ਲਈ ਡਟ ਗਏ ਤੇ ਇਸ ਗੱਲ 'ਤੇ ਜ਼ੋਰ ਦਿੱਤਾ ਕਿ ਗੁਰੂ ਗ੍ਰੰਥ ਸਾਹਿਬ ਨੂੰ ਕਲਕੱਤੇ ਵਿਚ ਕਿਸੇ ਗੁਰਦੁਆਰੇ ਰੱਖ ਕੇ ਫੇਰ ਪੰਜਾਬ ਨੂੰ ਜਾਣਗੇ। ਉਨ੍ਹਾਂ ਦੇ ਕਲਕੱਤੇ ਆਪਣੇ ਕਈ ਕੰਮ ਸਨ। ਮੁਸਾਫ਼ਰ ਕੋਈ ਦੋ ਕੁ ਵਜੇ ਜਹਾਜ਼ ਤੋਂ ਉਤਰੇ ਤੇ ਨਾਲ ਹੀ ਸਟੇਸ਼ਨ ਤੋਂ ਬਾਹਰ ਮੈਦਾਨ 'ਚ ਗੁਰੂ ਗ੍ਰੰਥ ਸਾਹਿਬ ਰੱਖ ਕੇ ਦੀਵਾਨ ਲਾ ਕੇ ਬੈਠ ਗਏ। ਸ਼ਬਦ ਕੀਰਤਨ ਕਰਨਾ ਸ਼ੁਰੂ ਕਰ ਦਿੱਤਾ। ਅਫ਼ਸਰ ਤੇ ਪੁਲਿਸ ਦੁਆਲੇ ਖੜੇ ਬਿਟਰ ਬਿਟਰ ਤੱਕ ਰਹੇ ਸਨ ਤੇ ਉਨ੍ਹਾਂ ਦੀ ਕੋਈ ਪੇਸ਼ ਨਹੀਂ ਸੀ ਜਾਂਦੀ। ਅਖੀਰ ਤਿੰਨ ਚਾਰ ਵਜੇ ਦੇ ਕਰੀਬ ਮੁਸਾਫ਼ਰਾਂ ਸਲਾਹ ਕੀਤੀ ਤੇ ਉਠ ਕੇ ਗੁਰੂ ਗ੍ਰੰਥ ਸਾਹਿਬ ਦੀ ਸਵਾਰੀ ਨੂੰ ਚੁੱਕ ਲਿਆ ਤੇ ਜਲੂਸ ਦੀ ਸ਼ਕਲ 'ਚ ਰੇਲ ਦਾ ਫਾਟਕ ਲੰਘ ਕੇ ਸ਼ਬਦ ਪੜ੍ਹ ਦੇ ਕਲਕੱਤੇ ਵਾਲੀ ਸੜਕ 'ਤੇ ਹੋ ਤੁਰੇ। ਅਫ਼ਸਰਾਂ ਨੇ ਅੱਗੇ ਹੋ ਕੇ ਘੇਰਿਆ, ਸਮਝਾਇਆ ਤੇ ਝਿੜਕਿਆ ਕਿ ਸਰਕਾਰ ਦਾ ਹੁਕਮ ਮੰਨੋ ਤੇ ਗੱਡੀ ਉੱਤੇ ਚੜ੍ਹ ਜਾਓ। ਸਟੇਸ਼ਨ ਦੇ ਬਰਾਬਰ ਆ ਕੇ ਸ਼ਾਹਪੁਰ ਜ਼ਿਲ੍ਹੇ ਦੇ 17 ਛਾਛੀ ਤੇ ਭਾਨ ਸਿੰਘ ਬੜਿੰਗ (ਜਲੰਧਰ) ਤੇ ਪੋਹਲੋ ਰਾਮ ਆਨੰਦਪੁਰ, (ਹੁਸ਼ਿਆਰਪੁਰ) ਦੇ 30 ਸਾਥੀ ਗੱਡੀ ਵਿੱਚ ਬੈਠ ਗਏ। ਕੁਝ ਪੁਲਿਸ ਨੇ ਹੋਰ ਮੋੜ ਲਏ। ਇਸ ਤਰ੍ਹਾਂ 59 ਆਦਮੀ, ਇੱਕ ਤੀਵੀਂ ਅਤੇ ਦੋ ਬੱਚੇ ਗੱਡੀ ਵਿੱਚ ਬਿਠਾ ਲਏ। ਗੱਡੀ ਪੰਜਾਬ ਨੂੰ ਤੋਰ ਦਿੱਤੀ ਗਈ। ਬਾਕੀ 260 ਮੁਸਾਫ਼ਰ ਪੁਲਿਸ ਦਾ ਘੇਰਾ ਤੋੜ ਕੇ ਕਲਕੱਤੇ ਨੂੰ ਤੁਰ ਪਏ।"[14]

ਹੁਣ ਸੰਕਟ ਦੀ ਘੜੀ ਆਉਣ 'ਤੇ ਪੂਰੀ ਤਰ੍ਹਾਂ ਨਿਤਾਰਾ ਹੋ ਗਿਆ ਸੀ। ਨਹੀਂ ਤਾਂ 'ਹਿੰਦੀ', 'ਹਿੰਦੀ' ਲਿਖਕੇ ਸਹਿੰਸਰਾ ਰੋਲ-ਘਚੋਲਾ ਖੜ੍ਹਾ ਕਰ ਰਿਹਾ ਸੀ। ਇੱਥੇ 260 ਉਹ ਸਿੱਖ ਮੁਸਾਫ਼ਰ ਰਹਿ ਗਏ ਸਨ, ਜਿੰਨ੍ਹਾਂ ਨੂੰ ਜਾਨ ਨਾਲ ਵਧ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਤਿਕਾਰ ਦਾ ਫ਼ਿਕਰ ਸੀ। ਇਹਨਾਂ ਮੁਸਾਫ਼ਰਾਂ ਵਿੱਚ ਭਾਵੇਂ ਦੋ ਚਾਰ ਗ਼ੈਰ ਸਿੱਖ ਵੀ ਰਹਿ ਗਏ ਸਨ ਪਰ ਬਹੁਗਿਣਤੀ ਮੁਸਲਮਾਨਾਂ 'ਤੇ ਹਿੰਦੂਆਂ ਸਮੇਤ ਸਾਰੇ ਕੱਚੇ ਪਿੱਲੇ ਹਿੰਦੀ ਚੁੱਪ ਚੁਪੀਤੇ ਤੁਰ ਗਏ ਸਨ ਜਿਨ੍ਹਾਂ ਦਾ ਆਗੂ ਪੰਡਿਤ ਪੋਹਲੋ ਰਾਮ ਸੀ। ਪਰ ਇਸ ਪੋਹਲੋ ਰਾਮ ਦੀ ਫੋਟੋ ਜਲੰਧਰ ਦੇਸ਼ ਭਗਤ ਯਾਦਗਾਰ ਹਾਲ ਦੀ ਗੈਲਰੀ ਵਿੱਚ ਦੇਸ਼ ਭਗਤ ਵਜੋਂ ਲੱਗੀ ਹੋਈ ਹੈ। ਯਾਦਗਾਰੀ ਕਮੇਟੀ ਜਲੰਧਰ ਵੱਲੋਂ ਛਾਪੀ ਗਈ ਗ਼ਦਰੀਆਂ ਦੀ ਫੋਟੋ ਐਲਬਮ ਵਿੱਚ ਪੰਨਾ 73 'ਤੇ ਪੰ: ਪੋਹਲੋ ਰਾਮ ਦੀ ਫੋਟੋ ਹੇਠ ਲਿਖਿਆ ਹੈ ਕਿ 'ਬਜ ਬਜ ਘਾਟ ਤੋਂ ਗ੍ਰਿਫ਼ਤਾਰ ਹੋਏ।'

ਪੰਡਿਤ ਪੋਹਲੋ ਰਾਮ ਬਾਰੇ ਬਾਬਾ ਗੁਰਦਿੱਤ ਸਿੰਘ ਕੀ ਲਿਖਦਾ ਹੈ, ਇਹ ਵੀ ਦੇਖ ਲਿਆ ਜਾਵੇ:

"ਅਸੀਂ ਡੇਢ ਘੰਟੇ ਤੱਕ ਵਰੰਟਾਂ ਦੀ ਉਡੀਕ ਕੀਤੀ ਮਗਰ ਕੋਈ ਨ ਆਉਣ ਕਰਕੇ ਮੁਸਾਫ਼ਰਾਂ ਦੀ ਕਮੇਟੀ ਨੇ ਜਿੰਨ੍ਹਾਂ ਵਿੱਚ ਪੰ: ਪੋਹਲੋ ਰਾਮ ਅਨੰਦਪੁਰ ਵਾਲਾ ਵੀ ਸੀ, ਪੈਦਲ ਤੁਰ ਕੇ ਕਲਕੱਤੇ ਨੂੰ ਜਾਣ ਦਾ ਫ਼ੈਸਲਾ ਕਰ ਲਿਆ। ਪਰੰਤੂ ਇੱਥੇ ਇੱਕ ਅਫਸੋਸ ਕਰਨ ਵਾਲੀ ਗੱਲ ਜ਼ਰੂਰੀ ਹੈ ਕਿ ਪੰ: ਪੋਹਲੋ ਰਾਮ ਤੇ ਕੁਝ ਉਸ ਦੇ ਸਾਥੀ ਕਲਕੱਤੇ ਨੂੰ ਤੁਰ ਕੇ ਜਾਣ ਦਾ ਫੈਸਲਾ ਕਰਨ ਵਿੱਚ ਅੱਗੇ ਸਨ ਤੇ ਚੱਲੋ ਤੁਰੋ, ਚੱਲੋ ਤੁਰੋ ਕਰਨ ਵਿੱਚ ਅੱਗੇ ਸਨ ਔਰ ਥੋੜੀ ਦੂਰ ਅੱਗੇ ਜਾ ਕੇ ਅੱਖ ਬਚਾ ਕੇ ਪੋਹਲੋ ਰਾਮ ਹੋਰੀਂ ਆਪਣੇ ਸਾਥੀਆਂ ਨੂੰ ਨਾਲ ਲੈ ਕੇ ਵਾਪਿਸ ਮੁੜ ਆਏ ਤੇ ਪੁਲਿਸ ਦੇ ਹਵਾਲੇ ਹੋ ਗਏ। ਇਹ ਗੱਲ ਇਥੇ ਕਰਨ ਦੀ ਇਸ ਵਾਸਤੇ ਭੀ ਲੋੜ ਹੈ ਕਿ ਮੈਂ ਸੁਣਿਆ ਹੈ ਕਿ ਉਹੋ ਹੀ ਪੋਹਲੋ ਰਾਮ ਬਜ ਬਜ ਦੇ ਹਾਦਸੇ ਮਗਰੋਂ ਮੀਆਂ ਮੀਰ ਲਾਹੌਰ ਸਰਕਾਰੀ ਨੌਕਰੀ ਕਰਦਾ ਰਿਹਾ ਤੇ ਹੁਣ ਫਿਰ ਆਪਣੇ ਆਪ ਨੂੰ ਕੌਮੀ ਸੇਵਕ ਦੱਸਦਾ ਹੋਇਆ ਕਈ ਥਾਂ ਲੈਕਚਰ ਕਰਨ ਵੀ ਜਾਂਦਾ ਹੈ।"[15]

ਇਹ ਸੀ ਕਾਮਰੇਡ ਗੁਰਚਰਨ ਸਿੰਘ ਸਹਿੰਸਰਾ ਵੱਲੋਂ ਪੇਸ਼ ਕੀਤੇ ਗਏ 'ਹਿੰਦੀਆਂ' ਦਾ ਕਿਰਦਾਰ! ਹੁਣ ਆਪਾਂ ਕਾਮਰੇਡ ਸੋਹਣ ਸਿੰਘ ਜੋਸ਼ ਵੱਲੋਂ 1975 ਵਿੱਚ ਲਿਖੀ 'ਕਾਮਾਗਾਟਾ ਮਾਰੂ ਦਾ ਦੁਖਾਂਤ' ਪੁਸਤਕ ਦੀ ਵੀ ਪੜਚੋਲ ਕਰਦੇ ਹਾਂ।

ਸੋਹਣ ਸਿੰਘ ਜੋਸ਼ ਆਪਣੀ ਪੁਸਤਕ 'ਚ ਮੁੱਖ ਤੌਰ 'ਤੇ ਸਿੱਖਾਂ ਲਈ 'ਭਾਰਤੀ' ਟਰਮ ਵਰਤਦਾ ਹੈ ਕਿਤੇ ਕਿਤੇ 'ਪੰਜਾਬੀ' ਵਰਤਦਾ ਹੈ। ਜਿਥੇ ਕਿਤੇ ਕਿਸੇ ਅੰਗਰੇਜੀ ਲਿਖਤ ਦੇ ਹਵਾਲੇ 'ਚ 'ਸਿੱਖ' ਸ਼ਬਦ ਆਇਆ ਹੈ, ਉਹ ਉਸ ਨੂੰ ਮਜਬੂਰੀ ਮੂੰਹ ਵਰਤਣਾ ਪੈਂਦਾ ਹੈ, ਵੈਸੇ ਉਸ ਦਾ ਜ਼ੋਰ ਇਸ ਦੁਖਾਂਤ ਨੂੰ 'ਭਾਰਤੀ ਬਨਾਮ ਸਮਾਰਾਜ' ਟੱਕਰ ਬਣਾਉਣ 'ਤੇ ਲੱਗਿਆ ਹੋਇਆ ਹੈ।

## ਜੋਸ਼ ਦੀ ਲਿਖਤ 'ਚੋਂ ਨਮੂਨੇ :

"ਇਹ ਸਭ ਤੋਂ ਪਹਿਲਾਂ ਇੱਕ ਦਲੇਰ ਕਾਰੋਬਾਰੀ ਉਦਮ ਸੀ, ਜੋ ਇੱਕ ਭਾਰਤੀ ਕਾਰੋਬਾਰੀ ਨੇ ਆਪਣੇ ਹੱਥ ਲਿਆ ਸੀ।"[16]

ਜੋਸ਼ ਜਾਣ ਬੁੱਝ ਕੇ ਬਾਬਾ ਗੁਰਦਿੱਤ ਸਿੰਘ ਦੀ ਸਿੱਖ ਪਛਾਣ ਨੂੰ 'ਭਾਰਤੀ' ਪਛਾਣ ਵਿੱਚ ਬਦਲ ਦਿੰਦਾ ਹੈ ਜਦ ਕਿ ਬਾਬਾ ਗੁਰਦਿੱਤ ਸਿੰਘ ਸਾਰੀ ਉਮਰ ਆਪਣੇ ਆਪ ਨੂੰ ਬੜੇ ਮਾਣ ਨਾਲ ਸਿੱਖ ਕਹਾਉਂਦਾ ਰਿਹਾ ਸੀ। 'ਸਿੱਖ' ਨਾ ਆਖਣ 'ਤੇ ਉਸ ਦੇ ਦਿਲ 'ਤੇ ਕੀ ਬੀਤਦੀ ਸੀ, ਇਹ ਪੀੜ ਉਸ ਦੀ ਲਿਖਤ ਵਿਚੋਂ ਅਨੁਭਵ ਕੀਤੀ ਜਾ ਸਕਦੀ ਹੈ :

"ਹੁਣ ਮੈਂ ਸ੍ਰੀ ਦਰਬਾਰ ਸਾਹਿਬ ਜਾ ਕੇ ਸਿੱਖ ਧਰਮ ਅਨੁਸਾਰ ਰਸਮ ਰਿਵਾਜ ਕਰਨੇ ਸਨ, ਜੋ ਪਰਦੇਸ਼ ਤੋਂ ਹੋ ਕੇ ਆਏ ਕਰਵਾਉਂਦੇ ਹਨ। ਮੈਨੂੰ ਸ਼ਾਇਦ ਇਸ

ਲਈ ਗ੍ਰਿਫ਼ਤਾਰ ਕਰ ਲਿਆ ਗਿਆ, ਕਿ ਮੈਨੂੰ ਪਿਛਲੀ ਗੱਲ ਛੇੜਨ ਦਾ ਮੌਕਾ ਨਾ ਮਿਲੇ, ਜਿਸ ਦੀ ਜਿੰਮੇਵਾਰ ਸਰਕਾਰ ਹੈ, ਜਿਸ ਨੇ ਮਹਾਰਾਜਾ ਪਟਿਆਲਾ, ਅਰੂੜ ਸਿੰਘ ਸਰਬਰਾਹ ਦਰਬਾਰ ਸਾਹਿਬ ਤੇ ਹੋਰ ਖੁਸ਼ਾਮਦੀ ਸਿੱਖਾਂ ਪਾਸੋਂ ਮੇਰੇ ਅਤੇ ਸਾਥੀਆਂ ਦੇ ਧਰਮ 'ਤੇ ਬੇਹੂਦਾ ਹਮਲਾ ਕਰਵਾਇਆ ਤੇ ਸਰਕਾਰ ਨੂੰ ਸ਼ੱਕ ਸੀ ਕਿ ਮੈਂ ਸਰਕਾਰ ਪਾਸੋਂ ਇਸ ਦਾ ਜਵਾਬ ਪੁੱਛਾਂਗਾ ਕਿ ਸਾਡੇ 'ਚ ਕਿਹੜਾ ਘਾਟਾ (ਗੁਨਾਹ) ਸੀ ਜਿਸ ਕਰਕੇ ਸਰਕਾਰ ਨੇ ਸਾਨੂੰ ਸਿੱਖੀ ਤੋਂ ਖਾਰਜ ਕਰਵਾਇਆ। ਸਿੱਖ ਨੂੰ ਅਸਿੱਖ ਆਖਣਾ, ਉਸ ਦੇ ਸਿਰ ਕੱਟ ਲੈਣ ਨਾਲੋਂ ਅਧਿਕ ਬੁਰਾ ਹੈ, ਪੰਜਾਂ ਪਿਆਰਿਆਂ ਨੇ ਸਿੱਖ ਬਣਨ ਲਈ ਸੀਸ ਭੇਟ ਕੀਤੇ ਸਨ। ਹਜ਼ਾਰਾਂ ਮਿਸਾਲਾਂ ਐਸੀਆਂ ਮਿਲਦੀਆਂ ਹਨ ਜੋ ਸਿੱਖਾਂ ਨੇ ਅਸਿੱਖ ਬਣਨ ਨਾਲੋਂ ਮਰਨਾ ਪਸੰਦ ਕੀਤਾ, ਭਾਈ ਸੁੱਖਾ ਸਿੰਘ ਕੰਬੋ ਦੀ ਮਾੜੀ ਨੂੰ ਉਸ ਦੇ ਮਾਪਿਆਂ ਦੀ ਇਹ ਕੋਸ਼ਿਸ਼ ਕਿ ਉਹ ਸਿੱਖ ਨਾ ਬਣ ਜਾਵੇ ਜਦੋਂ ਮਾਪਿਆਂ ਨੇ ਸਿੱਖ ਨਾ ਬਣਨ ਦਿੱਤਾ ਤਾਂ ਉਸ ਨੂੰ ਮਰਨ ਲਈ ਖੂਹ 'ਚ ਗਿਰਨਾ ਪਿਆ, ਚਾਲੀ ਮੁਕਤੇ ਸਿੱਖੀ ਦੇ ਬੇਦਾਵੇ ਨੂੰ ਨਾ ਸਹਾਰਦੇ ਹੋਏ ਸ੍ਰੀ ਮੁਕਤਸਰ ਜੀ ਜਾ ਕੇ ਸ਼ਹੀਦ ਹੋ ਗਏ। ਹੁਣ ਉਸੇ ਹੀ ਲਾਈਨ ਤੇ ਜਾ ਕੇ ਮੈਂ 7-3-22 ਨੂੰ ਗੁਰੂ ਦੇ ਬਾਗ ਲੈਕਚਰ ਦੇ ਕੇ ਮੁੜਨਾ ਸੀ ਕਿ ਕੋਈ ਜੀ ਹਜ਼ੂਰੀਆ ਜਾਂ ਸਰਕਾਰੀ ਅਫ਼ਸਰ ਜਿਸ ਨੇ ਮੈਨੂੰ ਸਿੱਖ ਨਾ ਹੋਣ ਦਾ ਫਤਵਾ ਦਿਵਾਇਆ ਸੀ, ਹੁਣ ਮਰਦਾਂ ਦੀ ਤਰ੍ਹਾਂ ਦੱਸਣ ਦੀ ਕ੍ਰਿਪਾ ਕਰੇ, ਕਿ ਕਿਹੜਾ ਕਸੂਰ ਮੇਰੇ 'ਚ ਸੀ, ਜਿਸ ਕਰਕੇ ਮੈਂ ਸਿੱਖ ਨਹੀਂ ਰਿਹਾ ਸਾਂ ਤੇ ਮੇਰਾ ਬੱਚਾ ਭਾਈ ਬਲਵੰਤ ਸਿੰਘ ਵੀ ਗੁਰੂ ਨਾਨਕ ਜਹਾਜ਼ 'ਚ ਸੀ, ਇਸ ਲਈ ਉਸ ਉੱਪਰ ਦੱਸੇ ਫਤਵੇ ਨੂੰ ਰੱਦ ਕਰਨ ਲਈ ਤੇ ਸੱਚੇ ਸਿੱਖ ਬਣਨ ਲਈ ਲੋੜ ਪਵੇ ਤਾਂ ਨਨਕਾਣੇ ਸਾਹਿਬ ਦੀ ਤਰ੍ਹਾਂ ਸ਼ਾਂਤਮਈ ਅਸੂਲ ਅਨੁਸਾਰ ਕੁਰਬਾਨੀ ਲਈ ਤਿਆਰ ਰਹੀਏ, ਜੋ ਅਸਿੱਖ ਬਣਨ ਨਾਲੋਂ ਲੱਖ ਦਰਜੇ ਚੰਗਾ ਹੈ।"[17]

ਬਾਬਾ ਗੁਰਦਿੱਤ ਸਿੰਘ ਦੀ ਲਿਖਤ 'ਚੋਂ ਸਪਸ਼ਟ ਹੈ ਕਿ ਉਸ ਨੂੰ 'ਸਿੱਖ' ਨਾ ਆਖੇ ਜਾਣ ਦੀ ਕਿੰਨੀ ਪੀੜ ਹੈ। ਭਾਵੇਂ ਬਾਬਾ ਜੀ ਆਪਣੇ ਆਪ ਨੂੰ ਭਾਰਤੀ ਵੀ ਅਖਵਾਉਂਦੇ ਸਨ ਪਰ ਸਭ ਤੋਂ ਪਹਿਲਾਂ ਉਹ ਆਪਣੀ ਸਿੱਖ ਪਛਾਣ ਨੂੰ ਪਹਿਲੀ ਥਾਂ ਰਖਦੇ ਸਨ ਪਰ ਕਾਮਰੇਡ ਜੋਸ਼ ਵੱਲੋਂ ਜਾਣ ਬੁਝ ਕੇ ਉਸ ਨੂੰ ਸਿੱਖ ਦੀ ਥਾਂ ਭਾਰਤੀ ਕਹਿਣ ਦੀ ਮਨਸ਼ਾ ਹੋਰ ਹੈ।

ਹੁਣ ਕਈ ਭੋਲੇ ਭਾਲੇ ਸਿੱਖ ਵੀਰ ਵੀ ਇਹ ਕਹਿੰਦੇ ਸੁਣੇ ਜਾਂਦੇ ਹਨ ਕਿ 'ਸਿੱਖਾਂ ਨੂੰ, ਹਿੰਦੀ, ਹਿੰਦੁਸਤਾਨੀ, ਭਾਰਤੀ ਜਾਂ ਪੰਜਾਬੀ ਕਹਿਣ ਨਾਲ ਕੀ ਫ਼ਰਕ ਪੈਂਦਾ ਹੈ? ਗ਼ਦਰੀ ਬਾਬੇ ਵੀ ਤਾਂ ਆਪਣੇ ਆਪ ਲਈ ਇਹ ਸ਼ਬਦ ਵਰਤਦੇ ਹੀ ਸਨ।'

ਕਈ ਵਾਰ ਸਹੀ ਚੇਤਨਾ ਦੀ ਅਣਹੋਂਦ ਕਾਰਨ ਕੋਈ ਕੌਮ ਸਮੂਹ ਜਾਂ

ਭਾਈਚਾਰਾ ਆਪਣੇ ਆਪ ਲਈ ਖੁਦ ਬਿਪਤਾਵਾਂ ਸਹੇੜ ਲੈਂਦਾ ਹੈ। ਜਿਵੇਂ ਕਹਾਵਤ ਹੈ 'ਪੈਰ ਕੁਹਾੜਾ ਮਾਰਿਆ ਗਾਫ਼ਲ ਆਪਣੇ ਹਾਥ'।

ਜਦ ਗ਼ਦਰੀ ਬਾਬੇ ਇਹ ਸ਼ਬਦ ਵਰਤਦੇ ਸਨ ਤਾਂ ਉਸ ਵਕਤ ਬਸਤੀਵਾਦ ਨਾਲ ਲੜਾਈ ਸੀ, ਦੁਸ਼ਮਣ ਸਾਹਮਣੇ ਖੜਾ ਨਜ਼ਰ ਆਉਂਦਾ ਸੀ। ਉਸ ਵੱਲੋਂ ਕੀਤੀ ਜਾਂਦੀ ਲੁੱਟ ਖਸੁੱਟ ਨੰਗੀ ਅੱਖ ਨਾਲ ਨਜ਼ਰ ਪੈਂਦੀ ਸੀ। ਜੇਕਰ ਅੰਗਰੇਜ਼, ਹਿੰਦੂਆਂ, ਮੁਸਲਮਾਨਾਂ ਜਾਂ ਸਿੱਖਾਂ ਦਾ ਧਰਮ ਤਬਦੀਲ ਕਰਕੇ ਈਸਾਈ ਬਣਾਉਂਦੇ ਸਨ ਤਾਂ ਉਹ ਸਾਹਮਣੇ ਨਜ਼ਰ ਆਉਂਦਾ ਸੀ। ਗ਼ਦਰੀ ਬਾਬੇ ਸਮਝਦੇ ਸਨ ਕਿ ਬਸਤੀਵਾਦੀਆਂ ਖ਼ਿਲਾਫ਼ ਲੜਾਈ ਦੇਸ਼ ਦੇ ਸਾਰੇ ਲੋਕਾਂ ਵੱਲੋਂ ਇਕੱਠੇ ਹੋ ਕੇ ਲੜੀ ਜਾਣੀ ਚਾਹੀਦੀ ਹੈ। ਇਸ ਕਰਕੇ ਉਹ ਸਾਰੇ ਭੂਗੋਲਿਕ ਅਰਥਾਂ 'ਚ ਭਾਰਤੀ, ਹਿੰਦੀ, ਹਿੰਦੁਸਤਾਨੀ ਜਾਂ ਪੰਜਾਬੀ ਸਨ। ਪਰ ਗ਼ਦਰੀ ਬਾਬਿਆਂ ਨੇ ਕਿਤੇ ਵੀ ਆਪਣੀ ਧਾਰਮਿਕ ਤੇ ਸੱਭਿਆਚਾਰਕ ਪਛਾਣ ਨਹੀਂ ਛੱਡੀ। ਜਦ ਕਿਤੇ ਉਨ੍ਹਾਂ ਦੀ ਸਿੱਖ ਪਛਾਣ ਨੂੰ ਖ਼ਤਰਾ ਖੜਾ ਹੋਇਆ ਤਾਂ ਉਨ੍ਹਾਂ ਨੇ ਸਭ ਤੋਂ ਪਹਿਲਾਂ ਆਪਣੇ ਆਪ ਨੂੰ ਸਿੱਖਾਂ ਵਜੋਂ ਹੀ ਪੇਸ਼ ਕੀਤਾ ਹੈ। ਮਿਸਾਲ ਦੇ ਤੌਰ 'ਤੇ ਜਦ ਲਾਹੌਰ ਸਾਜਿਸ਼ ਕੇਸ 'ਚ 13 ਸਤੰਬਰ 1915 ਨੂੰ ਫੈਸਲਾ ਸੁਣਾਉਣ ਤੋਂ ਬਾਅਦ ਪੁਲਿਸ ਵਾਲਿਆਂ ਨੇ ਉਨ੍ਹਾਂ ਨੂੰ ਦਸਤਾਰਾਂ ਤੇ ਕਛਹਿਰੇ ਉਤਾਰ ਕੇ ਜੇਲ੍ਹ ਦੀ ਵਰਦੀ ਟੋਪੀ ਅਤੇ ਲੰਗੋਟੀ ਪਾਉਣ ਲਈ ਆਖਿਆ ਸੀ ਤਾਂ ਉਹ ਅੜ ਗਏ ਸਨ। ਉਨ੍ਹਾਂ ਨੇ ਕਿਹਾ ਕਿ ਦਸਤਾਰ ਤੇ ਕਛਹਿਰਾ ਉਨ੍ਹਾਂ ਦੇ ਜ਼ਰੂਰੀ ਕੱਕਾਰ ਹਨ ਜੋ ਸਿੱਖ ਰਹਿਤ ਮਰਿਆਦਾ ਅਨੁਸਾਰ ਪਹਿਨਣੇ ਜ਼ਰੂਰੀ ਹਨ। ਪੁਲਿਸ ਵੱਲੋਂ ਜਬਰੀ ਉਨ੍ਹਾਂ ਨੂੰ ਕੱਕਾਰਹੀਣ ਕੀਤਾ ਗਿਆ ਸੀ ਤੇ ਕਕਾਰਾਂ ਦੀ ਪਰਾਪਤੀ ਲਈ ਉਨ੍ਹਾਂ ਨੇ ਜੇਲ੍ਹਾਂ 'ਚ ਲੰਬੀਆਂ ਭੁੱਖ ਹੜਤਾਲਾਂ ਕੀਤੀਆਂ ਸਨ। ਜੇ ਗ਼ਦਰੀ ਬਾਬਿਆਂ ਦਾ ਆਪਣੀ ਸਿੱਖ ਪਛਾਣ ਨਾਲ ਐਨਾ ਮੋਹ ਨਾ ਹੁੰਦਾ ਤਾਂ ਉਹ ਵੀ ਬਾਕੀ 'ਹਿੰਦੀ, ਹਿੰਦੁਸਤਾਨੀ, ਭਾਰਤੀ ਤੇ ਪੰਜਾਬੀਆਂ' ਵਾਂਗ ਨੰਗੇ ਸਿਰ ਫਿਰ ਹੀ ਸਕਦੇ ਸਨ ? ਸ਼ਾਇਦ ਇਸ ਤਰ੍ਹਾਂ ਤਾਂ ਏਕਤਾ ਹੋਰ ਮਜ਼ਬੂਤ ਹੋਣੀ ਸੀ। ਸੋ ਜਦ ਗ਼ਦਰੀ ਬਾਬੇ ਆਪਣੇ ਆਪ ਨੂੰ ਭਾਰਤੀ, ਹਿੰਦੁਸਤਾਨੀ, ਜਾਂ ਹਿੰਦੀ ਅਖਵਾਉਂਦੇ ਸਨ ਉਦੋਂ ਪ੍ਰਸੰਗ ਤੇ ਰਾਜਸੀ ਹਾਲਾਤ ਹੋਰ ਸਨ! ਪਰ 1947 ਤੋਂ ਬਾਅਦ ਇਹਨਾਂ ਟਰਮਾਂ ਦੀ ਰਾਜਸੀ ਅਰਥ ਵਿਆਖਿਆ ਹੋਰ ਬਣ ਗਈ ਹੈ।

ਸੋਹਣ ਸਿੰਘ ਜੋਸ਼ ਬਸਤੀਵਾਦੀ ਲੇਖਕਾਂ 'ਤੇ ਦੋਸ਼ ਲਾਉਂਦਾ ਹੈ ਕਿ ਉਹ ਸਹੀ ਇਤਿਹਾਸ ਨਹੀਂ ਲਿਖਦੇ :

"ਇਸ ਸਾਕੇ ਬਾਰੇ ਅੰਗਰੇਜੀ ਪੜ੍ਹਿਆ ਲਿਖਿਆ 'ਚ ਘੋਰ ਨਾ ਵਾਕਫ਼ੀਅਤ ਹੈ ਅਤੇ ਮੈਂ ਇਸ ਸਾਕੇ ਦੇ ਸੱਚ ਨੂੰ ਉਸ ਦਾਇਰੇ ਤੱਕ ਪੁਚਾਉਣਾ ਚਾਹੁੰਦਾ ਸੀ। ਇਸ ਸਾਕੇ ਬਾਰੇ ਜੋ ਕੁਝ ਲਿਖਿਆ ਗਿਆ ਹੈ, ਉਹ ਬਾਹਲਾ ਕਰਕੇ ਬ੍ਰਿਟਿਸ਼

ਜ਼ੁਲਮ ਤੇ ਤਸ਼ੱਦਦ, ਝੂਠ ਤੇ ਬੇਇਨਸਾਫ਼ੀ ਨੂੰ ਜਾਇਜ਼ ਠਹਿਰਾਉਣ ਲਈ ਹੀ ਲਿਖਿਆ ਗਿਆ ਹੈ, ਹਕੀਕਤਾਂ ਅਤੇ ਸਚਿਆਈ 'ਤੇ ਅਧਾਰਿਤ ਨਹੀਂ। ਮੈਂ ਉਨ੍ਹਾਂ ਦੀਆਂ ਲਿਖਤਾਂ ਨੂੰ ਹੀ ਸਾਹਮਣੇ ਰੱਖ ਕੇ ਉਨ੍ਹਾਂ ਦੇ ਜ਼ੁਲਮ ਤੇ ਤਸ਼ੱਦਦ, ਝੂਠ ਤੇ ਬੇਇਨਸਾਫ਼ੀ ਦਾ ਖੰਡਨ ਕੀਤਾ ਹੈ ਹਕੀਕਤ ਤੇ ਸਚਿਆਈ ਉਘਾੜ ਕੇ ਸਾਹਮਣੇ ਲਿਆਂਦੀ ਹੈ। ਇਹ ਪੁਸਤਕ ਇਸ ਦੁਖਾਂਤ ਨਾਲ ਇਨਸਾਫ਼ ਕਰਨ ਦਾ ਹੀਲਾ ਤੇ ਯਤਨ ਹੈ।"[18]

ਜੋਸ਼ ਦੀ ਕਿਤਾਬ ਨੂੰ ਅੰਗਰੇਜੀ ਤੋਂ ਪੰਜਾਬੀ 'ਚ ਅਨੁਵਾਦ ਕਰਨ ਵਾਲਾ ਅਨੁਵਾਦਕ ਗੁਰਬਚਨ ਸਿੰਘ ਭੁੱਲਰ ਵੀ ਇਸ ਗੱਲ ਦੀ ਪੁਸ਼ਟੀ ਕਰਦਾ ਹੈ:

"ਬਸਤੀਵਾਦੀ ਹਾਕਮਾਂ ਦੀ ਇਤਿਹਾਸਕਾਰੀ ਕਦੀ ਵੀ ਵਸਤੂਮੁਖੀ ਨਹੀਂ ਰਹੀ ਅਤੇ ਨਾ ਹੀ ਹੋ ਸਕਦੀ ਸੀ। ਉਹ ਨਾ ਕੇਵਲ ਤੱਥਾਂ 'ਤੇ ਪਰਦਾ ਹੀ ਪਾਉਂਦੇ ਸਨ, ਸਗੋਂ ਉਨ੍ਹਾਂ ਨੂੰ ਵਿਗਾੜ ਕੇ, ਤੋੜ ਮਰੋੜ ਕੇ ਵੀ ਪੇਸ਼ ਕਰਦੇ ਸਨ। ਇਤਿਹਾਸਕਾਰੀ ਨੂੰ ਵੀ ਉਹ ਆਪਣੇ ਨੀਚ ਮੰਤਵਾ ਦੀ ਪੂਰਤੀ ਲਈ ਇੱਕ ਸੰਦ ਬਣਾ ਕੇ ਵਰਤਦੇ ਸਨ। ਉਨ੍ਹਾਂ ਦੇ ਚਾਟੜੇ ਦੇਸੀ ਅਧਿਕਾਰੀ ਤੇ 'ਵਿਦਵਾਨ' ਵੀ ਉਨ੍ਹਾਂ ਨਾਲ ਸੁਰ ਮਿਲਾ ਕੇ ਬੋਲਦੇ ਸਨ ਤੇ ਨਿੱਜੀ ਲਾਭ ਖੱਟਦੇ ਸਨ। ਇਸ ਦ੍ਰਿਸ਼ਟੀ ਤੋਂ ਸਾਡੇ ਸਾਰੇ ਇਤਿਹਾਸ ਨੂੰ ਨਵੇਂ ਸਿਰਿਓਂ ਲਿਖੇ ਜਾਣ ਦੀ ਲੋੜ ਹੈ।"[19]

ਲੇਖਕ ਜੋਸ਼ ਅਤੇ ਅਨੁਵਾਦਕ ਭੁੱਲਰ ਬਸਤੀਵਾਦੀ ਲੇਖਕਾਂ 'ਤੇ ਤਾਂ ਇਹ ਦੋਸ਼ ਲਾਉਂਦੇ ਹਨ ਕਿ ਉਹ ਸਹੀ ਇਤਿਹਾਸ ਨਹੀਂ ਲਿਖਦੇ, ਪਰ ਆਪ ਇਹ 'ਸਹੀ' ਇਤਿਹਾਸ ਲਿਖਦੇ ਸਮੇਂ ਸਿੱਖਾਂ ਨਾਲ ਕਿੰਨਾ ਕੁ ਇਨਸਾਫ਼ ਕਰਦੇ ਹਨ, ਅੱਗੇ ਚੱਲ ਕੇ ਸਭ ਕੁਝ ਸਪੱਸ਼ਟ ਹੋ ਜਾਵੇਗਾ।

ਇਹ ਹਕੀਕਤ ਹੈ ਕਿ ਅੰਗਰੇਜ਼ ਬਸਤੀਵਾਦੀਆਂ ਦਾ, ਭਾਰਤ ਦੇ ਲੋਕਾਂ ਦੀਆਂ ਵੱਖੋ ਵੱਖਰੀਆਂ ਕੌਮੀ ਪਛਾਣਾਂ ਨੂੰ ਇਕਸਾਰ ਕਰਨ ਦਾ ਕੋਈ ਅਜੰਡਾ ਨਹੀਂ ਸੀ। ਨਾ ਹੀ ਬਸਤੀਵਾਦੀ ਇਤਿਹਾਸਕਾਰ ਇਨ੍ਹਾਂ ਪਛਾਣਾਂ ਨੂੰ ਰਲਗੱਡ ਕਰਦੇ ਸਨ। ਨਾ ਹੀ ਅੰਗਰੇਜ਼ ਸੀ. ਆਈ. ਡੀ. ਜਾਂ ਇੰਟੈਲੀਜੈਂਸ ਦੇ ਅਫ਼ਸਰਾਂ ਨੇ ਇਹ ਪਛਾਣਾਂ ਰਲਗੱਡ ਕਰਨ ਦੀ 'ਗਲਤੀ' ਕੀਤੀ ਹੈ। ਉਹ 1914-15 ਦੀ ਗ਼ਦਰ ਲਹਿਰ ਨੂੰ ਸਪੱਸ਼ਟ ਸਿੱਖਾਂ ਦੀ ਲਹਿਰ ਲਿਖਦੇ ਹਨ ਪਰ ਖੱਬੇ ਪੱਖੀ ਕਾਮਰੇਡਾਂ ਦਾ ਅਜੰਡਾ ਤਾਂ ਘੱਟ ਗਿਣਤੀਆਂ ਦੀਆਂ ਪਛਾਣਾਂ ਨੂੰ ਖਤਮ ਕਰਕੇ ਇੱਕ 'ਭਾਰਤੀ' ਪਛਾਣ ਸਿਰਜਣ 'ਤੇ ਲੱਗਿਆ ਹੋਇਆ ਹੈ, ਜੋ ਅੰਗਰੇਜ਼ਾਂ ਨਾਲੋਂ ਕਿਤੇ ਵੱਧ ਖ਼ਤਰਨਾਕ ਹੈ। ਇਹ ਇਨ੍ਹਾਂ ਦੀਆਂ ਲਿਖਤਾਂ ਬੋਲਦੀਆਂ ਹਨ :

"ਕਾਮਾਗਾਟਾ ਮਾਰੂ ਜਹਾਜ਼ ਵਿਚਲੇ ਸਾਰੇ ਭਾਰਤੀ ਜਿਨ੍ਹਾਂ ਦੀ ਗਿਣਤੀ 352 ਸੀ, ਜਹਾਜ਼ ਦੇ ਚੌਤਰੇ 'ਤੇ ਆਏ ਅਤੇ ਉਨ੍ਹਾਂ ਨੇ ਕਤਾਰਾਂ ਬਣਾ ਲਈਆਂ।"[20]

'ਭਾਰਤੀਆਂ ਦੀ ਇਸ ਜਿੱਤ ਨੇ ਅਧਿਕਾਰੀਆਂ ਨੂੰ ਹੋਰ ਵੀ ਬਹੁਤਾ ਕਰੋਧ

ਚੜ੍ਹਾ ਦਿੱਤਾ।'...........

"ਪਰ ਮੁਸਾਫ਼ਰਾਂ ਅਤੇ ਸਥਾਨਕ ਭਾਰਤੀਆਂ ਨੇ ਅਜਿਹੀ ਹਾਲਤ ਪੈਦਾ ਕਰ ਦਿੱਤੀ।"[21]

"ਇਹ ਸਭ ਕੁਝ ਅਤੇ ਸਥਾਨਕ (ਕੈਨੇਡਾ ਵਿਚਲੇ) ਭਾਰਤੀਆਂ ਦੀਆਂ ਰਾਜਨੀਤਿਕ ਸਰਗਰਮੀਆਂ ਅਵਾਸ ਸਬੰਧੀ ਅਧਿਕਾਰੀਆਂ ਨੂੰ ਫੁੱਟੀ ਅੱਖ ਨਹੀਂ ਸੀ ਭਾਉਂਦੀਆਂ।"[22]

"ਇਨ੍ਹਾਂ ਘਟਨਾਵਾਂ ਮਗਰੋਂ ਅਵਾਸ ਦੇ ਅਧਿਕਾਰੀਆਂ ਨੂੰ ਸਥਾਨਕ (ਕੈਨੇਡਾ) ਭਾਰਤੀ ਆਗੂਆਂ ਤੋਂ ਪਿੱਛਾ ਛੁਡਵਾਉਣ ਦਾ ਵਧੀਆਂ ਮੌਕਾ ਮਿਲ ਗਿਆ।"[23]

ਕੈਨੇਡਾ ਵਿਚਲੇ ਇਹ ਸਥਾਨਕ 'ਭਾਰਤੀ' ਕੌਣ ਸਨ ? ਜਦ ਇਤਿਹਾਸ 'ਤੇ ਨਜ਼ਰ ਮਾਰਦੇ ਹਾਂ ਤਾਂ ਇਨ੍ਹਾਂ 'ਭਾਰਤੀਆਂ' ਵਿੱਚ ਸਿਰਫ਼ ਹਸਨ ਰਹੀਮ ਹੀ ਗ਼ੈਰ ਸਿੱਖ ਸੀ, ਬਾਕੀ ਸਾਰੇ ਸਿੱਖ ਹੀ ਸਨ। ਗੁਰਦੁਆਰਾ ਵੈਨਕੂਵਰ ਅਤੇ ਖਾਲਸਾ ਦੀਵਾਨ ਦੀ ਸਮੁੱਚੀ ਕਮੇਟੀ ਇਸ ਸੰਘਰਸ਼ 'ਚ ਜੁਟੀ ਹੋਈ ਸੀ। ਫਿਰ ਹੋਰ ਭਾਰਤੀ ਕੌਣ ਸਨ, ਜਿੰਨ੍ਹਾਂ ਦਾ ਜ਼ਿਕਰ ਜੋਸ਼ ਕਰ ਰਿਹਾ ਹੈ ? ਜਹਾਜ਼ 'ਤੇ ਵੀ 352 ਮੁਸਾਫ਼ਰਾਂ ਵਿੱਚ ਵੀਹ-ਤੀਹ ਗ਼ੈਰ ਸਿੱਖ ਸਨ ਤੇ ਬਾਕੀ ਸਾਰੇ ਸਿੱਖ ਹੀ ਸਨ! ਜੋਸ਼ ਤਾਂ ਗੁਰਦੁਆਰੇ ਵਿੱਚ ਇਕੱਠੇ ਹੋਏ ਸਿੱਖਾਂ ਨੂੰ ਵੀ 'ਭਾਰਤੀ' ਹੀ ਆਖਦਾ ਹੈ :

"ਸਾਰੇ ਭਾਰਤੀ ਉਸ ਸਮੇਂ (ਗੁਰਦੁਆਰੇ ਵਿਚ) ਨਿਉਂ ਕੇ ਮੱਥਾ ਟੇਕ ਰਹੇ ਸਨ, ਜਦੋਂ ਬੇਲਾ ਸਿੰਘ ਨੇ ਭਾਗ ਸਿੰਘ, ਬਦਨ ਸਿੰਘ ਹੋਰਾਂ 'ਤੇ ਗੋਲੀਆਂ ਚਲਾਈਆਂ, ਦੋ ਬੰਦੇ ਮਾਰ ਦਿੱਤੇ ਤੇ ਅੱਧੀ ਦਰਜਨ ਤੋਂ ਬਹੁਤੇ ਜ਼ਖ਼ਮੀ ਕਰ ਦਿੱਤੇ। ਸਵੈ ਰਾਖੀ ਦਾ ਸਵਾਲ ਪੈਦਾ ਨਾ ਹੋਇਆ, ਕਿਉਂਕਿ ਕਿਸੇ ਕੋਲ ਵੀ ਕੋਈ ਹਥਿਆਰ ਨਹੀਂ ਸੀ ਅਤੇ ਉਸ 'ਤੇ ਕੋਈ ਵੀ ਹੱਲਾ ਨਹੀਂ ਸੀ ਬੋਲ ਰਿਹਾ। ਇਹ ਗੁਰਦੁਆਰੇ ਦੇ ਪ੍ਰਧਾਨ ਅਤੇ ਸਥਾਨਕ ਭਾਰਤੀਆਂ ਦੇ ਸਭ ਤੋਂ ਸਤਿਕਾਰਯੋਗ ਆਗੂ ਭਾਗ ਸਿੰਘ ਦਾ ਜਾਣ ਬੁਝ ਕੇ, ਨਿਰਦੈਤਾ ਪੂਰਨ ਤੇ ਪਹਿਲਾਂ ਤੋਂ ਵਿਉਂਤਿਆ ਹੋਇਆ ਕਤਲ ਸੀ।"[24]

ਜਿਸ ਘਟਨਾ ਦਾ ਜ਼ਿਕਰ ਜੋਸ਼ ਕਰ ਰਿਹਾ ਹੈ ਉਹ 5 ਸਤੰਬਰ 1914 ਨੂੰ ਵੈਨਕੂਵਰ ਦੇ ਗੁਰਦੁਆਰੇ 'ਚ ਵਾਪਰੀ ਸੀ ਜਿੱਥੇ ਇੱਕ ਵਿਅਕਤੀ ਅਰਜਨ ਸਿੰਘ ਦੇ ਸਸਕਾਰ ਤੋਂ ਬਾਅਦ ਸਿੱਖ ਸੰਗਤ ਪਾਠ ਸੁਣ ਰਹੀ ਸੀ।

ਗੁਰਦੁਆਰੇ 'ਚ ਹੋਰ ਕਿਹੜੇ 'ਭਾਰਤੀ' ਮੱਥਾ ਟੇਕਦੇ ਸਨ ? ਉਹ ਤਾਂ ਸਿੱਖ ਸਨ।

ਬਰਤਾਨਵੀ ਜਾਸੂਸ ਹਾਪਕਿਨਸਨ ਨੂੰ ਮਾਰ ਕੇ ਇਨ੍ਹਾਂ ਕਤਲਾਂ ਦਾ ਬਦਲਾ ਲੈਣ ਵਾਲਾ ਸ਼ਹੀਦ ਭਾਈ ਮੇਵਾ ਸਿੰਘ ਤਾਂ ਅਦਾਲਤ 'ਚ ਦਿੱਤੇ ਆਪਣੇ ਅੰਤਲੇ ਬਿਆਨ 'ਚ ਇਸ ਤਰ੍ਹਾਂ ਆਖਦਾ ਹੈ :

"ਅਸੀਂ ਸਿੱਖ ਲੋਕ ਜਦੋਂ ਗੁਰਦੁਆਰੇ ਜਾਂਦੇ ਹਾਂ ਸਾਡਾ ਮਕਸਦ ਕੇਵਲ ਭਜਨ ਬੰਦਗੀ ਕਰਨਾ ਹੁੰਦਾ ਹੈ ਪਰ ਉਹ ਕਪਟੀ ਲੋਕ ਗੁਰਦੁਆਰੇ ਸਾਡੀਆਂ ਜੜ੍ਹਾਂ ਵੱਢਣ ਦੇ ਇਰਾਦੇ ਨਾਲ ਆਉਂਦੇ ਹਨ। ਉਨ੍ਹਾਂ ਗੁਰਦੁਆਰੇ ਦੀ ਪਵਿੱਤਰਤਾ ਨੂੰ ਭੰਗ ਕੀਤਾ ਹੈ। ਜਦੋਂ ਬੇਲਾ ਸਿੰਘ ਨੇ ਗੋਲੀ ਚਲਾਈ ਸੀ ਅਸੀਂ ਸ਼ਬਦ ਕੀਰਤਨ ਕਰ ਰਹੇ ਸਾਂ। ਮੈਂ ਇੱਕ ਸੱਚੇ ਸਿੱਖ ਹੋਣ ਦੇ ਨਾਤੇ ਹੁਣ ਬਰਦਾਸ਼ਤ ਨਹੀਂ ਸੀ ਕਰ ਸਕਦਾ।"

ਜੋਸ਼ ਅਨੁਸਾਰ ਭਾਈ ਭਾਗ ਸਿੰਘ ਤੇ ਭਾਈ ਬਤਨ ਸਿੰਘ ਦੇ ਕਤਲ ਤੋਂ ਬਾਅਦ :

"ਇਹ ਕੈਨੇਡਾ 'ਚ ਵਸਦੇ ਭਾਰਤੀਆਂ 'ਤੇ ਬਹੁਤ ਤਕੜੀ ਸੱਟ ਸੀ। ਅਵਾਸ ਦੇ ਅਫ਼ਸਰ ਰੀਡ, ਹਾਪਕਿਨਸਨ ਅਤੇ ਹੋਰ ਅਜਿਹੇ ਲੋਕ ਭਾਰਤੀਆਂ ਦੇ ਦੇਸ਼ ਭਗਤ ਜਜ਼ਬੇ ਨੂੰ ਇਨ੍ਹਾਂ ਕਤਲਾਂ ਰਾਹੀਂ ਮਾਰਨਾ ਚਾਹੁੰਦੇ ਸਨ ਤੇ ਗੁਰਦਵਾਰਿਆਂ ਦੇ ਕੇਂਦਰੀ ਆਗੂਆਂ ਦੀ ਅਲਖ ਮੁਕਾਉਣਾ ਚਾਹੁੰਦੇ ਸਨ ਪਰ ਭਾਰਤੀ ਵੱਖਰੀ ਮਿੱਟੀ ਦੇ ਬਣੇ ਹੋਏ ਸਨ।"[25]

ਕਿਹੜੇ ਭਾਰਤੀ ਵੱਖਰੀ ਮਿੱਟੀ ਦੇ ਬਣੇ ਹੋਏ ਸਨ, ਇਹ ਅੱਗੇ ਚੱਲ ਕੇ 'ਗ਼ਦਰ' ਲਹਿਰ ਮੌਕੇ ਸਪੱਸ਼ਟ ਹੋ ਜਾਵੇਗਾ ਜਦ ਗ਼ਦਰ ਲਹਿਰ 'ਚ ਕੈਨੇਡਾ ਦੇ ਚੌਦਾਂ ਸਿੱਖਾਂ ਨੇ ਫਾਂਸੀਆਂ ਦੇ ਰੱਸੇ ਚੁੰਮੇ ਸਨ ਤੇ ਤਿੰਨ ਸੌ ਤੋਂ ਵੱਧ ਨੇ ਜੇਲ੍ਹਾਂ, ਕਾਲ ਕੋਠੜੀਆਂ, ਕੁਰਕੀਆਂ ਤੇ ਜੂਹ ਬੰਦੀਆਂ ਹੰਢਾਈਆਂ ਸਨ। ਹੋਰ ਹਜ਼ਾਰਾਂ ਹੀ ਸਿੱਖ ਕੈਨੇਡਾ ਛੱਡ ਕੇ ਪੰਜਾਬ ਪਹੁੰਚ ਗਏ ਸਨ, ਪਰ ਕੈਨੇਡਾ 'ਚੋਂ ਗ਼ਦਰ ਲਹਿਰ 'ਚ ਇੱਕ ਵੀ 'ਭਾਰਤੀ' ਗ਼ੈਰ ਸਿੱਖ ਸ਼ਾਮਿਲ ਨਹੀਂ ਹੋਇਆ ਸੀ।

ਭਾਵੇਂ ਸੋਹਣ ਸਿੰਘ ਜੋਸ਼ ਸਿੱਖ ਪ੍ਰਵਾਰ ਦਾ ਜੰਮਪਲ ਸੀ, ਸਾਰੀ ਉਮਰ ਸਿੱਖੀ ਸਰੂਪ ਵਿਚ ਰਿਹਾ, ਅਕਾਲੀ ਮੋਰਚਿਆਂ 'ਚ ਭਾਗ ਲਿਆ, ਮੋਰਚਿਆਂ ਦਾ ਇਤਿਹਾਸ ਲਿਖਿਆ ਪਰ ਕਮਿਊਨਿਸਟ ਵਿਚਾਰਧਾਰਾ ਅਧੀਨ 'ਭਾਰਤੀ' ਬਣਨ ਕਰਕੇ ਉਸ ਦੇ ਮਨ 'ਚ 'ਸਿੱਖ ਪਛਾਣ' ਪ੍ਰਤੀ ਐਨੀ ਨਫ਼ਰਤ ਭਰੀ ਪਈ ਹੈ ਕਿ ਉਹ ਆਪਣੀ ਪੁਸਤਕ 'ਕਾਮਾਗਾਟਾ ਮਾਰੂ ਦਾ ਦੁਖਾਂਤ' ਵਿੱਚ ਤਾਂ ਸਿੱਖਾਂ ਲਈ ਭਾਰਤੀ, ਹਿੰਦੁਸਤਾਨੀ ਅਤੇ 'ਪੰਜਾਬੀ' ਆਦਿ ਟਰਮਾਂ ਵਰਤਦਾ ਹੈ ਪਰ ਆਪਣੀ ਪੁਸਤਕ 'ਹਿੰਦੁਸਤਾਨ ਗ਼ਦਰ ਪਾਰਟੀ ਦਾ ਸੰਖੇਪ ਇਤਿਹਾਸ' ਵਿੱਚ ਉਹ 'ਕਾਮਾਗਾਟਾ ਮਾਰੂ' ਨਾਲ ਸਬੰਧਿਤ ਕਾਂਡ ਵਿੱਚ ਸਿੱਖਾਂ ਲਈ ਸਿੱਧੀ 'ਹਿੰਦੂ' ਟਰਮ ਵਰਤਦਾ ਹੈ।

ਅੱਜ ਤੋਂ ਸੌ ਸਾਲ ਪਹਿਲਾਂ ਜਦੋਂ ਸਿੱਖ ਕੈਨੇਡਾ ਅਮਰੀਕਾ ਵਿਚ ਜਾਣੇ ਸ਼ੁਰੂ ਹੋਏ ਸਨ ਤਾਂ ਉਥੋਂ ਦੇ ਗੋਰੇ ਵਸਿੰਦੇ ਅਗਿਆਨ ਵੱਸ ਸਾਰਿਆਂ ਨੂੰ ਹੀ 'ਹਿੰਦੂ' ਆਖਦੇ ਹੁੰਦੇ ਸਨ, ਉਨ੍ਹਾਂ ਲੱਗਦਾ ਸੀ ਕਿ ਜਿਵੇਂ ਕੈਨੇਡਾ ਵਾਸੀ ਕੈਨੇਡੀਅਨ,

ਅਮਰੀਕਾ ਵਾਸੀ ਅਮਰੀਕਨ, ਉਵੇਂ ਜਿਵੇਂ ਹੀ ਹਿੰਦੁਸਤਾਨ ਦਾ ਹਰ ਵਾਸੀ ਹਿੰਦੂ ਹੈ। ਉਨ੍ਹਾਂ ਨੂੰ ਇਹ ਨਹੀਂ ਪਤਾ ਸੀ ਕਿ ਹਿੰਦੁਸਤਾਨ ਵਿਚ ਵੱਸਣ ਵਾਲੇ ਹਿੰਦੂਆਂ ਵਿਚ ਵੀ ਵੱਡੇ ਵਖਰੇਵੇਂ ਹਨ, ਜਿਵੇਂ ਬੰਗਾਲੀ ਹਿੰਦੂ ਹੋਰ ਹੈ, ਮਦਰਾਸੀ ਹਿੰਦੂ ਹੋਰ ਹੈ, ਗੁਜਰਾਤੀ ਹਿੰਦੂ ਹੋਰ ਹੈ, ਹਰਿਆਣਵੀ ਹਿੰਦੂ ਹੋਰ ਹੈ ਤੇ ਪੰਜਾਬੀ ਹਿੰਦੂ ਹੋਰ ਹੈ। ਬਦੇਸ਼ੀ ਬਸਿੰਦਿਆਂ ਦੀ ਤਾਂ ਇਹ ਅਗਿਆਨਤਾ ਸੀ ਪਰ ਖੱਬੇ ਪੱਖੀ ਲੇਖਕਾਂ ਨੂੰ ਤਾਂ ਇਹ ਸਭ ਵਖਰੇਵਿਆਂ ਦਾ ਪਤਾ ਹੈ ? ਉਹ ਹੁਣ ਤੱਕ ਵੀ ਸਿੱਖਾਂ ਲਈ, ਹਿੰਦੀ, ਹਿੰਦੁਸਤਾਨੀ, ਭਾਰਤੀ ਜਾਂ ਪੰਜਾਬੀ ਆਦਿ ਇਹ ਸਭ ਕੁੱਝ ਟਰਮਾਂ ਵਰਤੀ ਜਾ ਰਹੇ ਹਨ। ਜੋਸ਼ ਦੀ ਲਿਖਤ 'ਚੋਂ ਨਮੂਨੇ

"ਪ੍ਰੰਤੂ ਉਹਦੀ ਇਹ ਖੇਡ ਵੀ ਅਸਫ਼ਲ ਹੋ ਗਈ ਕਿਉਂਕਿ ਹਿੰਦੂਆਂ ਦੀ ਕਮੇਟੀ ਨੇ ਲੋੜੀਂਦੀ ਕਿਸ਼ਤ ਜਮ੍ਹਾਂ ਕਰਕੇ ਜਹਾਜ਼ ਦੀ ਕਮਾਨ ਆਪਣੇ ਹੱਥ ਲੈ ਲਈ ਸੀ।"[26]

ਹੁਣ ਤੱਥ ਇਹ ਹੈ ਕਿ ਗੁਰੂ ਨਾਨਕ ਜਹਾਜ਼ ਦੇ ਮੁਸਾਫ਼ਰਾਂ ਲਈ ਵੈਨਕੂਵਰ ਖਾਲਸਾ ਦੀਵਾਨ ਨੇ ਜੋ ਪੰਦਰਾਂ ਮੈਂਬਰੀ 'ਸਾਹਿਲ ਕਮੇਟੀ' (Shore Committee) ਬਣਾਈ ਸੀ, ਉਸ ਵਿੱਚ ਤਿੰਨ ਗੈਰ ਸਿੱਖ ਮੈਂਬਰਾਂ, ਸੋਹਣ ਲਾਲ ਔਲਖ, ਮੁਹੰਮਦ ਅਕਬਰ ਤੇ ਹੁਸੈਨ ਰਹੀਮ ਨੂੰ ਛੱਡ ਕੇ ਬਾਕੀ ਬਾਰਾਂ ਜਣੇ ਸਿੱਖ ਸਨ, ਜਿਨ੍ਹਾਂ 'ਚੋਂ ਵੀ ਇੱਕ ਅੱਧੇ ਨੂੰ ਛੱਡ ਕੇ ਬਾਕੀ ਸਾਰੇ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੈਂਬਰ ਸਨ। ਜਹਾਜ਼ ਦੀ ਕਿਸ਼ਤ ਤਾਰਨ ਲਈ ਲਗਪਗ ਸਾਰਾ ਪੈਸਾ ਵੀ ਸਿੱਖਾਂ ਨੇ ਹੀ ਦਿੱਤਾ ਸੀ ਜੋ ਭਾਈ ਭਾਗ ਸਿੰਘ ਅਤੇ ਭਾਈ ਸਾਹਿਬ ਭਾਈ ਬਲਵੰਤ ਸਿੰਘ ਖੁਰਦਪੁਰ ਹੋਰਾਂ ਦੀ ਬੇਨਤੀ 'ਤੇ ਇਕੱਠਾ ਹੋਇਆ ਸੀ। ਇਹ ਦੋਵੇਂ ਸਿੱਖਾਂ ਦੇ ਸਤਿਕਾਰਤ ਆਗੂ ਸਨ, ਇੱਕ ਖਾਲਸਾ ਦੀਵਾਨ ਦਾ ਪ੍ਰਧਾਨ ਸੀ ਤੇ ਦੂਜਾ ਗੁਰਦੁਆਰੇ ਦਾ ਗ੍ਰੰਥੀ ਸੀ।

## ਕਾਮਰੇਡ ਜੋਸ਼ ਅੱਗੇ ਲਿਖਦੇ ਹਨ :

"ਕਾਮਾਗਾਟਾ ਮਾਰੂ 'ਚ ਸਵਾਰ 352 ਹਿੰਦੂ ਗ਼ਦਰੀਆਂ ਨੂੰ ਅਧੀਨ ਕਰਕੇ ਹੱਥ ਕੜੀਆਂ ਤੇ ਬੇੜੀਆਂ 'ਚ ਨੂੜਨ ਲਈ ਵਿਉਂਤ ਇਹ ਸੀ ਕਿ ਕਾਮਾਗਾਟਾ ਮਾਰੂ ਦੇ ਨਾਲ ਨਾਲ ਜਾ ਕੇ ਜਹਾਜ਼ ਦੀ ਪੂਛਲ ਨਾਲ ਤਿੰਨ ਫੱਟੇਦਾਰ ਸੀੜ੍ਹੀਆਂ ਲਾਈਆਂ ਜਾਣ, ਇਵੇਂ ਪੁਲ ਬਣਾ ਕੇ ਅਗਲੀ ਕਿਲੇਬੰਦੀ ਕਰਕੇ ਜਲ ਬੁਛਾੜ ਨਲੀਆਂ ਤਿਆਰ ਹੋਣ ਤੇ ਜੇ ਹਿੰਦੂ ਸੈਨਿਕਾਂ ਨੂੰ ਜਹਾਜ਼ ਚੜ੍ਹਨ ਤੋਂ ਰੋਕਣ ਤਾਂ ਇਨ੍ਹਾਂ ਨੂੰ ਤੁਰੰਤ ਵਰਤੋਂ 'ਚ ਲੈ ਆਂਦਾ ਜਾਵੇ।"[27]

"ਆਖਰ ਵੱਡੀ ਪੱਧਰ 'ਤੇ ਜੰਗੀ ਤਿਆਰੀਆਂ ਕੀਤੀਆਂ ਕਾਹਦੇ ਲਈ ਜਾ ਰਹੀਆਂ ਸਨ ? ਪਿਛਲੇ ਤਿੰਨਾਂ ਮਹੀਨਿਆਂ ਤੋਂ ਬੁਰਾਰਡ ਦੀ ਨਿੱਕੀ ਜਿਹੀ ਖਾੜੀ

'ਚ ਬੰਦੀ ਬਣਾ ਕੇ ਡੱਕੇ ਅਧ ਭੁੱਖੇ ਮਰੇ ਬੇਹਥਿਆਰ ਜਹਾਜ਼ ਦੇ ਹਿੰਦੂ ਮੁਸਾਫ਼ਿਰਾਂ ਨੂੰ ਫਤਹਿ ਕਰਨ ਲਈ ਕੇਵਲ ਨਸਲੀ ਤੇ ਸਿਆਸੀ ਨਫ਼ਰਤ ਨਾਲ ਪਾਗਲ ਹੋਏ ਭਾਰਤੀ, ਬਰਤਾਨਵੀ ਪਰਜਾ ਦੇ ਅੰਨ੍ਹੇ ਵਿਰੋਧੀ ਹੀ, ਇਸ ਵੱਡੇ ਪੱਧਰ 'ਤੇ ਜਲ ਥਲ ਸੈਨਾ ਨੂੰ ਲਾਮਬੰਦ ਕਰਨ ਦੀ ਕਾਰਵਾਈ ਕਰਨ ਦਾ ਪਰਪੰਚ ਰਚ ਸਕਦੇ ਸਨ।"[28]

"ਵੈਨਕੂਵਰ ਸ਼ਹਿਰ ਦੀ ਹਾਲਤ ਬੜੀ ਤਣਾਓ ਪੂਰਣ ਤੇ ਬੇਚੈਨ ਸੀ। ਇੱਕ ਪਾਸੇ ਹਿੰਦੂਆਂ ਤੇ ਦੂਜੇ ਪਾਸੇ ਗੋਰੇ ਕੈਨੇਡੀਅਨਾਂ ਵਿਚਕਾਰ ਬੜੀ ਬੇਚੈਨੀ ਤੇ ਖਿੱਚੋਤਾਣ ਸੀ। ਇਹ ਅਫਵਾਹਾਂ ਵੀ ਸਨ ਕਿ ਜੇ ਕਾਮਾਗਾਟਾ ਮਾਰੂ ਤੇ ਹਮਲਾ ਬੋਲਿਆ ਗਿਆ ਤਾਂ ਹਿੰਦੂ ਲੱਕੜੀਆਂ ਦੀਆਂ ਇਮਾਰਤਾਂ ਵਾਲੇ ਸ਼ਹਿਰ ਨੂੰ ਅੱਗ ਲਾ ਦੇਣਗੇ।"[29]

"ਕੁੱਝ ਇਹੋ ਜਿਹੀਆਂ ਗੱਲਾਂ ਹੀ ਹੋਣਗੀਆਂ, ਜਿਨ੍ਹਾਂ ਨੇ ਨਸਲ ਪਰਸਤ ਹੰਕਾਰੀ ਅਫ਼ਸਰਾਂ ਨੂੰ ਆਪਣੀ ਹਮਲੇ ਦੀ ਯੋਜਨਾ ਉੱਪਰ ਮੁੜ ਵਿਚਾਰ ਕਰਨ ਤੇ ਸਾਹਿਲ 'ਤੇ ਆਏ ਹਿੰਦੂਆਂ ਦੀ ਕਾਮਾਗਾਟਾ ਮਾਰੂ ਦੇ ਮੁਸਾਫ਼ਰਾਂ ਨੂੰ ਅਮਨ ਅਮਨ ਨਾਲ ਬੰਦਰਗਾਹ ਛੱਡ ਕੇ ਵਾਪਿਸ ਮੁੜਨ ਲਈ ਸਹਾਈ ਹੋਣ ਹਿਤ, ਸੰਪਰਕ ਕਰਨ ਨੂੰ ਮਜ਼ਬੂਰ ਕਰ ਦਿੱਤਾ।"[30]

"ਉਨ੍ਹਾਂ ਦੇ ਵਕੀਲ ਨੇ ਵੀ ਇਸ ਗੱਲ 'ਤੇ ਪੁੱਜਣ ਲਈ ਕਾਫੀ ਸਰਗਰਮ ਸਹਾਇਤਾ ਕੀਤੀ ਸੀ। ਉਹੀ ਅਫ਼ਸਰ ਜੋ ਸਾਹਿਲ ਤੇ ਖੜ੍ਹੇ ਹਿੰਦੂਆਂ ਨੂੰ ਜਹਾਜ਼ ਦੇ ਨੇੜੇ ਢੁੱਕਣ ਦੀ ਇਜਾਜ਼ਤ ਨਹੀਂ ਸਨ ਦੇ ਰਹੇ, ਉਨ੍ਹਾਂ ਨੇ ਹੀ ਐਚ. ਰਹੀਮ, ਤੇ ਮਿੱਤ ਸਿੰਘ ਨੂੰ ਜਹਾਜ਼ ਅੰਦਰ ਆਪਣੇ ਭਰਾਵਾਂ ਨੂੰ ਮਿਲਣ ਦੀ ਖੁੱਲ੍ਹ ਦੇ ਦਿੱਤੀ।"[31]

ਜਦ ਮੁਸਾਫ਼ਰ ਕਲਕੱਤੇ ਬਜ ਬਜ ਘਾਟ 'ਤੇ ਉੱਤਰੇ ਸਨ ਤਾਂ ਉਥੇ ਬਾਬਾ ਗੁਰਦਿੱਤ ਸਿੰਘ ਅਤੇ ਸਿੱਖ ਮੁਸਾਫ਼ਰਾਂ ਦਾ ਅੰਗਰੇਜ਼ ਅਧਿਕਾਰੀਆਂ ਨਾਲ ਇਸ ਗੱਲ ਤੋਂ ਮੁੱਖ ਔਹਟਾ ਪਿਆ ਸੀ ਕਿ ਉਹ ਸਭ ਤੋਂ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਕਲਕੱਤੇ ਦੇ ਗੁਰਦੁਆਰੇ 'ਚ ਬਿਰਾਜਮਾਨ ਕਰਨਾ ਚਾਹੁੰਦੇ ਸਨ, ਪਰ ਅਧਿਕਾਰੀ ਉਨ੍ਹਾਂ ਨੂੰ ਗੱਡੀ 'ਚ ਬੈਠਾ ਕੇ ਪੰਜਾਬ ਭੇਜਣਾ ਚਾਹੁੰਦੇ ਸਨ। ਪਰ ਕਾਮਰੇਡ ਸੋਹਣ ਸਿੰਘ ਜੋਸ਼ ਆਪਣੀ ਪੁਸਤਕ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਾਲੀ ਮੰਗ ਦਾ ਕਿਤੇ ਜ਼ਿਕਰ ਨਹੀਂ ਕਰਦਾ :

"ਬਜ ਬਜ ਵਿਖੇ ਉਤਰਨ ਵੇਲੇ ਉਨ੍ਹਾਂ ਦੇ ਸਰੀਰ ਫੇਰ ਟੋਹੇ ਗਏ ਸਨ। ਉਨ੍ਹਾਂ ਨੂੰ ਪੰਜਾਬ ਜਾਣ ਲਈ ਤਿਆਰ ਖੜ੍ਹੀ ਗੱਡੀ 'ਚ ਸਵਾਰ ਹੋਣ ਲਈ ਕਿਹਾ ਗਿਆ। ਉਨ੍ਹਾਂ 'ਚੋਂ ਥੋੜੇ ਜਿਹਿਆਂ ਨੇ ਇਵੇਂ ਹੀ ਕੀਤਾ ਪਰ ਬਹੁਸੰਮਤੀ ਕਲਕੱਤੇ ਜਾ ਕੇ ਗਵਰਨਰ ਦੇ ਸਾਹਮਣੇ ਆਪਣੀਆਂ ਸ਼ਿਕਾਇਤਾਂ ਰੱਖ ਕੇ, ਇੱਕ ਦੂਜੇ ਨਾਲ ਹਿਸਾਬ ਕਿਤਾਬ ਨਿਪਟਾ ਕੇ, ਉਥੇ ਰਹਿੰਦੇ ਆਪਣੇ ਦੋਸਤਾਂ ਤੋਂ ਕੁਝ ਮਾਲੀ ਮਦਦ

ਲੈਣਾ ਚਾਹੁੰਦੀ ਸੀ। ਉਹ ਨਹੀਂ ਸਨ ਜਾਣਦੇ ਕਿ ਸਰਕਾਰ ਨੇ ਆਪਣੇ ਆਪ ਨੂੰ ਜੰਗੀ ਹੰਗਾਮੀ ਅਧਿਕਾਰਾਂ ਨਾਲ ਲੈਸ ਕੀਤਾ ਹੋਇਆ ਸੀ। ਉਹ ਕਲਕੱਤੇ ਨੂੰ ਜਾਂਦੀ ਸੜਕ ਪੈ ਗਏ ਸਨ ਪ੍ਰੰਤੂ ਉਨ੍ਹਾਂ ਨੂੰ ਉਧਰ ਜਾਣੋ ਰੋਕ ਲਿਆ ਗਿਆ ਸੀ। ਉਹ ਵਾਪਸ ਮੁੜ ਆਏ ਤੇ ਬੈਠ ਕੇ ਰਹਿਰਾਸ ਵੇਲੇ ਦੀ ਅਰਦਾਸ ਕਰਨ ਲੱਗ ਪਏ ਸਨ।"[32]

ਸਿੱਖ ਮੁਸਾਫ਼ਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਵਾਰੀ ਸਿਰ ਉੱਪਰ ਰੱਖ ਕੇ ਕੀਰਤਨ ਕਰਦੇ ਹੋਏ ਕਲਕੱਤੇ ਦੇ ਰਾਹ ਪੈ ਗਏ ਸਨ ਪਰ ਅਫ਼ਸਰ ਅਤੇ ਪੁਲਿਸ ਵਾਲੇ ਉਨ੍ਹਾਂ ਨੂੰ ਵਾਪਸ ਮੋੜ ਲਿਆਏ ਸਨ। ਸਿੱਖ ਬਜਬਜ ਦੇ ਸਟੇਸ਼ਨ 'ਤੇ ਆ ਕੇ ਉਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਪ੍ਰਕਾਸ਼ ਕਰਕੇ ਰਹਿਰਾਸ ਦਾ ਪਾਠ ਸੁਣਨ ਲੱਗ ਪਏ ਸਨ। ਪਰ ਜੋਸ਼ ਇੱਕਲੀ ਅਰਦਾਸ ਦੀ ਗੱਲ ਕਰਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਪ੍ਰਕਾਸ਼ ਕਰਨ ਦੀ ਗੱਲ ਨਹੀਂ ਕਰਦਾ।

'ਸਿੱਖ ਪਛਾਣ' ਨਾਲ ਦੁਸ਼ਮਣੀ ਪੰਜਾਬ ਦੇ ਖੱਬੇ ਪੱਖੀ ਲੇਖਕਾਂ ਦੇ ਮਨਾਂ 'ਚ ਹੀ ਨਹੀਂ, ਜੋ ਖੱਬੇ ਪੱਖੀ ਲੇਖਕ ਬਦੇਸ਼ਾਂ 'ਚ ਚਲੇ ਗਏ ਹਨ, ਉਨ੍ਹਾਂ ਦੇ ਮਨਾਂ 'ਚ ਵੀ ਇਹ ਨਫ਼ਰਤ ਦੀ ਅੱਗ ਦੂਣੀ ਸੁਲਘਦੀ ਹੈ। ਉਨ੍ਹਾਂ ਨੇ ਮੂੰਹ ਸਿਰ ਘੋਨ ਮੋਨ ਕਰਵਾ ਕੇ 'ਸਿੱਖ ਪਛਾਣ' ਨੂੰ ਤਿਲਾਂਜਲੀ ਤਾਂ ਦਿੱਤੀ ਹੀ ਹੈ, ਆਪਣੀਆਂ ਲਿਖਤਾਂ 'ਚ ਵੀ 'ਸਿੱਖ ਪਛਾਣ' ਨੂੰ ਖਤਮ ਕਰਨ ਦਾ ਕੋਈ ਮੌਕਾ ਨਹੀਂ ਖੁੰਝਾਉਂਦੇ। ਗੁਰੂ ਨਾਨਕ ਜਹਾਜ਼ (ਕਾਮਾਗਾਟਾ) ਤੇ ਗ਼ਦਰ ਲਹਿਰ ਨਾਲ ਸਬੰਧਿਤ ਲਿਖਤਾਂ ਦੀ ਪੜਚੋਲ ਕਰਨ ਤੋਂ ਇਹ ਗੱਲ ਪੂਰੀ ਤਰ੍ਹਾਂ ਸਾਹਮਣੇ ਆ ਜਾਂਦੀ ਹੈ।

## ਕੈਨੇਡਾ ਦੀ 'ਖੱਬੇ ਪੱਖੀ ਭਾਰਤੀ' ਇਤਿਹਾਸਕਾਰੀ ਤੇ ਕਾਮਾਗਾਟਾ ਮਾਰੂ

ਗੱਲ ਇਕੱਲੇ ਗੁਰਚਰਨ ਸਿੰਘ ਸਹਿੰਸਰਾ ਜਾਂ ਕਾਮਰੇਡ ਸੋਹਣ ਸਿੰਘ ਜੋਸ਼ 'ਤੇ ਹੀ ਨਹੀਂ ਮੁੱਕ ਜਾਂਦੀ ਕੈਨੇਡਾ ਅਮਰੀਕਾ ਸਮੇਤ ਬਦੇਸ਼ਾਂ ਵਿੱਚ ਜਿਥੇ ਵੀ 'ਖੱਬੇ ਪੱਖੀ ਭਾਰਤੀ' ਲੇਖਕ ਬੈਠੇ ਹਨ, ਉਹ ਲਗਾਤਾਰ ਸਿੱਖ ਪਛਾਣ ਅਤੇ ਸਿੱਖ ਇਤਿਹਾਸ ਦਾ ਹਨਨ ਕਰਨ ਦੇ ਰਾਹ ਪਏ ਹੋਏ ਹਨ। ਉਨ੍ਹਾਂ ਦੇ ਮਨਾਂ ਵਿੱਚ ਅਜਿਹਾ ਤੇਜ਼ਾਬੀ ਮਾਦਾ ਉਬਲਦਾ ਹੈ ਕਿ ਜੇਕਰ ਉਨ੍ਹਾਂ ਦਾ ਵੱਸ ਚੱਲੇ ਤਾਂ ਉਹ ਦੁਨੀਆਂ ਦੀਆਂ ਸਾਰੀਆਂ ਲਿਖਤਾਂ ਅਤੇ ਇਤਿਹਾਸ 'ਚੋਂ 'ਸਿੱਖ' ਸ਼ਬਦ ਕਿਉਂ ਨਾ ਮਿਟਾ ਦੇਣ। ਕੈਨੇਡਾ ਦੇ ਕੁਝ 'ਖੱਬੇ ਪੱਖੀ ਭਾਰਤੀ' ਲੇਖਕਾਂ ਦੀਆਂ ਲਿਖਤਾਂ 'ਚੋਂ ਇਹ ਨਮੂਨੇ ਦੇਖੇ ਜਾ ਸਕਦੇ ਹਨ ਕਿ ਉਨ੍ਹਾਂ ਦੀਆਂ ਲਿਖਤਾਂ 'ਚ ਕਾਮਾਗਾਟਾ ਮਾਰੂ ਦੇ ਸਾਕੇ ਦੀ ਪੇਸ਼ਕਾਰੀ ਕਿਸ ਨਜ਼ਰੀਏ ਤੋਂ ਹੋਈ ਹੈ।

ਕੈਨੇਡਾ 'ਚ ਵੱਸਦੇ ਦੋ 'ਖੱਬੇ ਪੱਖੀ ਭਾਰਤੀ' ਲੇਖਕਾਂ ਸਾਧੂ ਬਿਨਿੰਗ ਅਤੇ ਸੁਖਵੰਤ ਹੁੰਦਲ ਵੱਲੋਂ ਸੰਪਾਦਿਤ ਕੀਤੀ ਗਈ ਕਿਤਾਬ **'ਸੰਘਰਸ਼ ਦੇ 100 ਵਰ੍ਹੇ–**

ਕੈਨੇਡਾ 'ਚ ਪੰਜਾਬੀ ਪ੍ਰਗਤੀਸ਼ੀਲ ਲਹਿਰ' ਸੰਨ 2002 'ਚ ਛਪੀ ਸੀ, ਉਸ ਦੀ ਸ਼ੁਰੂਆਤ ਇਸ ਤਰ੍ਹਾਂ ਹੁੰਦੀ ਹੈ :

"ਕੈਨੇਡਾ 'ਚ ਪੰਜਾਬੀਆਂ / ਭਾਰਤੀਆਂ ਨੂੰ ਵੱਸਦਿਆਂ 100 ਵਰ੍ਹੇ ਤੋਂ ਉੱਪਰ ਹੋ ਗਿਆ ਹੈ।"[33]

ਇਸ ਪੁਸਤਕ ਵਿੱਚ ਸੋਹਣ ਸਿੰਘ ਪੂਨੀ ਆਪਣੇ ਲੇਖ 'ਕੈਨੇਡਾ ਦੀ ਹਿੰਦੁਸਤਾਨੀ ਕਮਿਊਨਿਟੀ ਵਿੱਚ ਅਗਾਂਹਵਧੂ ਸਿਆਸੀ ਚੇਤਨਤਾ ਪੈਦਾ ਕਰਨ ਵਿਚ ਸੋਸ਼ਲਿਸਟਾਂ ਦਾ ਰੋਲ', ਵਿਚ ਇਸ ਤਰ੍ਹਾਂ ਲਿਖਦੇ ਹਨ:

"ਕੈਨੇਡਾ ਵਿੱਚ ਹਿੰਦੁਸਤਾਨੀ ਅਵਾਸੀ ਵੀਹਵੀਂ ਸਦੀ ਦੇ ਆਰੰਭ ਵਿੱਚ ਆਉਣੇ ਸ਼ੁਰੂ ਹੋਏ। ਇਨ੍ਹਾਂ ਵਿਚੋਂ ਥੋੜੇ ਜਿੰਨਿਆਂ ਨੂੰ ਛੱਡ ਕੇ ਬਾਕੀ ਸਾਰੇ ਦੇ ਸਾਰੇ ਸਿੱਧੇ ਸਾਦੇ ਪੰਜਾਬੀ ਸਨ ਜੋ ਖੇਤਾਂ ਵਿਚ ਕੰਮ ਕਰਦੇ ਜਾਂ ਹਿੰਦੁਸਤਾਨ ਦੀ ਅੰਗਰੇਜੀ ਫੌਜ ਦੀਆਂ ਨੌਕਰੀਆਂ ਕਰਦੇ ਆਏ ਸਨ।

ਵੀਹਵੀਂ ਸਦੀ ਦੇ ਸ਼ੁਰੂ ਤੋਂ ਲੈ ਕੇ 1908 ਤੱਕ ਪੰਜ ਹਜ਼ਾਰ ਤੋਂ ਜ਼ਿਆਦਾ ਹਿੰਦੁਸਤਾਨੀ ਕੈਨੇਡਾ ਪੁੱਜ ਚੁੱਕੇ ਸਨ। ਇਨ੍ਹਾਂ 'ਚੋਂ ਥੋੜੇ ਜਿੰਨਿਆਂ ਨੂੰ ਛੱਡ ਕੇ ਬਾਕੀ ਸਾਰੇ ਦੇ ਸਾਰੇ ਪੰਜਾਬੀ ਸਨ।"[34]

ਜਦ ਕਿ ਅੰਗਰੇਜੀ ਇਤਿਹਾਸਕਾਰ ਅਤੇ ਕਈ ਸਿੱਖ ਵਿਦਵਾਨ ਸਾਰੇ ਇਸ ਤੱਥ ਦੀ ਗਵਾਹੀ ਭਰਦੇ ਹਨ ਕਿ ਕੈਨੇਡਾ ਵਿੱਚ ਸਭ ਤੋਂ ਪਹਿਲਾਂ ਆਉਣ ਵਾਲੇ ਸਿੱਖ ਹੀ ਸਨ। ਗ਼ਦਰ ਲਹਿਰ ਦਾ ਖੋਜੀ ਗਿਆਨੀ ਕੇਸਰ ਸਿੰਘ ਵੀ ਇਹੋ ਕਹਿੰਦਾ ਹੈ :

"ਅੰਗਰੇਜ਼ਾਂ ਨੇ ਸਿੱਖਾਂ ਨੂੰ ਗੁਲਾਮ ਬਣਾ ਕੇ, ਇਨ੍ਹਾਂ ਗੁਲਾਮਾਂ ਦੇ ਬਾਹੂ ਬਲ ਨਾਲ ਉਨ੍ਹਾਂ ਦੇਸ਼ਾਂ ਦੇ ਵਸਨੀਕਾਂ ਨੂੰ ਗੁਲਾਮ ਬਣਾਈ ਰੱਖਣ ਦੀ ਸਾਜ਼ਿਸ਼ ਕੀਤੀ। ਅਜਿਹੇ ਸਿੱਖ ਨੌਜਵਾਨਾਂ ਨੂੰ ਮਲਕਾ ਵਿਕਟੋਰੀਆ ਦੀ ਜੁਬਲੀ ਸਮੇਂ ਸਲਾਮੀ ਦੇਣ ਲਈ ਲੰਡਨ ਭੇਜਿਆ ਗਿਆ। ਹਿੰਦੁਸਤਾਨ ਵਾਪਸ ਮੁੜਨ ਲਈ ਇਨ੍ਹਾਂ ਫੌਜੀਆਂ ਨੂੰ ਕੇਨੇਡਾ ਰਾਹੀਂ ਭੇਜਿਆ ਗਿਆ। ਇਹ ਗੱਲ 1897 ਦੀ ਹੈ। ਕੈਨੇਡਾ ਦੇ ਪੂਰਬੀ ਸਮੁੰਦਰੀ ਕੰਢੇ ਤੋਂ ਪੱਛਮੀ ਤਟ ਤੱਕ, ਰੇਲਵੇ ਲਾਈਨ ਕੁਝ ਹੀ ਸਾਲ ਪਹਿਲੋਂ ਬਣ ਚੁੱਕੀ ਸੀ। ਇਹ ਫੌਜੀ ਲਗਪਗ ਪੰਜ ਹਜ਼ਾਰ ਮੀਲ ਗੱਡੀ ਦਾ ਸਫ਼ਰ ਕਰਕੇ ਹੇਲੀਫਾਕਸ ਤੋਂ ਵੈਨਕੂਵਰ ਪਹੁੰਚੇ।

ਉਨ੍ਹਾਂ ਦੀ ਜ਼ਮੀਨ ਦੀ ਭੁਖ ਤੇ ਸੁਹੱਪਣ ਮਾਣਨ ਦੀ ਤੜਪ ਜਾਗ ਉਠੀ, ਇਸ ਨਵੀਂ ਧਰਤੀ ਨੇ ਉਨ੍ਹਾਂ ਦੇ ਮਨਾਂ ਨੂੰ ਕੀਲ ਲਿਆ। ਉਹ ਇਸ ਧਰਤੀ ਉੱਤੇ ਕਬਜ਼ਾ ਕਰਕੇ ਸੁੱਚੀ ਕਿਰਤ ਕਰਨ ਲਈ ਤੜਪ ਉੱਠੇ।

ਪੂਰਬੀ ਏਸ਼ੀਆ ਦੇ ਖਾਸ ਕਰਕੇ ਸਿੱਖਾਂ ਤੇ ਆਮ ਕਰਕੇ ਪੰਜਾਬੀਆਂ ਵਿਚ ਰੌਲਾ ਪੈ ਗਿਆ, "ਕੈਨੇਡਾ ਖੁੱਲ ਗਿਆ ਹੈ।" ਨਾਮ ਕਟੇ ਫੌਜੀ ਧੜਾਧੜ ਕੈਨੇਡਾ

ਪਹੁੰਚਣ ਲੱਗ ਪਏ।

ਵੀਹਵੀਂ ਸਦੀ ਦੇ ਆਰੰਭ ਵਿਚ ਹਜ਼ਾਰਾਂ ਸਿੱਖ ਤੇ ਗਿਣਤੀ ਮਿਣਤੀ ਦੇ ਹਿੰਦੂ ਮੁਸਲਮਾਨ ਪੰਜਾਬੀ ਵਿਕਟੋਰੀਆ ਤੇ ਵੈਨਕੂਵਰ ਦੀਆਂ ਬੰਦਰਗਾਹਾਂ ਉੱਤੇ ਆ ਉਤਰੇ।[35]

ਪਿੱਛੇ ਅਸੀਂ ਲੇਖਕ ਤੇ ਖੋਜੀ ਗਿਆਨੀ ਕੇਸਰ ਸਿੰਘ ਦੀ ਲਿਖਤ ਵਿਚੋਂ ਦੇਖ ਚੁੱਕੇ ਹਾਂ, ਉਹ ਮੁਢਲੇ ਦੌਰ 'ਚ ਕੈਨੇਡਾ ਪਹੁੰਚੇ 'ਪੰਜਾਬੀਆਂ' ਤੇ 'ਹਿੰਦੁਸਤਾਨੀ ਆਵਾਸੀਆਂ' ਦੀ ਧਰਮ ਅਤੇ ਸੱਭਿਆਚਾਰ 'ਤੇ ਅਧਾਰਿਤ ਭਾਈਚਾਰਕ ਪਛਾਣ ਸਿੱਖਾਂ ਵਜੋਂ ਕਰਦੇ ਹਨ। 1947 ਤੱਕ ਜੋ ਵੀ ਭਾਈਚਾਰਕ, ਰਾਜਸੀ ਸਮਾਜੀ ਸਰਗਰਮੀਆਂ ਹੋਈਆਂ ਸਿੱਖ ਉਨ੍ਹਾਂ ਵਿੱਚ ਮੋਢੀ ਸਨ। ਇਹ ਸਰਗਰਮੀਆਂ ਗੁਰਦੁਆਰਿਆਂ ਵਿਚੋਂ ਚੱਲਦੀਆਂ ਸਨ। ਪਰ ਵੈਨਕੂਵਰ ਵਸਦੇ ਲੇਖਕਾਂ ਸੁਖਵੰਤ ਹੁੰਦਲ ਅਤੇ ਸਾਧੂ ਬਿਨਿੰਗ ਨੂੰ ਸਿੱਖ ਸ਼ਬਦ ਨਾਲ ਚਿੜ ਹੈ। ਜੇ ਕੋਈ ਖੋਜੀ 'ਸਿੱਖ' ਸ਼ਬਦ ਵਰਤਦਾ ਹੈ, ਉਸ ਉੱਤੇ ਵੀ ਉਨ੍ਹਾਂ ਨੂੰ ਇਤਰਾਜ਼ ਹੈ :

"ਪਹਿਲਾਂ ਹਿੰਦੁਸਤਾਨ ਦੀ ਆਜ਼ਾਦੀ ਤੇ ਫੇਰ ਉਸ ਦੀ ਖੁਸ਼ਹਾਲੀ ਦੇ ਮਸਲੇ ਕੈਨੇਡਾ ਵਸਣ ਵਾਲੇ ਪੰਜਾਬੀਆਂ/ਭਾਰਤੀਆਂ ਦੇ ਫਿਕਰਾਂ ਦਾ ਸਦਾ ਹਿੱਸਾ ਰਹੇ ਹਨ ਅਤੇ ਹੁਣ ਵੀ ਹਨ। ਨਾਲ ਹੀ ਕੈਨੇਡਾ ਵਿਚ ਨਸਲਵਾਦ, ਇਮੀਗ੍ਰੇਸ਼ਨ ਦੇ ਕਾਨੂੰਨ, ਮਜ਼ਦੂਰੀ ਦਾ ਸ਼ੋਸ਼ਣ, ਔਰਤਾਂ ਦੇ ਹੱਕ, ਸਭਿਆਚਾਰ ਨਾਲ ਸਬੰਧਿਤ ਆਦਿ ਮਸਲੇ ਹਮੇਸ਼ਾ ਉਨ੍ਹਾਂ ਦੇ ਫਿਕਰ ਅਤੇ ਸੰਘਰਸ਼ ਦਾ ਅੰਗ ਰਹੇ ਹਨ। ਇਸ ਲੰਮੀ ਜਦੋ-ਜਹਿਦ ਉੱਤੇ ਨਜ਼ਰ ਮਾਰਿਆਂ ਇਹ ਗੱਲ ਉਭਰ ਕੇ ਸਾਹਮਣੇ ਆਉਂਦੀ ਹੈ ਕਿ ਇਸ ਵਿੱਚ ਅਗਾਂਹ ਵਧੂ ਲੋਕਾਂ ਅਤੇ ਵਿਚਾਰਾਂ ਨੇ ਸਦਾ ਮਹੱਤਵਪੂਰਨ ਰੋਲ ਨਿਭਾਇਆ ਹੈ ਪਰ ਅਫ਼ਸੋਸ ਦੀ ਗੱਲ ਇਹ ਹੈ ਕਿ ਕੈਨੇਡਾ ਦੇ ਪੰਜਾਬੀਆਂ/ ਭਾਰਤੀਆਂ ਬਾਰੇ ਹੁਣ ਤੱਕ ਅੰਗਰੇਜ਼ੀ ਅਤੇ ਪੰਜਾਬੀ ਵਿੱਚ ਲਿਖੀ ਇਤਿਹਾਸਕ ਅਤੇ ਹੋਰ ਸਮੱਗਰੀ ਵਿੱਚ ਇਸ ਗੱਲ ਦਾ ਬਹੁਤ ਘੱਟ ਜ਼ਿਕਰ ਆਉਂਦਾ ਹੈ। ਪਿਛਲੇ ਦਸ ਪੰਦਰਾਂ ਸਾਲਾਂ ਦੌਰਾਨ ਲਿਖੇ ਗਏ ਇਤਿਹਾਸ ਵਿਚ ਇਹ ਗੱਲ ਵਿਸ਼ੇਸ਼ ਤੌਰ ਉੱਤੇ ਸਾਡਾ ਧਿਆਨ ਖਿੱਚਦੀ ਹੈ। ਇਸ ਦਾ ਇੱਕ ਕਾਰਨ ਇਹ ਹੈ ਕਿ ਇਸ ਨੂੰ ਬਹੁਤੀ ਵਾਰੀ ਧਾਰਮਿਕ ਪਹਿਲੂ ਤੋਂ ਹੀ ਦੇਖਿਆ ਗਿਆ ਹੈ। ਉਦਾਹਰਣ ਲਈ ਕਾਮਾਗਾਟਾ ਮਾਰੂ ਦੀ ਘਟਨਾ ਬਾਰੇ ਇਤਿਹਾਸਕਾਰ ਹਿਊ ਜਾਹਨਸਟਨ ਦੀ ਲਿਖੀ ਬਹੁਚਰਚਿਤ ਕਿਤਾਬ, ਜੋ ਅੰਗਰੇਜ਼ੀ ਅਤੇ ਪੰਜਾਬੀ ਵਿੱਚ ਉਪਲੱਬਧ ਹੈ, ਨੂੰ ਦੇਖਿਆ ਜਾ ਸਕਦਾ ਹੈ। ਇਸ ਕਿਤਾਬ ਦੇ ਨਾਂਅ ਵਿਚ ਹੀ ਸਚਾਈ ਸਾਫ਼ ਨਜ਼ਰ ਆਉਂਦੀ ਹੈ। "ਕਾਮਾਗਾਟਾ ਮਾਰੂ ਦਾ ਸਫ਼ਰ : ਸਿੱਖਾਂ ਦੀ ਕੈਨੇਡਾ ਦੇ ਨਸਲਵਾਦ ਨੂੰ ਚੁਣੌਤੀ" ਕਾਮਾਗਾਟਾ ਮਾਰੂ ਉੱਪਰ ਭਾਵੇਂ ਘੱਟ ਗਿਣਤੀ ਵਿੱਚ ਹੀ ਸਹੀ, ਹਿੰਦੂ ਅਤੇ ਮੁਸਲਮਾਨ ਪੰਜਾਬੀ ਵੀ ਮੌਜੂਦ ਸਨ। ਏਸੇ ਤਰ੍ਹਾਂ ਕੈਨੇਡਾ ਵਿਚੋਂ ਉਸ ਸਮੇਂ

ਜਦੋ-ਜਹਿਦ ਕਰਨ ਵਾਲੇ ਲੋਕਾਂ ਵਿੱਚ ਵੀ ਸਿੱਖਾਂ ਤੋਂ ਬਿਨ੍ਹਾਂ ਦੂਜੇ ਲੋਕ ਸ਼ਾਮਲ ਸਨ।"[36]

ਇਹ ਠੀਕ ਹੈ ਕਿ ਜਹਾਜ਼ ਦੇ ਮੁਸਾਫ਼ਰਾਂ ਵਿਚ ਕੁਝ ਕੁ ਹਿੰਦੂ ਮੁਸਲਮਾਨ ਮੁਸਾਫ਼ਰ ਵੀ ਸਨ। ਵੈਨਕੂਵਰ ਦੀ ਸਿੱਖ ਸੰਗਤ ਵਿੱਚ ਹਸਨ ਰਹੀਮ ਵਰਗੇ ਟਾਵੇਂ ਟਾਵੇਂ ਗ਼ੈਰ ਸਿੱਖ ਵੀ ਸਨ ਪਰ ਜਹਾਜ਼ ਚਲਾਉਣ ਦੀ ਜੁਰਅੱਤ ਸਿਰਫ਼ ਸਿੱਖਾਂ ਵੱਲੋਂ ਹੀ ਕੀਤੀ ਗਈ ਸੀ, ਜਿਸ ਵਿਚ ਵੈਨਕੂਵਰ ਦੀ ਗੁਰਦੁਆਰਾ ਕਮੇਟੀ, ਹਾਂਗਕਾਂਗ ਦੀ ਗੁਰਦੁਆਰਾ ਕਮੇਟੀ ਤੋਂ ਇਲਾਵਾ ਵਿਦਿਆ ਦਾਨੀ ਭਾਈ ਤਖਤ ਸਿੰਘ ਫ਼ਿਰੋਜ਼ਪੁਰ ਵਰਗਿਆਂ ਦੀ ਪ੍ਰੇਰਨਾ ਤੇ ਹਲਾਸ਼ੇਰੀ ਸੀ ਤੇ ਮੁੱਖ ਉੱਦਮੀ ਬਾਬਾ ਗੁਰਦਿੱਤ ਸਿੰਘ ਜੀ।

'ਕਾਮਾਗਾਟਾ ਮਾਰੂ ਦਾ ਸਫ਼ਰ' ਲਿਖਣ ਵਾਲਾ ਅੰਗਰੇਜ਼ ਵਿਦਵਾਨ ਖੱਬੇ ਪੱਖੀਆਂ ਵਾਂਗ ਧਰਮ ਨਿਰਪੱਖ ਰਾਸ਼ਟਰਵਾਦੀ ਨਹੀਂ ਹੈ। ਗਧੇ ਘੋੜੇ ਨੂੰ ਰਲ ਗੱਡ ਕਰਨ ਦੀ ਜਿਸ ਦੀ ਕੋਈ ਵਿਚਾਰਧਾਰਕ ਮਜਬੂਰੀ ਹੋਵੇ। ਹਕੀਕਤ ਅਤੇ ਯਥਾਰਥ ਉਸ ਦੇ ਸਾਹਮਣੇ ਪਿਆ ਹੈ। ਉਸ ਨੇ ਜਿਹੜੇ ਸੈਂਕੜੇ ਦਸਤਾਵੇਜ਼ਾਂ ਦਾ ਅਧਿਐਨ ਕੀਤਾ ਹੈ, ਉਹ ਸਾਰੇ ਸਿੱਖਾਂ ਦੁਆਲੇ ਘੁੰਮਦੇ ਹਨ। ਫਿਰ ਉਹ ਖੱਬੇ ਪੱਖੀਆਂ ਵਾਂਗ **ਹਿੰਦੀ, ਹਿੰਦੁਸਤਾਨੀ, ਭਾਰਤੀ, ਪੰਜਾਬੀ, ਆਵਾਸੀ** ਆਦਿ ਟਰਮਾਂ ਵਰਤ ਕੇ ਹਕੀਕਤ 'ਤੇ ਪਰਦਾ ਕਿਉਂ ਪਾਵੇ, ਜੋ ਨੰਗੀਆਂ ਅੱਖਾਂ ਨਾਲ ਸਾਹਮਣੇ ਦਿਸ ਰਹੀ ਹੈ ?

ਦੂਜਾ! ਇਤਿਹਾਸ ਕੌਮਾਂ, ਭਾਈਚਾਰਿਆਂ ਤੇ ਸਮੂਹ ਦੇ ਹੁੰਦੇ ਹਨ, ਵਿਅਕਤੀਆਂ ਦੇ ਨਹੀਂ! ਕਿਸੇ ਭਾਈਚਾਰੇ ਦੇ ਸਾਂਝੇ ਲੱਛਣਾਂ 'ਤੇ ਅਧਾਰਿਤ ਹੀ ਉਸ ਦਾ ਖਾਸਾ ਮਿਥਿਆ ਜਾਂਦਾ ਹੈ। ਕਿਸੇ ਦੇ ਵਿਅਕਤੀਗਤ ਲੱਛਣਾਂ ਅਨੁਸਾਰ ਨਹੀਂ। ਲਹਿਰਾਂ ਜਾਂ ਚੀਜ਼ਾਂ ਦੇ ਨਾਮਕਰਨ ਵੀ ਉਸ ਵਿੱਚ ਕਿਸੇ ਪਦਾਰਥ ਜਾਂ ਲੋਕਾਂ ਦੀ ਬਹੁਤਾਤ ਕਾਰਨ ਹੀ ਰੱਖੇ ਜਾਂਦੇ ਹਨ।

ਸੋਹਣ ਸਿੰਘ ਪੂਨੀ ਕੈਨੇਡਾ ਦਾ ਚਰਚਿਤ ਇਤਿਹਾਸਕਾਰ ਹੈ। ਉਸ ਵੱਲੋਂ ਗ਼ਦਰੀਆਂ ਦੇ ਰੇਖਾ ਚਿਤਰਾਂ (Sketchs) ਦੀ ਕਿਤਾਬ **'ਕਨੇਡਾ ਦੀ ਗ਼ਦਰੀ ਯੋਧੇ'** ਕਾਫ਼ੀ ਚਰਚਿਤ ਹੋਈ ਹੈ, ਪਰ ਉਸ ਦਾ ਵਿਚਾਰਧਾਰਾ ਚੌਖਟਾ ਅਤੇ ਨਜ਼ਰੀਆ ਖੱਬੇ ਪੱਖੀ ਹੈ।

ਕਾਮਾਗਾਟਾ ਮਾਰੂ ਕਾਂਡ (episode) ਦਾ ਵਰਣਨ ਕਰਨ ਸਮੇਂ ਪੂਨੀ ਕਿਤੇ ਵੀ ਸਿੱਖ ਸ਼ਬਦ ਨਹੀਂ ਵਰਤਦਾ। ਜੇ ਕਦੇ ਮਜਬੂਰੀ ਬਣ ਜਾਵੇ ਤਾਂ 'ਪੰਜਾਬੀ' ਟਰਮ ਵਰਤਦਾ ਹੈ। ਉਹ ਵਾਹ ਲੱਗਦੀ 'ਖਾਲਸਾ ਦੀਵਾਨ ਸੁਸਾਇਟੀ ਦਾ ਜ਼ਿਕਰ ਕਰਨੋ ਵੀ ਟਾਲਾ ਵੱਟਦਾ ਹੈ। ਆਪਣੀ ਸਹੂਲਤ ਲਈ ਉਸ ਨੇ 'ਹਿੰਦੁਸਤਾਨੀ ਕਮਿਊਨਿਟੀ' ਦੀ ਟਰਮ ਘੜ ਲਈ ਹੈ। ਜੋ ਕਾਰਜ ਖਾਲਸਾ ਦੀਵਾਨ ਸੁਸਾਇਟੀ

ਨੇ ਕੀਤੇ ਹਨ, ਉਨ੍ਹਾਂ ਨੂੰ ਗਿਣ ਮਿਥ ਕੇ 'ਹਿੰਦੁਸਤਾਨੀ ਕਮਿਊਨਿਟੀ' ਦੇ ਖਾਤੇ ਵਿੱਚ ਪਾ ਦਿੰਦਾ ਹੈ।

ਕੈਨੇਡਾ ਦੇ ਨਸਲਵਾਦੀ ਕਾਨੂੰਨਾਂ ਨੂੰ ਚੁਣੌਤੀ ਦੇਣ ਲਈ ਖਾਲਸਾ ਦੀਵਾਨ ਸੁਸਾਇਟੀ ਨੇ 1913 ਵਿੱਚ ਭਾਈ ਰਤਨ ਸਿੰਘ ਨੂੰ ਹਾਂਗਕਾਂਗ ਭੇਜਿਆ ਸੀ ਕਿ ਉਹ ਉਥੋਂ ਕੁਝ ਸਿੱਖ ਮੁਸਾਫ਼ਰਾਂ ਨੂੰ ਲੈ ਕੇ ਆਵੇ, ਜੇਕਰ ਉਹ ਉਨ੍ਹਾਂ ਨੂੰ ਉਤਾਰਨ ਦੀ ਜਦੋ-ਜਹਿਦ ਜਿੱਤ ਜਾਣ ਤਾਂ ਹੋਰ ਮੁਸਾਫ਼ਰਾਂ ਲਈ ਵੀ ਰਾਹ ਖੁੱਲ੍ਹ ਜਾਵੇਗਾ। ਭਾਈ ਰਤਨ ਸਿੰਘ 39 ਸਿੱਖ ਮੁਸਾਫ਼ਰਾਂ ਨੂੰ ਲੈ ਕੇ ਵੈਨਕੂਵਰ ਪਹੁੰਚਿਆ, ਖਾਲਸਾ ਦੀਵਾਨ ਸੁਸਾਇਟੀ ਉਨ੍ਹਾਂ ਦਾ ਕੇਸ ਸੁਪਰੀਮ ਕੋਰਟ ਤੱਕ ਲੈ ਗਈ, ਜਿਥੋਂ ਉਹ ਉਨ੍ਹਾਂ ਨੂੰ ਕੈਨੇਡਾ ਉਤਾਰਨ ਵਿੱਚ ਕਾਮਯਾਬ ਹੋ ਗਏ। ਇਸ ਜਿੱਤ ਤੋਂ ਉਤਸਾਹਤ ਹੋ ਕੇ ਹੀ ਉਨ੍ਹਾਂ ਨੇ 'ਕਾਮਾਗਾਟਾ ਮਾਰੂ' ਨੂੰ ਕੈਨੇਡਾ ਆਉਣ ਲਈ ਆਖਿਆ ਸੀ। ਪੂਨੀ ਇਸ ਘਟਨਾ ਦਾ ਬਿਆਨ ਇਸ ਤਰ੍ਹਾਂ ਕਰਦਾ ਹੈ :

"ਕੈਨੇਡੀਅਨ ਸਰਕਾਰ ਵੱਲੋਂ ਬਣਾਏ 'ਸਿੱਧੇ ਸਫ਼ਰ' ਅਤੇ 'ਜੇਬ ਖਰਚ ਵਿਚ ਦੋ ਸੌ ਡਾਲਰ' ਦੀ ਸ਼ਰਤ ਵਾਲੇ ਨਸਲਵਾਦੀ ਕਾਨੂੰਨਾਂ ਨੂੰ ਚੁਣੌਤੀ ਦੇਣ ਲਈ ਵੈਨਕੂਵਰ ਦੀ ਹਿੰਦੁਸਤਾਨੀ ਕਮਿਊਨਿਟੀ ਨੇ ਭਾਈ ਰਤਨ ਸਿੰਘ ਨੂੰ ਹਾਂਗਕਾਂਗ ਭੇਜਿਆ। ਉਹ ਹਾਂਗਕਾਂਗ ਤੋਂ ਪਨਾਮਾ ਮਾਰੂ ਜਹਾਜ਼ ਰਾਹੀਂ 39 ਨਵੇਂ ਹਿੰਦੁਸਤਾਨੀ ਇਮੀਗਰੈਂਟ ਲੈ ਕੇ 17 ਅਕਤੂਬਰ 1913 ਨੂੰ ਵਿਕਟੋਰੀਆ ਪੁੱਜੇ। ਭਾਈ ਰਤਨ ਸਿੰਘ ਤੇ ਉਨ੍ਹਾਂ ਦੇ ਸਾਥੀ ਇਨ੍ਹਾਂ ਮੁਸਾਫ਼ਰਾਂ ਦਾ ਕੇਸ ਅਦਾਲਤ ਵਿਚ ਲੈ ਗਏ। ਅਦਾਲਤ ਵਿਚ ਮੁਸਾਫ਼ਰਾਂ ਦੀ ਜਿੱਤ ਹੋਈ।"[37]

ਪੂਨੀ, ਭਾਈ ਰਤਨ ਸਿੰਘ ਬਾਰੇ ਇਹ ਤੱਥ 1920 ਵਿਚ ਗ਼ਦਰ ਪਾਰਟੀ ਦੇ ਪ੍ਰਧਾਨ ਰਹੇ ਬਾਬਾ ਹਰਜਾਪ ਸਿੰਘ ਦੀ ਡਾਇਰੀ ਦੇ ਹਵਾਲੇ ਨਾਲ ਦਿੰਦੇ ਹਨ ਪਰ ਬਾਬਾ ਜੀ ਦੀ ਇਹੋ ਲਿਖਤ ਕੁਝ ਹੋਰ ਕਹਿੰਦੀ ਹੈ :

"ਜਦੋਂ ਸਰਕਾਰ ਕੈਨੇਡਾ ਨੇ ਹਿੰਦੁਸਤਾਨੀਆਂ ਦਾ ਦਾਖਲਾ ਉੱਥੇ ਬੰਦ ਕਰ ਦਿੱਤਾ ਤਾਂ ਆਪ ਨੂੰ ਗੁਰਦੁਆਰਾ ਕਮੇਟੀ ਵੈਨਕੂਵਰ ਵੱਲੋਂ ਇਸ ਲਈ ਹਾਂਗਕਾਂਗ ਭੇਜਿਆ ਗਿਆ ਤਾਂ ਕਿ ਉਥੋਂ ਕੈਨੇਡਾ ਵਾਸਤੇ ਨਵੇਂ ਆਦਮੀ ਲਿਆਉਣ ਤੇ ਜੇ ਸਰਕਾਰ ਉਨ੍ਹਾਂ ਦੇ ਦਾਖਲੇ ਵਿਚ ਰੋਕ ਪਾਵੇ ਤਾਂ ਕਾਨੂੰਨੀ ਚਾਰਾਜੋਈ ਕੀਤੀ ਜਾਵੇ।"[38]

ਬਾਬਾ ਜੀ ਆਪਣੀ ਲਿਖਤ ਵਿਚ ਸਪਸ਼ਟ ਤੌਰ 'ਤੇ 'ਗੁਰਦੁਆਰਾ ਕਮੇਟੀ' ਸ਼ਬਦ ਵਰਤਦੇ ਹਨ ਪਰ ਪੂਨੀ ਹਵਾਲਾ ਦੇਣ ਲੱਗਿਆ ਮਨ ਮਰਜ਼ੀ ਨਾਲ 'ਹਿੰਦੁਸਤਾਨੀ ਕਮਿਊਨਿਟੀ' ਬਣਾ ਦਿੰਦਾ ਹੈ।

ਖਾਲਸਾ ਦੀਵਾਨ ਦੀ ਮਿਨਟ ਬੁੱਕ ਵੀ ਇਹੋ ਤੱਥ ਬੋਲਦੀ ਹੈ ਕਿ ਭਾਈ ਰਤਨ ਸਿੰਘ ਨੂੰ ਹਾਂਗਕਾਂਗ, ਖਾਲਸਾ ਦੀਵਾਨ ਵੱਲੋਂ ਹੀ ਭੇਜਿਆ ਗਿਆ ਸੀ ਤੇ ਉਨ੍ਹਾਂ

ਦੇ ਕੇਸ ਦਾ ਸਾਰਾ ਖਰਚਾ ਵੀ ਦੀਵਾਨ ਨੇ ਕੀਤਾ ਸੀ :

"14-12-1913, 1. ਜੋ ਭਾਈ ਕਮੇਟੀ ਕੀ ਤਰਫ਼ ਸੇ ਵਿਕਟੋਰੀਏ ਆਏ ਹੂਏ ਨਵੇਂ 38 ਆਦਮੀਆਂ ਦੇ ਮੁਕੱਦਮੇ ਕੀ ਬਾਬਤ ਮੁਕੱਰਰ ਕੀਤੇ ਸੀ। ਉਨ ਸੇ ਆਮਦਨ ਔਰ ਖਰਚ ਕਾ ਹਿਸਾਬ ਲੇ ਕਰ ਦੀਵਾਨ ਕੀ ਕਿਤਾਬੋਂ ਮੇਂ ਦਰਜ ਕੀਤਾ ਜਾਵੇ। ਮੁਕੱਰਰ ਕੀਤੇ ਹੂਏ ਭਾਈਉਂ ਕੇ ਨਾਮ ਦਰਜ ਕੀਤੇ ਜਾਂਦੇ ਹੈ :

1. ਉਤਮ ਸਿੰਘ ਹਾਂਸ 2. ਰਤਨ ਸਿੰਘ ਰਾਇਪੁਰ ਡੱਬੇ 3. ਪਰਤਾਪ ਸਿੰਘ ਸ਼ੰਕਰ 4. ਕਰਤਾਰ ਸਿੰਘ ਚੰਦ।"[39]

ਜਿਸ ਇਤਿਹਾਸਕਾਰ ਹਿਊ ਜਾਹਨਸਟਨ ਦੇ ਹਵਾਲੇ ਪੂਨੀ ਸਭ ਤੋਂ ਵੱਧ ਵਰਤਦਾ ਹੈ ਉਹ ਕਿਤੇ ਵੀ ਹਿੰਦੁਸਤਾਨੀ ਇਮੀਗਰੈਂਟ ਨਹੀਂ ਵਰਤਦਾ। ਇਨ੍ਹਾਂ ਲਈ 'ਸਿੱਖ' ਸ਼ਬਦ ਵਰਤਦਾ ਹੈ।

"24 ਨਵੰਬਰ ਨੂੰ 'ਪਨਾਮਾ' ਜਹਾਜ਼ ਦੇ 36 ਸਿੱਖਾਂ ਨੂੰ ਇੱਕ ਕਾਰ ਵਿਚ ਤੁੰਨ ਲਿਆ ਗਿਆ। ਕਚਹਿਰੀ ਦੇ ਬਾਹਰ 200 ਦੇ ਕਰੀਬ ਸਿੱਖ ਖੜੋਤੇ ਹੋਏ ਸਨ।"[40]

ਪੂਨੀ ਸਾਹਿਬ ਅੱਗੇ ਲਿਖਦੇ ਹਨ :

"ਭਾਈ ਰਤਨ ਸਿੰਘ ਕੈਨੇਡਾ ਦੀ ਹਿੰਦੁਸਤਾਨੀ ਕਮਿਊਨਿਟੀ ਵੱਲੋਂ ਕਾਮਾਗਾਟਾ ਮਾਰੂ ਦੇ ਮੁਸਾਫ਼ਰਾਂ ਦੀ ਸਹਾਇਤਾ ਲਈ ਬਣਾਈ ਪੰਦਰਾਂ ਮੈਂਬਰੀ 'ਸ਼ੋਅਰ ਕਮੇਟੀ' ਦੇ ਮੋਹਰੀ ਮੈਂਬਰ ਸਨ।"[41]

ਪੂਨੀ ਨੇ ਭਾਈ ਰਤਨ ਸਿੰਘ ਦੇ ਜੀਵਨ ਸਬੰਧੀ ਤਿਆਰ ਕੀਤੀ ਪੁਸਤਕ ਦੇ ਪੰਨਾ 117 'ਤੇ ਭਾਈ ਰਤਨ ਸਿੰਘ ਦੀ ਲਿਖਤ A Brief History of the Hindustan Ghadar Party, ਛਾਪੀ ਹੈ, ਜਿਸ ਵਿਚ ਖੁਦ ਭਾਈ ਰਤਨ ਸਿੰਘ ਕਾਮਾਗਾਟਾ ਮਾਰੂ ਸਾਕੇ ਦਾ ਜ਼ਿਕਰ ਕਰਦੇ ਦੱਸਦੇ ਹਨ ਕਿ ਸਾਰੇ ਸੰਘਰਸ਼ ਦੀ ਪਹਿਲ ਕਦਮੀ 'ਖਾਲਸਾ ਦੀਵਾਨ' ਕਮੇਟੀ ਦੇ ਹੀ ਹੱਥ ਸੀ :

"But Provisions ran short on Board the Boat and the Committe appointed by Khalsa Dewan for Conducting the Struggle had to decide to take the ship back to India"[42]

ਕਾਮਾਗਾਟਾ ਮਾਰੂ ਕਾਂਡ ਵਿੱਚ ਸੋਹਣ ਸਿੰਘ ਪੂਨੀ 'ਸਿੱਖ ਪਛਾਣ' 'ਤੇ ਹਿੰਦੁਸਤਾਨੀ ਕਮਿਊਨਿਟੀ ਦਾ ਪਰਦਾ ਪਾ ਦਿੰਦਾ ਹੈ ਤੇ ਸਿੱਖਾਂ ਦੀ ਥਾਂ ਸਾਰੇ ਸੰਘਰਸ਼ ਦਾ ਸਿਹਰਾ ਸੋਸ਼ਲਿਸਟਾਂ ਦੇ ਸਿਰ ਬੰਨ੍ਹ ਦਿੰਦਾ ਹੈ ਜਿਸ ਦਾ ਨਾਇਕ ਹਸਨ ਰਹੀਮ ਹੈ।

"ਇਸ ਤਰ੍ਹਾਂ ਸੋਸ਼ਲਿਸਟਾਂ ਦੀ ਅਗਵਾਈ ਥੱਲੇ ਹਿੰਦੁਸਤਾਨੀਆਂ ਨੇ ਕਾਮਾਗਾਟਾ ਮਾਰੂ ਦਾ ਮਹਾਨ ਸੰਘਰਸ਼ ਲੜਿਆ।"[43]

ਕਾਮਾਗਾਟਾ ਮਾਰੂ ਸੰਘਰਸ਼ ਦਾ ਨਾਇਕ ਉਹ ਹੁਸੈਨ ਰਹੀਮ ਨੂੰ ਬਣਾਉਂਦਾ ਹੈ

ਤੇ ਸਾਰੀ ਅਗਵਾਈ ਦਾ ਸਿਹਰਾ ਉਸ ਦੀ ਨਾਮ ਨਿਹਾਦ 'ਯੂਨਾਈਟਿਡ ਇੰਡੀਆ ਲੀਗ' ਦੇ ਸਿਰ ਬੰਨ੍ਹਦਾ ਹੈ :

"ਦੋਨਾਂ ਜਥੇਬੰਦੀਆਂ ਨੇ 31 ਮਈ 1914 ਨੂੰ ਇੱਕ ਸਾਂਝੀ ਮੀਟਿੰਗ ਬੁਲਾਈ। ਇਹ ਮੀਟਿੰਗ ਵੈਨਕੂਵਰ ਸਿਟੀ ਸੈਂਟਰ ਵਿਚ ਕਿਰਾਏ ਉੱਤੇ ਲਏ ਇੱਕ ਹਾਲ ਵਿਚ ਕੀਤੀ ਗਈ। ਹਿੰਦੁਸਤਾਨੀਆਂ ਦੀ ਇਸ ਮੀਟਿੰਗ ਵਿਚ ਸੋਸ਼ਲਿਸਟ ਆਪਣੀਆਂ ਪਤਨੀਆਂ ਸਮੇਤ ਸ਼ਾਮਿਲ ਹੋਏ। ਸੋਸ਼ਲਿਸਟ ਹੁਸੈਨ ਰਹੀਮ ਦੀ ਪ੍ਰਧਾਨਗੀ ਥੱਲੇ ਹੋਈ ਇਸ ਮੀਟਿੰਗ ਵਿੱਚ ਕਾਮਾਗਾਟਾ ਮਾਰੂ ਦੇ ਮੁਸਾਫ਼ਰਾਂ ਲਈ ਪੰਜ ਹਜ਼ਾਰ ਡਾਲਰ ਨਕਦ ਇਕਠਾ ਹੋਇਆ ਅਤੇ ਛਿਆਹਠ ਹਜ਼ਾਰ ਡਾਲਰ ਦੇਣ ਦੀਆਂ ਲੋਕਾਂ ਸਹੁੰਆਂ ਚੁੱਕੀਆਂ।"[44]

ਇਸ ਮੀਟਿੰਗ ਵਿਚ ਐਨੀ ਰਕਮ ਇਸ ਲਈ ਨਹੀਂ ਸੀ ਇਕੱਠੀ ਹੋ ਗਈ ਕਿ ਇਸ ਮੀਟਿੰਗ ਦੀ ਪ੍ਰਧਾਨਗੀ ਹੁਸੈਨ ਰਹੀਮ ਕਰ ਰਿਹਾ ਸੀ ਜਾਂ ਇਸ ਮੀਟਿੰਗ ਵਿਚ ਗੋਰੇ ਸ਼ਾਮਿਲ ਸਨ। ਹਿਊ ਜਾਹਨਸਟਨ ਮੁਤਾਬਕ ਇਸ ਇਕੱਠ ਵਿਚ ਵੈਨਕੂਵਰ ਗੁਰਦੁਆਰੇ ਦੇ ਗ੍ਰੰਥੀ ਭਾਈ ਬਲਵੰਤ ਸਿੰਘ ਨੇ ਬੜੀ ਭਾਵਪੂਰਤ ਤਕਰੀਰ ਕੀਤੀ ਤੇ ਜਿਸ ਵਿਚ ਉਸ ਨੇ ਉਨ੍ਹਾਂ ਮਹਾਨ ਸਿੱਖ ਯੋਧਿਆਂ ਦਾ ਵਰਨਣ ਕੀਤਾ ਸੀ ਜੋ ਤਿੰਨ ਵਾਰ ਅੰਗਰੇਜ਼ਾਂ ਦੇ ਵਿਰੁੱਧ ਲੜੇ ਸਨ। ਖਾਲਸਾ ਦੀਵਾਨ ਦੇ ਪ੍ਰਧਾਨ ਭਾਈ ਭਾਗ ਸਿੰਘ ਤੇ ਹੋਰ ਸਿੱਖ ਬੁਲਾਰਿਆਂ ਨੇ ਧਾਰਮਿਕ ਜੋਸ਼ ਉਭਾਰਦੀਆਂ ਤਕਰੀਰਾਂ ਕੀਤੀਆਂ ਸਨ। ਜਿਨ੍ਹਾਂ ਕਾਰਨ ਸਿੱਖ ਅੰਦਰੋਂ ਬਾਹਰੋਂ ਹਲੂਣੇ ਗਏ ਸਨ ਤੇ ਉਨ੍ਹਾਂ ਨੇ ਆਪਣੀਆਂ ਕਮਾਈਆਂ ਧਰਮ ਅਰਥ ਕੱਢ ਕੇ ਸਾਹਮਣੇ ਰੱਖ ਦਿੱਤੀਆਂ ਸਨ।

ਹਿਊ ਜਾਹਨਸਟਨ 21 ਜੂਨ ਨੂੰ ਡਾਊਨ ਟਾਊਨ ਹਾਲ ਵਿਚ ਹੋਈ ਇੱਕ ਭਰਵੀਂ ਇਕੱਤਰਤਾ ਦਾ ਵੀ ਜ਼ਿਕਰ ਕਰਦਾ ਹੈ। ਜਿਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸ਼ਬਦ ਪੜ੍ਹਨ ਤੋਂ ਬਾਅਦ ਮੁਸਾਫ਼ਰਾਂ ਦੇ ਗੋਰੇ ਵਕੀਲ ਐਡਵਰਡ ਬਰਡ ਨੇ ਤਕਰੀਰ ਕੀਤੀ ਸੀ।[45] ਪਰ ਸੋਹਣ ਸਿੰਘ ਪੂਨੀ ਇਸ ਮੀਟਿੰਗ ਦੇ ਜ਼ਿਕਰ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸ਼ਬਦ ਪੜ੍ਹਨ ਦਾ ਜ਼ਿਕਰ ਉਡਾ ਦਿੰਦਾ ਹੈ।[46]

ਪੂਨੀ ਆਪਣੀ ਪੁਸਤਕ 'ਕਨੇਡਾ ਦੇ ਗ਼ਦਰੀ ਯੋਧੇ' ਵਿੱਚ ਹੁਸੈਨ ਰਹੀਮ ਨੂੰ ਗ਼ਦਰ ਦਾ ਬਹੁਤ ਵੱਡਾ ਨਾਇਕ ਬਣਾ ਕੇ ਪੇਸ਼ ਕਰਦਾ ਹੈ ਪਰ ਜਦ ਅਗਸਤ 1914 ਵਿਚ ਗ਼ਦਰ ਪਾਰਟੀ ਵੱਲੋਂ ਭਾਰਤ ਚੱਲ ਕੇ ਗ਼ਦਰ ਮਚਾਉਣ ਦਾ ਸੱਦਾ ਦੇ ਕੇ 'ਐਲਾਨ-ਏ-ਜੰਗ' ਵੰਡਿਆਂ ਜਾਂਦਾ ਹੈ ਤਾਂ ਇਹ ਸੋਸ਼ਲਿਸਟ ਆਗੂ ਤੇ 'ਗ਼ਦਰੀ ਯੋਧਾ' ਕਿਧਰੇ ਛਾਂਈ ਮਾਈ ਹੋ ਜਾਂਦਾ ਹੈ। ਦਰਅਸਲ ਹੁਸੈਨ ਰਹੀਮ ਦਾ ਗੁਪਤ ਅਜੰਡਾ ਤਾਂ ਕੋਈ ਹੋਰ ਸੀ, ਜਿਸ ਦਾ ਜ਼ਿਕਰ ਆਪਦੇ ਜਾਣੀ ਤਾਂ ਪੂਨੀ ਮਾਣ ਨਾਲ ਕਰਦਾ ਹੈ ਪਰ ਉਸ ਨਾਲ ਹੁਸੈਨ ਰਹੀਮ ਦਾ ਦੋਗਲਾ ਕਿਰਦਾਰ ਉਘੜ ਕੇ ਸਾਹਮਣੇ ਆ ਜਾਂਦਾ ਹੈ :

"ਹੁਸੈਨ ਰਹੀਮ ਦਾ ਮਕਸਦ ਇੱਥੇ ਰਹਿੰਦੇ ਸਿੱਖਾਂ ਨੂੰ ਸਿਆਸੀ ਤੌਰ 'ਤੇ ਜਾਗ੍ਰਿਤ ਕਰਕੇ ਉਨ੍ਹਾਂ ਨੂੰ ਹਿੰਦੁਸਤਾਨ ਦੀ ਆਜ਼ਾਦੀ ਲਈ ਹਥਿਆਰਬੰਦ ਸੰਘਰਸ਼ ਦੇ ਰਾਹ ਪਾਉਣਾ ਸੀ। ਇਸ ਲਈ ਹੁਸੈਨ ਰਹੀਮ ਨੇ 'ਖ਼ਾਲਸਾ ਦੀਵਾਨ ਸੁਸਾਇਟੀ' ਦੇ ਲੀਡਰਾਂ ਨਾਲ ਬੜੇ ਦੋਸਤਾਨਾ ਸਬੰਧ ਬਣਾਏ ਸਨ।"[47]

ਬਾਬੂ ਤਾਰਕਨਾਥ ਸਮੇਤ ਸਾਰੇ ਹਿੰਦੂ ਰਾਸ਼ਟਰ ਵਾਦੀਆਂ ਦਾ ਹੀ ਇਹੋ ਗੁਪਤ ਅਜੰਡਾ ਸੀ ਕਿ ਆਪ ਪਿਛੇ ਰਹਿ ਕੇ ਸਿੱਖਾਂ ਨੂੰ ਬਲੀ ਦੇ ਬੱਕਰੇ ਬਣਾਇਆ ਜਾਵੇ। ਜਦ ਅਮਲ 'ਚ ਕੁੱਦਣ ਦਾ ਵਕਤ ਆਇਆ ਤਾਂ ਖੱਬੇ ਪੱਖੀਆਂ ਦੇ ਇਹ 'ਗ਼ਦਰੀ ਯੋਧੇ' ਕਿਧਰੇ ਭਾਲਿਆਂ ਵੀ ਨਹੀਂ ਧਿਆਏ।

ਪੂਨੀ ਦੀ 'ਹਿੰਦੁਸਤਾਨੀ ਕਮਿਊਨਿਟੀ' ਸਬੰਧੀ ਦਿਲਚਸਪ ਤੱਥ :

ਜਦ ਗੁਰੂ ਨਾਨਕ ਜਹਾਜ਼ 1914 ਵਿੱਚ ਵੈਨਕੂਵਰ ਦੇ ਕੰਢੇ ਪਹੁੰਚਿਆ ਸੀ ਤਾਂ ਖਾਲਸਾ ਦੀਵਾਨ ਸੁਸਾਇਟੀ ਦੀ ਪਹਿਲ ਕਦਮੀ 'ਤੇ, ਭਾਈ ਭਾਗ ਸਿੰਘ ਭਿੱਖੀਵਿੰਡ (ਸ੍ਰੀ ਅੰਮ੍ਰਿਤਸਰ), ਭਾਈ ਸਾਹਿਬ ਭਾਈ ਬਲਵੰਤ ਸਿੰਘ ਖੁਰਦਪੁਰ (ਜਲੰਧਰ), ਭਾਈ ਮਿੱਤ ਸਿੰਘ ਪੰਡੋਰੀ (ਲੁਧਿਆਣਾ), ਭਾਈ ਕਰਤਾਰ ਸਿੰਘ ਨਵਾਂ ਚੰਦ (ਮੋਗਾ), ਭਾਈ ਬਤਨ ਸਿੰਘ ਕਾਹਰੀ (ਹੁਸ਼ਿਆਰਪੁਰ), ਭਾਈ ਮੁਨਸ਼ਾ ਸਿੰਘ 'ਦੁਖੀ' (ਜਲੰਧਰ), ਭਾਈ ਰਤਨ ਸਿੰਘ ਰਾਏਪੁਰ ਡੱਬਾ (ਨਵਾਂ ਸ਼ਹਿਰ), ਭਾਈ ਗੁਰਦਿੱਤ ਸਿੰਘ ਬਿਲਗਾ (ਜਲੰਧਰ), ਭਾਈ ਨੱਥਾ ਸਿੰਘ ਲਿੱਤਰਾਂ (ਹੁਸ਼ਿਆਰਪੁਰ), ਪੰਡਤ ਸੋਹਣ ਲਾਲ (ਪਿੰਡ ਔਲਖ ਨੇੜੇ ਨਕੋਦਰ), ਮੁਹੰਮਦ ਅਕਬਰ, ਹੁਸੈਨ ਰਹੀਮ (ਅਸਲ ਨਾਂਅ ਛਗਨ ਖਰਾਜ ਵਰਮਾ, ਕਾਠੀਆਵਾੜ, ਗੁਜਰਾਤ), ਭਾਈ ਪ੍ਰਤਾਪ ਸਿੰਘ ਸ਼ੰਕਰ (ਜਲੰਧਰ), ਭਾਈ ਗੰਗਾ ਸਿੰਘ 'ਤੇ ਅਧਾਰਤ ਪੰਦਰਾਂ ਮੈਂਬਰੀ ਸਾਹਿਲ ਕਮੇਟੀ ਦਾ ਗਠਨ ਕੀਤਾ ਗਿਆ ਸੀ। ਜਦ ਗ਼ਦਰ ਲਹਿਰ ਚੱਲੀ ਤਾਂ ਇਸ ਪੰਦਰਾਂ ਮੈਂਬਰੀ ਕਮੇਟੀ ਵਿਚੋਂ ਭਾਈ ਭਾਗ ਸਿੰਘ ਭਿੱਖੀਵਿੰਡ, ਭਾਈ ਸਾਹਿਬ ਭਾਈ ਬਲਵੰਤ ਸਿੰਘ ਖੁਰਦਪੁਰ ਆਦਿ ਨੇ ਤਾਂ ਸ਼ਹੀਦੀਆਂ ਪਾਈਆਂ ਹਨ, ਬਾਕੀ ਸਿੱਖਾਂ 'ਚੋਂ ਬਹੁਤਿਆਂ ਨੇ ਪੰਜਾਬ ਆ ਕੇ ਜੇਲ੍ਹਾਂ ਕੱਟੀਆਂ ਹਨ ਜਾਂ ਕੈਨੇਡਾ ਵਿਚ ਹੀ ਲਹਿਰ ਲਈ ਕੰਮ ਕੀਤਾ ਹੈ ਪਰ ਇਸ ਕਮੇਟੀ ਦੇ ਗ਼ੈਰ ਸਿੱਖ ਮੈਂਬਰਾਂ ਪੰਡਤ ਸੋਹਣ ਲਾਲ, ਮੁਹੰਮਦ ਅਕਬਰ ਅਤੇ ਹੁਸੈਨ ਰਹੀਮ ਨੇ ਪੰਜਾਬ ਵੱਲ ਮੂੰਹ ਹੀ ਨਹੀਂ ਕੀਤਾ ਸੀ। ਇਥੋਂ ਤੱਕ ਕਿ ਰਹੀਮ ਦੀ ਬਣਾਈ ਹੋਈ ਨਾਮ ਨਿਹਾਦ ਜਥੇਬੰਦੀ ਯੂਨਾਈਟਿਡ ਇੰਡੀਆ ਲੀਗ ਦਾ ਸਕੱਤਰ ਰਾਜਾ ਸਿੰਘ ਬਾੜੀਆਂ ਕਲਾਂ ਵੀ ਪੰਜਾਬ ਨਹੀਂ ਆਇਆ। 'ਹਿੰਦੁਸਤਾਨੀ ਕਮਿਊਨਿਟੀ' ਨੂੰ ਛੱਡ ਕੇ ਕੈਨੇਡਾ ਦੇ ਤਿੰਨ ਸੌ ਤੋਂ ਵੱਧ ਸਿੱਖਾਂ ਨੇ ਗ਼ਦਰ ਲਹਿਰ ਵਿੱਚ ਸਿੱਧਾ ਭਾਗ ਲਿਆ ਸੀ, ਜਿਨ੍ਹਾਂ ਵਿੱਚ ਭਾਈ ਉਤਮ ਸਿੰਘ ਹਾਂਸ, ਭਾਈ ਈਸ਼ਰ ਸਿੰਘ ਢੁੱਡੀਕੇ, ਭਾਈ ਜਵੰਦ ਸਿੰਘ ਨੰਗਲ ਕਲਾਂ, ਭਾਈ ਜਗਤ ਸਿੰਘ ਸੁਰ ਸਿੰਘ, ਭਾਈ ਬੀਰ ਸਿੰਘ ਬਾਹੋਵਾਲ,

ਭਾਈ ਰੰਗਾ ਸਿੰਘ ਖੁਰਦਪੁਰ, ਭਾਈ ਬੂਟਾ ਸਿੰਘ ਅਕਾਲਗੜ੍ਹ, ਭਾਈ ਕਰਮ ਸਿੰਘ ਦੌਲਤਪੁਰ ਆਦਿ ਨੇ ਪੰਜਾਬ ਆ ਕੇ ਸ਼ਹੀਦੀਆਂ ਪਾਈਆਂ ਸਨ। ਭਾਈ ਭਾਗ ਸਿੰਘ ਭਿੱਖੀਵਿੰਡ, ਭਾਈ ਬਤਨ ਸਿੰਘ ਕੁੰਭੜਵਾਲ (ਧੂਰੀ-ਸੰਗਰੂਰ), ਭਾਈ ਮੇਵਾ ਸਿੰਘ ਲੋਪੋਕੇ ਤੇ ਭਾਈ ਰਾਮ ਸਿੰਘ ਧੁਲੇਤਾ ਨੇ ਕੈਨੇਡਾ, ਅਮਰੀਕਾ ਵਿੱਚ ਸ਼ਹੀਦੀਆਂ ਪਾਈਆਂ ਸਨ। ਜਦਕਿ ਬਾਬੂ ਹਰਨਾਮ ਸਿੰਘ ਸਾਹਰੀ ਨੇ ਬਰਮਾ ਵਿੱਚ ਸ਼ਹੀਦੀ ਪਾਈ ਸੀ।

ਇਨ੍ਹਾਂ ਸ਼ਹੀਦਾਂ ਤੋਂ ਇਲਾਵਾ ਭਾਈ ਕਰਤਾਰ ਸਿੰਘ ਨਵਾਂ ਚੰਦ, ਭਾਈ ਹਰੀ ਸਿੰਘ ਚੋਟੀਆਂ, ਭਾਈ ਹਰਦਿੱਤ ਸਿੰਘ ਲੰਮੇ ਜੱਟਪੁਰਾ (ਲੁਧਿਆਣਾ), ਭਾਈ ਕਪੂਰ ਸਿੰਘ ਮੋਹੀ (ਲੁਧਿਆਣਾ), ਭਾਈ ਨੰਦ ਸਿੰਘ ਕੈਲਾ (ਲੁਧਿਆਣਾ), ਭਾਈ ਪਾਖਰ ਸਿੰਘ ਢੁੱਡੀਕੇ (ਮੋਗਾ), ਭਾਈ ਬਤਨ ਸਿੰਘ ਕਾਹਰੀ (ਹੁਸ਼ਿਆਰਪੁਰ), ਭਾਈ ਸ਼ੇਰ ਸਿੰਘ ਵੇਈਂ ਪੂੰਈ (ਸ੍ਰੀ ਅੰਮ੍ਰਿਤਸਰ), ਭਾਈ ਪਿਆਰਾ ਸਿੰਘ ਲੰਗੇਰੀ (ਹੁਸ਼ਿਆਰਪੁਰ), ਭਾਈ ਚੈਂਚਲ ਸਿੰਘ ਜੰਡਿਆਲਾ, ਭਾਈ ਬਚਿੰਤ ਸਿੰਘ ਰੁੜਕਾ (ਜਲੰਧਰ), ਭਾਈ ਭਾਗ ਸਿੰਘ ਕੈਨੇਡੀਅਨ (ਉਪਲ ਭੂਪਾ, ਜਲੰਧਰ), ਭਾਈ ਮੁਨਸ਼ਾ ਸਿੰਘ ਦੁਖੀ ਆਦਿ ਨੇ ਪੰਜਾਬ ਜਾ ਕੇ ਜੇਲ੍ਹਾਂ ਕੱਟੀਆਂ। ਇਨ੍ਹਾਂ ਵਿੱਚ ਬਹੁਤੇ ਗ਼ਦਰੀਆਂ ਨੇ ਉਮਰ ਕੈਦਾਂ ਭੋਗੀਆਂ ਹਨ। ਇਨ੍ਹਾਂ ਦੇ ਨਾਲ ਹੀ ਹੋਰ ਬਹੁਤ ਸਾਰੇ ਸਿੱਖ ਗ਼ਦਰੀ ਹਨ, ਜਿਹੜੇ ਪੰਜਾਬ ਆ ਕੇ ਜੂਹਬੰਦ ਰਹੇ ਸਨ।

ਇਤਿਹਾਸਕ ਤੱਥ ਤਾਂ ਇਹੋ ਹਨ ਕਿ ਖੱਬੇ ਪੱਖੀਆਂ ਦੀ 'ਹਿੰਦੁਸਤਾਨੀ ਕਮਿਊਨਿਟੀ' ਵਿਚੋਂ ਕਿਸੇ ਵੀ ਗ਼ੈਰ ਸਿੱਖ ਨੇ ਗ਼ਦਰ ਲਹਿਰ ਵਿੱਚ ਭਾਗ ਨਹੀਂ ਲਿਆ ਪਰ ਫਿਰ ਵੀ ਕੈਨੇਡਾ ਦੇ ਖੱਬੇ ਪੱਖੀ ਲੇਖਕ ਇਸ ਗੱਲ 'ਤੇ ਬਜ਼ਿਦ ਹਨ ਕਿ ਸਿੱਖਾਂ ਦਾ ਕਿਤੇ ਨਾਂਅ ਵੀ ਨਹੀਂ ਰੜਕਣਾ ਚਾਹੀਦਾ, ਇਸ ਦੀ ਥਾਂ 'ਹਿੰਦੁਸਤਾਨੀ', ਭਾਰਤੀ, ਪੰਜਾਬੀ ਆਦਿ ਵਰਤਣਾ ਚਾਹੀਦਾ ਹੈ। ਦਿਲਚਸਪ ਗੱਲ ਇਹ ਵੀ ਹੈ ਕਿ ਹਿੰਦੂਤਵੀ ਤਾਕਤਾਂ ਅੱਜ ਇਹ ਦਾਅਵਾ ਵੀ ਕਰਦੀਆਂ ਹਨ ਕਿ ਹਿੰਦੁਸਤਾਨ ਵਿਚ ਰਹਿਣ ਵਾਲਾ ਹਰ ਨਾਗਰਿਕ ਹਿੰਦੂ ਹੈ (ਨਾਂਅ ਮੁਤਾਬਕ ਉਹਨਾਂ ਦਾ ਇਹ ਦਾਅਵਾ ਵਾਜਬ ਵੀ ਹੈ) ਤੇ ਖੱਬੇ ਪੱਖੀ ਕਾਮਰੇਡਾਂ ਦੀ ਮਨ ਪਸੰਦ ਟਰਮ ਵੀ 'ਹਿੰਦੁਸਤਾਨੀ' ਹੈ। ਸੋ ਹਿੰਦੂਤਵੀ ਤਾਕਤਾਂ ਅਤੇ ਕਾਮਰੇਡਾਂ ਦਾ ਵਿਚਾਰਧਾਰਕ ਨਜ਼ਰੀਆ ਸਾਂਝਾ ਹੈ।

## ਨਵ ਬਸਤੀਵਾਦੀ ਬਿਰਤਾਂਤ :

ਗੱਲ ਇੱਥੇ ਹੀ ਨਹੀਂ ਖੜ੍ਹ ਜਾਂਦੀ, ਭਾਰਤੀ ਸਟੇਟ ਨੇ ਸਿੱਖਾਂ ਦੀ ਨਿਆਰੀ ਹਸਤੀ ਅਤੇ ਵੱਖਰੀ ਪਛਾਣ ਨੂੰ ਢਾਹ ਲਾਉਣ ਲਈ ਸੂਖਮ ਪੱਧਰ ਤੱਕ ਜਾ ਕੇ ਆਪਣਾ ਤੰਦੂਆ ਜਾਲ ਵਿਛਾਇਆ ਹੋਇਆ ਹੈ। ਕਾਮਾਗਾਟਾ ਮਾਰੂ ਬਾਰੇ

ਪਹਿਲਾਂ ਪੁਸਤਕਾਂ ਆ ਵੀ ਚੁੱਕੀਆਂ ਹਨ ਤੇ ਸੌ ਸਾਲਾਂ ਬਰਸੀ 'ਤੇ ਹੋਰ ਵੀ ਆਉਣੀਆਂ ਹਨ ਪਰ ਖੱਬੇ ਪੱਖੀ ਲੇਖਕਾਂ ਵੱਲੋਂ ਲਿਖੀਆਂ ਗਈਆਂ ਲਿਖਤਾਂ ਦਾ ਉਹੀ ਪੁਰਾਣਾ ਬ੍ਰਿਤਾਂਤ ਹੀ ਹੋਵੇਗਾ। ਖੱਬੇ ਪੱਖੀਆਂ ਵੱਲੋਂ ਅਜੋਕੇ ਦੌਰ ਵਿੱਚ ਲਿਖੀਆਂ ਜਾ ਰਹੀਆਂ ਲਿਖਤਾਂ ਨੂੰ ਬਹੁਤ ਸਾਰੇ ਸਿੱਖ ਬੁੱਧੀਜੀਵੀਆਂ ਨੇ ਨਵ ਬਸਤੀਵਾਦੀ ਬ੍ਰਿਤਾਂਤ ਕਿਹਾ ਹੈ ਤੇ ਕਈਆਂ ਨੇ ਇਸ ਨੂੰ ਰਾਸ਼ਟਰਵਾਦੀ ਪ੍ਰਵਚਨ ਦਾ ਨਾਂਅ ਦਿੱਤਾ ਹੈ। ਕਿਉਂਕਿ ਪੰਜਾਬ ਅਤੇ ਭਾਰਤੀ ਸਟੇਟ ਦਾ ਜੋ ਸਬੰਧ ਹੈ, ਉਹ ਬਸਤੀਵਾਦੀ ਹੈ। ਭਾਰਤੀ ਸਟੇਟ ਪੰਜਾਬ ਨੂੰ ਇੱਕ ਵੱਖਰੀ ਸੱਭਿਆਚਾਰਕ ਇਕਾਈ ਤਸਲੀਮ ਕਰਨ ਦੀ ਵਜਾਏ ਇਸ ਨੂੰ ਸਿਰਫ਼ ਹੋਰ ਸੂਬਿਆਂ ਵਾਂਗ ਪ੍ਰਬੰਧਕੀ ਖਿੱਤਾਂ ਹੀ ਸਮਝਦੀ ਹੈ। ਭਾਰਤੀ ਸਟੇਟ ਨੇ ਪੰਜਾਬ ਦੇ ਕਾਲਜਾਂ, ਯੂਨੀਵਰਸਿਟੀਆਂ ਲਈ ਜੋ ਸਿਲੇਬਸ ਤਿਆਰ ਕੀਤਾ ਹੋਇਆ ਹੈ, ਪੜ੍ਹਾਈ ਅਤੇ ਖੋਜ ਦੇ ਜੋ ਮਿਆਰ ਮਿਥੇ ਹੋਏ ਹਨ, ਉਹ ਸਭ ਸਿੱਖਾਂ ਦੀ ਨਿਆਰੀ ਹਸਤੀ ਅਤੇ ਵੱਖਰੀ ਪਛਾਣ ਨੂੰ ਢਾਹ ਲਾਉਣ ਵਾਲੇ ਹਨ। ਖਾਸ ਕਰ ਕਾਲਜਾਂ, ਯੂਨੀਵਰਸਿਟੀਆਂ ਦੇ ਪੰਜਾਬੀ ਵਿਭਾਗਾਂ ਦੇ ਪ੍ਰੋਫੈਸਰ ਤੇ ਡਾਕਟਰ ਸਾਹਿਬ ਇਸ ਨਵ ਬਸਤੀਵਾਦੀ ਪ੍ਰਵਚਨ ਦੇ ਪ੍ਰਵਕਤਾ ਬਣੇ ਹੋਏ ਹਨ। ਇਨ੍ਹਾਂ ਸਰਕਾਰੀ ਅਦਾਰਿਆਂ ਤੋਂ ਇਲਾਵਾ ਪੰਜਾਬ ਦੀਆਂ ਲੇਖਕ ਸਭਾਵਾਂ ਅਤੇ ਸਾਹਿਤ ਅਕੈਡਮੀਆਂ, ਜੋ ਖੱਬੇ ਪੱਖੀ ਵਿਚਾਰਧਾਰਾ ਵਾਲੇ ਲੇਖਕਾਂ ਵੱਲੋਂ ਚਲਾਈਆਂ ਜਾਂਦੀਆਂ ਹਨ, ਨਾਲ ਜੁੜੇ ਬਹੁਗਿਣਤੀ ਲੇਖਕ ਨਵ ਬਸਤੀਵਾਦੀ ਬ੍ਰਿਤਾਂਤ ਦੇ ਪ੍ਰਚਾਰਕ ਹਨ। ਇਸ ਤਰ੍ਹਾਂ ਨਾਲ ਸਰਕਾਰੀ ਇਨਾਮਾਂ ਤੋਂ ਇਲਾਵਾ ਕਾਲਜਾਂ ਯੂਨੀਵਰਸਿਟੀਆਂ 'ਚ ਸੌਖਿਆਂ ਹੀ ਨੌਕਰੀਆਂ ਹਥਿਆਈਆਂ ਜਾ ਸਕਦੀਆਂ ਹਨ। ਪੰਜਾਬੀ ਦੇ ਬਹੁਗਿਣਤੀ ਲੇਖਕ ਮੁਲਾਜ਼ਮ ਹੋਣ ਕਰਕੇ ਖੱਬੇ ਪੱਖੀਆਂ ਦੀ ਟ੍ਰੇਡ ਯੂਨੀਅਨ ਪੌਲਿਟਿਕਸ ਨਾਲ ਵੀ ਜੁੜੇ ਹੋਏ ਹਨ, ਇਸ ਕਰਕੇ ਇਨ੍ਹਾਂ ਦੀਆਂ ਲਿਖਤਾਂ ਖੱਬੇ ਪੱਖੀ ਫਰੇਮ ਵਰਕ ਵਿਚ ਵੀ ਵਿਚਰਦੀਆਂ ਹਨ, ਜੋ ਭਾਰਤੀ ਸਟੇਟ ਦੇ ਰਾਸ ਬੈਠਦਾ ਹੈ। ਨਵ ਬਸਤੀਵਾਦੀ ਬ੍ਰਿਤਾਂਤ ਅਤੇ ਰਾਸ਼ਟਰਵਾਦੀ ਪ੍ਰਵਚਨ ਨੇ ਹੁਣ ਸਿੱਖ ਪਛਾਣ ਲਈ ਇੱਕ ਨਵੀਂ ਟਰਮ ਪ੍ਰਚਲਿਤ ਕੀਤੀ ਹੈ, 'ਪੰਜਾਬੀ'। ਯੂਨੀਵਰਸਿਟੀਆਂ ਦੇ ਡਾਕਟਰਾਂ ਦੀਆਂ ਹੁਣ ਅਜਿਹੀਆਂ ਲਿਖਤਾਂ ਆਮ ਦੇਖਣ ਨੂੰ ਮਿਲਦੀਆਂ ਹਨ 'ਗੁਰੂ ਕੇ ਬਾਗ ਦੇ ਮੋਰਚੇ ਵਿਚ ਪੰਜਾਬੀਆਂ ਨੇ ਬਹੁਤ ਤਸ਼ੱਦਦ ਝੱਲਿਆ।' 'ਜੈਤੋ ਦੇ ਮੋਰਚੇ ਵਿਚ ਪੰਜਾਬੀਆਂ ਨੇ ਬਹੁਤ ਕੁਰਬਾਨੀਆਂ ਕੀਤੀਆਂ।' 'ਦਿੱਲੀ ਵਿਚ ਪੰਜਾਬੀਆਂ ਦਾ ਬਹੁਤ ਨੁਕਸਾਨ ਹੋਇਆ' ਆਦਿ! ਆਦਿ!'

## 'ਪੰਜਾਬੀ' ਟਰਮ ਕਿਵੇਂ ਪ੍ਰਚਲਿਤ :

1984 ਤੋਂ ਪਹਿਲਾਂ ਰਾਸ਼ਟਰਵਾਦੀ ਪ੍ਰਵਚਨ ਵਿੱਚ ਸਿੱਖਾਂ ਲਈ 'ਭਾਰਤੀ',

'ਹਿੰਦੁਸਤਾਨੀ' ਜਾਂ 'ਹਿੰਦੀ' ਆਦਿ ਟਰਮਾਂ ਪ੍ਰਚਲਿਤ ਸਨ। ਜਦ ਜੂਨ 1984 ਵਿੱਚ ਭਾਰਤੀ ਸਟੇਟ ਵੱਲੋਂ ਸ੍ਰੀ ਦਰਬਾਰ ਸਾਹਿਬ 'ਤੇ ਟੈਂਕਾਂ ਨਾਲ ਹਮਲਾ ਕੀਤਾ ਗਿਆ ਤੇ ਨਵੰਬਰ 1984 ਵਿੱਚ ਦਿੱਲੀ ਦੀਆਂ ਸੜਕਾਂ ਤੋਂ ਇਲਾਵਾ ਭਾਰਤ ਵਿਚ ਵੱਖ-ਵੱਖ ਥਾਵਾਂ 'ਤੇ ਸਿੱਖਾਂ ਦੇ ਗਲਾਂ ਵਿਚ ਬਲਦੇ ਟਾਇਰ ਪਾ ਕੇ ਉਨ੍ਹਾਂ ਦਾ ਕਤਲੇਆਮ ਕੀਤਾ ਗਿਆ ਤਾਂ ਭਾਰਤੀ ਸਟੇਟ ਤੋਂ, ਆਮ ਸਿੱਖਾਂ ਦੇ ਨਾਲ-ਨਾਲ ਉਸ ਪਤਵੰਤੇ ਵਰਗ (elite class) ਦਾ ਵੀ ਮੋਹ ਭੰਗ ਹੋ ਗਿਆ, ਜਿਸ ਦੀਆਂ ਕਿਸੇ ਨਾ ਕਿਸੇ ਪੱਧਰ 'ਤੇ ਭਾਰਤੀ ਸਟੇਟ ਨਾਲ ਰਾਜਸੀ ਭਾਵਨਾਵਾਂ ਜੁੜੀਆਂ ਹੋਈਆਂ ਸਨ। ਲਗਪਗ ਸਮੂਹ ਸਿੱਖ ਕੌਮ ਨੇ ਹੀ ਭਾਰਤੀ, ਹਿੰਦੁਸਤਾਨੀ, ਆਦਿ ਕਹਾਉਣ ਤੋਂ ਨੱਕ ਵੱਟਣਾ ਸ਼ੁਰੂ ਕਰ ਦਿੱਤਾ। ਇਸ ਸੰਕਟ ਮਈ ਸਥਿਤੀ 'ਚ ਜਦ ਸਿੱਖ ਸੁਚੇਤ ਹੋ ਚੁੱਕੇ ਸਨ, ਉਨ੍ਹਾਂ ਲਈ ਵਾਰ ਵਾਰ 'ਭਾਰਤੀ' ਜਾਂ 'ਹਿੰਦੁਸਤਾਨੀ' ਸ਼ਬਦ ਵਰਤਣ ਨਾਲ ਉਨ੍ਹਾਂ ਦੀ ਨਰਾਜ਼ਗੀ ਹੋਰ ਵਧ ਸਕਦੀ ਸੀ। ਸੋ ਭਾਰਤੀ ਸਟੇਟ ਵੱਲੋਂ ਸਿੱਖ ਪਛਾਣ ਨੂੰ ਖੋਰਾ ਲਾਉਣ ਲਈ 'ਪੰਜਾਬੀ' ਟਰਮ ਸਾਹਮਣੇ ਲਿਆਂਦੀ ਗਈ, ਜਿਸ ਨੂੰ ਪ੍ਰਚਲਿਤ ਕਰਨ ਲਈ ਯੂਨੀਵਰਸਿਟੀਆਂ, ਕਾਲਜਾਂ 'ਚ ਪੰਜਾਬੀ ਵਿਭਾਗਾਂ ਦੇ ਪ੍ਰੋਫੈਸਰ ਅਤੇ ਖੱਬੇ ਪੱਖੀ ਪੋਲਿਟਿਕਸ ਨਾਲ ਜੁੜੇ ਲੇਖਕਾਂ ਦੇ ਲਾਣੇ ਨੂੰ ਪ੍ਰਮੋਟ ਕੀਤਾ ਗਿਆ।

ਸੋ ਸਾਰੀ ਪੜਚੋਲ 'ਚੋ ਇਹੋ ਸਿੱਟਾ ਨਿਕਲਦਾ ਹੈ ਕਿ ਭਾਰਤੀ ਸਟੇਟ ਵੱਲੋਂ ਸਿੱਖਾਂ ਨੂੰ ਇੱਕਲਾ ਸਰੀਰਿਕ ਤੌਰ 'ਤੇ ਹੀ ਨਹੀਂ ਖਤਮ ਕੀਤਾ ਗਿਆ, ਉਨ੍ਹਾਂ ਦੇ ਇਤਿਹਾਸ, ਵਿਰਸੇ, ਨਿਆਰੀ ਹਸਤੀ ਅਤੇ ਵੱਖਰੀ ਪਛਾਣ ਨੂੰ ਖਤਮ ਕਰਨ ਲਈ ਸੂਖਮ ਤੋਂ ਸੂਖਮ ਯਤਨ ਕੀਤੇ ਜਾ ਰਹੇ ਹਨ, ਇਸ ਅਨਾਚਾਰ ਵਿਚ ਪੰਜਾਬ ਦੇ ਖੱਬੇ ਪੱਖੀ ਕਾਮਰੇਡ ਲਗਾਤਾਰ ਆਪਣੀ ਬਦਕਾਰ ਭੂਮਿਕਾ ਨਿਭਾਉਂਦੇ ਆ ਰਹੇ ਹਨ। ਗਿਆਨੀ ਹੀਰਾ ਸਿੰਘ 'ਦਰਦ' ਨੇ ਠੀਕ ਹੀ ਲਿਖਿਆ ਹੈ :

"ਜਦੋਂ ਕੋਈ ਕੌਮ ਕਿਸੇ ਬਲਵਾਨ ਕੌਮ ਦੀ ਗੁਲਾਮ ਬਣ ਜਾਂਦੀ ਹੈ ਤਾਂ ਉਹ ਹਾਕਮ ਕੌਮ ਗੁਲਾਮ ਕੌਮ ਦੇ ਇਤਿਹਾਸ ਵਿਚ ਜਾਣ ਬੁੱਝ ਕੇ ਮਿਲਾਵਟ ਕਰਦੀ ਹੈ। ਉਸ ਦੀਆਂ ਕਮਜ਼ੋਰੀਆਂ ਤੇ ਔਗੁਣਾਂ ਨੂੰ ਵਧਾਅ ਚੜਾਅ ਕੇ ਪੇਸ਼ ਕਰਦੀ ਹੈ ਤੇ ਜਿੱਤਾਂ ਉੱਤੇ ਪੜਦੇ ਪਾਏ ਜਾਂਦੇ ਹਨ, ਤਾਂ ਜੋ ਗੁਲਾਮ ਕੌਮ ਢਹਿੰਦੀਆਂ ਕਲਾਂ ਵਿੱਚ ਰਹਿ ਕੇ ਸਦਾ ਗੁਲਾਮ ਬਣੀ ਰਹੇ।"[48]

ਇਤਿਹਾਸ ਦਾ ਮਸਲਾ ਕਿਸੇ ਕੌਮ ਲਈ ਮਾਮੂਲੀ ਮਸਲਾ ਨਹੀਂ ਹੁੰਦਾ, ਇਹ ਉਸ ਦੀ ਜ਼ਿੰਦ-ਜਾਨ ਹੁੰਦਾ ਹੈ। ਇਤਿਹਾਸ ਹੀ ਕੌਮਾਂ ਲਈ ਸਵੈ-ਮਾਣ ਦਾ ਸਾਧਨ ਬਣਦਾ ਹੈ ਤੇ ਇਤਿਹਾਸ ਹੀ ਕੌਮਾਂ ਲਈ ਪ੍ਰੇਰਨਾ ਸਰੋਤ ਹੁੰਦਾ ਹੈ।

ਬਾਬਾ ਪ੍ਰੇਮ ਸਿੰਘ ਹੋਤੀ ਅਨੁਸਾਰ :

"ਕੌਣ ਨਹੀਂ ਜਾਣਦਾ ਕਿ ਇਤਿਹਾਸ ਕੌਮੀ ਸਰੀਰ ਵਿਚ ਰੂਹ ਦੇ ਸਮਾਨ

ਹੁੰਦਾ ਹੈ। ਜੇ ਸਰੀਰ ਤੋਂ ਰੂਹ ਵੱਖ ਕਰ ਲਈਏ ਤਾਂ ਸਰੀਰ ਨੂੰ ਮੁਰਦਾ ਕਹੀਦਾ ਹੈ। ਰੂਹ ਤੋਂ ਬਿਨਾਂ ਜਿਵੇਂ ਤਨ ਕੁੱਝ ਨਹੀਂ ਸਵਾਰ ਸਕਦਾ ਤਿਵੇਂ ਆਪਣੇ ਕੌਮੀ ਇਤਿਹਾਸ ਦੀ ਸੰਭਾਲ ਤੋਂ ਬਿਨਾਂ ਕੌਮਾਂ ਆਪਣੀ ਮੌਤ ਆਪ ਮਰ ਜਾਂਦੀਆਂ ਹਨ ਅਤੇ ਆਪਣੇ ਨਿਸ਼ਾਨ ਨੂੰ ਸਦਾ ਲਈ ਮਿਟਾ ਦਿੰਦੀਆਂ ਹਨ। ਇਸ ਲਈ ਜੀਵਤ ਕੌਮਾਂ ਆਪਣੇ ਇਤਿਹਾਸ ਦੀ ਨਿੱਕੀ ਤੋਂ ਨਿੱਕੀ ਘਟਨਾਂ ਨੂੰ ਬਹੁਮੁੱਲਾ ਜਾਣ ਕੇ ਉਸ ਨੂੰ ਸੁਰੱਖਿਅਤ ਰੱਖਣ ਲਈ ਦਿਨ ਰਾਤ ਯਤਨ ਕਰਦੀਆਂ ਹਨ।"[49]

ਗਿਆਨੀ ਦਰਦ ਵੀ ਇਸੇ ਗੱਲ ਦੀ ਪੁਸ਼ਟੀ ਕਰਦੇ ਹਨ :

"ਇਹ ਇਕ ਮੰਨੀ ਪ੍ਰਮੰਨੀ ਸੱਚਾਈ ਹੈ ਕਿ ਕੌਮ ਦਾ ਸਹੀ ਵਿਗਿਆਨਕ ਇਤਿਹਾਸ ਉਹਨਾਂ ਲਈ ਚਾਨਣ ਮੁਨਾਰਾ ਹੁੰਦਾ ਹੈ, ਜਿਸ ਦੀ ਰੌਸ਼ਨੀ ਵਿੱਚ ਉਹ ਖ਼ਤਰਿਆਂ ਦਾ ਟਾਕਰਾ ਕਰਕੇ ਜਾਂ ਉਹਨਾਂ ਤੋਂ ਬਚ ਕੇ ਅੱਗੇ ਵਧਦੀਆਂ ਤੇ ਉਨਤੀ ਕਰਦੀਆਂ ਹਨ, ਪਰ ਜਿਨ੍ਹਾਂ ਕੌਮਾਂ ਦੇ ਇਤਿਹਾਸ ਅਲੋਪ ਹੋ ਜਾਂਦੇ ਹਨ ਜਾਂ ਉਹਨਾਂ ਵਿੱਚ ਮਿਲਾਵਟ ਕਰਕੇ ਵਿਗਾੜ ਦਿੱਤੇ ਜਾਂਦੇ ਜਾਂ ਉੱਗੜ-ਦੁੱਗੜ ਜਾਂ ਨਿਰੀ ਸ਼ਰਧਾ ਨਾਲ ਲਿਖੇ ਜਾਂਦੇ ਹਨ, ਉਹ ਕੌਮਾਂ ਅਵਨਤੀ ਦੀਆਂ ਖੱਡਾਂ ਵਿੱਚ ਧੱਕੇ ਖਾਂਦੀਆਂ ਰਹਿੰਦੀਆਂ ਹਨ। ਸਹੀ ਵਿਗਿਆਨਕ ਇਤਿਹਾਸ ਦੋ ਗੱਲਾਂ ਨੂੰ ਸਪੱਸਟ ਕਰ ਕੇ ਸਾਹਮਣੇ ਰੱਖ ਦੇਂਦਾ ਹੈ। ਇੱਕ ਇਹ ਸੀ ਕਿ ਕਿਸੇ ਕੌਮ ਨੇ ਜਿਹਨਾਂ ਗੁਣਾਂ ਕਰਕੇ, ਵਿਰੋਧੀ ਸ਼ਕਤੀਆਂ ਦਾ ਟਾਕਰਾ ਕਰਕੇ ਜਿੱਤਾਂ ਪ੍ਰਾਪਤ ਕੀਤੀਆਂ ਹੋਣ, ਉਹ ਗੁਣ ਹਰ ਵੇਲੇ ਅੱਖਾਂ ਦੇ ਸਾਹਮਣੇ ਪੇਸ਼ ਕਰ ਦੇਂਦਾ ਹੈ ਅਤੇ ਕੌਮ ਲਈ ਇਹ ਇੱਕ ਬਹੁ-ਮੁੱਲਾ ਵਿਰਸਾ ਹੁੰਦੇ ਹਨ, ਜਿੰਨ੍ਹਾਂ ਤੋਂ ਹਰ ਵੇਲੇ ਕੌਮ ਨੂੰ ਅੱਗੇ ਵਧਣ ਤੇ ਜਿੱਤਾਂ ਪ੍ਰਾਪਤ ਕਰਨ ਲਈ ਅਗਵਾਈ ਮਿਲਦੀ ਰਹਿੰਦੀ ਹੈ। ਦੂਜੇ ਜਿੰਨ੍ਹਾਂ ਗਲਤੀਆਂ ਜਾਂ ਕਮਜ਼ੋਰੀਆਂ ਕਰਕੇ ਹਾਰਾਂ ਹੋਈਆਂ ਹੋਣ, ਉਹ ਵੀ ਸਾਹਮਣੇ ਰਹਿੰਦੀਆਂ ਹਨ ਤੇ ਉਹਨਾਂ ਤੋਂ ਕਮਜ਼ੋਰੀਆਂ ਤੇ ਘਾਟਿਆਂ ਨੂੰ ਦੂਰ ਕਰਕੇ ਅੱਗੇ ਵਧਣ ਦੀ ਸਿੱਖਿਆ ਮਿਲਦੀ ਰਹਿੰਦੀ ਹੈ।"[50]

ਇਸੇ ਕਰਕੇ ਇਤਿਹਾਸਕਾਰ ਦੀ ਜ਼ੁੰਮੇਵਾਰੀ ਬਹੁਤ ਵੱਡੀ ਹੁੰਦੀ ਹੈ। ਬਾਬਾ ਪ੍ਰੇਮ ਸਿੰਘ ਹੋਤੀ ਅਨੁਸਾਰ :

"ਇਤਿਹਾਸਕਾਰ ਦੀ ਜ਼ਿੰਦਗੀ ਕੌਮਾਂ ਲਈ ਅਤਿ ਲਾਭਦਾਇਕ ਮੰਨੀ ਜਾਂਦੀ ਹੈ, ਪਰ ਸੰਸਾਰ ਵਿਚ ਕਿਸੇ ਇਤਿਹਾਸਕਾਰ ਲਈ ਇਸ ਤੋਂ ਵੱਧ ਪਾਪ ਭੀ ਹੋਰ ਕੋਈ ਨਹੀਂ ਹੋ ਸਕਦਾ ਕਿ ਕਿਸੇ ਕੌਮ ਦੇ ਇਤਿਹਾਸ ਨੂੰ ਲਿਖਦਿਆਂ ਹੋਇਆਂ ਆਪਣੇ ਪੱਖਪਾਤ ਜਾਂ ਈਰਖਾ ਦੇ ਕਾਰਨ ਕੌਮ ਦੇ ਉੱਚ ਆਚਰਨ ਤੇ ਸ੍ਰੇਸ਼ਟ ਗੁਣਾਂ ਨੂੰ ਕਿਸੇ ਐਸੀ ਪੱਧਰਾਈ ਪਰ ਖਿੱਚ ਲਿਆਏ ਜਿਸ ਕਰਕੇ ਉਹ ਕੌਮ ਸਾਰੇ ਸੰਸਾਰ ਦੀਆਂ ਅੱਖਾਂ ਵਿੱਚ ਸਦਾ ਲਈ ਗਿਰ ਜਾਏ। ਉਹ ਕੌਮ ਵੱਡੀ ਸੁਭਾਗ ਹੈ ਜਿਸ ਦਾ ਜੀਵਨ-ਇਤਿਹਾਸ ਨਿਰਪੱਖ ਤੇ ਨਯਾਸ਼ੀਲ ਇਤਿਹਾਸਕਾਰਾਂ ਦੀ ਕਲਮ ਨੇ ਪੂਰਾ

ਕੀਤਾ ਹੋਵੇ ਤੇ ਸੱਚੀਆਂ ਅਰ ਅਸਲੀ ਘਟਨਾਵਾਂ ਨੂੰ ਕਾਗਜ਼ ਪਰ ਚਿਤਰਿਆ ਹੋਵੇ।"[51]

ਉੱਪਰ ਇਤਿਹਾਸ ਬਾਰੇ ਜਿਹੜੀਆਂ ਗੱਲਾਂ ਸਿੱਖ ਵਿਦਵਾਨ ਆਪਣੀ ਅੰਤਰ-ਦ੍ਰਿਸ਼ਟੀ (Intuition) ਵਿਚੋਂ ਕਰਦੇ ਹਨ ਪੱਛਮ ਦਾ ਵਿਦਵਾਨ ਈ.ਐਚ. ਕਾਰ ਇਹੋ ਗੱਲ ਡੂੰਘੇ ਅਧਿਐਨ ਉਪਰੰਤ ਆਖਦਾ ਹੈ :

"ਇਤਿਹਾਸਕਾਰ ਦੇ ਸਾਹਮਣੇ ਸਭ ਤੋਂ ਪਹਿਲਾ ਕੰਮ ਵਿਸ਼ੇ ਨਾਲ ਸੰਬੰਧਤ ਤੱਥ ਇਕੱਠੇ ਕਰਨਾ ਹੁੰਦਾ ਹੈ। ਕੋਈ ਵੀ ਇਤਿਹਾਸਕਾਰ ਸਾਰੇ ਹਾਸਲ ਤੱਥਾਂ ਦੀ ਬਦਰੇਗ ਵਰਤੋਂ ਨਹੀਂ ਕਰ ਸਕਦਾ। ਉਸ ਨੂੰ ਤੱਥਾਂ ਦੀ ਚੋਣ ਕਰਨੀ ਪੈਂਦੀ ਹੈ। ਇਤਿਹਾਸਕਾਰ ਆਪਣੇ ਹਿਸਾਬ ਨਾਲ ਤੱਥਾਂ ਦੀ ਚੋਣ ਕਰਦਾ ਹੈ, ਆਪਣੇ ਹੀ ਹਿਸਾਬ ਨਾਲ ਉਨ੍ਹਾਂ ਨੂੰ ਪਰੋਸ ਕੇ ਪਾਠਕ ਅੱਗੇ ਪੇਸ਼ ਕਰਦਾ ਹੈ। ਕਿਹੜਾ ਤੱਥ ਚੁਣਨਾ ਤੇ ਕਿਹੜਾ ਛੱਡਣਾ ਹੈ, ਕਿਹੜੇ ਤੱਥ ਨੂੰ ਉਭਾਰਨਾ ਤੇ ਕਿਹੜੇ ਨੂੰ ਮੱਧਮ ਪਾਉਣਾ ਹੈ, ਤੱਥਾਂ ਨੂੰ ਕੀ ਤਰਤੀਬ ਦੇਣੀ ਹੈ ਤੇ ਇਨ੍ਹਾਂ ਦੀ ਵਿਆਖਿਆ ਕਿਵੇਂ ਕਰਨੀ ਹੈ, ਇਹ ਸਾਰਾ ਕੁੱਝ ਇਤਿਹਾਸਕਾਰ ਦੀ ਮਰਜੀ 'ਤੇ ਨਿਰਭਰ ਕਰਦੈ।"[52]

ਸੋ ਇਤਿਹਾਸਕਾਰ ਦੀ ਆਪਣੀ ਰਾਜਸੀ ਵਿਚਾਰਧਾਰਾ ਹੁੰਦੀ ਹੈ। ਉਹ ਉਸ ਵਿਚਾਰਧਾਰਾ ਅਨੁਸਾਰ ਹੀ ਇਤਿਹਾਸ ਨੂੰ ਢਾਲਦਾ ਹੈ।

ਇੱਕ ਹੋਰ ਵਿਦਵਾਨ ਕੀਥ ਜੈਕਿਨਜ ਉਸ ਬ੍ਰਿਤਾਂਤ ਦੀ ਗੱਲ ਕਰਦਾ ਹੈ, ਜਿਸ ਬਾਰੇ ਉੱਪਰ ਜ਼ਿਕਰ ਕਰ ਆਏ ਹਾਂ :

"ਕਿ ਇਤਿਹਾਸ ਬਾਰੇ ਸਾਨੂੰ ਹਮੇਸ਼ਾ ਚੁਕੰਨੇ ਰਹਿਣਾ ਚਾਹੀਦਾ ਹੈ, ਉਹ ਭੂਤ ਕਾਲ ਦੀ ਤਰ੍ਹਾਂ ਨਹੀਂ ਹੈ। ਇਤਿਹਾਸ ਹਮੇਸ਼ਾ ਹੀ ਕਿਸੇ ਲਈ ਹੁੰਦਾ ਹੈ ਇਤਿਹਾਸ ਦਾ ਕੋਈ ਮਨੋਰਥ ਜਾਂ ਮਕਸਦ ਹੁੰਦਾ ਹੈ ਕਿ ਇਤਿਹਾਸ ਹਮੇਸ਼ਾ ਹੀ ਸਤਾ ਲਈ ਹੁੰਦਾ ਹੈ। ਇਤਿਹਾਸ ਕਦੇ ਵੀ ਭੋਲਾ ਭਾਲਾ ਨਹੀਂ ਹੁੰਦਾ ਪ੍ਰੰਤੂ ਸਦਾ ਹੀ ਸਿਧਾਂਤਕ ਹੁੰਦਾ ਹੈ।..........ਜਿਹਨਾਂ ਨੂੰ ਅਸੀਂ ਇਤਿਹਾਸਕ ਤੱਥ ਕਹਿੰਦੇ ਹਾਂ, ਅਸੀਂ ਸਮਝਦੇ ਹਾਂ ਕਿ ਉਹ ਹੋਈਆਂ ਬੀਤੀਆਂ ਚੀਜਾਂ ਬਾਰੇ ਹਨ, ਤੱਥ ਕਦੇ ਵੀ ਆਪਣੇ ਆਪ ਨਹੀਂ ਬੋਲਦੇ।.........ਇਤਿਹਾਸ ਦਾ ਤਰਕ ਖੋਜ ਹੀ ਨਹੀਂ, ਸਗੋਂ ਆਲੰਕਾਰਿਕ, ਸੋਚ, ਦਲੀਲ, ਸਿਧਾਂਤ, ਸੰਕਲਪ, ਨੀਤੀ ਸ਼ਾਸਤਰ ਅਤੇ ਹਵਾਲਿਆਂ ਦੀ ਰਚਨਾ ਹੁੰਦਾ ਹੈ।"[53]

ਇਤਿਹਾਸਕਾਰੀ ਤਾਕਤ ਦਾ ਇੱਕ ਪਿੜ ਹੈ। ਇੱਥੇ ਦੋ ਧਿਰਾਂ ਭਿੜਦੀਆਂ ਹਨ। ਇੱਕ ਹਾਕਮ ਅਤੇ ਇੱਕ ਮਹਿਕੂਮ। ਇਤਿਹਾਸਕ ਬ੍ਰਿਤਾਂਤ ਉਹ ਤਾਕਤ ਹੈ ਜਿਸ ਦੀ ਵਰਤੋਂ ਕਰਦੇ ਤੁਸੀਂ ਉਹ ਇਤਿਹਾਸ ਸਿਰਜਦੇ ਹੋ ਜੋ ਤੁਸੀਂ ਸਿਰਜਣਾ ਚਾਹੁੰਦੇ ਹੋ। ਇਸ ਬ੍ਰਿਤਾਂਤ ਨੂੰ ਕਾਬੂ ਹੇਠ ਕਰਨ ਦਾ ਅਮਲ ਤੁਹਾਨੂੰ ਤਾਕਤਵਰ ਬਣਾਉਂਦਾ ਹੈ। ਇੱਕ ਬ੍ਰਿਤਾਂਤ ਉਹ ਹੈ ਜੋ ਤੁਹਾਡੇ ਦੁਸ਼ਮਣ ਸਿਰਜਦੇ ਹਨ ਤੇ ਜੋ

ਉਹਨਾਂ ਨੂੰ ਤਾਕਤਵਰ ਬਣਾਉਂਦਾ ਹੈ ਤੇ ਤੁਸੀਂ ਉਸ ਨੂੰ ਮੰਨਣ ਤੋਂ ਇਨਕਾਰ ਕਰਦੇ ਹੋ।

## ਗੁਰੂ ਨਾਨਕ ਜਹਾਜ਼ ਅਤੇ ਸਿੱਖ

ਗੁਰੂ ਨਾਨਕ ਜਹਾਜ਼ ਦਾ ਸਾਕਾ, ਸਿੱਖ ਭਾਈਚਾਰੇ ਦੀ ਆਤਮਾ ਨਾਲ ਜੁੜਿਆ ਹੋਇਆ ਹੈ। ਕਿਉਂਕਿ ਸਾਮਰਾਜ ਨੂੰ ਚੁਣੌਤੀ ਦੇਣ ਲਈ ਉੱਦਮ ਅਤੇ ਪਹਿਲਕਦਮੀ ਸਿੱਖਾਂ ਨੇ ਕੀਤੀ, ਜ਼ਬਰ ਸਿੱਖਾਂ ਨੇ ਝੱਲਿਆ ਤੇ ਸਿਰ ਸਿੱਖਾਂ ਨੇ ਦਿੱਤੇ ਹਨ। ਦਲੀਲ ਦੇ ਪੱਧਰ 'ਤੇ ਉਨ੍ਹਾਂ ਨੇ ਪਹਿਲੀ ਵਾਰ ਬਰਾਬਰੀ ਦਾ ਹੱਕ ਲੈਣ ਲਈ ਸੰਘਰਸ਼ ਵਿੱਢਿਆ ਸੀ ਕਿ ਜੇਕਰ ਅੰਗਰੇਜ਼ ਸਾਡੇ ਦੇਸ਼ ਵਿੱਚ ਆ ਸਕਦੇ ਹਨ ਤਾਂ ਅਸੀਂ ਉਸ ਦੀ ਪਰਜਾ ਹੋਣ ਦੇ ਨਾਤੇ ਅੰਗਰੇਜ਼ੀ ਸਾਮਰਾਜ ਵਿੱਚ ਕਿਤੇ ਵੀ ਕਿਉਂ ਨਹੀਂ ਜਾ ਸਕਦੇ ? ਜੇਕਰ ਉਨ੍ਹਾਂ ਨੂੰ ਹਾਂਗਕਾਂਗ ਤਕ ਜਾਣ ਦੀ ਖੁਲ੍ਹ ਹੈ ਤਾਂ ਕੈਨੇਡਾ ਤਕ ਕਿਉਂ ਨਹੀਂ ? ਉਸ ਵਕਤ ਸਾਮਰਾਜ ਨੂੰ ਇਸ ਤਰ੍ਹਾਂ ਦੀ ਚੁਣੌਤੀ ਦੇਣ ਦੀ ਕੋਈ ਭਾਰਤੀ ਜੁਰਅੱਤ ਨਹੀਂ ਕਰ ਸਕਦਾ ਸੀ। ਸਿੱਖ ਵੀ ਇਹ ਇਸ ਕਰਕੇ ਕਰ ਸਕੇ ਸਨ ਕਿਉਂਕਿ ਇੱਕ ਤਾਂ ਗੁਰੂ ਸਾਹਿਬ ਨੇ ਉਹਨਾਂ ਨੂੰ ਸਿਰਮੌਰਤਾ ਬਖ਼ਸ਼ੀ ਸੀ ਤੇ ਦੂਜਾ ਉਹਨਾਂ ਨੇ ਲੰਬੇ ਇਤਿਹਾਸਕ ਅਮਲ ਰਾਹੀਂ ਇਹ ਸਿਰਮੌਰਤਾ ਕਮਾਈ ਸੀ। ਉਹਨਾਂ ਨੇ ਸਦੀਆਂ ਬੱਧੀ ਲਹੂ ਡੋਲ੍ਹਕੇ ਮੁਗਲ ਸਾਮਰਾਜ ਨੂੰ ਤਹਿਸ਼-ਨਹਿਸ਼ ਕਰ ਕੇ ਪੰਜਾਬ ਦੀ ਸਰਜ਼ਮੀਂ 'ਤੇ ਪੂਰੇ ਚਾਲੀ ਸਾਲ ਰਾਜ ਕੀਤਾ ਸੀ।

## ਸਿੱਖਾਂ ਨੂੰ ਇਤਿਹਾਸਕ ਘਾਟਾ

ਭਾਵੇਂ ਕੁਲਹਿਣੀ 'ਜੇ' ਕਿਸੇ ਦੇ ਹੱਥ ਨਹੀਂ ਆਈ ਪਰ ਜੇ ਗੁਰੂ ਨਾਨਕ ਜਹਾਜ਼ ਦਾ ਸਫ਼ਰ ਕਾਮਯਾਬ ਹੋ ਜਾਂਦਾ ਤਾਂ ਅੱਜ ਸਿੱਖਾਂ ਦਾ ਇਤਿਹਾਸ ਹੋਰ ਹੀ ਹੋਣਾ ਸੀ। ਜਿਵੇਂ ਬਾਬਾ ਗੁਰਦਿੱਤ ਸਿੰਘ ਦੀ ਯੋਜਨਾ ਕਲਕੱਤੇ ਅਤੇ ਬੰਬਈ ਤੋਂ ਚਾਰ ਜਹਾਜ਼ ਚਲਾਉਣ ਦੀ ਸੀ, ਉਸੇ ਤਰ੍ਹਾਂ ਹੀ ਹੋਰ ਸਿੱਖ ਕਾਰੋਬਾਰੀਆਂ ਨੇ ਵੀ ਇਸ ਖੇਤਰ ਵਿੱਚ ਆ ਕੇ ਉੱਤਰਨਾ ਸੀ। ਜਿਵੇਂ ਬਾਅਦ ਵਿੱਚ ਸਿੱਖਾਂ ਨੇ ਟਰਾਂਸਪੋਰਟ ਖੇਤਰ ਵਿੱਚ ਧਾਂਕ ਜਮਾਈ ਹੈ, ਉਹ ਉਸੇ ਤਰ੍ਹਾਂ ਸਿਪਿੰਗ ਖੇਤਰ ਵਿੱਚ ਵੀ ਧਾਂਕ ਜਮਾ ਸਕਦੇ ਸਨ। ਜਿਵੇਂ ਅੱਜ ਸਿਪਿੰਗ ਖੇਤਰ ਵਿੱਚ ਗਰੀਸ ਵਾਲਿਆਂ ਦੀ ਚੜ੍ਹਤ ਹੈ, ਉਸੇ ਤਰ੍ਹਾਂ ਸਿੱਖਾਂ ਦਾ ਵੀ ਬੋਲ ਬਾਲਾ ਹੋ ਸਕਦਾ ਸੀ। ਉਹ ਹਵਾਈ ਖੇਤਰ 'ਚ ਵੀ ਅੱਗੇ ਵਧ ਸਕਦੇ ਹਨ। ਜੇ ਉਹਨਾਂ ਦੇ ਆਪਣੇ ਹਵਾਈ ਜਹਾਜ ਹੁੰਦੇ ਤਾਂ ਉਹਨਾਂ ਨੂੰ ਅੱਜ ਵਾਂਗ ਆਪਣੇ ਕੱਕਾਰ ਉਤਾਰਕੇ ਸਫ਼ਰ ਨਾ ਕਰਨਾ ਪੈਂਦਾ। ਉੱਦਮੀ ਤੇ ਕਰਮਸ਼ੀਲ ਹੋਣ ਕਰਕੇ ਉਹ ਸਿੰਧੀਆਂ, ਪਾਰਸੀਆਂ ਵਾਂਗ ਵੱਡੇ ਵਪਾਰੀ ਵੀ ਬਣ ਸਕਦੇ ਸਨ। ਵੀਹਵੀਂ ਸਦੀ ਦੇ ਸ਼ੁਰੂ ਵਿੱਚ ਜਿਵੇਂ ਪ੍ਰੋ. ਤੇਜਾ ਸਿੰਘ, ਭਾਈ ਲਾਲ

ਸਿੰਘ, ਭਾਈ ਨੰਦ ਸਿੰਘ ਸੀਹਰਾ, ਭਾਈ ਕਰਤਾਰ ਸਿੰਘ ਸਰਾਭਾ, ਸ. ਦਲੀਪ ਸਿੰਘ ਸੌਂਦ, ਸ. ਪ੍ਰਤਾਪ ਸਿੰਘ ਕੈਰੋਂ, ਸ. ਗੋਪਾਲ ਸਿੰਘ ਖਾਲਸਾ ਆਦਿ ਟਾਵੇਂ ਟਾਵੇਂ ਸਿੱਖ ਵਿਦਿਆਰਥੀਆਂ ਨੇ ਅਮਰੀਕਾ ਦੀਆਂ ਵੱਡੀਆਂ ਯੂਨੀਵਰਸਿਟੀਆਂ ਵਿੱਚ ਵਿਦਿਆ ਪ੍ਰਾਪਤ ਕੀਤੀ ਸੀ, ਜੇਕਰ ਜਹਾਜ਼ ਦਾ ਯਤਨ ਕਾਮਯਾਬ ਹੋ ਜਾਂਦਾ ਤਾਂ ਹਜ਼ਾਰਾਂ ਹੀ ਸਿੱਖ ਵਿਦਿਆਰਥੀਆਂ ਨੇ ਇਹਨਾਂ ਮੁਲਕਾਂ ਵਿੱਚ ਉੱਚ ਵਿੱਦਿਆ ਪ੍ਰਾਪਤ ਕਰ ਲੈਣੀ ਸੀ। ਇਸ ਤਰ੍ਹਾਂ ਸਿੱਖਾਂ ਦੀ ਆਰਥਕ ਹਾਲਤ ਯਹੂਦੀਆਂ ਵਾਂਗ ਮਜ਼ਬੂਤ ਬਣ ਜਾਂਦੀ ਤਾਂ ਉਹ ਵੀ ਉਹਨਾਂ ਵਾਂਗ ਦੁਨੀਆਂ ਨੂੰ ਆਈਨ ਸਟਾਈਨ ਵਰਗੇ ਵਿਗਿਆਨੀ ਅਤੇ ਕਾਰਲ ਮਾਰਕਸ ਵਰਗੇ ਫਿਲਾਸਫਰ ਦੇ ਕੇ ਬੌਧਿਕ ਖੇਤਰ ਵਿੱਚ ਵੀ ਧਾਂਕ ਜਮਾ ਸਕਦੇ ਹਨ। ਜਿਵੇਂ ਯਹੂਦੀਆਂ ਨੇ ਆਪਣੀ ਆਰਥਕਤਾ ਦੇ ਸਿਰ 'ਤੇ 1945 ਵਿੱਚ ਆਪਣਾ ਵੱਖਰਾ ਦੇਸ਼ ਇਜ਼ਰਾਇਲ ਬਣਾ ਲਿਆ ਹੈ, ਉਸੇ ਤਰ੍ਹਾਂ ਮਜ਼ਬੂਤ ਆਰਥਤਾ ਦੇ ਸਿਰ 'ਤੇ ਸਿੱਖ ਵੀ 1947 ਵਿੱਚ ਆਪਣਾ ਵੱਖਰਾ ਦੇਸ਼ ਬਣਾ ਸਕਦੇ ਸਨ। ਪਰ ਵਕਤ ਨੇ ਸਿੱਖਾਂ ਨਾਲ ਵਫ਼ਾ ਨਹੀਂ ਕੀਤੀ।

## ਸਿੱਖ ਅੱਜ ਵੀ ਨਿਖਸਮੇ ਹਨ

ਅੱਜ ਤੋਂ ਸੌ ਸਾਲ ਪਹਿਲਾਂ ਕੈਨੇਡਾ ਅਤੇ ਭਾਰਤ ਸਰਕਾਰ ਦੀਆਂ ਧੱਕੇ ਸ਼ਾਹੀਆਂ ਤੋਂ ਖਿੱਝ ਕੇ ਬਾਬਾ ਗੁਰਦਿੱਤ ਸਿੰਘ ਆਖਦਾ ਸੀ ਕਿ ਅਸੀਂ 'ਨਿੱਖਸਮੇ' ਹਾਂ। ਉਸ ਦੇ ਕਹਿਣ ਦਾ ਭਾਵ ਸੀ ਕਿ ਸਾਡਾ ਕੋਈ ਰਾਜ ਨਹੀਂ ਹੈ। ਚੀਨੀ ਅਤੇ ਜਪਾਨੀ ਸਰਕਾਰਾਂ ਦੇ ਕੈਨੇਡਾ ਸਰਕਾਰ ਨਾਲ ਅਹਿਦਨਾਮੇ ਕੀਤੇ ਹੋਏ ਸਨ, ਜਿਸ ਕਰਕੇ ਉਹ ਲੋਕ ਬਿਨਾਂ ਰੋਕ-ਟੋਕ ਇਹਨਾਂ ਮੁਲਕਾਂ 'ਚ ਉੱਤਰ ਸਕਦੇ ਸਨ। ਜੇਕਰ ਗੋਰੇ, ਚੀਨੀਆਂ-ਜਪਾਨੀਆਂ ਨਾਲ ਕੋਈ ਧੱਕਾ ਕਰਦੇ ਸਨ ਤਾਂ ਸਰਕਾਰਾਂ ਦੇ ਦਬਾਓ ਕਾਰਨ, ਕੈਨੇਡਾ-ਅਮਰੀਕਾ ਦੀਆਂ ਸਰਕਾਰਾਂ ਨੂੰ ਮੁਆਵਜਾ ਦੇਣਾ ਪੈ ਜਾਂਦਾ ਸੀ। ਪਰ ਭਾਰਤੀਆਂ ਖਾਸ ਕਰ ਸਿੱਖਾਂ ਦੀ ਕਿਤੇ ਕੋਈ ਸੁਣਵਾਈ ਨਹੀਂ ਸੀ। ਜਦਕਿ 1947 ਵਿੱਚ 'ਭਾਰਤੀ' ਖੁਦ ਰਾਜ ਭਾਗ ਦੇ ਮਾਲਕ ਬਣ ਗਏ ਹਨ ਪਰ ਸਿੱਖਾਂ ਦੀ ਅੱਜ ਵੀ ਓਹੀ ਹਾਲਤ ਹੈ। ਦੇਸ਼ ਦੇ ਪ੍ਰਧਾਨ ਮੰਤਰੀ ਪੰਡਿਤ ਜਵਾਹਰ ਲਾਲ ਨਹਿਰੂ ਵੱਲੋਂ ਬਜ ਬਜ ਘਾਟ 'ਤੇ ਬਣਾਈ ਗਈ ਯਾਦਗਾਰ ਦਾ ਉਦਘਾਟਨ ਤਾਂ 1952 ਵਿਚ ਕੀਤਾ ਗਿਆ ਪਰ ਅੰਗਰੇਜਾਂ ਵੱਲੋਂ ਜਬਤ ਕੀਤੇ ਗਏ ਜਹਾਜ ਦੇ ਸਮਾਨ ਅਤੇ ਰਿਕਾਰਡ ਨੂੰ ਵਾਪਸ ਲੈਣ ਲਈ ਕੋਈ ਯਤਨ ਨਾ ਕੀਤਾ ਗਿਆ। 29 ਸਤੰਬਰ 1914 ਨੂੰ ਬਜ ਬਜ ਘਾਟ 'ਤੇ ਸਾਕੇ ਦੌਰਾਨ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਜੋ ਸਰੂਪ ਗੋਲੀਆਂ ਨਾਲ ਵਿੰਨ੍ਹਿਆ ਗਿਆ ਸੀ, ਉਸ ਬਾਰੇ ਅੱਜ ਤੱਕ ਕਿਸੇ ਨੇ ਵੀ ਪਤਾ ਨਹੀਂ ਲਗਾਇਆ ਕਿ ਉਹ ਸਰੂਪ ਕਿੱਥੇ ਹੈ? ਗ਼ਦਰੀ ਬਾਬਿਆਂ

ਦੀਆਂ ਅੰਗਰੇਜਾਂ ਵੱਲੋਂ ਕੁਰਕ ਕੀਤੀਆਂ ਗਈਆਂ ਜ਼ਮੀਨਾਂ ਆਜ਼ਾਦ ਭਾਰਤ ਵਿਚ ਵੀ ਕੁਰਕ ਹੀ ਰਹੀਆਂ ਸਨ। ਫਿਰ ਭਾਰਤ ਸਰਕਾਰ ਵੱਲੋਂ ਜੂਨ ਚੌਰਾਸੀ ਵਿੱਚ ਸ਼੍ਰੀ ਦਰਬਾਰ ਸਾਹਿਬ ਤਬਾਹ ਕਰ ਦਿੱਤਾ ਗਿਆ ਤੇ ਨਵੰਬਰ ਚੌਰਾਸੀ 'ਚ ਦਿੱਲੀ ਕਤਲੇਆਮ (holocaust) ਹੋਇਆ। 1980 ਤੋਂ ਲੈ ਕੇ 1994 ਤੱਕ ਪੂਰੇ ਚੌਦਾਂ ਸਾਲ ਸਿੱਖਾਂ ਦਾ ਸਰਬਨਾਸ਼ (Genocide) ਕੀਤਾ ਗਿਆ ਪਰ ਅੱਜ ਤੱਕ ਕਿਸੇ ਦੋਸ਼ੀ ਨੂੰ ਸਜ਼ਾ ਨਹੀਂ ਮਿਲੀ। ਭਾਰਤ ਦੀ ਕਿਸੇ ਵੀ ਅਦਾਲਤ 'ਚੋਂ ਸਿੱਖਾਂ ਨੂੰ ਇਨਸਾਫ਼ ਨਹੀਂ ਮਿਲਿਆ, ਸਾਰੀ ਜੁਡੀਸ਼ਰੀ ਦਾ ਹਿੰਦੂਕਰਨ ਹੋ ਚੁੱਕਿਆ ਹੈ। ਜੇਕਰ ਫਰਾਂਸ ਆਦਿ ਮੁਲਕਾਂ ਵਿੱਚ ਕਿਧਰੇ ਸਿੱਖਾਂ ਦੀ ਦਸਤਾਰ ਦਾ ਮਸਲਾ ਉੱਠ ਖੜਾ ਹੁੰਦਾ ਹੈ ਤਾਂ ਸਿੱਖਾਂ ਦੀ ਕਿਤੇ ਸੁਣਵਾਈ ਨਹੀਂ ਹੁੰਦੀ। ਭਾਰਤੀ ਸਟੇਟ ਘੇਸਲ ਮਾਰ ਛੱਡਦੀ ਹੈ।

ਜੇਕਰ ਕੁੱਲ ਮਿਲਾ ਕੇ ਕਹਿਣਾਂ ਹੋਵੇ ਤਾਂ ਸਿੱਖਾਂ, ਮੁਸਲਮਾਨਾਂ ਤੇ ਉਤਰ-ਪੂਰਵੀ ਖੇਤਰ ਦੇ ਲੋਕਾਂ ਵਾਂਗ ਘੱਟ ਗਿਣਤੀਆਂ ਅੱਜ ਭਾਰਤ ਵਿੱਚ ਬਾਰੂਦ ਦੇ ਢੇਰ 'ਤੇ ਬੈਠੀਆਂ ਹਨ। ਕੁੱਝ ਸਾਲ ਪਹਿਲਾਂ ਜਦ ਬੰਗਲੌਰ ਵਿੱਚ ਅਫ਼ਵਾਹ ਉੱਡੀ ਸੀ ਕਿ ਹਿੰਦੂ, ਉਤਰ-ਪੂਰਬੀ ਖੇਤਰ ਦੇ ਲੋਕਾਂ ਉਪਰ ਹਮਲੇ ਕਰਨਗੇ ਤਾਂ ਇਹਨਾਂ ਲੋਕਾਂ ਵਿੱਚ ਭਗਦੜ ਮੱਚ ਗਈ ਸੀ। ਰੇਲਾਂ ਅਤੇ ਹਵਾਈ ਜਹਾਜ਼ਾਂ ਦੀਆਂ ਟਿਕਟਾਂ ਮਿਲਣੀਆਂ ਮੁਸ਼ਕਲ ਹੋ ਗਈਆਂ ਸਨ। ਅੱਜ ਸਿੱਖ ਭਾਰਤ ਵਿਚ ਸੁਰੱਖਿਅਤ ਮਹਿਸੂਸ ਨਹੀਂ ਕਰਦੇ। ਜ਼ਮੀਨਾਂ ਵੇਚ ਵੇਚ ਕੇ ਬਾਹਰ ਜਾਣ ਦੀ ਹੋੜ ਲੱਗੀ ਹੋਈ ਹੈ। ਸੋ ਗੁਰੂ ਨਾਨਕ ਜਹਾਜ਼ ਦੇ ਘਟਨਾ ਕਰਮ ਨੂੰ ਇਸੇ ਪ੍ਰਸੰਗ ਵਿੱਚ ਰੱਖਕੇ ਪੜ੍ਹਨ-ਵਿਚਾਰਨ ਦੀ ਲੋੜ ਹੈ। ਸੌ ਸਾਲ ਪਹਿਲਾਂ ਉਹ ਅੰਗਰੇਜ਼ਾਂ ਦੀ ਗੁਲਾਮੀ ਤੋਂ ਛੁਟਕਾਰਾ ਪਾਉਣ ਲਈ ਬਾਹਰ ਜਾਂਦੇ ਸਨ। ਅੱਜ ਵੀ ਉਨ੍ਹਾਂ ਨੂੰ ਲੱਗਦਾ ਹੈ ਕਿ ਭਾਰਤ ਵਿਚ ਵੀ ਉਨ੍ਹਾਂ ਦਾ ਕੋਈ ਭਵਿੱਖ ਨਹੀਂ ਹੈ।

## ਧੰਨ ਸਿੱਖੀ! ਧੰਨ ਸਿੱਖੀ! ਧੰਨ ਸਿੱਖ!

ਗੁਰੂ ਨਾਨਕ ਜਹਾਜ਼ ਦੇ ਸਾਕੇ ਤੋਂ ਬਾਅਦ ਕੈਨੇਡਾ ਦੀ ਧਰਤੀ 'ਤੇ ਸਿੱਖਾਂ ਦੀ ਗਿਣਤੀ ਹਜ਼ਾਰਾਂ ਤੋਂ ਘਟ ਕੇ ਕੁੱਝ ਕੁ ਸੈਂਕੜਿਆਂ ਤੱਕ ਰਹਿ ਗਈ ਸੀ। ਬਹੁਤ ਸਾਰੇ ਸਿੱਖ ਗ਼ਦਰ ਲਹਿਰ 'ਚ ਸ਼ਾਮਲ ਹੋ ਕੇ ਪੰਜਾਬ ਆ ਗਏ ਸਨ। ਪਰ ਉਹ ਸਿੱਖ ਧੰਨਤਾ ਦੇ ਹੱਕਦਾਰ ਹਨ, ਜਿੰਨ੍ਹਾਂ ਨੇ ਬਿਲਕੁੱਲ ਹੀ ਘੱਟ ਗਿਣਤੀ ਵਿੱਚ ਹੁੰਦਿਆਂ ਨਾ ਹੀ ਆਪਣੇ ਗੁਰੂ ਘਰਾਂ ਨੂੰ ਆਂਚ ਆਉਣ ਦਿੱਤੀ ਤੇ ਨਾ ਹੀ ਖਾਲਸਈ ਨਿਸ਼ਾਨ ਨੂੰ ਨੀਵਾਂ ਹੋਣ ਦਿੱਤਾ। ਇਹੋ ਹੀ ਨਹੀਂ, ਉਹਨਾਂ ਨੇ ਬਦੇਸ਼ੀ ਧਰਤੀ 'ਤੇ ਰਹਿੰਦਿਆਂ ਆਪਣੇ ਧਰਮ ਅਤੇ ਸੱਭਿਆਚਾਰ ਨੂੰ ਜਿਉਂਦਾ ਰੱਖਦਿਆਂ ਆਪਣੀ ਜੀਵਨ ਸ਼ੈਲੀ ਸਵੈ ਮਾਣ, ਵੱਖਰੀ ਪਛਾਣ ਅਤੇ ਸਿੱਖੀ ਸਰੂਪ ਨੂੰ ਕਾਇਮ ਦਾਇਮ ਰੱਖਿਆ ਸੀ।

ਇਹ ਵੀ ਇੱਕ ਤਰ੍ਹਾਂ ਉਹਨਾਂ ਦੀ ਸਾਮਰਾਜੀ ਧੌਂਸ ਅਤੇ ਪੱਛਮੀ ਸੱਭਿਆਚਾਰ ਨੂੰ ਚੁਣੌਤੀ ਸੀ। ਇਹਨਾਂ ਸਿੱਖਾਂ ਦੀ ਅਣਥੱਕ ਘਾਲਣਾ ਅਤੇ ਲੰਬੀ ਜੱਦੋ-ਜਹਿਦ ਦਾ ਹੀ ਸਿੱਟਾ ਸੀ ਕਿ 1960 ਵਿਆਂ ਤੋਂ ਬਾਅਦ ਸਾਰੇ ਭਾਰਤੀਆਂ ਲਈ ਕੈਨੇਡਾ ਦਾ ਰਾਹ ਖੁੱਲ੍ਹਿਆ ਸੀ। ਅੱਜ ਲੱਖਾਂ ਦੀ ਤਾਦਾਦ ਵਿੱਚ ਗਏ ਭਾਰਤੀ ਖਾਸ ਕਰ ਸਿੱਖ ਉਹਨਾਂ ਸਿੱਖਾਂ ਅਤੇ ਗੁਰੂ ਨਾਨਕ ਜਹਾਜ਼ ਦੇ ਮੁਸਾਫ਼ਰਾਂ ਦੀਆਂ ਕੁਰਬਾਨੀਆਂ ਦਾ ਫ਼ਲ ਹੀ ਖਾ ਰਹੇ ਹਨ।

ਪਰ ਇਹ ਗੱਲ ਫਿਰ ਬੜੇ ਅਫ਼ਸੋਸ ਨਾਲ ਲਿਖਣੀ ਪੈ ਰਹੀ ਹੈ ਕਿ 1960 ਵਿਆਂ ਤੋਂ ਬਾਅਦ ਜੋ ਖੱਬੇ ਪੱਖੀ ਕਾਮਰੇਡ ਕੈਨੇਡਾ ਦੀ ਧਰਤੀ 'ਤੇ ਜਾਣੇ ਸ਼ੁਰੂ ਹੋਏ, ਉਹ ਦਿੱਲੀ ਏਅਰਪੋਰਟ ਤੋਂ ਚੜ੍ਹਨ ਲੱਗਿਆਂ ਹੀ ਪੱਗ ਲਾਹਕੇ ਪਰ੍ਹੇ ਵਗਾਹ ਮਾਰਦੇ ਸਨ ਤੇ ਦਾਹੜੀ ਮੁੱਛਾਂ ਸਣੇ ਕੇਸ ਮੁਨਾ ਕੇ ਜੇਬਾਂ 'ਚ ਪਾ ਲੈਂਦੇ ਸਨ ਤੇ ਕੈਨੇਡਾ ਜਾ ਕੇ ਸਾਮਰਾਜੀ ਹਾਕਮਾਂ ਨੂੰ ਪੇਸ਼ ਕਰ ਦਿੰਦੇ ਸਨ ਕਿ ਆਹ ਲਉ! ਅਸੀਂ ਤੁਹਾਡੀ ਸੱਭਿਆਚਾਰਕ ਗੁਲਾਮੀ ਭੋਗਣ ਲਈ ਤਿਆਰ ਹਾਂ। ਇਹਨਾਂ ਕਾਮਰੇਡਾਂ ਨੇ ਜਥੇਬੰਦੀਆਂ ਬਣਾ ਕੇ ਆਰਥਕ ਘੋਲ ਵੀ ਲੜੇ ਪਰ ਉਹਨਾਂ ਘੋਲਾਂ ਦਾ ਅਧਾਰ ਸਿੱਖ ਹੀ ਸਨ। ਪਰ ਇਸ ਆੜ ਵਿੱਚ ਇਹਨਾਂ ਲੋਕਾਂ ਨੇ ਆਪਣੇ ਸਿੱਖ ਭਾਈਚਾਰੇ ਨੂੰ ਪਤਿੱਤ ਕਰਨ ਵਿੱਚ ਵੀ ਕੋਈ ਕਸਰ ਨਹੀਂ ਛੱਡੀ। ਜਿਵੇਂ 1906-07 ਵਿੱਚ ਹਿੰਦੂ ਰਾਸ਼ਟਰਵਾਦੀਆਂ ਅਤੇ ਆਰੀਆ ਸਮਾਜੀਆਂ ਨੇ ਕੈਨੇਡਾ ਵਿੱਚ ਮੋਨਾ ਲਹਿਰ ਚਲਾਈ ਸੀ, ਉਵੇਂ ਹੀ ਇਹਨਾਂ ਨੇ ਮੋਨਾ ਸੱਭਿਆਚਾਰ ਪੈਦਾ ਕੀਤਾ। ਇਹੋ ਹੀ ਨਹੀਂ ਜਿਵੇਂ ਸੌ ਸਾਲ ਪਹਿਲਾਂ ਬੇਲਾ ਸਿੰਘ ਦੀ ਜੁੰਡਲੀ ਆਪਣੇ ਭਾਈਚਾਰੇ ਦੀਆਂ ਜੜ੍ਹਾਂ ਵੱਢਣ 'ਤੇ ਲੱਗੀ ਹੋਈ ਸੀ, ਇਹਨਾਂ ਕਾਮਰੇਡਾਂ ਨੇ ਵੀ 1980 ਤੋਂ ਬਾਅਦ ਸਿੱਖਾਂ ਦੀਆਂ ਕਾਲੀਆਂ ਸੂਚੀਆਂ ਬਣਾਉਣ ਵਿੱਚ ਭਾਰਤੀ ਸਟੇਟ ਦੇ ਕਰਿੰਦਿਆਂ ਵਜੋਂ ਕੰਮ ਕੀਤਾ ਹੈ ਤੇ ਅੱਜ ਵੀ ਕਰ ਰਹੇ ਹਨ। ਸੋ ਕਾਮਰੇਡਾਂ ਨੇ ਸਿੱਖਾਂ ਦਾ ਇਕੱਲਾ ਇਤਿਹਾਸ ਹੀ ਨਹੀਂ ਵਿਗਾੜਿਆ, ਉਹਨਾਂ ਦੇ ਧਰਮ 'ਤੇ ਸੱਭਿਆਚਾਰ ਨੂੰ ਢਾਹ ਹੀ ਨਹੀਂ ਲਾਈ ਸਗੋਂ ਭਾਰਤੀ ਸਟੇਟ ਵਲੋਂ ਸਿੱਖਾਂ ਦੇ ਕੀਤੇ ਗਏ ਸਰਬਨਾਸ਼ ਵਿੱਚ ਵੀ ਸਮੂਲੀਅਤ ਕੀਤੀ ਹੈ। ਇਕ ਗੱਲ ਹੋਰ ਵੀ ਅਫ਼ਸੋਸ ਨਾਲ ਕਹਿਣੀ ਪੈਂਦੀ ਹੈ ਕਿ ਸਿੱਖਾਂ ਦੀਆਂ ਕੁਰਬਾਨੀਆਂ ਸਦਕਾ ਲੱਖਾਂ ਹਿੰਦੂ ਵੀ ਵੀ ਕੈਨੇਡਾ ਵਿਚ ਪਹੁੰਚ ਚੁੱਕੇ ਹਨ, ਪਰ ਜਦ ਕੋਈ ਹਿੰਦੂ ਐਮ.ਐਲ.ਏ. ਜਾਂ ਐਮ. ਪੀ. ਬਣ ਜਾਂਦਾ ਹੈ ਤਾਂ ਉਹ ਸਭ ਤੋਂ ਪਹਿਲਾਂ ਸਿੱਖਾਂ ਨੂੰ ਅੱਤਵਾਦੀ ਗਰਦਾਨਣ ਲਈ ਯਤਨਸੀਲ ਹੁੰਦਾ ਹੈ।

ਕਾਮਰੇਡ ਸੋਹਣ ਸਿੰਘ ਜੋਸ਼ ਲਿਖਦਾ ਹੈ ਕਿ ਬਸਤੀਵਾਦੀਆਂ ਵੱਲੋਂ ਲਿਖੇ ਗਏ ਇਤਿਹਾਸ ਨੂੰ ਦੁਬਾਰਾ ਲਿਖਣ ਦੀ ਲੋੜ ਹੈ ਪਰ ਅਸੀਂ ਦੇਖ ਲਿਆ ਹੈ ਕਿ ਖੱਬੇ ਪੱਖੀ ਕਾਮਰੇਡਾਂ ਵੱਲੋਂ ਲਿਖੇ ਇਤਿਹਾਸ ਨੂੰ ਵੀ ਦੁਬਾਰਾ ਲਿਖਣ ਦੀ ਲੋੜ ਹੈ! ਤਾਂ ਕਿ

ਸਿੱਖਾਂ ਵੱਲੋਂ ਸਿਰਜੇ ਗਏ ਇਤਿਹਾਸ ਨੂੰ ਸਾਹਮਣੇ ਲਿਆਂਦਾ ਜਾ ਸਕੇ।

ਸੋ ਕਾਮਾਗਾਟਾ ਮਾਰੂ ਦੇ ਸਾਕੇ ਸਬੰਧੀ ਖੱਬੇ ਪੱਖੀ ਲੇਖਕਾਂ ਦੀਆਂ ਲਿਖਤਾਂ ਇਸ ਸਾਕੇ ਨਾਲ ਨਿਆਂ ਨਹੀਂ ਕਰ ਸਕਦੀਆਂ।

ਹੁਣ 2014 ਵਿਚ ਗੁਰੂ ਨਾਨਕ ਜਹਾਜ਼ ਦੇ ਸਾਕੇ ਦੀ ਸੌ ਸਾਲਾਂ ਬਰਸੀ ਆ ਗਈ ਹੈ, ਇਸ ਸਬੰਧੀ ਵੀ ਖੱਬੇ ਪੱਖੀ ਲੇਖਕਾਂ ਦੀਆਂ ਕਿਤਾਬਾਂ ਆਉਂਣੀਆਂ ਹਨ ਪਰ ਉਨ੍ਹਾਂ ਦਾ ਬ੍ਰਿਤਾਂਤ (Narative) ਉਹੀ ਪੁਰਾਣਾ ਹਿੰਦੀ, ਹਿੰਦੁਸਤਾਨੀ, ਭਾਰਤੀ, ਪੰਜਾਬੀ ਵਾਲਾ ਹੀ ਹੋਵੇਗਾ। ਉਨ੍ਹਾਂ ਦਾ ਯਤਨ ਇਸ ਸਾਕੇ ਨੂੰ ਧਰਮ ਨਿਰਪੱਖਤਾ ਅਤੇ ਰਾਸ਼ਟਰਵਾਦ ਦੇ ਚੌਖਟੇ ਵਿਚ ਫਿਟ ਕਰਨ ਦਾ ਹੋਵੇਗਾ। ਤਾਂ ਕਿ ਇਸ ਨੂੰ ਸਮੂਹ ਹਿੰਦੀਆਂ ਦੇ ਸਾਮਰਾਜ ਵਿਰੁੱਧ ਸੰਘਰਸ਼ ਦੀ ਰੰਗਤ ਦਿੱਤੀ ਜਾ ਸਕੇ।

ਅੱਜ ਸੁੱਖ ਨਾਲ ਸਿੱਖ ਭਾਈਚਾਰੇ ਦੀ ਵਿਸ਼ਵ ਵਿਚ ਵੱਖਰੀ ਪਛਾਣ ਸਥਾਪਿਤ ਹੋ ਚੁੱਕੀ ਹੈ, ਕੈਨੇਡਾ ਅਮਰੀਕਾ ਤੋਂ ਇਲਾਵਾ ਦੁਨੀਆਂ ਵਿਚ ਬਹੁਤ ਵੱਡੇ ਵੱਡੇ ਗੁਰੂ ਘਰ ਸਥਾਪਿਤ ਹੋ ਚੁੱਕੇ ਹਨ। ਕਾਰੋਬਾਰੀ ਖੇਤਰ ਵਿਚ ਸਿੱਖਾਂ ਦਾ ਉੱਘਾ ਯੋਗਦਾਨ ਹੈ ਤੇ ਉਨ੍ਹਾਂ ਦਾ ਨਾਂਅ ਹੈ। ਕੈਨੇਡਾ ਵਿਚ ਤਾਂ ਖਾਲਸਾ ਬੈਂਕ, ਖਾਲਸਾ ਸਕੂਲ ਆਦਿ ਸੰਸਥਾਵਾਂ ਸਿੱਖਾਂ ਦੀ ਪਛਾਣ ਬਣ ਚੁੱਕੀਆਂ ਹਨ। ਕੈਨੇਡਾ ਅਮਰੀਕਾ ਦੀਆਂ ਯੂਨੀਵਰਸਿਟੀਆਂ ਵਿਚ ਸਿੱਖ ਧਰਮ ਤੇ ਸੱਭਿਆਚਾਰ ਦੀ ਖੋਜ ਨਾਲ ਸਬੰਧਿਤ ਵਿਭਾਗ ਸਥਾਪਿਤ ਹੋ ਚੁੱਕੇ ਹਨ, ਅੱਜ ਕੈਨੇਡਾ ਅਮਰੀਕਾ ਦੇ ਗੋਰੇ ਵਸਿੰਦਿਆਂ ਨੂੰ ਕੋਈ ਭੁਲੇਖਾ ਨਹੀਂ ਰਿਹਾ ਕਿ ਸਿੱਖ ਕੌਣ ਹਨ। ਉਹ ਸਿੱਖ ਧਰਮ, ਸਭਿਆਚਾਰ ਅਤੇ ਇਤਿਹਾਸ ਤੋਂ ਵੀ ਜਾਣੂ ਹੋ ਚੁੱਕੇ ਹਨ ਤੇ ਸਿੱਖ ਪਛਾਣ ਤੋਂ ਵੀ। ਕੈਨੇਡਾ ਅਮਰੀਕਾ ਵਿਚ ਹਰ ਸਾਲ ਖਾਲਸਾ ਜੀ ਦੇ ਸਾਜਨਾ ਦਿਵਸ ਮੌਕੇ ਵਿਸਾਖੀ ਦੇ ਪਵਿੱਤਰ ਦਿਹਾੜੇ 'ਤੇ ਆਯੋਜਿਤ ਹੋਣ ਵਾਲੀਆਂ ਖਾਲਸਾ ਪ੍ਰੇਡਾਂ ਅਤੇ ਨਗਰ ਕੀਰਤਨਾਂ ਨੇ ਸਿੱਖ ਭਾਈਚਾਰੇ ਦੀ ਵਿਲੱਖਣ ਪਛਾਣ ਪ੍ਰਤੀ ਕੋਈ ਭਰਮ ਭੁਲੇਖਾ ਨਹੀਂ ਰਹਿਣ ਦਿੱਤਾ। ਇਨ੍ਹਾਂ ਮੁਲਕਾਂ ਦੀਆਂ ਸਰਕਾਰਾਂ ਵਿਚ ਵੀ ਸਿੱਖਾਂ ਦਾ ਚੰਗਾ ਮਾਣ ਤਾਣ ਹੈ ਤੇ ਸੇਵਾ (Charity) ਦੇ ਖੇਤਰ ਵਿਚ ਵੀ ਸਿੱਖਾਂ ਨੇ ਚੰਗਾ ਨਾਮ ਖੱਟਿਆ ਹੈ। ਪੰਜਾਬ 'ਚ ਸਿੱਖਿਆ ਅਤੇ ਸਿਹਤ ਸੇਵਾਵਾਂ ਦੇ ਖੇਤਰ ਵਿਚ ਵੀ ਪ੍ਰਵਾਸੀ ਸਿੱਖਾਂ ਦਾ ਬਹੁਤ ਯੋਗਦਾਨ ਹੈ। ਜਿਸ ਬਾਰੇ ਡਾ. ਦਰਸ਼ਨ ਸਿੰਘ ਤਾਤਲਾ ਅਤੇ ਮਿਨੀ ਸੋਟਾ ਯੂਨੀਵਰਸਿਟੀ ਅਮਰੀਕਾ ਦੇ ਪ੍ਰੋ. Verne A. Dusnbery ਦੀ ਪੁਸਤਕ Sikh Diaspora Philanthropy In Punjab ਵਿਚ ਬੜਾ ਵਿਸਥਾਰ ਨਾਲ ਜ਼ਿਕਰ ਕੀਤਾ ਗਿਆ ਹੈ! ਗੱਲ ਕੀ ਦੁਨੀਆਂ ਦੇ ਹਰ ਖਿੱਤੇ ਵਿਚ ਤੇ ਹਰ ਖੇਤਰ ਵਿਚ ਸਿੱਖਾਂ ਨੇ ਵੱਖਰੀ ਪਛਾਣ ਛੱਡੀ ਹੈ, ਅੱਜ ਹਰ ਥਾਂ 'ਤੇ ਵਿਚਰਨ ਵਾਲਾ ਸਿੱਖ ਭਾਈਚਾਰਾ ਆਪਣੀ ਵੱਖਰੀ ਪਛਾਣ ਅਤੇ ਨਿਆਰੀ

ਹਸਤੀ ਪ੍ਰਤੀ ਜਿਥੇ ਬਹੁਤ ਹੀ ਸਜੱਗ ਅਤੇ ਚੇਤਨ ਹੈ, ਉਥੇ ਸੰਵੇਦਨਸ਼ੀਲ ਵੀ ਹੈ। ਆਜ਼ਾਦੀ ਸੰਗਰਾਮ ਵਿਚ ਸਿੱਖਾਂ ਵੱਲੋਂ ਜੋ ਯੋਗਦਾਨ ਪਾਇਆ ਗਿਆ ਹੈ, ਸਿੱਖ ਭਾਈਚਾਰਾ ਇਸ 'ਤੇ ਵਧਵਾਂ ਮਾਣ ਵੀ ਕਰਦਾ ਹੈ ਤੇ ਉਸ ਦੇ ਮਨ ਵਿਚ ਇਸ ਗੱਲ ਦਾ ਗੁੱਸਾ ਤੇ ਗਿਲਾ ਵੀ ਹੈ ਕਿ ਜਿਨ੍ਹਾਂ ਲੋਕਾਂ ਦੇ ਹੱਥ ਵਿਚ ਰਾਜ ਸਤਾ ਆ ਗਈ ਹੈ ਉਨ੍ਹਾਂ ਨੇ ਸਿੱਖਾਂ ਦਾ ਮੁੱਲ ਨਹੀਂ ਪਾਇਆ। ਕਿਸੇ ਪੱਧਰ 'ਤੇ ਜਾ ਕੇ ਤਾਂ ਭਾਈਚਾਰਾ ਇਹ ਵੀ ਮਹਿਸੂਸ ਕਰਦਾ ਹੈ ਕਿ ਆਜ਼ਾਦੀ ਸੰਗਰਾਮ ਵਿਚ ਸਿੱਖਾਂ ਵੱਲੋਂ ਕੀਤੀਆਂ ਕੁਰਬਾਨੀਆਂ ਦਾ ਰੀਵਾਰਡ ਉਨ੍ਹਾਂ ਨੂੰ 1984 ਵਿਚ ਸ੍ਰੀ ਦਰਬਾਰ ਸਾਹਿਬ ਦੀ ਤਬਾਹੀ ਅਤੇ ਦਿੱਲੀ ਦੀਆਂ ਸੜਕਾਂ 'ਤੇ ਗਲਾਂ ਵਿਚ ਮਚਦੇ ਟਾਇਰ ਪੁਆਉਣ ਦੇ ਰੂਪ ਵਿਚ ਮਿਲਿਆ ਹੈ।

ਸਿੱਖਾਂ ਨੂੰ ਆਪਣੇ ਇਤਿਹਾਸ 'ਤੇ ਹਮੇਸ਼ਾ ਵਧਵਾਂ ਮਾਣ ਰਿਹਾ ਹੈ, ਗੁਰੂ ਨਾਨਕ ਜਹਾਜ਼ ਦਾ ਸਾਕਾ ਵੀ ਸਿੱਖ ਇਤਿਹਾਸ ਦਾ ਹੀ ਇੱਕ ਸੁਨਹਿਰੀ ਪੰਨਾ ਹੈ, ਜਿਸ ਨੂੰ ਲਿਖਣ ਲਈ ਸਿੱਖ ਭਾਈਚਾਰੇ ਨੇ ਸਮੂਹਿਕ ਰੂਪ ਵਿਚ ਕੀਮਤ ਤਾਰੀ ਹੈ। ਜਹਾਜ਼ ਦੇ ਮੁਸਾਫ਼ਰਾਂ ਨੇ ਇਕ ਤਰ੍ਹਾਂ ਨਾਲ ਸਮੁੰਦਰ ਵਿੱਚ ਭੁੱਖ ਪਿਆਸ ਨਾਲ ਲੜਦਿਆਂ ਛੇ ਮਹੀਨੇ ਕੈਦ ਤਨਹਾਈ ਕੱਟੀ ਹੈ, ਮੈਂ ਇਹ ਲੱਭਣ ਦਾ ਯਤਨ ਕੀਤਾ ਹੈ ਕਿ ਮੁਸਾਫ਼ਰਾਂ ਨੇ ਕਿਸ ਚੀਜ਼ ਦੇ ਆਸਰੇ ਇਹ ਸਮਾਂ ਕੱਢਿਆ ਹੈ। ਮੁਸਾਫ਼ਰਾਂ ਨੇ ਕੈਨੇਡਾ ਵਿੱਚ ਵੀ ਅਤੇ ਬਜਬਜ ਘਾਟ 'ਤੇ ਵੀ ਦਲੇਰੀ ਅਤੇ ਦ੍ਰਿੜਤਾ ਨਾਲ ਖਿੜੇ ਮੱਥੇ ਮੌਤ ਦਾ ਸਾਹਮਣਾ ਕੀਤਾ ਹੈ, ਇਸ ਪੁਸਤਕ ਵਿੱਚ ਮੈਂ ਇਹ ਖੋਜਣ ਦਾ ਯਤਨ ਕੀਤਾ ਹੈ ਕਿ ਇਸ ਆਤਮਕ ਬਲ ਦੇ ਪਿੱਛੇ ਉਹ ਕਿਹੜੀ ਸ਼ਕਤੀ ਕੰਮ ਕਰਦੀ ਸੀ; ਜੋ ਉਨ੍ਹਾਂ ਨੂੰ ਵੱਡੀਆਂ-ਵੱਡੀਆਂ ਹਥਿਆਰਬੰਦ ਤਾਕਤਾਂ ਨਾਲ ਟੱਕਰ ਲੈਣ ਦੇ ਰਾਹ ਤੋਰਦੀ ਸੀ।

ਸੋ ਇਸ ਸਾਕੇ ਦੇ ਸਾਰੇ ਪਹਿਲੂਆਂ ਨੂੰ ਮੈਂ ਸਿੱਖ ਨਜ਼ਰੀਏ ਤੋਂ ਘੋਖਣ ਪੜਤਾਲਣ ਅਤੇ ਪੇਸ਼ ਕਰਨ ਦਾ ਨਿਮਾਣਾ ਜਿਹਾ ਯਤਨ ਕੀਤਾ ਹੈ ਜੋ ਖ਼ਾਲਸਾ ਪੰਥ ਦੇ ਸਨਮੁੱਖ ਪੇਸ਼ ਹੈ। ਇਸ ਦੀ ਨਿਰਖ ਪਰਖ ਸੰਗਤ ਨੇ ਕਰਨੀ ਹੈ।

ਵਾਹਿਗੁਰੂ ਜੀ ਕਾ ਖਾਲਸਾ॥
ਵਾਹਿਗੁਰੂ ਜੀ ਕੀ ਫਤਹਿ॥

ਦਾਸ
ਰਾਜਵਿੰਦਰ ਸਿੰਘ ਰਾਹੀ

ਸਤੰਬਰ 2014

# ਕੈਨੇਡਾ ਦੀ ਮੁਹਿੰਮ ਦਾ ਮੋਹਰੀ ਬਾਬਾ ਗੁਰਦਿੱਤ ਸਿੰਘ

ਬਾਬਾ ਗੁਰਦਿੱਤ ਸਿੰਘ ਦਾ ਜਨਮ 1859 ਈਸਵੀ[1] ਨੂੰ ਸ. ਹੁਕਮ ਸਿੰਘ ਸੰਧੂ ਦੇ ਘਰ, ਪੰਜਾਬ ਵਿਚ ਮਾਝੇ ਦੇ ਮਸ਼ਹੂਰ ਪਿੰਡ ਸਰਹਾਲੀ ਵਿਖੇ ਹੋਇਆ, ਜੋ ਦੱਖਣ ਵੱਲ ਅੰਮ੍ਰਿਤਸਰ-ਹਰੀਕੇ ਸੜਕ ਉੱਪਰ ਅੰਮ੍ਰਿਤਸਰ ਤੋਂ ਪੱਚੀ ਕੁ ਕਿਲੋਮੀਟਰ ਦੂਰ ਹੈ। ਇਹ ਧਰਤੀ ਗੁਰੂ ਸਹਿਬਾਨ ਅਤੇ ਸ਼ਹੀਦਾਂ-ਮੁਰੀਦਾਂ ਦੀ ਵਰੋਸਾਈ ਹੋਈ ਹੈ। ਇਸ ਦੇ ਚੱਪੇ-ਚੱਪੇ 'ਤੇ ਸਿੱਖ ਸ਼ਹੀਦਾਂ ਦਾ ਖ਼ੂਨ ਡੁੱਲ੍ਹਿਆ ਹੋਇਆ ਹੈ। ਪਿੰਡ-ਪਿੰਡ ਜਾਂ ਤਾਂ ਗੁਰੂ ਸਹਿਬਾਨ ਦੀ ਚਰਨ ਛੋਹ ਨਾਲ ਸਬੰਧਿਤ ਗੁਰਦੁਆਰੇ ਹਨ ਜਾਂ ਸਿੱਖ ਸ਼ਹੀਦਾਂ ਨਾਲ ਸਬੰਧਿਤ ਯਾਦਗਾਰਾਂ ਹਨ। 1757 ਵਿਚ ਜਦ ਦੁਰਾਨੀ ਹਮਲਾਵਰ ਅਹਿਮਦ ਸ਼ਾਹ ਅਬਦਾਲੀ ਨੇ ਸ੍ਰੀ ਦਰਬਾਰ ਸਾਹਿਬ ਨੂੰ ਨੇਸਤੋ-ਨਾਬੂਦ ਕਰ ਦਿੱਤਾ ਸੀ ਤਾਂ ਤਖ਼ਤ ਸ੍ਰੀ ਦਮਦਮਾ ਸਾਹਿਬ ਵਿਚ ਬੈਠੇ ਸਿੱਖ ਪੰਥ ਦੇ ਵਿਦਵਾਨ ਤੇ ਬੁੱਢੇ ਜਰਨੈਲ ਸ਼ਹੀਦ ਬਾਬਾ ਦੀਪ ਸਿੰਘ ਦੇ ਖ਼ੂਨ ਨੇ ਅਜਿਹਾ ਉਬਾਲਾ ਮਾਰਿਆ ਸੀ ਕਿ ਉਸਨੇ ਪ੍ਰਾਣਾਂ ਨਾਲੋਂ ਵੱਧ ਪਿਆਰੇ ਸ੍ਰੀ ਦਰਬਾਰ ਸਾਹਿਬ ਦੀ ਬੇਹੁਰਮਤੀ ਦਾ ਬਦਲਾ ਲੈਣ ਲਈ ਮੁਗਲਾਂ ਨਾਲ ਸਿੱਧੇ ਮੱਥੇ ਟੱਕਰ ਲੈਣ ਦਾ ਫੈਸਲਾ ਕਰ ਲਿਆ ਸੀ। ਜਦ ਬਾਬਾ ਜੀ ਤਰਨਤਾਰਨ ਪਹੁੰਚੇ ਸਨ ਤਾਂ ਉਨ੍ਹਾਂ ਦੇ ਜਥੇ ਵਿਚ ਮਲਵਈ ਸਿੰਘਾਂ ਤੋਂ ਇਲਾਵਾ ਸਰਹਾਲੀ ਆਦਿ ਪਿੰਡਾਂ ਦੇ ਸਿੰਘ ਵੀ ਰਲ ਗਏ ਸਨ, ਜਿਨ੍ਹਾਂ ਦੀ ਗਿਣਤੀ ਪੰਜ ਕੁ ਹਜ਼ਾਰ ਦੇ ਕਰੀਬ ਬਣ ਗਈ ਸੀ। ਗੋਹਲਵੱੜ ਪਿੰਡ ਕੋਲ ਜਿਸ ਤਰ੍ਹਾਂ ਦੀ ਸੂਰਮਗਤੀ ਭਰੀ ਤੇ ਅਣਸਾਵੀਂ ਲੜਾਈ ਹੋਈ, ਉਹ ਸਿੱਖ ਇਤਿਹਾਸ ਦੇ ਪੰਨਿਆਂ 'ਤੇ ਸੁਨਹਿਰੀ ਅੱਖਰਾਂ ਵਿਚ ਦਰਜ ਹੈ। ਸੋ ਸੂਰਬੀਰਤਾ, ਇਸ ਇਲਾਕੇ ਦੇ ਸਿੱਖ ਖ਼ੂਨ ਵਿਚ ਰਚੀ ਹੋਈ ਹੈ। ਸਿੱਖ ਸ਼ਹੀਦਾਂ-ਮੁਰੀਦਾਂ ਦੀਆਂ ਕਹਾਣੀਆਂ ਦਾਦੀਆਂ-ਨਾਨੀਆਂ ਤੇ ਮਾਵਾਂ ਦੇ ਮੂੰਹਾਂ 'ਤੇ ਚੜ੍ਹੀਆਂ ਹੋਈਆਂ ਸਨ।

ਇਸੇ ਕਰਕੇ ਇਹ ਇਲਾਕਾ ਸਰਕਾਰ ਵਿਰੋਧੀ ਹਰ ਲਹਿਰ ਦਾ ਗੜ੍ਹ ਰਿਹਾ ਹੈ। ਜਦ ਗ਼ਦਰ ਲਹਿਰ ਚੱਲੀ ਤਾਂ ਉਸ ਸਮੇਂ ਮਾਝੇ ਵਿਚ ਲਹਿਰ ਦਾ ਕੇਂਦਰ ਇਹੋ ਇਲਾਕਾ ਹੀ ਸੀ। ਭਕਨਾ, ਕਸੇਲ, ਬੂੜ ਚੰਦ, ਭਿੱਖੀਵਿੰਡ, ਭੂਰੇ, ਪੱਧਰੀ, ਚੂਸਲੇਵੜ, ਸੁਰ ਸਿੰਘ ਆਦਿ ਪਿੰਡ ਗ਼ਦਰੀਆਂ ਦੇ ਅੱਡੇ ਸਨ। ਖ਼ਾਲਿਸਤਾਨੀ ਲਹਿਰ ਸਮੇਂ ਵੀ ਇਹ ਇਲਾਕਾ ਖਾੜਕੂਆਂ ਦਾ ਅਧਾਰ ਇਲਾਕਾ ਸੀ।

ਬਾਬਾ ਗੁਰਦਿੱਤ ਸਿੰਘ ਦਾ ਦਾਦਾ ਸ. ਰਤਨ ਸਿੰਘ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਵਿਚ ਸਨ, ਜਿਨ੍ਹਾਂ ਨੇ ਅੰਗਰੇਜ਼ ਵਿਰੁੱਧ ਲੜਾਈਆਂ ਵਿਚ ਹਿੱਸਾ

ਲਿਆ ਸੀ। 1849 ਵਿਚ ਪੰਜਾਬ 'ਤੇ ਅੰਗਰੇਜ਼ਾਂ ਦਾ ਕਬਜ਼ਾ ਹੋ ਜਾਣ ਤੋਂ ਬਾਅਦ ਉਹ ਪਿੰਡ ਆ ਗਏ ਸਨ। ਅੰਗਰੇਜ਼ਾਂ ਵੱਲੋਂ ਉਨ੍ਹਾਂ ਨੂੰ ਜਾਗੀਰ ਦੇਣ ਦੀ ਪੇਸ਼ਕਸ਼ ਵੀ ਕੀਤੀ ਗਈ ਸੀ ਪਰ ਉਨ੍ਹਾਂ ਨੇ ਇਹ ਪੇਸ਼ਕਸ਼ ਠੁਕਰਾ ਦਿੱਤੀ ਸੀ। ਕਿਉਂਕਿ ਉਨ੍ਹਾਂ ਅੰਦਰ ਅੰਗਰੇਜ਼ਾਂ ਵਿਰੁੱਧ ਗੁੱਸਾ ਉਬਲ ਰਿਹਾ ਸੀ, ਜਿਨ੍ਹਾਂ ਨੇ ਉਨ੍ਹਾਂ ਦਾ ਖ਼ਾਲਸਾ ਰਾਜ ਖ਼ਤਮ ਕਰ ਦਿੱਤਾ ਸੀ।

ਸਰਹਾਲੀ ਪਿੰਡ ਵਿਚ ਇੱਕ ਗੁਰਦੁਆਰੇ ਦੇ ਪ੍ਰਬੰਧਕ ਬਾਬਾ ਰਾਮ ਸਿੰਘ ਨੂੰ ਇਲਾਕੇ ਵਿਚ ਕਰਨੀ ਵਾਲੇ ਮਹਾਂਪੁਰਸ਼ ਸਮਝਿਆ ਜਾਂਦਾ ਸੀ, ਜੋ ਗੁਰਸਿੱਖੀ ਦਾ ਪ੍ਰਚਾਰ ਕਰਦੇ ਸਨ। ਬਚਪਨ ਵਿਚ ਹੀ ਬਾਬਾ ਗੁਰਦਿੱਤ ਸਿੰਘ ਦਾ ਉਨ੍ਹਾਂ ਨਾਲ ਰੂਹਾਨੀ ਮੋਹ ਪੈ ਗਿਆ, ਜੋ ਤਾਅ-ਉਮਰ ਨਿਭਿਆ। ਗੁਰਦਿੱਤ ਸਿੰਘ ਨੇ ਮਜ਼ਬੂਰ ਕਰਕੇ ਬਾਬਾ ਰਾਮ ਸਿੰਘ ਨੂੰ ਮਲਾਇਆ ਵਗੈਰਾ ਟਾਪੂਆਂ ਦੀ ਯਾਤਰਾ ਵੀ ਕਰਵਾਈ ਤੇ ਇਕੱਠਿਆਂ ਅਬਚਲ ਨਗਰ ਸ੍ਰੀ ਹਜ਼ੂਰ ਸਾਹਿਬ ਦੇ ਦਰਸ਼ਨ ਵੀ ਕੀਤੇ। ਬਾਬਾ ਰਾਮ ਸਿੰਘ ਬਿਬੇਕੀ ਸਿੱਖ ਸਨ, ਮਲਾਇਆ ਦੀਆਂ ਸੰਗਤਾਂ ਨੇ ਉਨ੍ਹਾਂ ਦਾ ਵਿਤੋਂ ਵੱਧ ਸਤਿਕਾਰ ਕੀਤਾ ਸੀ ਤੇ ਵਰਤਮਾਨ ਦਰਬਾਰ ਸਾਹਿਬ ਵਿਖੇ ਸਰਹਾਲੀ ਦਾ ਬੁੰਗਾ ਉਸਾਰਨ ਲਈ ਉਨ੍ਹਾਂ ਨੂੰ ਮਾਇਆ ਇਕੱਠੀ ਕਰਕੇ ਵੀ ਦਿੱਤੀ ਸੀ।[2]

ਇਸ ਤੋਂ ਸਪੱਸ਼ਟ ਹੈ ਕਿ ਬਾਬਾ ਗੁਰਦਿੱਤ ਸਿੰਘ ਨੂੰ ਗੁਰਸਿੱਖੀ ਗੁੜ੍ਹਤੀ ਵਿਚ ਹੀ ਮਿਲੀ ਸੀ ਤੇ ਬਾਬਾ ਰਾਮ ਸਿੰਘ ਦੀ ਸੰਗਤ ਨਾਲ ਉਨ੍ਹਾਂ ਉੱਪਰ ਪਰਉਪਕਾਰ ਦਾ ਰੰਗ ਹੋਰ ਵੀ ਗੂੜ੍ਹਾ ਚੜ੍ਹ ਗਿਆ ਸੀ।

ਪਾਣੀ ਦੀ ਤੋਟ ਕਾਰਨ ਤਰਨ ਤਾਰਨ ਇਲਾਕੇ ਵਿਚ ਸੋਕਾ ਪੈ ਜਾਣ ਕਰਕੇ ਫਸਲ ਬਾੜੀ ਦਾ ਬੁਰਾ ਹਾਲ ਹੋ ਗਿਆ ਤਾਂ ਬਾਬਾ ਗੁਰਦਿੱਤ ਸਿੰਘ ਦਾ ਪਿਤਾ ਸ. ਹੁਕਮ ਸਿੰਘ 1870 ਵਿਚ ਮਲਾਇਆ ਨੂੰ ਚਲਿਆ ਗਿਆ। ਜਿਥੇ ਪੰਜ ਕੁ ਸਾਲ ਕਮਾਈ ਕਰਨ ਤੋਂ ਬਾਅਦ ਉਹ ਫਿਰ ਪਿੰਡ ਮੁੜ ਆਇਆ। ਉਨ੍ਹਾਂ ਦੇ ਪਿੰਡ ਮੁੜਨ ਉੱਪਰੰਤ ਗੁਰਦਿੱਤ ਸਿੰਘ ਦਾ ਵੱਡਾ ਭਰਾ ਪਹਿਲੂ ਸਿੰਘ 1875 ਵਿਚ ਮਲਾਇਆ ਚਲਿਆ ਗਿਆ। ਗੁਰਦਿੱਤ ਸਿੰਘ ਨੇ ਹੋਰ ਮਝੈਲਾਂ ਵਾਂਗ ਪਹਿਲਾਂ ਫੌਜ ਵਿਚ ਭਰਤੀ ਹੋਣ ਦੀ ਕੋਸ਼ਿਸ਼ ਕੀਤੀ ਪਰ ਛਾਤੀ ਦੀ ਚੌੜਾਈ ਘੱਟ ਹੋਣ ਕਾਰਨ ਉਹ ਫੌਜ ਵਿਚ ਤਾਂ ਭਰਤੀ ਨਾ ਹੋ ਸਕਿਆ, ਅਖ਼ੀਰ ਕਮਾਈ ਕਰਨ ਲਈ ਵੱਡੇ ਭਰਾ ਕੋਲ ਮਲਾਇਆ ਨੂੰ ਤੁਰ ਗਿਆ।[3]

ਬਾਬਾ ਗੁਰਦਿੱਤ ਸਿੰਘ ਉਨ੍ਹਾਂ ਖ਼ੁਸ਼ਕਿਸਮਤ ਲੋਕਾਂ ਵਿਚੋਂ ਇੱਕ ਸੀ, ਜੋ ਮਿੱਟੀ ਨੂੰ ਹੱਥ ਲਾਉਣ ਤਾਂ ਸੋਨਾ ਬਣ ਜਾਂਦੀ ਹੈ। ਬਾਬਾ ਗੁਰਦਿੱਤ ਸਿੰਘ ਨੂੰ ਤੇਪਿੰਗ 'ਚ ਸੂਰ ਮਾਸ ਦੇ ਵਪਾਰੀ ਕੋਲ ਨੌਕਰੀ ਮਿਲ ਗਈ ਤੇ ਚੰਗੀ ਆਮਦਨ ਵੀ ਹੋਣ ਲੱਗ ਪਈ। ਨਾਲ ਹੀ ਉਸਨੇ ਰੇਲ ਪਟੜੀ ਦੇ ਨਾਲ-ਨਾਲ ਰਬੜ ਪੌਦੇ ਉਗਾਉਣ

ਦੇ ਠੇਕੇ ਲੈ ਲਏ, ਜਿਸ ਨਾਲ ਉਹ ਆਪਣੇ ਕਾਰੋਬਾਰ ਦਾ ਮਾਲਕ ਬਣ ਗਿਆ। ਜਲਦੀ ਹੀ ਉਸਨੂੰ ਫੌਜੀਆਂ ਨੂੰ ਦੁੱਧ ਸਪਲਾਈ ਕਰਨ ਵਾਲੇ ਧੰਦੇ ਦਾ ਪਤਾ ਲੱਗ ਗਿਆ, ਜੋ ਕਾਫ਼ੀ ਫ਼ਾਇਦੇਮੰਦ ਸੀ। ਉਸ ਨੇ ਤੁਰੰਤ ਡੇਅਰੀ ਫਾਰਮ ਖੋਲ੍ਹ ਲਿਆ ਤੇ ਪੰਜਾਬ ਤੋਂ ਪਸ਼ੂ ਲਿਜਾਣ ਦਾ ਵਪਾਰ ਵੀ ਸ਼ੁਰੂ ਕਰ ਲਿਆ।[4] ਜਿਸ 'ਤੇ ਅਮੀਰ ਹੋਣ ਦੇ ਨਾਲ ਨਾਲ ਉਸਦਾ ਸਿੱਖ ਭਾਈਚਾਰੇ ਵਿਚ ਚੰਗਾ ਮਾਣ ਸਤਿਕਾਰ ਤੇ ਵਾਕਾਰ ਵੀ ਬਣ ਗਿਆ।

ਗੁਰਦਿੱਤ ਸਿੰਘ ਬਹੁਤਾ ਪੜ੍ਹਿਆ-ਲਿਖਿਆ ਨਹੀਂ ਸੀ, ਜ਼ਿੱਦੀ ਹੋਣ ਕਾਰਨ ਉਹ ਬਚਪਨ 'ਚ ਹੀ ਪੜ੍ਹਾਈ ਤੋਂ ਨਾਬਰ ਹੋ ਖਲੋਤਾ ਸੀ ਪਰ ਜਦ ਪਿਤਾ ਜੀ ਮਲਾਇਆ ਚਲੇ ਗਏ ਤਾਂ ਚਿੱਠੀ-ਪੱਤਰ ਦੇ ਵਿਗੋਚੇ ਕਾਰਨ, ਉਸ ਨੂੰ ਅਹਿਸਾਸ ਹੋਇਆ ਕਿ ਪੜ੍ਹਾਈ ਕਰਨੀ ਜ਼ਰੂਰੀ ਹੈ, ਤਾਂ ਬਾਰਾਂ ਤੇਰਾਂ ਸਾਲ ਦੀ ਉਮਰ ਵਿਚ ਉਸ ਨੇ ਪੜ੍ਹਨਾ ਲਿਖਣਾ ਸ਼ੁਰੂ ਕਰ ਦਿੱਤਾ। ਮਾਲਵੇ 'ਚ ਬਾਘਾਪੁਰਾਣਾ ਨੇੜੇ ਪਿੰਡ ਭਾਈ ਕੀ ਸਮਾਧ ਵਿਚ ਉਸਨੇ ਗੁਰਦੁਆਰੇ ਦੇ ਗ੍ਰੰਥੀ ਕੋਲ ਛੇ ਮਹੀਨੇ ਰਹਿ ਕੇ ਪੜ੍ਹਨਾ-ਲਿਖਣਾ ਸਿੱਖਿਆ। ਦਿਮਾਗੀ ਤੌਰ 'ਤੇ ਚੰਟ ਹੋਣ ਕਰਕੇ ਉਸਨੇ ਮਲਾਇਆ ਆ ਕੇ ਗੁਜ਼ਾਰੇ ਜੋਗੀ ਮਲਾਈ ਤੇ ਅੰਗਰੇਜ਼ੀ ਵੀ ਸਿੱਖ ਲਈ। ਕਾਰੋਬਾਰ ਨਾਲ ਸਬੰਧਿਤ ਗੁੰਝਲਾਂ ਸੁਲਝਾਉਣ ਲਈ ਉਹ ਕੋਰਟਾਂ ਕਚਹਿਰੀਆਂ ਦਾ ਜਾਣੂ ਵੀ ਹੋ ਗਿਆ, ਜਿਸ ਕਰਕੇ ਉਸ ਨੂੰ ਕਾਨੂੰਨੀ ਨੁਕਤਿਆਂ ਦੀ ਮੋਟੀ-ਮੋਟੀ ਸਮਝ ਆ ਗਈ ਸੀ। ਹੋਰ ਸਿੱਖਾਂ ਵਾਂਗ ਉੱਦਮੀ ਤੇ ਕਰਮਸ਼ੀਲ ਤਾਂ ਉਹ ਪਹਿਲਾਂ ਹੀ ਸੀ, ਕਾਰੋਬਾਰ ਦੀ ਕਾਮਯਾਬੀ ਦੇ ਨਾਲ ਨਾਲ ਉਸ ਵਿਚ ਹੱਦੋਂ ਵੱਧ ਸਵੈ-ਭਰੋਸਾ ਤੇ ਸਵੈ-ਮਾਣ ਵੀ ਪੈਦਾ ਹੋ ਗਿਆ ਸੀ।[5] ਪਰ ਉਸ ਵਿੱਚ ਸਿੱਖੀ ਵਾਲੀ ਨਿਰਮਾਣਤਾ ਵੀ ਸੀ। ਉਹ ਸ੍ਰੀ ਦਰਬਾਰ ਸਾਹਿਬ, ਹੋਰ ਗੁਰ ਧਾਮਾਂ ਅਤੇ ਫਿਰੋਜ਼ਪੁਰ ਦੇ ਸਿੱਖ ਕੰਨਿਆਂ ਵਿਦਿਆਲੇ ਲਈ ਮਾਇਆ ਦੇ ਖੁੱਲ੍ਹੇ ਗੱਫੇ ਭੇਜਦਾ ਰਹਿੰਦਾ ਸੀ।

ਵਪਾਰੀ ਹੋਣ ਕਰਕੇ ਉਸਦਾ ਭਾਰਤ ਅਤੇ ਪੰਜਾਬ ਵਿੱਚ ਫੇਰਾ-ਤੋਰਾ ਤਾਂ ਰਹਿੰਦਾ ਹੀ ਸੀ, ਇਸ ਕਰਕੇ ਉਸ ਨੂੰ ਬਾਹਰੀ ਸੰਸਾਰ ਦੀ ਪੂਰੀ-ਪੂਰੀ ਜਾਣਕਾਰੀ ਸੀ ਕਿ ਕੈਨੇਡਾ, ਅਮਰੀਕਾ ਅਤੇ ਟਾਪੂਆਂ ਤੋਂ ਇਲਾਵਾ ਹੋਰ ਥਾਵਾਂ 'ਤੇ ਉਸਦੇ ਭਰਾਵਾਂ ਦਾ ਕੀ ਹਾਲ-ਚਾਲ ਹੈ ਤੇ ਉਨ੍ਹਾਂ ਦੀਆਂ ਕੀ ਕੀ ਸਮੱਸਿਆਵਾਂ ਸਨ। ਮਲਾਇਆ ਵਿਚ ਅੰਗਰੇਜ਼ਾਂ ਵੱਲੋਂ ਭਾਰਤੀ 'ਕੁਲੀਆਂ' ਨਾਲ ਜੋ ਦੁਰ ਵਿਹਾਰ ਹੁੰਦਾ ਸੀ, ਉਸ ਨਾਲ ਬਾਬਾ ਗੁਰਦਿੱਤ ਸਿੰਘ ਦਾ ਹਿਰਦਾ ਵਲੂੰਧਰਿਆ ਜਾਂਦਾ ਸੀ।[6] ਗੁਰੂ ਦਾ ਸੱਚਾ ਸਿੱਖ ਹੋਣ ਕਰਕੇ ਉਸਦਾ ਗੁਰੂ ਘਰਾਂ ਵਿਚ ਵੀ ਆਉਣਾ-ਜਾਣਾ ਸੀ। ਉਸ ਵਕਤ ਹਰ ਕਿਸਮ ਦੀ ਸੂਚਨਾ ਗੁਰੂ ਘਰਾਂ ਵਿਚੋਂ ਹੀ ਮਿਲਦੀ ਸੀ। ਸੋ ਗੁਰਦਿੱਤ ਸਿੰਘ ਨੂੰ ਇਸ ਗੱਲ ਦੀ ਜ਼ਰੂਰ ਜਾਣਕਾਰੀ ਸੀ ਕਿ ਹਾਂਗਕਾਂਗ ਅਤੇ ਕੈਨੇਡਾ ਵਿਚ ਉਸਦੇ ਭਰਾਵਾਂ ਨਾਲ ਕੀ ਬੀਤ ਰਹੀ ਹੈ।[7]

# ਹਾਂਗਕਾਂਗ ਜਾਣ ਦਾ ਸਬੱਬ

ਬਾਬਾ ਗੁਰਦਿੱਤ ਸਿੰਘ ਦਸੰਬਰ 1913 ਵਿੱਚ ਹਾਂਗਕਾਂਗ ਪਹੁੰਚਿਆ। ਉਸ ਦੇ ਇੱਥੇ ਪਹੁੰਚਣ ਦੇ ਚਾਰ ਕਾਰਨ ਸਨ :

1. ਗਵਰਨਰ ਹਾਂਗਕਾਂਗ ਨੂੰ ਮਿਲਣਾ।
2. ਸਿੱਖ ਧਰਮ ਤਿਆਗ ਕੇ ਈਸਾਈ ਬਣੇ ਇੱਕ ਮਿੱਤਰ ਨੂੰ ਮੁੜ ਸਿੱਖ ਧਰਮ ਵਿੱਚ ਲਿਆਉਣਾ।
3. ਹੰਕਾਓ ਰੇਲਵੇ ਲਾਈਨ ਦੇ ਠੇਕੇ ਵਿਚੋਂ ਕੁਝ ਕੰਮ ਲੈਣਾ।
4. ਮਲਾਇਆ ਵਿੱਚ ਉਸ ਦਾ ਹਿੱਸੇਦਾਰ ਜੋ ਉਸ ਦੇ ਪੈਸੇ ਮਾਰਕੇ ਹਾਂਗਕਾਂਗ ਆ ਗਿਆ ਸੀ, ਨੂੰ ਲੱਭ ਕੇ ਪੈਸੇ ਲੈਣੇ।[1]

ਪਿੱਛੇ ਜਿਕਰ ਕਰ ਹੀ ਆਏ ਹਾਂ ਕਿ ਬਾਬਾ ਗੁਰਦਿੱਤ ਸਿੰਘ ਨਿਰਾਪੁਰਾ ਵਪਾਰੀ ਹੀ ਨਹੀਂ ਰਿਹਾ ਸੀ, ਆਪਣੇ ਸਿੱਖ ਭਾਈਚਾਰੇ ਦੇ ਧਾਰਮਿਕ, ਸਮਾਜੀ ਅਤੇ ਸਿਆਸੀ ਸਰੋਕਾਰ ਉਸ ਲਈ ਚਿੰਤਾ ਦਾ ਵਿਸ਼ਾ ਬਣੇ ਹੋਏ ਸਨ। ਉਸ ਸਮੇਂ ਟਾਪੂਆਂ, ਖ਼ਾਸ ਕਰ ਹਾਂਗਕਾਂਗ, ਸ਼ੰਘਾਈ ਆਦਿ ਦੇ ਸਿੱਖਾਂ ਵਿੱਚ ਜੋ ਬੇਚੈਨੀ ਵਿਆਪਕ ਸੀ, ਉਹ ਬਾਬਾ ਗੁਰਦਿੱਤ ਸਿੰਘ ਨੂੰ ਵੀ ਬੇਚੈਨ ਕਰ ਰਹੀ ਸੀ। ਸਿੱਖਾਂ ਵਿੱਚ ਬੇਚੈਨੀ ਫੈਲਣ ਦੇ ਤਿੰਨ ਚਾਰ ਪ੍ਰਮੁੱਖ ਕਾਰਨ ਸਨ।

ਅੰਗਰੇਜ਼ਾਂ ਨੇ ਜਦ 1911 ਵਿੱਚ ਦਿੱਲੀ ਨੂੰ ਰਾਜਧਾਨੀ ਬਣਾਉਣ ਦਾ ਫੈਸਲਾ ਕੀਤਾ ਤਾਂ ਉਹਨਾਂ ਨੇ 1912 ਵਿਚ ਸ੍ਰੀ ਗੁਰੂ ਤੇਗ਼ ਬਹਾਦਰ ਸਾਹਿਬ ਜੀ ਦੀ ਪਵਿੱਤਰ ਯਾਦ ਨਾਲ ਸਬੰਧਤ ਗੁਰਦੁਆਰਾ ਰਕਾਬ ਗੰਜ ਦਾ ਕੰਧ ਢਾਹ ਦਿੱਤੀ ਸੀ ਤਾਂ ਕਿ ਵਾਇਸ ਰਾਏ ਭਵਨ ਜਾ ਰਹੀ ਸੜਕ ਸਿੱਧੀ ਹੋ ਸਕੇ। ਇਸ ਘਟਨਾ ਨੇ ਦੇਸ਼ਾਂ-ਵਿਦੇਸ਼ਾਂ ਵਿੱਚ ਵਸਣ ਵਾਲੇ ਸਿੱਖ ਹਿਰਦਿਆਂ ਨੂੰ ਵਲੂੰਧਰ ਸੁੱਟਿਆ ਸੀ। ਸਿੱਖ ਮਹਿਸੂਸ ਕਰਦੇ ਸਨ ਕਿ ਅੱਜ ਤਾਂ ਅੰਗਰੇਜ਼ਾਂ ਨੇ ਉਹਨਾਂ ਦੇ ਗੁਰਧਾਮ ਦੀ ਕੰਧ ਹੀ ਢਾਹੀ ਹੈ ਕੱਲ੍ਹ-ਕਲੋਤਰ ਨੂੰ ਇਹ ਗੁਰੂ ਘਰ ਢਾਹੁਣ ਲੱਗ ਪੈਣਗੇ! ਇਸ ਮੁੱਦੇ 'ਤੇ ਪੰਜਾਬ ਵਿੱਚ ਸ. ਹਰਚੰਦ ਸਿੰਘ ਰਾਈਸ ਲਾਇਲਪੁਰੀ, ਭਾਈ ਸਾਹਿਬ ਭਾਈ ਰਣਧੀਰ ਸਿੰਘ ਅਤੇ ਹੋਰ ਸਿੱਖਾਂ ਵੱਲੋਂ ਸੰਘਰਸ਼ ਵਿੱਢਿਆ ਹੋਇਆ ਸੀ।

ਦੂਜਾ ਕੈਨੇਡਾ ਸਰਕਾਰ ਨੇ ਭਾਰਤੀਆਂ ਖਾਸ ਕਰ ਸਿੱਖਾਂ ਦੇ ਦਾਖਲੇ 'ਤੇ

1910 ਤੋਂ ਬਾਅਦ ਪਾਬੰਦੀਆਂ ਸਖ਼ਤ ਕਰ ਦਿੱਤੀਆਂ ਸਨ, ਜਿਸ ਕਾਰਨ ਹਜ਼ਾਰਾਂ ਹੀ ਮੁਸਾਫ਼ਰ ਹਾਂਗਕਾਂਗ, ਸ਼ੰਘਾਈ ਆਦਿ ਟਾਪੂਆਂ 'ਤੇ ਰੁਲ਼ਦੇ ਫਿਰਦੇ ਸਨ। ਆਪਣੇ ਭਰਾਵਾਂ ਦੀ ਇਹ ਦੁਰਦਸ਼ਾ ਦੇਖ ਕੇ ਇਹਨਾਂ ਟਾਪੂਆਂ 'ਤੇ ਫੌਜ, ਪੁਲਿਸ ਅਤੇ ਦਰਬਾਰਾਂ ਦੀ ਨੌਕਰੀ ਕਰਨ ਵਾਲੇ ਹਜ਼ਾਰਾਂ ਹੀ ਸਿੱਖਾਂ ਦੇ ਮਨਾਂ ਵਿੱਚ ਰੋਸ ਫੈਲ ਗਿਆ। 1911-12 ਵਿੱਚ ਉਹਨਾਂ ਦੀਆਂ ਹੀ ਅੱਖਾਂ ਸਾਹਮਣੇ, ਉਹਨਾਂ ਦੇ ਸਤਿਕਾਰਯੋਗ ਆਗੂ ਭਾਈ ਸਾਹਿਬ ਭਾਈ ਬਲਵੰਤ ਸਿੰਘ ਖੁਰਦਪੁਰ ਅਤੇ ਭਾਈ ਭਾਗ ਸਿੰਘ ਭਿੱਖੀ ਵਿੰਡ, ਕੈਨੇਡਾ ਜਾਣ ਲਈ ਸਾਲ ਭਰ ਪਰਿਵਾਰਾਂ ਸਮੇਤ ਹਾਂਗਕਾਂਗ ਰੁਲਦੇ ਰਹੇ ਸਨ।

1913 ਵਿੱਚ ਸਰਕਾਰ ਨੇ ਉਹਨਾਂ ਦੇ ਮਾਨਯੋਗ ਗ੍ਰੰਥੀ, ਗੁਰੂ ਘਰ ਦੇ ਵਜ਼ੀਰ ਭਾਈ ਭਗਵਾਨ ਸਿੰਘ 'ਪ੍ਰੀਤਮ' ਨੂੰ ਹਾਂਗਕਾਂਗ ਛੱਡਣ ਲਈ ਮਜਬੂਰ ਕਰ ਦਿੱਤਾ ਸੀ। ਜਿਸ ਨਾਲ ਸਿੱਖ ਫੌਜੀਆਂ ਵਿਚ ਕਾਫ਼ੀ ਬੇਚੈਨੀ ਫੈਲ ਗਈ ਸੀ।[2] 1913 ਵਿੱਚ ਹੀ ਕੈਨੇਡਾ ਦੇ ਤਿੰਨ ਸਿੱਖਾਂ ਭਾਈ ਸਾਹਿਬ ਭਾਈ ਬਲਵੰਤ ਸਿੰਘ ਖੁਰਦਪੁਰ, ਭਾਈ ਨਰੈਣ ਅਤੇ ਭਾਈ ਨੰਦ ਸਿੰਘ ਸੀਹਰਾ ਦਾ ਵਫ਼ਦ ਲੰਡਨ ਹੋਕੇ, ਭਾਰਤ ਨੂੰ ਗਿਆ ਹੋਇਆ ਸੀ, ਜਿਸ ਨੇ ਹਾਂਗਕਾਂਗ ਦੀ ਠਹਿਰ ਦੌਰਾਨ ਸਿੱਖ ਫੌਜੀਆਂ ਵਿੱਚ ਫੈਲੀ ਹੋਈ ਬੇਚੈਨੀ ਨੂੰ ਹੋਰ ਹਵਾ ਦਿੱਤੀ ਸੀ।

ਉਪਰੋਕਤ ਬੇਚੈਨੀ ਦੀਆਂ ਕਣਸੋਆਂ ਮਲਾਇਆ ਤੱਕ ਵੀ ਪਹੁੰਚ ਗਈਆਂ ਸਨ, ਜਿੰਨਾਂ ਨੇ ਬਾਬਾ ਗੁਰਦਿੱਤ ਸਿੰਘ ਨੂੰ ਬੇਚੈਨ ਕਰ ਰੱਖਿਆ ਸੀ। ਉਹਨਾਂ ਦੀ ਬੇਚੈਨੀ ਇਹ ਸੋਚ ਕੇ ਹੋਰ ਵੀ ਵੱਧ ਗਈ ਸੀ ਕਿ ਇਹਨਾਂ ਥਾਵਾਂ ਉੱਪਰ ਸਿੱਖਾਂ ਦੀ ਗਿਣਤੀ ਬਹੁਤ ਘੱਟ ਹੈ ਖੁਦਾ-ਨਾ-ਖਾਸਤਾ ਸਿੱਖਾਂ ਦੀ ਬੇਚੈਨੀ ਬਗ਼ਾਵਤ ਦਾ ਰੂਪ ਧਾਰ ਗਈ ਤਾਂ ਉਹਨਾਂ ਦਾ ਬੇਓੜਕ ਨੁਕਸਾਨ ਹੋ ਸਕਦਾ ਹੈ। ਅਜਿਹੀ ਬੇਅਰਾਮੀ ਕਾਰਨ ਹੀ ਉਹਨਾਂ ਨੇ ਖ਼ੁਦ ਹਾਂਗਕਾਂਗ ਜਾਣ ਦਾ ਫੈਸਲਾ ਕੀਤਾ ਸੀ। ਬਾਬਾ ਜੀ ਅਨੁਸਾਰ :

"ਉੱਪਰਲੇ ਦੱਸੇ ਹੋਏ ਫੌਜਾਂ ਵਿੱਚ ਜੋਸ਼ ਵਧਾਉਣ ਵਾਲੇ ਕਾਰਨਾ ਨੂੰ ਜਦੋਂ ਮੈਂ ਨਜ਼ਰ ਹੇਠਾਂ ਲਿਆਉਂਦਾ ਸੀ ਤਾਂ ਮੇਰਾ ਦਿਲ ਬਹੁਤ ਬੇਚੈਨ ਹੋ ਜਾਂਦਾ ਸੀ ਅਤੇ ਇਹਨਾਂ ਖਿਆਲਾਂ ਵਿੱਚ ਹੀ ਡੁੱਬਾ ਰਹਿਣ ਕਰਕੇ ਸੁਖ ਦੀ ਨੀਂਦਰ ਨਹੀਂ ਸੌਂਦਾ ਸੀ ਕਿ ਕੀ ਪਤਾ ਪ੍ਰਦੇਸਾਂ ਵਿੱਚ ਸਿੱਖਾਂ ਉੱਤੇ ਜੋ ਕਿ ਅਜੇ ਕੱਚੇ ਅਤੇ ਪ੍ਰਦੇਸਾਂ ਦੇ ਪੂਰੇ ਪੂਰੇ ਭੇਤ ਨਹੀਂ ਸਨ ਜਾਣਦੇ ਅਤੇ ਪਰ ਵੱਸ ਰਹਿੰਦੇ ਸਨ, ਕਿਸੇ ਪ੍ਰਕਾਰ ਸ੍ਰਕਾਰ ਅੰਗਰੇਜੀ ਦੀ ਬੇਇਤਬਾਰੀ ਹੋ ਜਾਂਦੀ ਹੋਵੇ ਅਤੇ ਕੋਈ ਗੜਬੜ ਮੱਚ ਜਾਵੇ ਤਾਂ ਸਰਕਾਰ ਬੇਦੋਸ਼ੇ ਸਿੱਖਾਂ (ਨਾਹੱਕ ਐਵੇਂ ਹੀ ਖ਼ੂਨ ਕਰ ਦੇਵੇ)[1] ਮੈਂ ਇਹ ਚਾਹੁੰਦਾ ਸਾਂ ਕਿ ਉਪਰਲੀ ਗੱਲਬਾਤ ਦਾ ਸਮਝੌਤਾ ਖ਼ੁਦ ਲਾਟ ਚੀਨ (ਗਵਰਨਰ ਹਾਂਗਕਾਂਗ) ਦੇ ਨਾਲ ਮਿਲ ਕੇ ਦੇਸੀ ਭਲਿਆਈ ਲਈ ਕਰਾਂ। ਮੇਰੀ ਮਨ ਭਾਉਂਦੀ ਇੱਛਾ ਉਸ ਨੂੰ

ਆਪ ਜਾਂ ਕੇ ਮਿਲਣ ਦੀ ਸੀ ਤਾਂ ਕਿ ਸਰਕਾਰ ਅਤੇ ਸਿੱਖਾਂ ਦਾ ਮੁੜ ਕੇ ਫੇਰ ਦੋਸਤ ਪੁਨਾ ਪੂਰਾ ਸਕਾ ਸਬੰਧ ਬਣਿਆ ਹੀ ਰਹੇ ਅਤੇ ਜੇਕਰ ਲਾਟ ਚੀਨ (ਗਵਰਨਰ ਹਾਂਗਕਾਂਗ) ਮੇਰੀ ਗੱਲ ਨ ਮੰਨੇ ਤਦ ਇਸ ਦਾ ਜ਼ਿੰਮੇਵਾਰ ਉਹ ਆਪ ਹੀ ਹੋਵੇਗਾ, ਸਿੱਖ ਨਹੀਂ ਹੋਣਗੇ।"[3]

ਜਦ ਬਾਬਾ ਗੁਰਦਿੱਤ ਸਿੰਘ ਹਾਂਗਕਾਂਗ ਪੁੱਜਿਆ ਤਾਂ ਉਥੋਂ ਦਾ ਮਹੌਲ ਅਸਲੋਂ ਹੀ ਬਦਲਿਆ ਪਿਆ ਸੀ! ਜੋ ਮਨਸ਼ਾ ਉਹ ਲੈ ਕੇ ਆਇਆ ਸੀ, ਉਹ ਪੂਰੀ ਨਾ ਹੋ ਸਕੀ! ਉਹ ਇੱਥੇ ਆ ਕੇ, ਸਿੱਖ ਤੋਂ ਈਸਾਈ ਹੋ ਚੁੱਕੇ ਆਪਣੇ ਮਿੱਤਰ ਰਿਚਰਡ ਅਤੇ ਉਸ ਦੇ ਭਾਈਵਾਲ ਠੇਕੇਦਾਰ ਅਲਾਈ ਨੂੰ ਮਿਲਿਆ ਵੀ! ਰਿਚਰਡ ਨੂੰ ਲੈ ਕੇ ਸਿੱਖ ਫੌਜੀਆਂ ਨਾਲ ਵੀ ਤਾਲਮੇਲ ਕੀਤਾ। ਪਰ ਕਰਨੀ ਰੱਬ ਦੀ ਕਿ ਮੁੜ ਸਿੱਖ ਸਜਣ ਤੋਂ ਪਹਿਲਾਂ ਹੀ ਰਿਚਰਡ ਵਾਹਿਗੁਰੂ ਨੂੰ ਪਿਆਰਾ ਹੋ ਗਿਆ ਤੇ ਉਸ ਦੇ ਭਾਈਵਾਲ ਮਿ. ਅਲਾਈ ਨੇ ਉਸ ਦੇ ਹਿੱਸੇ ਜਬਤ ਕਰ ਲਏ; ਜਿਸ ਕਰਕੇ ਬਾਬਾ ਗੁਰਦਿੱਤ ਸਿੰਘ ਦੀ ਰੇਲਵੇ ਦਾ ਕੰਮ ਲੈਣ ਦੀ ਆਸ ਧਰੀ-ਧਰਾਈ ਰਹਿ ਗਈ।[4] ਉਹ ਗਵਰਨਰ ਹਾਂਗਕਾਂਗ ਨੂੰ ਵੀ ਨਾ ਮਿਲ ਸਕਿਆ। ਪਰ ਵਾਹਿਗੁਰੂ ਨੇ ਉਸ ਉੱਪਰ ਕਿਸੇ ਵੱਡੇ ਕੰਮ ਦੀ ਜ਼ਿੰਮੇਵਾਰੀ ਪਾਉਣੀ ਸੀ, ਜਿਸ ਕਾਰਨ ਉਸ ਨੂੰ ਮਲਾਇਆ ਤੋਂ ਸੱਦਿਆ ਸੀ।

## ਪਰਉਪਕਾਰ ਦੀ ਭਾਵਨਾ :

ਬਾਬਾ ਗੁਰਦਿੱਤ ਸਿੰਘ ਕੋਮਲ ਹਿਰਦੇ ਦਾ ਮਾਲਕ ਸੀ। ਪੁਰਾਣੇ ਸਮਿਆਂ ਤੋਂ ਹੀ ਦਲਿਤ ਵਰਗ ਕੋਲੋਂ ਬਗਾਰ ਲਈ ਜਾਂਦੀ ਸੀ। ਬਾਕੀ ਸਰਕਾਰੀ ਅਧਿਕਾਰੀਆਂ ਵੱਲੋਂ ਉਹਨਾਂ ਕੋਲੋਂ ਮੁਫ਼ਤ ਹੀ ਕੰਮ ਕਰਵਾਇਆ ਜਾਂਦਾ ਸੀ। ਅੰਗਰੇਜ਼ ਸਰਕਾਰ ਨੇ 1910 ਦੇ ਨੇੜੇ-ਤੇੜੇ ਬਗਾਰ ਪ੍ਰਥਾ ਬੰਦ ਕਰਨ ਦਾ ਐਲਾਨ ਕਰ ਦਿੱਤਾ ਸੀ ਪਰ ਇਸ ਦੇ ਬਾਵਜੂਦ ਵੀ ਸਰਕਾਰੀ ਅਧਿਕਾਰੀਆਂ ਅਤੇ ਅਮੀਰ ਲੋਕਾਂ ਨੇ ਗਰੀਬ ਦਲਿਤਾਂ ਕੋਲੋਂ ਬਗਾਰ ਲੈਣੀ ਬੰਦ ਨਹੀਂ ਕੀਤੀ ਸੀ। ਇਸ ਗੱਲ ਦਾ ਬਾਬਾ ਗੁਰਦਿੱਤ ਸਿੰਘ ਦੇ ਕੋਮਲ ਹਿਰਦੇ 'ਤੇ ਬਹੁਤ ਅਸਰ ਹੋ ਰਿਹਾ ਸੀ। ਉਸ ਨੇ 1911 ਵਿੱਚ ਦਰਖਾਸਤ ਟਾਈਪ ਕਰਵਾਕੇ ਮਲਾਇਆ ਤੋਂ ਭਾਰਤ ਦੇ ਵਾਇਸਰਾਏ ਨੂੰ ਭੇਜੀ ਕਿ ਬਗਾਰ ਪ੍ਰਥਾ ਸਖ਼ਤੀ ਨਾਲ ਬੰਦ ਕੀਤੀ ਜਾਵੇ।[5]

ਬਾਬਾ ਗੁਰਦਿੱਤ ਸਿੰਘ ਨੇ ਬਾਹਰ ਫਿਰ ਤੁਰ ਕੇ ਜਦ ਲੋਕਾਂ ਦੀ ਉਨਤੀ ਨੂੰ ਦੇਖ ਲਿਆ ਸੀ ਤਾਂ ਉਸ ਦੇ ਮਨ ਵਿੱਚ ਵੀ ਇਹ ਤੀਬਰ ਇੱਛਾ ਪੈਦਾ ਹੁੰਦੀ ਸੀ ਕਿ ਪੰਜਾਬ ਵਿੱਚ ਵੀ ਉਸ ਦੇ ਭਾਈ ਭਰਾ ਇਸੇ ਤਰ੍ਹਾਂ ਉਨਤੀ ਕਰਨ। ਪੰਜਾਬ ਦੀ ਕਿਸਾਨੀ ਸਦੀਆਂ ਪੁਰਾਣੇ ਢੰਗਾਂ ਨਾਲ ਖੇਤੀ ਧੰਦੇ ਵਿੱਚ ਜੁਟੀ ਹੋਈ ਸੀ, ਬਾਬਾ ਗੁਰਦਿੱਤ ਸਿੰਘ ਦੇ ਮਨ ਵਿੱਚ ਭਾਵਨਾ ਪੈਦਾ ਹੋਈ ਕਿ ਇਹ ਲੋਕ ਵੀ ਆਧੁਨਿਕ

ਢੰਗਾਂ ਨਾਲ ਖੇਤੀ ਕਰਨ ਲੱਗਣ। ਉਸ ਨੇ 1912 ਵਿੱਚ ਭਾਰਤ ਦੇ ਵਾਇਸ ਰਾਏ ਨੂੰ ਇੱਕ ਪੱਤਰ ਲਿਖਕੇ ਮੰਗ ਕੀਤੀ ਸੀ ਕਿ ਉਸ ਨੂੰ ਬਾਰ ਵਿੱਚ ਜ਼ਮੀਨ ਦਾ ਉਪਜਾਊ ਟੁਕੜਾ ਦੇ ਦਿੱਤਾ ਜਾਵੇ ਜਿੱਥੇ ਉਹ ਆਪਣੇ ਭਰਾਵਾਂ ਨੂੰ ਅਮਰੀਕਾ ਦੀ ਤਰਜ਼ 'ਤੇ ਮਸ਼ੀਨਰੀ ਨਾਲ ਖੇਤੀ ਕਰਨੀ ਸਿਖਾਉਣਾ ਚਾਹੁੰਦਾ ਹੈ। ਪਰ ਸਰਕਾਰ ਨੇ ਉਸ ਦੀ ਇਸ ਤਜ਼ਵੀਜ ਦਾ ਕੋਈ ਹੁੰਗਾਰਾ ਨਹੀਂ ਭਰਿਆ ਸੀ।[6]

## ਹਾਂਗਕਾਂਗ ਦਾ ਮਹੌਲ :

ਜਦ ਬਾਬਾ ਗੁਰਦਿੱਤ ਸਿੰਘ ਹਾਂਗਕਾਂਗ ਪਹੁੰਚਿਆ ਤਾਂ ਇੱਥੋਂ ਦੇ ਕੇਂਦਰੀ ਗੁਰਦੁਆਰੇ ਦੇ ਪ੍ਰਬੰਧਕਾਂ ਵੱਲੋਂ ਉਹਨਾਂ ਦਾ ਜੋਸ਼ ਭਰਪੂਰ ਸੁਆਗਤ ਕੀਤਾ ਗਿਆ। ਉਸ ਵਕਤ ਗੁਰਦੁਆਰੇ ਦਾ ਮਹੌਲ ਪੂਰੀ ਤਰ੍ਹਾਂ ਇਨਕਲਾਬੀ ਰੰਗ ਵਿੱਚ ਰੰਗਿਆ ਹੋਇਆ ਸੀ। ਅਮਰੀਕਾ ਵਿੱਚ 'ਗ਼ਦਰ ਪਾਰਟੀ' ਬਣ ਗਈ ਸੀ ਤੇ ਨਵੰਬਰ 1913 ਵਿੱਚ ਨਿਕਲਿਆ 'ਗ਼ਦਰ' ਅਖ਼ਬਾਰ ਇੱਥੇ ਗੁਰਦੁਆਰੇ ਵਿੱਚ ਆਉਂਦਾ ਸੀ। ਇਹ ਅਖ਼ਬਾਰ ਅੰਗਰੇਜ਼ ਸਾਮਰਾਜੀਆਂ ਵਿਰੁੱਧ ਨਿੱਧੜਕ ਹੋਕੇ ਅੱਗ ਉਗਲਦਾ ਸੀ। ਇਸ ਵਿੱਚ ਛਪਣ ਵਾਲੀਆਂ ਕਵਿਤਾਵਾਂ ਸਿੱਖ ਧਰਮ, ਇਤਿਹਾਸ ਅਤੇ ਵਿਰਸੇ ਨਾਲ ਓਤ-ਪੋਤ ਹੋਣ ਕਰਕੇ ਸਿੱਖ ਹਿਰਦਿਆਂ ਵਿੱਚ ਬਰਸੇ ਵਾਂਗ ਖੁੱਭਦੀਆਂ ਸਨ। ਉਸ ਵਕਤ ਹਾਂਗਕਾਂਗ ਗੁਰਦੁਆਰੇ ਦਾ ਗ੍ਰੰਥੀ ਭਾਈ ਹਰਨਾਮ ਸਿੰਘ ਕਹੂਟਾ ਸੀ, ਜੋ ਗ਼ਦਰ ਲਹਿਰ ਦਾ ਸਰਗਰਮ ਕਾਰਕੁੰਨ ਸੀ। 'ਗ਼ਦਰ' ਅਖ਼ਬਾਰ ਉਹ ਗੁਰਦੁਆਰੇ ਵਿੱਚ ਜੁੜੀ ਸੰਗਤ ਨੂੰ ਪੜ੍ਹ ਕੇ ਸੁਣਾਉਂਦਾ ਸੀ ਤੇ ਅਖ਼ਬਾਰ ਦੀਆਂ ਬਹੁਤ ਸਾਰੀਆਂ ਕਾਪੀਆਂ ਸਿੱਖ ਫੌਜੀਆਂ ਵਿੱਚ ਵੰਡੀਆਂ ਜਾਂਦੀਆਂ ਸਨ।[7] ਭਾਈ ਕਹੂਟਾ ਤੋਂ ਪਹਿਲਾਂ ਗੁਰਦੁਆਰੇ ਦਾ ਗ੍ਰੰਥੀ ਭਾਈ ਭਗਵਾਨ ਸਿੰਘ 'ਪ੍ਰੀਤਮ' ਰਹਿ ਚੁੱਕਿਆ ਸੀ, ਉਸ ਨੇ ਚਾਰੇ ਪਾਸੇ ਅੰਗਰੇਜ਼ ਵਿਰੋਧੀ ਮਹੌਲ ਪੈਦਾ ਕਰ ਦਿੱਤਾ ਸੀ। ਉਂਝ ਤਾਂ ਸਿੱਖ ਫੌਜੀਆਂ ਅਤੇ ਸਿੱਖ ਪੁਲਸੀਆਂ ਦੇ ਸ਼ਹਿਰ ਵਿੱਚ ਆਪੋ-ਆਪਣੇ ਗੁਰਦੁਆਰੇ ਵੀ ਸਨ, ਪਰ ਉਹ ਹਫ਼ਤਾਵਾਰੀ ਦੀਵਾਨ 'ਚ ਕੇਂਦਰੀ ਗੁਰਦੁਆਰੇ ਪਹੁੰਚਿਆ ਕਰਦੇ ਸਨ। ਜਿਥੇ ਉਹਨਾਂ 'ਤੇ ਅੰਗਰੇਜ਼ ਵਿਰੋਧੀ ਰੰਗ ਗੂੜ੍ਹਾ ਹੁੰਦਾ ਜਾ ਰਿਹਾ ਸੀ। ਅੰਗਰੇਜ਼ ਹਾਕਮਾਂ ਨੇ ਇਸ 'ਲਾਗ' (Infection) ਤੋਂ ਬਚਾਉਣ ਲਈ ਉਹਨਾਂ ਦਾ ਗੁਰਦੁਆਰੇ ਜਾਣਾ ਬੰਦ ਕਰ ਦਿੱਤਾ ਸੀ।

ਜਨਵਰੀ 1914 ਵਿੱਚ ਪੋਹ ਸਦੀ ਸੱਤਮੀ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਅਵਤਾਰ ਦਿਹਾੜਾ ਆ ਗਿਆ, ਜਿਥੇ ਗੁਰਦੁਆਰੇ ਵਿੱਚ ਬੇਅੰਤ ਸੰਗਤ ਇਕੱਠੀ ਹੋ ਗਈ। ਬਾਬਾ ਗੁਰਦਿੱਤ ਸਿੰਘ ਵੀ ਇਸ ਸਮੇਂ ਦੀਵਾਨ ਵਿੱਚ ਹਾਜ਼ਰ ਸੀ। ਪ੍ਰਬੰਧਕਾਂ ਲਈ ਉਹ ਖਾਸ ਮਹਿਮਾਨ ਸੀ, ਜਿਸ ਕਰਕੇ ਮਾਣ ਨਾਲ ਉਹਨਾਂ ਨੂੰ ਬੋਲਣ ਲਈ ਸਮਾਂ ਦਿੱਤਾ ਗਿਆ।

### ਬਾਬਾ ਜੀ ਅਨੁਸਾਰ :

"3 ਜਨਵਰੀ ਸੰਨ 1914 ਈਸਵੀ ਨੂੰ ਸ੍ਰੀ ਦਸ਼ਮੇਸ਼ ਪਿਤਾ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ਉਤਸਵ ਸੀ ਅਤੇ ਕੁਝ ਖਾਲਸਾ ਗੁਰ ਪੁਰਬ ਮਨਾਵਣ ਲਈ ਹਾਜ਼ਰ ਸਨ। ਜੋ ਕਿ ਮੈਂ ਸਿੱਖੀ ਧਰਮ ਦੇ ਅਸੂਲਾਂ ਤੇ ਉਪਦੇਸ਼ (ਲੈਕਚਰ) ਸੁਣਾਯਾ ਅਤੇ ਦਸਮੇਸ਼ ਪਿਤਾ ਜੀ ਦਾ ਆਸ਼ਾ ਜ਼ੋਰਦਾਰ ਸ਼ਬਦਾਂ ਵਿੱਚ ਚੰਗੀ ਤਰ੍ਹਾਂ ਵਰਣਨ ਕੀਤਾ। ਇਹ ਭੀ ਖੋਲ੍ਹ ਕੇ ਦੱਸਿਆ ਕਿ ਸਿੱਖੀ ਕਾਇਰਤਾ ਜਾਂ ਡਰਾਕਲ ਪੁਣੇ ਨਾਲ ਦਿਨ ਕਟੀ ਕਰਨ ਦਾ ਨਾਮ ਨਹੀਂ ਹੈ ਪਰੰਤੂ ਨਿਰਭਯਤਾ ਅਤੇ ਸਚਾਈ ਨਾਲ ਆਪਣੇ ਧਰਮ ਦੀ ਪਾਲਣਾ ਕਰਨ ਦਾ ਨਾਮ ਹੀ ਅਸਲ ਸਿੱਖੀ ਹੈ। ਭਾਵੇਂ ਜਾਨ ਕਿਉਂ ਨਾ ਚਲੀ ਜਾਵੇ ਪਰੰਤੂ ਸਿੱਖ ਨਿਰਭਉ ਅਤੇ ਨਿਰਵੈਰ ਦੇ ਉਪਾਸ਼ਕ ਹੈਨ। ਕੀ ਇਹਨਾਂ ਨੂੰ ਸੱਚ ਤੋਂ ਬਿਨਾਂ ਕਿਸੇ ਹੋਰ ਦਾ ਭਯ ਹੋਣਾ ਲੋੜੀਂਦਾ ਹੈ? ਬੱਸ ਮੇਰੇ ਲੈਕਚਰ (ਉਪਦੇਸ਼) ਦਾ ਅਸਰ ਸਿੱਖਾਂ ਦੇ ਉੱਤੇ ਬਹੁਤ ਹੀ ਪਿਆ ਅਤੇ ਹਿੰਦੂ ਮੁਸਲਮਾਨ ਵੀਰ ਜੋ ਗੁਰਦੁਆਰੇ ਵਿੱਚ ਹਾਜ਼ਰ ਸਨ ਉਨ੍ਹਾਂ ਨੂੰ ਵੀ ਆਪੋ ਆਪਣੇ ਦੀਨ ਅਤੇ ਧਰਮ ਉਪਰ ਪ੍ਰਪੱਕ ਰਹਿਣ ਵਾਸਤੇ ਪ੍ਰਾਰਥਨਾ ਕੀਤੀ ਗਈ ਅਤੇ ਸਭਨਾਂ ਹਿੰਦੀ ਭਾਈਆਂ ਨੂੰ ਇੱਕ ਮਿੱਕ ਹੋ ਕੇ ਪ੍ਰਦੇਸ ਵਿੱਚ ਰਹਿਣ ਦਾ ਉਪਰਾਲਾ ਦੱਸਿਆ ਗਿਆ ਜੋ ਕਿ ਸਭਨਾ ਭਰਾਵਾਂ ਨੇ ਮਨਜ਼ੂਰ ਕੀਤਾ। ਏਥੇ ਇਹ ਗੱਲ ਵੀ ਦੱਸਣੀ ਜ਼ਰੂਰੀ ਹੈ ਕਿ ਇਸ ਦੀਵਾਨ ਵਿਖੇ ਫੌਜੀ ਖਾਲਸੇ ਨੂੰ ਸਰਕਾਰ ਵਲੋਂ ਹਾਜ਼ਰ ਹੋਵਣ ਦੀ ਆਗਿਆ ਬਿਲਕੁਲ ਹੀ ਨਹੀਂ ਦਿੱਤੀ ਗਈ ਸੀ ਅਤੇ ਉਹਨਾਂ ਫੌਜੀਆਂ ਵਿਚੋਂ ਇਕ ਸਿੱਖ ਵੀ ਗੁਰਪੂਰਬ ਤੇ ਨਾ ਹਾਜ਼ਰ ਹੋਣ ਕਰਕੇ ਖਾਲਸਾ ਦੀਵਾਨ ਹਾਂਗਕਾਂਗ ਨੂੰ ਭਾਰੀ ਸ਼ੋਕ ਪ੍ਰਾਪਤ ਹੋਯਾ। ਕਿ ਹਾਏ ਦਸ਼ਮੇਸ਼ ਪਿਤਾ ਗੁਰੂ ਗੋਬਿੰਦ ਸਿੰਘ ਜੀ! ਤੇਰੇ ਸਿੱਖ ਐਸੇ ਕਮਜ਼ੋਰ ਹੈਨ ਜੋ ਤੇਰੇ ਖਾਸ ਗੁਰਪੂਰਬ ਉਤੇ ਭੀ ਸ਼ਾਮਲ ਨਹੀਂ ਹੋ ਸਕਦੇ? ਇਸ ਪ੍ਰਕਾਰ ਦੀ ਫੌਜੀ ਖਾਲਸੇ ਦੀ ਤਰਸ ਯੋਗ ਹਾਲਤ ਅਤੇ ਅਨੋਖੀ ਪਾਬੰਦੀ ਪੁਰ ਬਹੁਤ ਵਿਚਾਰ ਹੋਈ ਅਤੇ ਉਨ੍ਹਾਂ ਫੌਜੀ ਵੀਰਾਂ ਦੀ ਹਮਦਰਦੀ ਲਈ ਮੈਨੂੰ ਭੀ ਓਹਨਾਂ ਦੀਆਂ ਫੌਜਾਂ ਵਿਚ ਜਾਣਾ ਪਿਆ, ਜਿਨ੍ਹਾਂ ਨੇ ਕਿ ਮੇਰੇ ਨਾਲ ਅਤਯੰਤ ਹੀ ਹਿੱਤ ਪ੍ਰਗਟ ਕੀਤਾ ਅਤੇ ਮੈਂ ਭੀ ਅਗੋਂ ਉਨ੍ਹਾਂ ਨੂੰ ਕਿਹਾ ਕਿ ਮੈਂ ਚੀਨ ਦੇ ਲਾਟ (ਗਵਰਨਰ ਹਾਂਗਕਾਂਗ) ਦੇ ਪਾਸ ਤੁਹਾਡੇ ਸਾਰੇ ਹੀ ਦੁਖੜੇ ਫਰੋਲਾਂਗਾ।"[8]

### ਮੁਸਾਫਰਾਂ ਦੀ ਤਰਸਯੋਗ ਹਾਲਤ :

ਦੀਵਾਨ ਦੀ ਸਮਾਪਤੀ ਤੋਂ ਬਾਅਦ ਬਾਬਾ ਗੁਰਦਿੱਤ ਸਿੰਘ ਨੂੰ ਅਜਿਹੇ ਮੁਸਾਫ਼ਰਾਂ ਨੇ ਘੇਰਾ ਪਾ ਲਿਆ, ਜੋ ਕੈਨੇਡਾ ਜਾਣ ਦੀ ਝਾਕ ਵਿੱਚ ਹਾਂਗਕਾਂਗ ਇਕੱਠੇ ਹੋਏ ਬੈਠੇ ਸਨ। ਇਹਨਾਂ ਵਿੱਚ ਵੀਹ ਪੱਚੀ ਮੁਸਾਫ਼ਰ ਉਹ ਵੀ ਸਨ ਜਿਹੜੇ ਲੰਬੇ ਸਮੇਂ ਤੋਂ ਕੈਨੇਡਾ ਵਿੱਚ ਰਹਿ ਰਹੇ ਸਨ, ਹੁਣ ਪੰਜਾਬ ਵਿੱਚ ਘਰਦਿਆਂ ਨੂੰ

ਮਿਲ ਕੇ ਵਾਪਸ ਮੁੜੇ ਸਨ ਤਾਂ ਹਾਂਗਕਾਂਗ ਵਿੱਚ ਜਹਾਜ਼ੀ ਕੰਪਨੀਆਂ ਨੇ ਟਿਕਟ ਦੇਣ ਤੋਂ ਇਨਕਾਰ ਕਰ ਦਿੱਤਾ ਸੀ। ਉਹਨਾਂ ਨੇ ਵਥੇਰਾ ਕਿਹਾ ਸੀ ਕਿ ਉਹ ਤਾਂ ਲੰਬੇ ਸਮੇਂ ਤੋਂ ਕੈਨੇਡਾ ਰਹਿੰਦੇ ਆ ਰਹੇ ਹਨ, ਪਰ ਜਹਾਜ਼ੀ ਕੰਪਨੀਆਂ ਨੇ ਉਹਨਾਂ ਦੀ ਇੱਕ ਨਾ ਸੁਣੀ! ਅਜਿਹੇ ਮੁਸਾਫ਼ਰਾਂ ਦੀ ਗਿਣਤੀ ਹਜ਼ਾਰਾਂ ਵਿੱਚ ਸੀ, ਜੋ ਪਹਿਲੀ ਵਾਰ ਕੈਨੇਡਾ ਜਾਣ ਦੇ ਚਾਹਵਾਨ ਸਨ ਪਰ ਪਾਬੰਦੀਆਂ ਲੱਗ ਜਾਣ ਕਾਰਨ ਅੱਧ ਵਿਚਕਾਰ ਹੀ ਲਟਕ ਗਏ ਸਨ।

ਬਾਬਾ ਗੁਰਦਿੱਤ ਸਿੰਘ ਦਾ ਭਾਸ਼ਣ ਸੁਣ ਕੇ, ਇਹਨਾਂ ਮੁਸਾਫ਼ਰਾਂ ਨੂੰ ਲੱਗਿਆ ਕਿ ਸ਼ਾਇਦ ਉਹਨਾਂ ਦਾ ਕੋਈ ਹਮਦਰਦ ਬਹੁੜ ਪਿਆ ਹੈ, ਜੋ ਪੈਗੰਬਰ ਮੂਸਾ ਵਾਂਗ ਉਹਨਾਂ ਦਾ ਪਾਰ-ਉਤਾਰਾ ਕਰ ਸਕਦਾ ਹੈ। ਉਹਨਾਂ ਨੇ ਆਪਣੇ ਦੁਖੜੇ ਬਾਬਾ ਗੁਰਦਿੱਤ ਸਿੰਘ ਨੂੰ ਸੁਣਾਉਣੇ ਸ਼ੁਰੂ ਕਰ ਦਿੱਤੇ। ਪਹਿਲਾਂ ਤਾਂ ਬਾਬਾ ਗੁਰਦਿੱਤ ਸਿੰਘ ਨੇ ਉਹਨਾਂ ਨੂੰ ਝਾੜ ਪਾਈ ਕਿ ਉਹ ਖ਼ੁਦ ਬੰਦੇ ਬਣਨ, ਉਹਨਾਂ ਦੀ ਬੇਇਤਫਾਕੀ ਕਾਰਨ ਹੀ ਬਦੇਸ਼ੀ ਕੌਮਾਂ, ਉਹਨਾਂ ਦੀ ਲੁੱਟ-ਖਸੁੱਟ ਕਰ ਰਹੀਆਂ ਹਨ। ਜੇਕਰ ਸਾਰੇ ਹਿੰਦੁਸਤਾਨੀ ਇਕੋ-ਇੱਕ ਪ੍ਰੇਮ ਦੇ ਸੂਤਰ ਵਿੱਚ ਬੱਝ ਜਾਣ ਤਾਂ ਕੋਈ ਵੀ ਤਾਕਤ ਉਹਨਾਂ ਨੂੰ ਗੁਲਾਮ ਨਹੀਂ ਰੱਖ ਸਕਦੀ।[੭]

ਬਾਬਾ ਗੁਰਦਿੱਤ ਸਿੰਘ ਨੇ ਕੁਝ ਦਿਨ ਹਾਂਗਕਾਂਗ ਵਿੱਚ ਫਿਰ ਤੁਰ ਕੇ ਇਹਨਾਂ ਮੁਸਾਫ਼ਰਾਂ ਦਾ ਤੌਰ ਤਰੀਕਾ ਭਾਂਪਿਆ ਤਾਂ ਇਹਨਾਂ ਦੀ ਹਾਲਤ ਦੇਖ ਕੇ, ਉਸ ਨੂੰ ਤਰਸ ਵੀ ਆਇਆ, ਗੁੱਸਾ ਵੀ ਆਇਆ, ਗਿਲਾਨੀ ਵੀ ਆਈ ਤੇ ਉਹਨਾਂ ਨੂੰ ਇਹ ਦੇਖਕੇ ਸ਼ਰਮ ਵੀ ਆਈ ਕਿਉਂਕਿ ਕੈਨੇਡਾ ਸਰਕਾਰ ਦੀ ਸਖ਼ਤ ਸ਼ਰਤ ਸੀ ਕਿ ਕਿਸੇ ਮੁਸਾਫ਼ਰ ਦੇ ਪਖਾਨੇ ਵਿੱਚ ਕਿਰਮ ਨਾ ਹੋਣ, ਜਿਸ ਕਰਕੇ ਡਾਕਟਰੀ ਸਰਟੀਫਿਕੇਟ ਲੈਣਾ ਜ਼ਰੂਰੀ ਸੀ। ਦੂਜਾ ਅੱਖਾਂ ਵਿੱਚ ਕੁੱਕਰੇ ਨਾ ਹੋਣ। ਕੁੱਕਰਿਆਂ ਦੀ ਦਵਾਈ ਤਾਂ ਹਾਂਗਕਾਂਗ ਵਿੱਚ ਬੈਠੇ ਡਾਕਟਰ ਲਿਖ ਦਿੰਦੇ ਸਨ ਤੇ ਮੁਸਾਫ਼ਰ ਪਾਉਂਦੇ ਰਹਿੰਦੇ ਸਨ। ਪਰ ਪਖਾਨੇ 'ਚ ਕਿਰਮ ਹੋਣ ਵਾਲੀ ਸ਼ਰਤ ਉਹਨਾਂ ਨੂੰ ਡਾਢਾ ਸ਼ਰਮਸ਼ਾਰ ਕਰਦੀ ਸੀ, ਮੁਸਾਫ਼ਰਾਂ ਨੂੰ ਕਿਸੇ ਬਰਤਨ ਵਿੱਚ ਪਖਾਨਾ ਕਰਕੇ, ਢਕ ਕੇ, ਪੈਦਲ ਤੁਰ ਕੇ ਪੰਜ ਸੱਤ ਕਿਲੋਮੀਟਰ ਡਾਕਟਰ ਕੋਲ ਜਾਣਾ ਪੈਂਦਾ ਸੀ ਕਿਉਂਕਿ ਬਰਤਨ ਲੈ ਕੇ ਉਹ ਕੋਈ ਮੋਟਰ ਗੱਡੀ 'ਚ ਤਾਂ ਚੜ੍ਹ ਨਹੀਂ ਸਕਦੇ ਸੀ। ਡਾਕਟਰ ਕੋਲ ਜਾ ਕੇ ਆਪ ਫੋਲ ਕੇ ਚੈਕ ਕਰਵਾਉਣਾ ਪੈਂਦਾ ਸੀ। ਡਾਕਟਰ ਨਾਂਹ ਵਿੱਚ ਸਿਰ ਫੇਰਕੇ, ਫਿਰ ਦਵਾਈਆਂ ਲਿਖ ਦਿੰਦਾ ਸੀ। ਇਸ ਤਰ੍ਹਾਂ ਮੁਸਾਫ਼ਰਾਂ ਨੂੰ ਕਈ ਵਾਰ ਖੱਜਲ ਖੁਆਰ ਹੋ ਕੇ ਡਾਕਟਰੀ ਸਰਟੀਫਿਕੇਟ ਮਿਲਦਾ ਸੀ। ਜਦ ਮੁਸਾਫ਼ਰਾਂ ਨੂੰ ਡਾਕਟਰੀ ਸਰਟੀਫਿਕੇਟ ਮਿਲ ਜਾਂਦਾ ਸੀ, ਟਿਕਣ ਲੈਣ ਲਈ ਜਹਾਜ਼ੀ ਕੰਪਨੀਆਂ ਦੇ ਦਫ਼ਤਰਾਂ ਵਿੱਚ ਭੀੜ ਲੱਗ ਜਾਂਦੀ ਸੀ। ਉਹ ਕੰਪਨੀਆਂ ਤੋਂ ਟਿਕਟ ਲੈਣ ਲਈ ਲੇਲੜੀਆਂ ਕੱਢਦੇ ਰਹਿੰਦੇ ਸਨ। ਅਖੀਰ ਕੰਪਨੀਆਂ ਦੇ ਕਰਿੰਦੇ ਧੱਕੇ ਮਾਰ ਮਾਰ

ਇਹਨਾਂ ਨੂੰ ਦਫ਼ਤਰਾਂ ਵਿੱਚੋਂ ਕੱਢਦੇ ਸਨ।

ਕਈ ਚਲਾਕ ਬੰਦੇ, ਟਿਕਟ ਦਵਾਉਣ ਦਾ ਝਾਂਸਾ ਦੇ ਕੇ ਇਹਨਾਂ ਭੋਲੇ-ਭਾਲੇ ਮੁਸਾਫ਼ਰਾਂ ਤੋਂ ਦਾਰੂ-ਪਾਣੀ ਛਕਦੇ ਰਹਿੰਦੇ ਸਨ। ਕੈਨੇਡਾ ਦਾ ਰਹਿਣ ਵਾਲਾ ਪੰਡਤ ਕੇਸੋ ਰਾਮ ਤਾਂ ਪੰਜਾਹ-ਸੱਠ ਮੁਸਾਫ਼ਰਾਂ ਤੋਂ ਪੈਸੇ ਇਕੱਠੇ ਕਰਕੇ ਹੀ ਦੌੜ ਗਿਆ ਸੀ।[10] ਇਹਨਾਂ ਮੁਸਾਫ਼ਰਾਂ ਦੀ ਹਾਲਤ ਡਾਢੀ ਤਰਸਯੋਗ ਸੀ। ਘਰਾਂ ਵਿਚੋਂ ਇਹ ਮੁਸਾਫ਼ਰ ਆਪਣੀਆਂ ਜ਼ਮੀਨਾਂ ਗਹਿਣੇ-ਬੈਅ ਕਰ ਕੇ ਤੁਰੇ ਸਨ। ਜਾਂ ਪਰਿਵਾਰਾਂ ਨੇ ਵਿਆਜੂ ਪੈਸੇ ਚੁੱਕੇ ਸਨ। ਇਹਨਾਂ ਲਈ ਅਗਾਂਹ ਦਾ ਰਸਤਾ ਬੰਦ ਹੋ ਚੁੱਕਿਆ ਸੀ, ਪਿੱਛੇ ਮੁੜਨ ਜੋਗੇ ਉਹ ਰਹੇ ਨਹੀਂ ਸਨ। ਆਰਥਕ ਨੁਕਸਾਨ ਜਾਂ ਘਰਦਿਆਂ ਦੇ ਗੁੱਸੇ ਦੀ ਗੱਲ ਤਾਂ ਛੱਡੋ, ਆਲੇ-ਦੁਆਲੇ ਅਤੇ ਸ਼ਰੀਕਾਂ ਦੀਆਂ ਬੋਲੀਆਂ, ਟਿੱਚਰਾਂ ਅਤੇ ਮਖੌਲਾਂ ਨੇ ਉਹਨਾਂ ਦਾ ਜੀਣਾ ਦੁੱਭਰ ਕਰ ਦੇਣਾ ਸੀ। ਪਿੰਡ ਮੁੜਨ ਨਾਲੋਂ ਉਹ ਇਥੇ ਰੁਲ ਖੁਲ ਕੇ ਮਰ ਜਾਣਾ ਬਿਹਤਰ ਸਮਝਦੇ ਸਨ। ਪੰਜਾਬ ਦੇ ਕਿਸਾਨੀ ਸਮਾਜ ਦਾ ਇਹ ਵੱਡਾ ਪਛੜੇਵਾਂ ਹੈ, ਕਿਸੇ ਦੀ ਅਸਫ਼ਲਤਾ ਦੇਖਕੇ ਲੋਕ ਢਿਡੋਂ ਖੁਸ਼ ਹੁੰਦੇ ਹਨ। ਉਸ ਨਾਲ ਹਮਦਰਦੀ ਕਰਨ, ਜਾਂ ਹਲਾਸ਼ੇਰੀ ਦੇਣ ਦੀ ਵਜਾਏ ਟਾਂਚਾ ਨਾਲ ਉਸ ਦਾ ਮਨ ਦੁਖਾ ਕੇ ਆਪਣਾ ਮਨ ਖੁਸ਼ ਕੀਤਾ ਜਾਂਦਾ ਹੈ।

ਮੁਸਾਫ਼ਰਾਂ ਦੀ ਤਰਸਯੋਗ ਹਾਲਤ ਦੇਖ ਕੇ ਜਿਥੇ ਬਾਬਾ ਗੁਰਦਿੱਤ ਸਿੰਘ ਦਾ ਮਨ ਹਮਦਰਦੀ ਨਾਲ ਪਸੀਜ ਗਿਆ, ਉਥੇ ਕੈਨੇਡਾ ਸਰਕਾਰ ਦੀਆਂ ਢੁੱਚਰਾਂ ਪ੍ਰਤੀ ਉਹਨਾਂ ਦੇ ਮਨ ਵਿੱਚ ਰੰਜ ਵੀ ਪੈਦਾ ਹੋਇਆ। ਜੋ ਉਹਨਾਂ ਨੇ 'ਹਾਸੋਹੀਣੀਆਂ ਸ਼ਰਤਾਂ' ਲਗਾਈਆਂ ਸਨ ਉਹ ਭਾਰਤੀਆਂ ਖਾਸ ਕਰ ਸਿੱਖਾਂ ਨਾਲ ਸਰੀਹਣ ਧੱਕੇਸ਼ਾਹੀ ਸੀ। ਬਾਬਾ ਗੁਰਦਿੱਤ ਸਿੰਘ ਨੇ ਮਨ ਹੀ ਮਨ ਇਹਨਾਂ ਸ਼ਰਤਾਂ ਨੂੰ ਚੁਣੌਤੀ ਦੇਣ ਦਾ ਫੈਸਲਾ ਕਰ ਲਿਆ।

ਪਰਉਪਕਾਰ ਅਤੇ ਸੇਵਾ ਸਿੱਖੀ ਦਾ ਧੁਰਾ ਹਨ। ਹੋਰ ਕਿਸੇ ਧਰਮ ਵਿਚ ਅਜਿਹੇ ਗੁਣ ਨਹੀਂ ਹਨ। ਬਾਬਾ ਗੁਰਦਿੱਤ ਸਿੰਘ ਨੇ ਦੁਖੀ ਭਰਾਵਾਂ ਦੀ ਸੇਵਾ ਕਰਨ ਦਾ ਮਨ ਬਣਾ ਲਿਆ, ਵਪਾਰੀ ਹੋਣ ਦੇ ਨਾਲ ਨਾਲ ਉਹ ਸੱਚਾ ਅਤੇ ਧਰਮੀ ਸਿੱਖ ਵੀ ਸੀ, ਜਿਸਦੀ ਜੀਵਨ-ਜਾਚ ਸਿੱਖ ਸਿਧਾਂਤਾਂ ਤੋਂ ਪ੍ਰੇਰਿਤ ਸੀ। ਸਿੱਖ ਧਰਮ ਵਿਚ ਸੇਵਾ ਦਾ ਵੱਡਾ ਮਹਾਤਮ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸੇਵਾ ਨਾਲ ਸਬੰਧਿਤ ਬਹੁਤ ਸਾਰੀ ਬਾਣੀ ਦਰਜ ਹੈ। ਗੁਰੂ ਸਹਿਬਾਨ ਤੋਂ ਇਲਾਵਾ ਭਗਤਾਂ ਨੇ ਵੀ ਪ੍ਰਾਣੀ ਨੂੰ ਮਨੁੱਖ ਜਾਤੀ ਦੀ ਸੇਵਾ ਕਰਨ ਦੀ ਵਾਰ-ਵਾਰ ਪ੍ਰੇਰਨਾ ਕੀਤੀ ਹੈ।

ਵਿਚ ਦੁਨੀਆ ਸੇਵ ਕਮਾਈਐ ॥ ਤਾ ਦਰਗਹ ਬੈਸਣ ਪਾਈਐ ॥
ਕਹੁ ਨਾਨਕ ਬਾਹ ਲੁਡਾਈਐ।

ਸੇਵਾ ਕਰਤ ਹੋਇ ਨਿਹਕਾਮੀ ॥ ਤਿਸ ਕਉ ਹੋਤ ਪਰਾਪਤ ਸੁਆਮੀ ॥

ਜਿਚਰ ਅੰਦਰਿ ਸਾਸੁ ਤਿਚਰੁ ਸੇਵਾ ਕੀਚੈ ਜਾਇ ਮਿਲੀਐ ਰਾਮਾਂ ਮੁਰਾਰੀ ॥
ਅਨਦਿਨੁ ਜਾਗਤ ਰਹੈ ਦਿਨੁ ਰਾਤੀ ਅਪਨੇ ਪ੍ਰਿਅ ਪਿਆਰੀ ॥

ਦੇਖਾ ਦੇਖੀ ਸਭ ਕਰੇ ਮਨਮੁਖ ਬੂਝ ਨ ਪਾਇ ॥
ਜਿਨ ਗੁਰਮੁਖਿ ਹਿਰਦਾ ਸੁਧ ਹੈ ਸੇਵ ਪਈ ਤਿਨ ਥਾਇ ॥
ਏਹ ਸੇਵਾ ਚਾਕਰੀ ਨਾਮੁ ਵਸੈ ਮਨਿ ਆਇ ॥

ਸੇਵਾ ਲਾਗੇ ਸੇ ਵਡਭਾਗੇ ਜੁਗਿ ਜੁਗਿ ਏਕੋ ਜਾਤਾ ॥
ਵਿਚਿ ਹਉਮੈ ਸੇਵਾ ਥਾਇ ਨ ਪਾਏ ॥
ਜਨਮਿ ਮਰੈ ਫਿਰ ਆਵੈ ਜਾਏ ॥

ਸਿੱਖ ਵਾਸਤੇ ਸੇਵਾ ਧਾਰਮਿਕ ਰਹਿਤ ਤੱਕ ਸੀਮਤ ਨਹੀਂ ਹੈ, ਸਗੋਂ ਇਹ ਸਿੱਖ ਦੇ ਅਧਿਆਤਮਿਕ ਸੱਭਿਆਚਾਰ ਦੀ ਚੂਲ਼ ਹੈ। ਇਸ ਤਰ੍ਹਾਂ ਗੁਰਮਤਿ ਵਿਚ ਪ੍ਰਾਪਤ ਸੇਵਾ ਨੂੰ ਗੁਣਾਂ ਦੀ ਖ਼ੁਸ਼ਬੂ ਆਖਿਆ ਜਾ ਸਕਦਾ ਹੈ।

ਗੁਰੂ ਸਾਹਿਬ ਸਿੱਖ ਲਈ ਮਾਰਗ ਸੇਧ ਤੈਅ ਕਰ ਦਿੰਦੇ ਹਨ:

ਘਾਲਿ ਖਾਇ ਕਿਛੁ ਹਥਹੁ ਦੇਇ ॥
ਨਾਨਕ ਰਾਹੁ ਪਛਾਣਹਿ ਸੇਇ ॥

ਨਾਨਕ, ਸੇਵਕੁ ਸੋਈ ਆਖੀਐ, ਜੋ ਹਰਿ ਰਾਖੈ ਉਰਿਧਾਰ ॥
ਮਨ ਤਨੁ ਸਉਪੇ, ਆਗੈ ਧਰੈ, ਹਉਮੈਂ ਵਿਚਹੁ ਮਾਰ ॥

ਸੀਸ ਵਢੇ ਕਰਿ ਬੈਸਿਣ ਦੀਜੈ।
ਬਿਨ ਸਿਰ ਸੇਵ ਕਰੀਜੈ ॥

ਸਿੱਖ ਧਰਮ ਵਿਚ ਸੇਵਾ ਭਾਵ ਜਿੰਨਾ ਉੱਚਾ ਤੇ ਸੁੱਚਾ ਪ੍ਰਵਾਨ ਕੀਤਾ ਗਿਆ ਹੈ, ਉਨਾਂ ਕਿਸੇ ਹੋਰ ਧਰਮ ਵਿਚ ਨਜ਼ਰ ਨਹੀਂ ਆਉਂਦਾ ਕਿਉਂਕਿ ਬਾਣੀਕਾਰਾਂ ਨੇ ਸਿੱਖਾਂ ਨੂੰ ਵਿਸ਼ਵ ਦਾ ਸੇਵਕ ਪ੍ਰਵਾਨ ਕੀਤਾ ਹੈ। "ਸੇਵਾ ਦਾ ਅਨੁਭਵੀ ਪੱਖ ਵਿਅਕਤੀਗਤ ਜਾਪਦਾ ਹੈ ਪਰੰਤੂ ਸਿੱਖ ਧਰਮ ਚੇਤਨਾ ਵਿਚ ਸੇਵਾ ਦਾ ਵਿਅਕਤੀਗਤ ਪੱਖ, ਸੇਵਾ ਦੇ ਅਭਿਵਿਅਕਤੀ ਪੱਖ ਵਾਂਗ ਸਮੂਹਕਤਾ ਵਾਲਾ ਹੈ। ਸੇਵਾ ਮਨ ਦਾ ਪ੍ਰਕਾਸ਼ ਹੈ ਪਰੰਤੂ ਇਸ ਦੇ ਚਾਨਣ ਦਾ ਆਨੰਦ ਕੋਲ ਵਾਲੇ ਮਾਣਦੇ ਹਨ। ਸੇਵਾ ਆਤਮਾ ਦਾ ਖਿੜਾਓ ਹੈ, ਜੋ ਚੁਫ਼ੇਰੇ ਨੂੰ ਮਹਿਕਾਉਂਦੀ ਹੈ। ਇਸ ਸਥਿਤੀ ਨੂੰ ਪ੍ਰਾਪਤ ਸੇਵਕ ਸੇਵਾ ਰਾਹੀਂ ਪ੍ਰਮਾਤਮ ਰੂਪ ਹੋ ਜਾਂਦਾ ਹੈ। ਇਹ ਸੇਵਾ ਦਾ ਪੂਜਾ ਵਿਚ ਤਬਦੀਲ ਹੋ ਜਾਣਾ ਹੈ। ਇਸ ਸਥਿਤੀ ਵਿਚ ਅਭਿਵਿਅਕਤੀ ਇਤਿਹਾਸਕ

ਦ੍ਰਿਸ਼ਟੀ ਤੋਂ ਭਾਈ ਕਨ੍ਹਈਆ ਵਿਚ ਹੋਈ ਹੈ। ਗੁਰਮਤਿ ਵਿਚ ਨਾਮ, ਦਾਨ ਅਤੇ ਇਸ਼ਨਾਨ ਵਾਂਗ, ਨਾਮ ਜਪਣਾ, ਕਿਰਤ ਕਰਨਾ ਅਤੇ ਵੰਡ ਛਕਣਾ ਦੇ ਤ੍ਰੈ-ਪੱਖੀ ਸਿਧਾਂਤ ਸੇਵਾ ਵਿਚ ਸ਼ਾਮਿਲ ਹੈ। ਦੋਹਾਂ ਵਿਚ ਨਾਮ ਕੇਂਦਰੀ ਸ਼ਕਤੀ ਹੈ ਅਤੇ ਇਸੇ ਕਰਕੇ ਨਾਮ ਨਾਲ ਸਬੰਧਿਤ ਸੇਵਾ ਦਾ ਗੁਰਮਤਿ ਸੰਦਰਭ ਆਪਣੇ ਸੁਭਾਅ ਅਤੇ ਅਭਿਵਿਅਕਤੀ ਵਿਚ ਸੁਤੰਤਰ ਹੈ। ਦਾਨ ਅਤੇ ਸੇਵਾ ਵਿਚ ਫ਼ਰਕ ਕਰਕੇ ਪ੍ਰਸਤੁਤ ਕਰਨ ਦੇ ਹਵਾਲੇ ਵੀ ਮਿਲਦੇ ਹਨ। ਸੇਵਾ ਨੂੰ ਆਦਰਸ਼ ਅਤੇ ਦਾਨ ਨੂੰ ਸਾਧਨ ਦੱਸਿਆ ਗਿਆ ਹੈ ਕਿਉਂਕਿ ਦਾਨ ਤਾਂ ਦੂਜੇ ਦੀ ਲੋੜ ਨੂੰ ਪੂਰਿਆਂ ਕਰਦਾ ਹੈ, ਜਦੋਂਕਿ ਸੇਵਾ ਨਿੱਜ ਨੂੰ ਨਿਛਾਵਰ ਕਰਨਾ ਹੈ। ਦਾਨ ਵਿਆਕਤੀਗਤ ਰਹਿੰਦਾ ਹੈ, ਜਦੋਂ ਕਿ ਸੇਵਾ ਸਮੂਹਿਕ ਹੋ ਜਾਂਦੀ ਹੈ।"[11]

ਸੋ ਬਾਬਾ ਗੁਰਦਿੱਤ ਸਿੰਘ ਨੂੰ ਸੇਵਾ ਵਿਰਸੇ ਵਿਚ ਹੀ ਮਿਲੀ ਸੀ। ਇਹ ਉਸ ਦੇ ਸੰਸਕਾਰਾਂ ਵਿਚ ਰਚੀ ਹੋਈ ਸੀ। ਹਰ ਸਿੱਖ ਬੱਚੇ ਨੂੰ ਮਾਂ-ਪਿਉ ਵੱਲੋਂ ਪਹਿਲਾਂ ਸੇਵਾ ਦਾ ਪਾਠ ਹੀ ਪੜ੍ਹਾਇਆ ਜਾਂਦਾ ਹੈ। ਸੋ ਬਾਬਾ ਜੀ ਨੇ ਆਪਣੇ ਦੁਖੀ ਭਰਾਵਾਂ ਦੀ ਸੇਵਾ ਕਰਨ ਦਾ ਮਨ ਬਣਾ ਲਿਆ ਸੀ। ਬਾਬਾ ਗੁਰਦਿੱਤ ਸਿੰਘ ਕੋਲ ਪੈਸਾ ਬਥੇਰਾ ਸੀ ਪਰ ਉਸਦਾ ਹੋਰ ਵਪਾਰੀਆਂ ਨਾਲੋਂ ਫ਼ਰਕ ਸੀ। ਉਸ ਨੂੰ ਗੁਰਬਾਣੀ ਨੇ ਸਿਖਾਇਆ ਸੀ :

**ਸਚ ਤਾ ਪਰੁ ਜਾਣੀਐ ਜਾ ਸਿਖ ਸਚੀ ਲੇਇ॥**
**ਦਇਆ ਜਾਣੈ ਜੀਅ ਕੀ ਕਿਛੁ ਪੁੰਨ ਦਾਨੁ ਕਰੇਇ॥**

## ਭਾਈ ਦਲਜੀਤ ਸਿੰਘ ਅਤੇ ਭਾਈ ਬੀਰ ਸਿੰਘ

ਜਿਵੇਂ ਸਬੱਬ ਨਾਲ ਹੀ ਬਾਬਾ ਗੁਰਦਿੱਤ ਸਿੰਘ ਹਾਂਗਕਾਂਗ ਪਹੁੰਚਿਆ ਸੀ, ਉਵੇਂ ਜਿਵੇਂ ਹੀ ਉਥੇ ਉਸ ਦਾ ਦੋ ਉਤਸ਼ਾਹੀ ਨੌਜੁਆਨਾਂ ਭਾਈ ਦਲਜੀਤ ਸਿੰਘ ਅਤੇ ਭਾਈ ਬੀਰ ਸਿੰਘ ਨਾਲ ਮਿਲਾਪ ਹੋ ਗਿਆ। ਭਾਈ ਦਲਜੀਤ ਸਿੰਘ ਨਾਲ ਬਾਬਾ ਗੁਰਦਿੱਤ ਸਿੰਘ ਦੀ ਪਹਿਲਾਂ ਹੀ ਜਾਣ ਪਛਾਣ ਸੀ, ਹੁਣ ਉਹ ਚਾਰ ਸਾਲ ਦੇ ਵਕਫ਼ੇ ਬਾਅਦ ਮੁੜ ਮਿਲੇ ਸਨ। ਇੱਕ ਦੂਜੇ ਨੂੰ ਦੁਬਾਰਾ ਮਿਲਦਿਆਂ ਹੀ ਪੀਚਵੀਆਂ ਗੰਢਾਂ ਪੈ ਗਈਆਂ :

**ਜਿਨਾ ਦਿਸੰਦੜਿਆ ਦੁਰਮਤ ਵੰਞੈ ਮਿਤ੍ਰ ਅਸਾਡੜੇ ਸੇਈ॥**
**ਹਉ ਢੂਢੇਦੀ ਜਗੁ ਸਬਾਇਆ ਜਨ ਨਾਨਕ ਵਿਰਲੇ ਕੇਈ॥**
**ਨਾਨਕ ਕਚੜਿਆ ਸਿਉ ਤੋੜਿ ਢੂਢਿ ਸਜਣ ਸੰਤ ਪਕਿਆ॥**
**ਓਇ ਜੀਵੰਦੇ ਵਿਛੁੜਹਿ ਓਇ ਮੁਇਆ ਨ ਜਾਹੀ ਛੋੜਿ।**

ਭਾਈ ਦਲਜੀਤ ਸਿੰਘ ਦੀ ਉਮਰ ਤੀਹ ਕੁ ਵਰ੍ਹੇ, ਪਿੰਡ ਕਾਉਣੀ, ਤਹਿਸੀਲ ਮੁਕਤਸਰ ਤੇ ਜ਼ਿਲ੍ਹਾ ਫਿਰੋਜ਼ਪੁਰ ਸੀ। ਉਹ ਅੰਮ੍ਰਿਤਸਰ ਦੇ ਖਾਲਸਾ ਸਕੂਲ ਵਿੱਚ

ਪੜ੍ਹਿਆ ਸੀ ਤੇ ਇੱਥੋਂ ਨਿਕਲਦੇ 'ਖਾਲਸਾ ਐਡਵੋਕੇਟ' ਅਖ਼ਬਾਰ ਦੇ ਸਹਾਇਕ ਸੰਪਾਦਕ ਵਜੋਂ ਕੰਮ ਕੀਤਾ ਸੀ। 1910-11 ਵਿੱਚ ਭਾਈ ਦਲਜੀਤ ਸਿੰਘ, ਫਿਰੋਜ਼ਪੁਰ ਦੇ ਸਿੱਖ ਕੰਨਿਆ ਮਹਾਵਿਦਿਆਲਿਆ ਵਿੱਚ ਸਨ, ਜਿਸ ਨੂੰ ਭਾਈ ਤਖ਼ਤ ਸਿੰਘ ਚਲਾਉਂਦਾ ਸੀ। ਇਥੇ ਭਾਈ ਦਲਜੀਤ ਸਿੰਘ ਪ੍ਰਬੰਧਕੀ ਕੰਮਾਂ ਦੇ ਨਾਲ ਨਾਲ ਵਿਦਿਆਲੇ ਵਲੋਂ ਕੱਢੇ ਜਾਂਦੇ ਪਰਚੇ 'ਪੰਜਾਬੀ ਭੈਣ' ਦੇ ਸਹਾਇਕ ਸੰਪਾਦਕ ਦੀਆਂ ਜ਼ਿੰਮੇਵਾਰੀਆਂ ਵੀ ਨਿਭਾਉਂਦੇ ਸੀ।[12] ਫਰਵਰੀ 1911 ਵਿੱਚ ਭਾਈ ਤਖ਼ਤ ਸਿੰਘ ਵਿਦਿਆਲੇ ਲਈ ਪੰਜਾਹ ਹਜ਼ਾਰ ਰੁਪੱਈਆ ਇਕੱਤਰ ਕਰਨ ਦੀ ਟੀਚਾ ਮਿਥਕੇ ਹਾਂਗਕਾਂਗ, ਮਲਾਇਆ ਆਦਿ ਦੇ ਟਾਪੂਆਂ ਵੱਲ ਰਵਾਨਾ ਹੋਏ ਤਾਂ ਭਾਈ ਦਲਜੀਤ ਸਿੰਘ ਵੀ ਉਹਨਾਂ ਦੇ ਜਥੇ ਵਿਚ ਸ਼ਾਮਲ ਸਨ। ਬਦੇਸ਼ਾਂ ਵਿੱਚ ਪ੍ਰਚਾਰ ਸਮੇਂ ਭਾਈ ਤਖਤ ਸਿੰਘ ਦੀ ਸੁਪਤਨੀ, ਬੀਬੀ ਆਗਿਆ ਕੌਰ ਜੀ ਕੀਰਤਨ ਕਰਦੇ ਭਗਤ ਸਿੰਘ ਤਬਲੇ ਨਾਲ ਸਾਥ ਦਿੰਦੇ, ਸੰਤ ਜਵੰਦ ਸਿੰਘ ਵਿਖਿਆਨ ਤੇ ਫੰਡ ਲਈ ਅਪੀਲ ਕਰਦੇ। ਪੈਸੇ ਦਾ ਸਾਰਾ ਹਿਸਾਬ ਕਿਤਾਬ ਬਾਬੂ ਟੇਕ ਸਿੰਘ ਜੀ ਰਖਦੇ, ਭਾਈ ਦਲਜੀਤ ਸਿੰਘ ਸਕੱਤਰ ਦਾ ਕਾਰਜ ਨਿਭਾਉਂਦੇ।[13]

ਉਗਰਾਹੀ ਲਈ ਇਹ ਜਥਾ ਮਲਾਇਆ ਵੀ ਗਿਆ ਸੀ, ਜਿੱਥੇ ਭਾਈ ਦਲਜੀਤ ਸਿੰਘ ਦੀ ਬਾਬਾ ਗੁਰਦਿੱਤ ਸਿੰਘ ਨਾਲ ਜਾਣ-ਪਛਾਣ ਹੋਈ ਸੀ। ਮਲਾਇਆ ਦੀ ਸੰਗਤ ਨੇ ਦਿਲ ਖੋਹਲਕੇ ਜਥੇ ਦੀ ਮੱਦਦ ਕੀਤੀ ਸੀ। ਜਦ ਇਹ ਜਥਾ ਹਾਂਗਕਾਂਗ ਪਹੁੰਚਿਆ ਤਾਂ ਇਥੇ ਵੀ ਜਥੇ ਦੀ ਰਿਹਾਇਸ਼ ਦਾ ਪ੍ਰਬੰਧ ਗੁਰਦੁਆਰੇ ਵਿੱਚ ਹੀ ਸੀ, ਇਸ ਲਈ ਗੁਰਦੁਆਰੇ ਦੇ ਪ੍ਰਬੰਧਕ ਭਾਈ ਦਲਜੀਤ ਸਿੰਘ ਲਈ ਕੋਈ ਓਪਰੇ ਨਹੀਂ ਸਨ।

ਵੈਨਕੂਵਰ ਖਾਲਸਾ ਦੀਵਾਨ ਦੇ ਆਗੂਆਂ ਭਾਈ ਸਾਹਿਬ ਭਾਈ ਬਲਵੰਤ ਸਿੰਘ ਖੁਰਦਪੁਰ ਅਤੇ ਭਾਈ ਭਾਗ ਸਿੰਘ ਨਾਲ ਵੀ ਭਾਈ ਦਲਜੀਤ ਸਿੰਘ ਦੀ ਚੰਗੀ ਜਾਣ-ਪਛਾਣ ਸੀ। ਜਦ 1910 ਵਿੱਚ ਦੋਵੇਂ ਭਾਈ ਸਾਹਿਬ ਆਪਣੇ ਪ੍ਰਵਾਰ ਕੈਨੇਡਾ ਲਿਜਾਣ ਲਈ ਪੰਜਾਬ ਆਏ ਸਨ ਤਾਂ ਉਹ ਫਿਰੋਜ਼ਪੁਰ ਵਿੱਚ ਜਾ ਕੇ ਭਾਈ ਤਖਤ ਸਿੰਘ ਅਤੇ ਭਾਈ ਦਲਜੀਤ ਸਿੰਘ ਨੂੰ ਮਿਲੇ ਸਨ। ਕੰਨਿਆ ਵਿਦਿਆਲੇ ਦਾ ਪ੍ਰਬੰਧ ਦੇਖ ਕੇ ਉਹਨਾਂ ਦਾ ਮਨ ਗਦ ਗਦ ਹੋ ਗਿਆ ਸੀ। ਉਹਨਾਂ ਨੇ ਕੈਨੇਡਾ ਜਾ ਕੇ ਲਿਖੇ ਇੱਕ ਖ਼ਤ ਵਿੱਚ ਆਪਣੀ ਖੁਸ਼ੀ ਦਾ ਪ੍ਰਗਟਾਵਾ ਇੰਝ ਕੀਤਾ ਸੀ :

**੧ੴ ਸ਼੍ਰੀ ਵਾਹਿਗੁਰੂ ਜੀ ਕੀ ਫਤੇ।**

ਅੱਜ 2 ਦਸੰਬਰ 1910 ਸ਼ਨੀਵਾਰ ਦੇ ਸੁਭਾਗ ਦਿਨ ਨੂੰ ਚਿਰਾਂ ਤੋਂ ਸਿਕਦੇ ਹੋਏ ਮਨਾਂ ਨੂੰ ਪੰਥ ਦੇ ਸੱਚੇ ਜ਼ਿੰਦਾ ਸ਼ਹੀਦ ਭਾਈ ਤਖਤ ਸਿੰਘ ਜੀ ਤੇ ਪਿਆਰੇ ਸਿੱਖ ਕੰਨਿਆ ਮਹਾਂਵਿਦਿਆਲੇ ਦੇ ਦਰਸ਼ਨ ਕਰਨ ਦਾ ਸੁਭਾਗ ਅਵਸਰ ਮਿਲਿਆ। ਜੋ

ਕੁੱਝ ਡਿੱਠਾ ਲਿਖਤ ਉਸ ਦੇ ਲਿਖਣੇ ਤੋਂ ਆਤਰ ਹੈ। ਗੁਰੂ ਜੀ ਦੇ ਵਾਕ "ਕਹਣੇ ਕੀ ਸੋਭਾ ਨਹੀਂ ਦੇਖਾ ਹੀ ਪ੍ਰਵਾਨ" ਵਾਲੀ ਗੱਲ।..... ਤੇ ਖਿਆਲ ਔਂਦਾ ਸੀ ਕਿ ਭਾਈ ਸਾਹਿਬ ਜੈਸੇ ਪੰਜ ਚਾਰ ਜੀਵ ਪੰਥ ਵਿੱਚ ਹੋਰ ਗੁਰੂ ਬਖ਼ਸ਼ੇ ਤਾਂ ਪੰਥ ਛੇਤੀ ਹੀ ਸੁਰਜੀਤ ਹੋ ਕੇ ਗੁਰਸਿਖੀ ਦੇ ਲਹਰੇ ਲਵੇ।"[14]

ਇਸ ਤੋਂ ਸਪੱਸ਼ਟ ਹੈ ਕਿ ਭਾਈ ਸਾਹਿਬ ਭਾਈ ਬਲਵੰਤ ਸਿੰਘ ਖੁਰਦਪੁਰ ਅਤੇ ਭਾਈ ਭਾਗ ਸਿੰਘ ਨੇ ਕੈਨੇਡਾ ਦਾ ਮਸਲਾ ਭਾਈ ਤਖਤ ਸਿੰਘ ਅਤੇ ਭਾਈ ਦਲਜੀਤ ਸਿੰਘ ਨਾਲ ਜ਼ਰੂਰ ਵਿਚਾਰਿਆ ਹੋਵੇਗਾ। 1911 ਵਿੱਚ ਉਹਨਾਂ ਨੇ ਮਲਾਇਆ ਜਾ ਕੇ ਇਹ ਮਸਲਾ ਬਾਬਾ ਗੁਰਦਿੱਤ ਸਿੰਘ ਦੇ ਧਿਆਨ ਵਿੱਚ ਜ਼ਰੂਰ ਲਿਆਂਦਾ ਹੋਵੇਗਾ। ਇਹ ਵੀ ਹੋ ਸਕਦਾ ਹੈ ਕਿ ਭਾਈ ਦਲਜੀਤ ਸਿੰਘ, ਭਾਈ ਸਾਹਿਬ ਭਾਈ ਬਲਵੰਤ ਸਿੰਘ ਅਤੇ ਭਾਈ ਭਾਗ ਸਿੰਘ ਦੇ ਸੁਝਾਅ 'ਤੇ ਹੀ ਬਦੇਸ਼ ਨੂੰ ਚੱਲਿਆ ਹੋਵੇ।

ਹੁਣ ਭਾਈ ਦਲਜੀਤ ਸਿੰਘ ਪੜ੍ਹਾਈ ਕਰਨ ਲਈ ਅਮਰੀਕਾ ਚੱਲਿਆ ਤਾਂ, ਉਸ ਦੇ ਨਾਲ ਉਸ ਦੇ ਗੁਆਂਢ ਪਿੰਡ ਸਮਾਗ ਦਾ ਭਾਈ ਬੀਰ ਸਿੰਘ* ਤੇ ਇੱਕ ਹੋਰ ਸੱਜਣ ਲਾਲ ਸਿੰਘ ਵੀ ਸੀ। ਅਮਰੀਕਾ ਜਾਣ ਲਈ ਉਹਨਾਂ ਕੋਲ ਭਾਰਤ ਸਰਕਾਰ ਦੇ ਪਾਸਪੋਰਟ ਸਨ। ਜਦ ਭਾਈ ਦਲਜੀਤ ਸਿੰਘ ਹੋਰੀਂ ਹਾਂਗਕਾਂਗ ਦੇ ਗੁਰਦੁਆਰੇ ਵਿੱਚ ਪਹੁੰਚੇ ਸਨ ਤਾਂ ਉਹ ਵੀ ਆਮ ਮੁਸਾਫਰਾਂ ਵਾਂਗ ਸਮੁੰਦਰੀ ਸਫ਼ਰ ਦੇ ਭੰਨੇ ਹੋਏ ਸਨ। ਮੁਸਾਫਰਾਂ ਨੇ ਉਨ੍ਹਾਂ ਦੀ ਐਨੀ ਸੇਵਾ ਕੀਤੀ ਕਿ ਉਹਨਾਂ ਨੇ ਵੀ ਉਹਨਾਂ ਦੇ ਦੁਖ ਸੁਖ ਦੇ ਭਾਈਵਾਲ ਬਣਨ ਦਾ ਫ਼ੈਸਲਾ ਕਰ ਲਿਆ। ਜਦ ਭਾਈ ਦਲਜੀਤ ਸਿੰਘ ਹੋਰਾਂ ਨੇ ਮੁਸਾਫਰਾਂ ਦੇ ਦੁਖੜੇ ਸੁਣੇ ਤਾਂ ਉਹਨਾਂ ਨੇ ਅਗਾਂਹ ਜਾਣ ਦਾ ਵਿਚਾਰ ਛੱਡਕੇ, ਮੁਸਾਫਰਾਂ ਦਾ ਪਾਰ ਉਤਾਰਾ ਕਰਨ ਦਾ ਫ਼ੈਸਲਾ ਕਰ ਲਿਆ ਸੀ। ਉਹਨਾਂ ਦੇ ਨਾਲ ਦਾ ਸਿੰਘ ਭਾਈ ਲਾਲ ਸਿੰਘ**, ਅਮਰੀਕਾ ਚਲਿਆ ਗਿਆ ਤੇ ਵੀਹ ਕੁ ਦਿਨਾਂ ਵਿੱਚ ਉਸ ਦੀ ਚਿੱਠੀ ਵੀ ਆ ਗਈ ਕਿ ਉਹ ਬਗੈਰ ਕਿਸੇ ਰੋਕ ਟੋਕ ਦੇ ਅਮਰੀਕਾ ਵਿੱਚ ਦਾਖਲ ਹੋ ਗਿਆ ਹੈ। ਪਰ ਭਾਈ ਦਲਜੀਤ ਸਿੰਘ ਹੋਰਾਂ ਨੇ ਨਿੱਜੀ ਸੁਖ ਨਾਲੋਂ ਭਾਈਆਂ ਦੇ ਦੁਖ-ਸੁਖ ਵਿੱਚ ਰਹਿਣਾ ਮਨਜ਼ੂਰ ਕੀਤਾ। ਕਦੇ ਕਦੇ ਉਸ ਨੂੰ ਭਾਈ ਬੀਰ ਸਿੰਘ ਆਖਦੇ ਵੀ ਹੁੰਦੇ ਕਿ ਉਹ ਇੱਥੇ ਬੈਠਕੇ ਆਪਣੀ

---

* ਆਮ ਤੌਰ 'ਤੇ ਇਹ ਵਿਚਾਰ ਵੀ ਪ੍ਰਚੱਲਤ ਹੈ ਕਿ ਭਾਈ ਬੀਰ ਸਿੰਘ ਦਾ ਸਬੰਧ ਵੀ ਸਿੱਖ ਕੰਨਿਆ ਵਿਦਿਆਲਾ ਫਿਰੋਜ਼ਪੁਰ ਨਾਲ ਸੀ, ਪਰ ਇਸ ਸੰਬੰਧੀ ਕੋਈ ਠੋਸ ਸਬੂਤ ਨਹੀਂ ਮਿਲਿਆ। ਹਾਂ ਵਿਦਿਆਲੇ ਵਿੱਚ ਇੱਕ ਮਾਸਟਰ ਵੀਰ ਸਿੰਘ ਜ਼ਰੂਰ ਮੌਜੂਦ ਸੀ। ਜਦ ਭਾਈ ਤਖ਼ਤ ਸਿੰਘ 1911 ਵਿੱਚ ਟਾਪੂਆਂ 'ਤੇ ਉਗਰਾਹੀ ਲਈ ਗਏ ਸਨ ਤਾਂ ਵਿਦਿਆਲੇ ਦਾ ਪ੍ਰਬੰਧ ਮਾਸਟਰ ਵੀਰ ਸਿੰਘ ਦੇ ਹਵਾਲੇ ਕਰਕੇ ਗਏ ਸਨ। ਭਾਈ ਤਖ਼ਤ ਸਿੰਘ ਨੇ ਬਦੇਸ਼ਾਂ ਵਿਚੋਂ ਹਰ ਮਸਲੇ 'ਤੇ ਵੀਰ ਸਿੰਘ ਦੇ ਨਾਂਅ ਅਨੇਕਾਂ ਖ਼ਤ ਲਿਖੇ ਸਨ।

** ਇਹ ਭਾਈ ਲਾਲ ਸਿੰਘ ਬਾਅਦ ਵਿੱਚ ਅਮਰੀਕਾ ਦਾ ਮਸ਼ਹੂਰ ਫਰੂਟ ਸਪੈਸ਼ਲਿਸਟ ਬਣਿਆ।

ਵਿਦਿਆ ਦਾ ਨੁਕਸਾਨ ਕਰ ਰਹੇ ਹਨ ਪਰ ਭਾਈ ਦਲਜੀਤ ਸਿੰਘ ਆਖਦੇ ਸਨ ਕਿ ਜੇ ਉਹ ਜਾਣਾ ਚਾਹੁੰਦੇ ਸਨ ਤਾਂ ਜਾ ਸਕਦੇ ਹਨ ਪਰ ਉਹ ਤਾਂ ਹੁਣ ਇੱਥੇ ਰਹਿਕੇ ਭਰਾਵਾਂ ਨੂੰ ਕੈਨੇਡਾ ਪਹੁੰਚਾਉਣ ਦਾ ਯਤਨ ਕਰਨਗੇ। ਭਾਈ ਦਲਜੀਤ ਸਿੰਘ ਦੀ ਦ੍ਰਿੜਤਾ ਦੇਖ ਕੇ ਭਾਈ ਬੀਰ ਸਿੰਘ ਨੇ ਵੀ ਇੱਥੇ ਹੀ ਰਹਿਣ ਦਾ ਫੈਸਲਾ ਕਰ ਲਿਆ। ਉਹ ਮੁਸਾਫਰਾਂ ਦੇ ਕੈਨੇਡਾ ਦਾਖਲੇ ਵਿੱਚ ਲੱਗੇ ਹੀ ਹੋਏ ਸਨ ਕਿ ਬਾਬਾ ਗੁਰਦਿੱਤ ਸਿੰਘ ਹਾਂਗਕਾਂਗ ਪਹੁੰਚ ਗਿਆ।

ਜਦ ਮੁਸਾਫਰਾਂ ਨੇ ਕੈਨੇਡਾ ਸਰਕਾਰ ਦੀਆਂ ਧੱਕੇਸ਼ਾਹੀਆਂ ਦਾ ਰੋਣਾ ਰੋਇਆ ਤਾਂ ਬਾਬਾ ਗੁਰਦਿੱਤ ਸਿੰਘ ਦੇ ਮਨ ਵਿੱਚ ਜਹਾਜ਼ ਚਲਾਉਣ ਦਾ ਧੁੰਦਲਾ ਜਿਹਾ ਖਿਆਲ ਆਇਆ ਤੇ ਉਸ ਨੇ ਮੁਸਾਫਰਾਂ ਨੂੰ ਪੈਗੰਬਰੀ ਅੰਦਾਜ਼ ਵਿੱਚ ਕਿਹਾ :

"......ਮੈਂ ਕਾਨੂੰਨ ਅਨੁਸਾਰ ਤੁਹਾਨੂੰ ਕੈਨੇਡਾ ਤੋਂ ਇਨਸਾਫ ਲੈ ਕੇ ਦੇ ਸਕਦਾ ਹਾਂ।"[15]

ਹੁਣ ਭਾਈ ਦਲਜੀਤ ਸਿੰਘ ਹੋਰੀਂ ਬਾਬਾ ਗੁਰਦਿੱਤ ਸਿੰਘ ਦੇ ਧੁੰਦਲੇ ਖਿਆਲ ਨੂੰ ਅਮਲੀ ਜਾਮਾ ਪਹਿਨਾਉਣ ਦੇ ਆਹਰ ਵਿੱਚ ਲੱਗ ਗਏ। ਉਹਨਾਂ ਬਾਬਾ ਜੀ ਨੂੰ ਮਜ਼ਬੂਰ ਕੀਤਾ ਕਿ ਉਹ ਜਹਾਜ਼ ਚਲਾਉਣ ਦਾ ਜ਼ਰੂਰ ਬੰਦੋਬਸਤ ਕਰਨ। ਬਾਬਾ ਗੁਰਦਿੱਤ ਸਿੰਘ ਨੇ ਉਹਨਾਂ ਅੱਗੇ ਤਜਵੀਜ਼ ਰੱਖੀ ਕਿ ਉਹ ਪੰਜ ਸੌ ਮੁਸਾਫਰ ਤਿਆਰ ਕਰ ਲੈਣ, ਅਤੇ ਉਹਨਾਂ ਤੋਂ ਵੀਹ, ਵੀਹ ਪੌਂਡ ਐਡਵਾਂਸ ਲੈ ਕੇ ਹਾਂਗਕਾਂਗ ਦੇ ਚਾਰਟਡ ਬੈਂਕ ਵਿੱਚ ਜਮ੍ਹਾ ਕਰਵਾ ਦੇਣ, ਫਿਰ ਉਹ ਜਹਾਜ਼ ਦਾ ਬੰਦੋਬਸਤ ਕਰ ਲਵੇਗਾ। ਭਾਈ ਦਲਜੀਤ ਸਿੰਘ ਹੋਰਾਂ ਨੇ ਇਸ ਤਜਵੀਜ ਨੂੰ ਅਮਲੀ ਜਾਮਾ ਪਹਿਨਾਉਣ ਦੀ ਹਾਮੀ ਭਰ ਦਿੱਤੀ।

ਇਸੇ ਦੌਰਾਨ ਹੀ ਭਾਈ ਦਲਜੀਤ ਸਿੰਘ ਨੇ ਵੈਨਕੂਵਰ ਰਹਿੰਦੇ ਆਪਣੇ ਮਿੱਤਰ ਭਾਈ ਤਾਰਾ ਸਿੰਘ ਨੂੰ ਖ਼ਤ ਪਾ ਕੇ ਪੁੱਛਿਆ ਕਿ ਜੇਕਰ ਉਹ ਜਹਾਜ਼ ਚਲਾਉਣ ਦਾ ਬੰਦੋਬਸਤ ਕਰਨ ਤਾਂ ਕੀ ਵੈਨਕੂਵਰ ਦਾ ਖਾਲਸਾ ਦੀਵਾਨ ਮਦਦ ਕਰੇਗਾ ? ਭਾਈ ਤਾਰਾ ਸਿੰਘ ਨੇ ਤੁਰੰਤ ਪੈਰ ਜੁਆਬ ਦੇ ਦਿੱਤਾ ਕਿ ਵੈਨਕੂਵਰ ਦਾ ਖਾਲਸਾ ਪੂਰੀ ਤਰ੍ਹਾਂ ਤਿਆਰ-ਬਰ-ਤਿਆਰ ਹੈ।

ਬਾਬਾ ਗੁਰਦਿੱਤ ਸਿੰਘ ਨੇ ਭਾਈ ਦਲਜੀਤ ਸਿੰਘ ਅਤੇ ਮੁਸਾਫਰਾਂ ਨੂੰ ਕਿਹਾ ਕਿ ਹੁਣ ਤਾਂ ਉਹ ਆਪਣੇ ਕਾਰੋਬਾਰ ਦੀ ਸੰਭਾਲ ਲਈ ਸਿੰਘਾਪੁਰ ਮਲਾਇਆ ਚਲੇ ਜਾਣਗੇ, ਜਦ ਇੱਧਰ ਮੁਸਾਫਰਾਂ ਦਾ ਤੇ ਪੈਸੇ ਦਾ ਬੰਦੋਬਸਤ ਹੋ ਗਿਆ ਤਾਂ ਉਸ ਨੂੰ ਦੱਸ ਦਿੱਤਾ ਜਾਵੇ, ਉਹ ਜਹਾਜ਼ ਦਾ ਬੰਦੋਬਸਤ ਕਰ ਲਵੇਗਾ। ਭਾਈ ਦਲਜੀਤ ਸਿੰਘ ਹੋਰਾਂ ਨੇ 'ਸਤਿ ਵਚਨ' ਕਹਿਕੇ ਬਾਬਾ ਗੁਰਦਿੱਤ ਸਿੰਘ ਨੂੰ ਵਿਦਾ ਕਰ ਦਿੱਤਾ।[16]

# ਸਿੱਖਾਂ ਵਿੱਚ ਉਤਸ਼ਾਹ ਦੀ ਤਰੰਗ

ਨਵੰਬਰ 1913 ਵਿਚ ਸਿੰਘਾਪੁਰ ਤੋਂ ਗਏ 39 ਸਿੰਘਾਂ ਵਿਚੋਂ ਪੈਂਤੀ ਸਿੱਖਾਂ ਨੂੰ ਕੈਨੇਡਾ ਉਤਾਰਨ ਦਾ ਕੇਸ ਜਿੱਤਣ ਤੋਂ ਬਾਅਦ ਸਿੱਖ ਭਾਈਚਾਰੇ ਵਿਚ ਖ਼ੁਸ਼ੀ ਦੀ ਲਹਿਰ ਦੌੜ ਗਈ ਸੀ। ਜੱਜ ਦਾ ਫੈਸਲਾ ਆਉਣ ਤੋਂ ਪਹਿਲਾਂ ਹੀ ਇਮੀਗ੍ਰੇਸ਼ਨ ਵਾਲਿਆਂ ਨੇ ਪੈਂਤੀ ਸਿੱਖਾਂ ਨੂੰ ਉੱਤਰਨ ਦੀ ਇਜਾਜ਼ਤ ਦੇ ਦਿੱਤੀ ਸੀ। ਬਾਕੀਆਂ ਨੂੰ ਕੋਈ ਨਾ ਕੋਈ ਨੁਕਸ ਕੱਢ ਕੇ ਵਾਪਿਸ ਮੋੜ ਦਿੱਤਾ ਸੀ। ਸਿੱਖਾਂ ਨੇ ਇਸ ਨੂੰ ਸਮਝਿਆ ਕਿ ਕਾਨੂੰਨ ਟੁੱਟ ਗਿਆ ਹੈ, ਜਿਸ ਕਰਕੇ ਹੁਣ ਛੇਤੀ-ਛੇਤੀ ਕੈਨੇਡਾ ਆਉਣ ਦਾ ਮੌਕਾ ਬਣ ਗਿਆ ਹੈ। ਵਿਕਟੋਰੀਆ ਤੋਂ ਛਪਦੇ 'ਸੰਸਾਰ' ਨੇ ਇਸ ਖ਼ੁਸ਼-ਖ਼ਬਰੀ ਦੇ ਲੇਖ ਛਾਪੇ। ਇਸ ਜ਼ਰੀਏ ਇਹ ਖ਼ੁਸ਼ਖ਼ਬਰੀ ਪੰਜਾਬ ਵੀ ਪਹੁੰਚ ਗਈ। ਅੰਮ੍ਰਿਤਸਰ ਤੋਂ ਛਪਦਾ 'ਖਾਲਸਾ ਸੇਵਕ' ਤਾਂ ਬਾਘੀਆਂ ਪਾ ਉਠਿਆ। ਉਸ ਨੇ 21-1-1914 ਨੂੰ ਛੇ ਕਾਲਮੀ ਮੋਟੀ ਸੁਰਖੀ ਛਾਪੀ:

## ਕਾਨੂੰਨ ਟੁੱਟ ਗਿਆ, ਕੈਦੀ ਛੁੱਟ ਗਏ!

"ਸਾਡੇ ਪਾਠਕਾਂ ਨੂੰ ਯਾਦ ਹੋਵੇਗਾ ਕਿ ਕੈਨੇਡਾ ਵਿਚ ਗਏ ਹੋਏ 39 ਹਿੰਦੁਸਤਾਨੀਆਂ ਨੂੰ, ਜਿਨ੍ਹਾਂ ਵਿਚ ਲਗਭਗ ਸਾਰੇ ਹੀ ਸਿੱਖ ਸਨ, 17 ਅਕਤੂਬਰ ਨੂੰ ਵਤਨ ਛੋੜਾਂ ਦੇ ਮਹਿਕਮੇ ਨੇ ਮੋੜਨ ਲਈ ਕੈਦ ਕਰ ਛੱਡਿਆ ਸੀ ਅਤੇ ਏਨ੍ਹਾਂ ਦੀ ਅਪੀਲ ਉਟਾਵਾ ਸਰਕਾਰ ਦੇ ਪਾਸ ਭੇਜੀ ਗਈ ਸੀ, ਜਿਥੋਂ ਹੁਕਮ ਆ ਗਿਆ ਸੀ ਕਿ ਉਹ ਸਾਰੇ ਦੇ ਸਾਰੇ ਹੀ ਹਾਂਗਕਾਂਗ ਮੋੜ ਦਿੱਤੇ ਜਾਣ ਪਰੰਤੂ ਕੈਨੇਡਾ ਦੇ ਦਲੇਰ ਸਿੱਖਾਂ ਨੇ ਆਪਣੇ ਭਰਾਵਾਂ ਨੂੰ ਛੁਡਾਉਣ ਲਈ ਚੀਫ਼ ਜੱਜ ਹੰਟਰ ਦੀ ਅਦਾਲਤ ਵਿਚ ਮੁਕੱਦਮਾ ਚਲਾਯਾ ਹੈ। ਵਤਨ ਛੋੜਾਂ ਦੇ ਮਹਿਕਮੇ ਨੇ ਇਸ ਮੁਕੱਦਮੇ ਨੂੰ ਖਾਰਜ ਕਰੌਣ ਲਈ ਸਿਰੋਂ ਪਰ੍ਹੇ ਜ਼ੋਰ ਲਾਯਾ ਪਰੰਤੂ ਨੇਕ ਅਤੇ ਨਿਆਂਕਾਰੀ ਜੱਜ ਨੇ ਦੋਹਾਂ ਧਿਰਾਂ ਦਿਆਂ ਵਕੀਲਾਂ ਵੱਲੋਂ ਦਲੀਲਾਂ ਸੁਣ ਕੇ ਫੈਸਲਾ ਕੀਤਾ ਕਿ ਵਤਨ ਛੋੜਾਂ ਦੀ ਰੋਕ ਲਈ ਜੋ ਕਾਨੂੰਨ ਕੈਨੇਡਾ ਸਰਕਾਰ ਨੇ 1910 ਵਿਚ ਬਨਾਯਾ ਸੀ, ਉਹ ਰੱਦੀ ਹੈ। ਇਸ ਲਈ ਹਿੰਦੁਸਤਾਨੀ ਕੈਦੀ ਛੱਡ ਦਿੱਤੇ ਜਾਣ। ਇਹ ਹੁਕਮ ਮਿਲਦਿਆਂ ਹੀ ਕੈਦੀ ਛੁੱਟ ਗਏ ਅਤੇ ਇਸ ਕਾਮਯਾਬੀ ਪਰ

ਸਿੱਖਾਂ ਨੇ ਖ਼ੁਸ਼ੀਆਂ ਮਨਾਈਆਂ, ਜਿਸ ਲਈ ਅਸੀਂ ਭੀ ਅਪਨੇ ਕੈਨੇਡਾ ਨਿਵਾਸੀ ਭਰਾਵਾਂ ਨੂੰ ਬਹੁਤ ਸਾਰੀ ਵਧਾਈ ਦੇਂਦੇ ਹਾਂ।"

ਅਖ਼ਬਾਰ ਨੇ ਅੱਗੇ ਪ੍ਰੇਰਨਾ ਕੀਤੀ ਸੀ :

"ਪਿਆਰੇ ਵੀਰੋ! ਕੈਨੇਡਾ ਦੇ ਜੇਹੜੇ ਅਨਿਆਈ ਕਾਨੂੰਨ ਨੇ ਅਨੇਕਾਂ ਹਿੰਦੁਸਤਾਨੀਆਂ ਨੂੰ ਮੁੜਾ ਕੇ ਉਨ੍ਹਾਂ ਦਾ ਬੇਸ਼ੁਮਾਰ ਧਨ ਬ੍ਰਬਾਦ ਕੀਤਾ ਸੀ, ਜੇਹੜੇ ਬੇਥੱਵੇ ਕਾਨੂੰਨ ਨੇ ਪਤੀਆਂ ਤੋਂ ਇਸਤ੍ਰੀਆਂ ਨੂੰ, ਪਿਤਾ ਤੋਂ ਪੁੱਤ੍ਰਾਂ ਧੀਆਂ ਨੂੰ ਵਿਛੋੜੀ ਰੱਖਿਆ ਸੀ, ਜੇਹੜੇ ਜ਼ਾਲਮ ਕਾਨੂੰਨ ਨੇ ਸਾਡੇ ਕੈਨੇਡਾ ਨਿਵਾਸੀ ਭਰਾਵਾਂ ਨੂੰ ਹੱਦੋਂ ਵਧ ਕੇ ਦੁਖੀ ਕੀਤਾ ਹੋਇਆ ਸੀ, ਜੇਹੜੇ ਬੇਸੁਰੇ ਕਾਨੂੰਨ ਨੇ ਨਵੇਂ ਹਿੰਦੁਸਤਾਨੀਆਂ ਨੂੰ ਕੈਨੇਡਾ ਜਾਣ ਤੋਂ ਰੋਕਿਆ ਹੋਯਾ ਸੀ ਅਤੇ ਜੇਹੜੇ ਕਾਨੂੰਨ ਨੂੰ ਤੁੜੌਣ ਲਈ ਕੈਨੇਡਾ ਨਿਵਾਸੀ ਭਰਾਵਾਂ ਦਾ ਡੈਪੂਟੇਸ਼ਨ ਹਿੰਦੁਸਤਾਨ ਵਿਚ ਥਾਂ-ਥਾਂ ਫਿਰ ਕੇ ਹੁਣ ਵੈਸਰਾਏ ਤੱਕ ਪੁੱਜਾ ਸੀ। ਉਹ ਕਾਨੂੰਨ ਕੇਵਲ ਦਲੀਲਾਂ ਦੀ ਘਸਵੱਟੀ ਨਾਲ ਛੋਂਹਦਿਆਂ ਹੀ ਟੋਟੇ-ਟੋਟੇ ਹੋ ਗਿਆ ਹੈ ਅਤੇ ਰੱਦੀ ਦੀ ਟੋਕਰੀ ਵਿਚ ਸੁੱਟਿਆ ਗਿਆ ਹੈ ਪ੍ਰੰਤੂ ਏਸ ਕਾਨੂੰਨ ਦੇ ਟੁੱਟਨ ਨਾਲ ਜਿਥੇ ਸਾਡੇ ਭਰਾਵਾਂ ਨੂੰ ਖ਼ੁਸ਼ੀ ਦਾ ਦਿਨ ਆਯਾ ਹੈ, ਉਥੇ ਕੈਨੇਡਾ ਦੇ ਗੋਰੀ ਵਸੋਂ ਦੇ ਘਰੀਂ ਸੋਗ ਪੈ ਗਿਆ ਹੈ ਅਤੇ ਕੈਨੇਡਾ ਦੇ ਗੋਰੇ ਕੱਠ ਤੇ ਕੱਠ ਕਰਕੇ ਏਹ ਯਤਨ ਕਰ ਰਹੇ ਹਨ ਕਿ ਹਿੰਦੁਸਤਾਨੀਆਂ ਦੀ ਉੱਕੀ ਰੋਕ ਲਈ ਕੋਈ ਨਵਾਂ ਕਾਨੂੰਨ ਘੜਿਆ ਜਾਵੇ ਪਰ ਉਨ੍ਹਾਂ ਦੀ ਏਹ ਮੁਰਾਦ ਅਪ੍ਰੈਲ ਤੋਂ ਪੈਹਲਾਂ ਪੂਰੀ ਨਹੀਂ ਹੋ ਸਕਦੀ ਕਿਉਂਕਿ ਪਾਰਲੀਮੈਂਟ ਅਪ੍ਰੈਲ ਵਿਚ ਬੈਠੇਗੀ। ਇਸ ਲਈ ਜੇਹੜੇ ਭਰਾ ਕੈਨੇਡਾ ਜਾਣ ਦੇ ਚਾਹਵਾਨ ਹਨ, ਉਨ੍ਹਾਂ ਲਈ ਏਹ ਅਮੋਲਕ ਸਮਾਂ ਹੈ ਅਤੇ ਸੁਨੈਹਰੀ ਮੌਕਾ ਹੈ ਕਿ ਉਹ ਇਸਤ੍ਰੀਆਂ ਅਤੇ ਬਾਲ-ਬੱਚੇ ਸਮੇਤ ਝੱਟ ਪੱਟ ਕੈਨੇਡਾ ਤੁਰ ਜਾਣ ਅਤੇ ਕੁਝ ਲੋਕ ਉਪਦੇਸ਼ਕਾਂ ਨੂੰ ਭੀ ਨਾਲ ਲਈ ਜਾਣ। ਏਸ ਕਾਨੂੰਨ ਨੂੰ ਟੁੱਟਾ ਦੇਖ ਕੇ ਜਪਾਨੀ ਕੰਪਨੀਆਂ ਕੈਨੇਡਾ ਜਾਣ ਵਾਲਿਆਂ ਨੂੰ ਜਹਾਜ਼ ਦੀਆਂ ਟਿਕਟਾਂ ਦੇਣ ਲੱਗ ਪਈਆਂ ਹਨ ਅਤੇ ਏਹ ਟਿਕਟਾਂ ਕਲਕੱਤੇ ਅਤੇ ਹਾਂਗਕਾਂਗ ਤੋਂ ਮਿਲਦੀਆਂ ਹੈਨ, ਇਸ ਲਈ ਛੇਤੀ ਉੱਦਮ ਕਰੋ ਜਹਾਜ਼ਾਂ ਦੇ ਜਹਾਜ਼ ਭਰ ਕੇ ਕੈਨੇਡਾ ਪੁੱਜੋ, ਮਾਰਚ ਦੇ ਅਖ਼ੀਰ ਤੱਕ ਤਾਂ ਕੋਈ ਰੋਕ ਨਹੀਂ ਪਰ ਮਗਰੋਂ ਪਤਾ ਨਹੀਂ ਨਵੇਂ ਕਾਨੂੰਨ ਦੀ ਸਖ਼ਤੀ ਕਿੰਨੀਆਂ ਕੁ ਰੋਕਾਂ ਅਤੇ ਔਕੜਾਂ ਪਾ ਦੇਵੇ, ਜੇਕਰ ਤੁਸਾਂ ਏਸ ਮੌਕੇ ਤੋਂ ਲਾਭ ਨਾ ਉਠਾਯਾ ਤਾਂ ਦੁਨੀਆਂ ਤੁਹਾਡੀ ਅਕਲ ਤੇ ਸਮਝ ਉੱਤੇ ਠੱਠੇ ਕਰੇਗੀ ਤੇ ਤੁਹਾਨੂੰ ਸੁਸਤ, ਆਲਸੀ ਅਤੇ ਨਕਾਰੇ ਹੋਣ ਦੇ ਮੇਹਣੇ ਮਾਰੇਗੀ।"[1]

'ਖਾਲਸਾ ਸੇਵਕ' ਨੇ ਭਾਵੇਂ ਕਾਫ਼ੀ ਹੱਦ ਤੱਕ ਅਤਿਕਥਨੀ ਤੋਂ ਕੰਮ ਲਿਆ ਸੀ ਪਰ ਇਸ ਨੇ ਦੇਸ਼-ਵਿਦੇਸ਼ ਵਿਚ ਭਾਰਤੀਆਂ ਖ਼ਾਸ ਕਰ ਸਿੱਖਾਂ ਵਿਚ ਖ਼ੁਸ਼ੀ ਦੀ ਜਬਰਦਸਤ ਤਰੰਗ ਪੈਦਾ ਕਰ ਦਿੱਤੀ, ਜਿਸ ਨਾਲ ਬਾਬਾ ਗੁਰਦਿੱਤ ਸਿੰਘ ਦੀ

ਯੋਜਨਾ ਨੂੰ ਭਰਵਾਂ ਹੁੰਗਾਰਾ ਮਿਲ ਗਿਆ। ਬਾਬਾ ਜੀ ਅਨੁਸਾਰ :

"ਹੁਣ ਮੈਂ ਆਪਣੀ ਇਸ ਕੋਸ਼ਿਸ਼ ਵਿਚ ਲੱਗ ਗਿਆ ਕਿ ਅਸੀਂ ਹਿੰਦੁਸਤਾਨੀ ਰਲ ਕੇ ਸ੍ਰੀ ਗੁਰੂ ਨਾਨਕ ਨੇਵੀਗੇਸ਼ਨ ਕੰਪਨੀ ਬਾਕੈਦਾ ਬਣਾ ਕੇ ਅਪਨੇ ਵਪਾਰ, ਅਕਲ ਅਤੇ ਹੁਨਰ ਨੂੰ ਤਰੱਕੀ ਦੇਣ ਦੇ ਉਪਰਾਲੇ ਕਰੀਏ। ਮੇਰੇ ਬਹੁਤ ਸਾਰੇ ਸਫ਼ਰ ਵਿਚ ਮੈਨੂੰ ਲਗਭਗ ਪੱਚੀ ਹਜ਼ਾਰ ਸਾਥੀ, ਜਿਨ੍ਹਾਂ ਦੀ ਇਸ ਕੰਮ ਨਾਲ ਸੰਮਤੀ ਸੀ, ਮਿਲੇ, ਜਿਨ੍ਹਾਂ ਨੇ ਇਕਰਾਰ ਕੀਤਾ ਕਿ ਘੱਟ ਤੋਂ ਘੱਟ ਵੀਹ ਪੌਂਡ ਤੇ ਵੱਧ ਤੋਂ ਵੱਧ ਜਿੰਨੀ ਕਿਸੇ ਦੀ ਸਮਰੱਥਾ ਹੋਵੇ, ਦੇਣ ਨੂੰ ਤਯਾਰ ਹਾਂ। ਇਸ ਲਈ ਮੈਨੂੰ ਕਾਫ਼ੀ ਹੌਸਲਾ ਹੋ ਗਿਆ ਕਿ ਮੈਂ ਇਸ ਕੰਮ ਵਿਚ ਪੂਰਾ ਉਤਰਾਂਗਾ ਪਰ ਸਿੰਘਾਪੁਰ ਦੇ ਟਾਪੂ ਵਿਚੋਂ ਅਤੇ ਚੀਨ, ਜਪਾਨ, ਮਨੀਲਾ, ਕੈਨੇਡਾ ਆਦਿ ਥਾਵਾਂ 'ਤੇ ਤਾਰਾਂ ਤੇ ਚਿੱਠੀ ਪੱਤਰ ਦੁਆਰਾ ਇਸ ਕੰਮ ਨੂੰ ਸਿਰੇ ਚਾੜ੍ਹਨ ਦਾ ਯਤਨ ਕੀਤਾ।"[2]

ਇੱਧਰ ਹਾਂਗਕਾਂਗ ਬੈਠੇ ਭਾਈ ਦਲਜੀਤ ਸਿੰਘ ਨੇ ਖਾਲਸਾ ਦੀਵਾਨ ਵੈਨਕੂਵਰ ਦੇ ਆਗੂਆਂ ਨਾਲ ਰਾਬਤਾ ਕਾਇਮ ਕੀਤਾ ਤਾਂ ਉਸਦੇ ਅਹੁਦੇਦਾਰਾਂ ਨੇ ਪੁਰਜੋਸ਼ ਹੁੰਗਾਰਾ ਭਰਿਆ। ਪੈਂਤੀ ਸਿੱਖਾਂ ਨੂੰ ਉਤਾਰਨ ਤੋਂ ਬਾਅਦ ਉਹ ਫਿਰ ਕੈਨੇਡੀਅਨ ਕਾਨੂੰਨ ਨੂੰ ਵੰਗਾਰਨਾ ਚਾਹੁੰਦੇ ਸਨ। ਉਹਨਾਂ ਹਰ ਤਰ੍ਹਾਂ ਦੀ ਸਹਾਇਤਾ ਦੇਣ ਦਾ ਭਰੋਸਾ ਦਿਵਾਉਣ ਤੋਂ ਇਲਾਵਾ, ਆਪਣਾ ਜਹਾਜ਼ ਚਲਾਉਣ ਬਾਰੇ ਬਾਬਾ ਗੁਰਦਿੱਤ ਸਿੰਘ ਦੀ ਜਿਥੇ ਸ਼ਲਾਘਾ ਕੀਤੀ, ਉਥੇ ਉਨ੍ਹਾਂ ਨੂੰ ਇਕੱਤੀ ਮਾਰਚ ਤੋਂ ਪਹਿਲਾਂ-ਪਹਿਲਾਂ ਚੱਲ ਪੈਣ ਦੀ ਤਾਕੀਦ ਵੀ ਕੀਤੀ ਤਾਂ ਕਿ ਅਪ੍ਰੈਲ ਵਿਚ ਨਵਾਂ ਕਾਨੂੰਨ ਨਾ ਘੜਿਆ ਜਾਵੇ।[3]

ਕੈਨੇਡਾ 'ਚੋਂ ਆਈ ਇਹ ਉਤਸ਼ਾਹ ਵਰਧਕ ਚਿੱਠੀ, ਭਾਈ ਦਲਜੀਤ ਸਿੰਘ ਨੇ ਹਾਂਗਕਾਂਗ ਗੁਰਦੁਆਰੇ ਦੇ ਦੀਵਾਨ ਵਿਚ ਪੜ੍ਹ ਕੇ ਸੁਣਾਈ। ਇਸ ਚਿੱਠੀ ਨੂੰ ਸੁਣਦਿਆਂ ਹੀ ਜਿਥੇ ਸਿੱਖ ਸੰਗਤ ਦੇ ਚਿਹਰੇ 'ਤੇ ਖੇੜਾ ਆ ਗਿਆ, ਉਥੇ ਕੈਨੇਡਾ ਜਾਣ ਵਾਲੇ ਮੁਸਾਫ਼ਰਾਂ ਲਈ ਵੀ ਠੋਸ ਆਸ ਬੱਝ ਗਈ ਕਿ ਉਹਨਾਂ ਦਾ ਪਾਰ ਨਿਤਾਰਾ ਜਲਦੀ ਹੀ ਹੋ ਜਾਵੇਗਾ। ਭਾਈ ਦਲਜੀਤ ਸਿੰਘ ਨੇ ਸਿੰਘਾਪੁਰ, ਬਾਬਾ ਗੁਰਦਿੱਤ ਸਿੰਘ ਨੂੰ ਤਾਰ ਦੇ ਦਿੱਤੀ ਕਿ ਉਹ ਹੁਣ ਜਲਦੀ ਤੋਂ ਜਲਦੀ ਜਹਾਜ਼ ਦਾ ਪ੍ਰਬੰਧ ਕਰ ਲੈਣ। ਲਗਦੇ ਹੱਥ ਹੀ ਬਾਬਾ ਗੁਰਦਿੱਤ ਸਿੰਘ ਵੱਲੋਂ ਭਾਈ ਦਲਜੀਤ ਸਿੰਘ ਨੂੰ ਤਾਰ ਦੇ ਕੇ ਕਿਹਾ ਗਿਆ ਕਿ ਉਹ ਵੀਹ ਪੌਂਡ ਪ੍ਰਤੀ ਮੁਸਾਫ਼ਰ ਲੈ ਕੇ ਬੈਂਕ ਵਿਚ ਜਮ੍ਹਾਂ ਕਰਵਾਉਣ, ਮੈਂ ਜਲਦੀ ਤੋਂ ਜਲਦੀ ਜਹਾਜ਼ ਦਾ ਪ੍ਰਬੰਧ ਕਰਾਂਗਾ।"[4] ਬਾਬਾ ਜੀ, ਭਾਈ ਦਲਜੀਤ ਸਿੰਘ ਨੂੰ ਇਹ ਹਿਦਾਇਤ ਦੇ ਕੇ ਆਪ ਕਲਕੱਤੇ ਨੂੰ ਚਲੇ ਗਏ ਤਾਂ ਕਿ ਉਥੋਂ ਕੋਈ ਜਹਾਜ਼ ਦਾ ਪ੍ਰਬੰਧ ਕੀਤਾ ਜਾ ਸਕੇ।

# ਜਹਾਜ਼ ਲੱਭਣ ਲਈ ਯਤਨ

ਕੈਨੇਡਾ ਵਿਚ ਪੈਂਤੀ ਸਿੱਖਾਂ ਦੇ ਉਤਰਨ ਦੀ ਖ਼ਬਰ 'ਖਾਲਸਾ ਸੇਵਕ' ਤੋਂ ਇਲਾਵਾ, ਅੰਗਰੇਜ਼ੀ, ਜਪਾਨੀ ਤੇ ਚੀਨੀ ਅਖ਼ਬਾਰਾਂ ਵਿਚ ਛਪ ਗਈ ਸੀ, ਜਿਸ ਨੂੰ ਪੜ੍ਹ ਕੇ ਕੁਝ ਜਹਾਜ਼ੀ ਕੰਪਨੀਆਂ ਭਾਰਤੀਆਂ ਨੂੰ ਟਿਕਟਾਂ ਦੇਣ ਲਈ ਰਾਜ਼ੀ ਹੋ ਗਈਆਂ। ਖ਼ਬਰਾਂ ਪੜ੍ਹ ਕੇ ਮੁਸਾਫ਼ਰਾਂ ਵਿਚ ਟਿਕਟਾਂ ਖਰੀਦਣ ਦੀ ਹੋੜ ਲੱਗ ਗਈ। ਉਹਨਾਂ ਨੇ ਵੀਹ-ਵੀਹ ਪੌਂਡ ਦੀਆਂ ਟਿਕਟਾਂ ਖਰੀਦਣੀਆਂ ਸ਼ੁਰੂ ਕਰ ਦਿੱਤੀਆਂ। ਪਰ ਜਲਦੀ ਹੀ ਇਹ ਖ਼ਬਰ ਜਦ ਕੈਨੇਡਾ ਸਰਕਾਰ ਕੋਲ ਪਹੁੰਚੀ ਤਾਂ ਇਮੀਗਰੇਸ਼ਨ ਡਿਪਾਰਟਮੈਂਟ ਨੇ ਤੁਰੰਤ ਜਹਾਜ਼ੀ ਕੰਪਨੀਆਂ ਨੂੰ ਸਖ਼ਤ ਹਿਦਾਇਤ ਕਰ ਦਿੱਤੀ ਕਿ ਜਿੰਨਾ ਚਿਰ ਨਵਾਂ ਕਾਨੂੰਨ ਨਹੀਂ ਘੜਿਆ ਜਾਂਦਾ, ਉਨਾਂ ਚਿਰ ਕਿਸੇ ਭਾਰਤੀ ਨੂੰ ਟਿਕਟ ਨਾ ਦਿਓ।[1] ਇਸ ਤੋਂ ਜਹਾਜ਼ੀ ਕੰਪਨੀਆਂ ਨੇ ਟਿਕਟ ਵੇਚਣੇ ਬੰਦ ਕਰ ਦਿੱਤੇ। ਮੁਸਾਫ਼ਰਾਂ ਨੇ ਵੀਹ ਦੀ ਬਜਾਏ ਤੀਹ-ਤੀਹ ਪੌਂਡ ਦੇਣ ਦੇ ਵੀ ਤਰਲੇ ਪਾਏ ਪਰ ਕੰਪਨੀਆਂ ਨੇ ਇਨਕਾਰ ਵਿਚ ਸਿਰ ਫੇਰ ਛੱਡਿਆ। ਬਾਬਾ ਗੁਰਦਿੱਤ ਸਿੰਘ ਨੂੰ ਪਤਾ ਸੀ ਕਿ ਨਵਾਂ ਕਾਨੂੰਨ ਜਾ ਕੇ ਅਪ੍ਰੈਲ ਵਿਚ ਬਣੇਗਾ, ਇਸ ਕਰਕੇ ਮਾਰਚ ਤੱਕ ਹਰ ਹਾਲਤ ਕੈਨੇਡਾ ਪਹੁੰਚ ਜਾਣਾ ਚਾਹੀਦਾ ਹੈ। ਇਸ ਲਈ ਉਹਨਾਂ ਨੇ ਕਲਕੱਤੇ ਵਿਚ ਚਾਲੀ-ਚਾਲੀ ਪੌਂਡ ਪ੍ਰਤੀ ਟਿਕਟ ਦੇਣ ਦੀ ਵੀ ਪੇਸ਼ਕਸ਼ ਕੀਤੀ ਪਰ ਕਿਸੇ ਵੀ ਜਹਾਜ਼ੀ ਕੰਪਨੀ ਨੇ ਟਿਕਟ ਦੇਣ ਦੀ ਹਾਮੀ ਨਾ ਭਰੀ। ਅਖ਼ੀਰ ਬਾਬਾ ਜੀ ਨੇ ਮਾਯੂਸ ਹੋ ਕੇ ਮਹਿਸੂਸ ਕੀਤਾ ਕਿ ਇਹ ਮਸਲਾ ਆਪਣਾ ਜਹਾਜ਼ ਚਲਾਏ ਤੋਂ ਬਗੈਰ ਹੱਲ ਨਹੀਂ ਹੋਣਾ :

"ਐਸੇ ਸਮੇਂ ਵਿਚ ਆਪਣੇ ਖ਼ੁਦ ਜਹਾਜ਼ ਚਲਾਏ ਬਗੈਰ ਹਿੰਦੁਸਤਾਨੀ ਹੱਕਾਂ ਦੀ ਦਰਿਆਫਤ ਕਰਨੀ ਸੀ ਤੇ ਸਮਝਦਾਰਾਂ ਦਾ ਇਸ ਪਾਸੇ ਧਿਆਨ ਦਿਵਾਣਾ ਵੀ ਜ਼ਰੂਰੀ ਜਾਪਦਾ ਹੈ ਕਿ ਹਿੰਦੁਸਤਾਨੀਆਂ ਦੇ ਓਹ ਕੇਹੜੇ ਹੱਕ ਜ਼ਰੂਰੀ ਸਨ, ਜਿਨ੍ਹਾਂ ਵਾਸਤੇ ਕੈਨੇਡਾ ਪਹੁੰਚਣਾ ਅਤਿ ਜ਼ਰੂਰੀ ਸੀ, ਜਿਸਦੀ ਬਾਬਤ ਪਿੱਛੇ ਅਖ਼ਬਾਰ 'ਖਾਲਸਾ ਸੇਵਕ' ਦਾ ਮਜਮੂਨ ਜੋ ਉਤੇ ਮੇਰੇ ਬਿਆਨ ਵਿਚ ਆ ਚੁੱਕਾ ਹੈ, ਓਹ ਮੁਸੀਬਤਾਂ ਜੋ ਇਸ ਮਜਮੂਨ ਵਿਚ ਦਰਜ ਹਨ, ਹੱਲ ਕਰਨ ਲਈ ਇੱਕ ਡੈਪੂਟੇਸ਼ਨ ਸਰਕਾਰ ਕੈਨੇਡਾ ਸ਼ੈਹਰ ਓਟਾਵਾ ਦੇ ਪਾਸ ਗਿਆ, ਓਥੋਂ ਨਾ ਉਮੇਦ ਹੋ ਕੇ ਫਿਰ

ਓਹ ਇੰਗਲੈਂਡ ਵੱਲੋਂ ਹਿੰਦੁਸਤਾਨੀਆਂ ਪਰ ਹੁੰਦੇ ਹੋਏ ਜ਼ੁਲਮਾਂ ਬਾਬਤ ਬੜਾ ਭਾਰੀ ਜਲਸਾ ਕਰਕੇ ਇੱਕ ਰੇਜ਼ੂਏਸ਼ਨ ਪਾਸ ਕਰਾਉਂਦਾ ਹੈ, ਜਿਸ ਵਿਚ ਕੈਨੇਡਾ ਸਰਕਾਰ ਵੱਲੋਂ ਹੁੰਦੀਆਂ ਹੋਈਆਂ ਸਖ਼ਤੀਆਂ ਨੂੰ ਦੂਰ ਕਰਨ ਲਈ ਪ੍ਰਾਰਥਨਾ ਕੀਤੀ ਗਈ, ਏਨ੍ਹਾਂ ਦੀਆਂ ਨਕਲਾਂ ਨਵੇਂ ਅਬਾਦਕਾਰਾਂ ਦੇ ਵਜ਼ੀਰ ਬ੍ਰਤਾਨੀਆਂ ਨੂੰ ਵਜ਼ੀਰ ਹਿੰਦ ਤੇ ਸਰਕਾਰ ਕੈਨੇਡਾ ਨੂੰ ਭੇਜੀਆਂ ਗਈਆਂ। ਇਹ ਡੈਪੂਟੇਸ਼ਨ ਜੋ ਯੂਨਾਈਟਿਡ ਇੰਡੀਆ ਲੀਗ ਤੇ ਖਾਲਸਾ ਦੀਵਾਨ ਸੁਸਾਇਟੀ ਵੈਨਕੂਵਰ ਵੱਲੋਂ ਓਟਾਵਾ, ਇੰਗਲੈਂਡ ਦਾ ਸਫ਼ਰ ਕਰਦਾ ਹੋਯਾ ਹਿੰਦੁਸਤਾਨ ਭੀ ਆਇਆ, ਏਨ੍ਹਾਂ ਦੇ ਸਫ਼ਰ ਦਾ ਮਤਲਬ ਇੱਕ ਟ੍ਰੈਕਟ ਗੁਰਮੁਖੀ ਕੈਨੇਡਾ ਦੇ ਨਾਮ ਛਪਿਆ ਸੀ।'....ਹੁਣ ਸਾਡੀ ਉੱਪਰ ਦੱਸੀ ਕੰਪਨੀ ਕਾਇਮ ਕਰਨ ਵਾਸਤੇ ਗੁਰਮਤਾ ਤਾਂ ਹੋ ਹੀ ਚੁੱਕਾ ਸੀ ਤੇ ਲੰਬੀ ਸੋਚ ਦੇ ਪਿੱਛੋਂ ਇਸ ਨਤੀਜੇ ਤੱਕ ਪੁੱਜ ਚੁੱਕੇ ਸਾਂ ਕਿ ਅਸੀਂ ਕੈਨੇਡਾ ਉਤਰਨ ਦੇ ਹੱਕਦਾਰ ਹਾਂ।"[2]

ਭਾਰਤ ਦੀ ਬਾਹਰਮੁਖੀ ਅਤੇ ਕੈਨੇਡਾ ਦੀ ਅੰਤਰਮੁਖੀ ਸਥਿਤੀ ਦਾ ਜਾਇਜ਼ਾ ਲੈ ਕੇ ਲੰਬੇ ਵਿਚਾਰ-ਵਟਾਂਦਰੇ ਤੋਂ ਬਾਅਦ ਬਾਬਾ ਗੁਰਦਿੱਤ ਸਿੰਘ ਸਾਹਮਣੇ ਛੇ ਨੁਕਤੇ ਨਿੱਤਰ ਕੇ ਸਾਹਮਣੇ ਆਏ ਸਨ, ਜਿਨ੍ਹਾਂ ਦੇ ਠੋਸ ਆਧਾਰ 'ਤੇ ਉਨ੍ਹਾਂ ਦਾ ਆਪਣਾ ਜਹਾਜ਼ ਚਲਾਉਣਾ ਬਿਲਕੁਲ ਜਾਇਜ਼ ਬਣਦਾ ਸੀ:

1. ਜਸਟਿਸ ਹੰਟਰ ਚੀਫ ਜੱਜ ਦੀ ਕਚੈਹਰੀ ਵਿਚ 14-11-13 ਨੂੰ ਕਾਨੂੰਨ ਕੈਨੇਡਾ ਟੁੱਟ ਚੁੱਕਾ ਹੈ।
2. ਅਸੀਂ ਸ੍ਰਕਾਰ ਬ੍ਰਤਾਨਵੀ ਦੀ ਵਫ਼ਾਦਾਰ ਰਈਅਤ ਹਾਂ।
3. ਜਿੱਥੇ-ਜਿੱਥੇ ਸ੍ਰਕਾਰ ਨੂੰ ਅੱਜ ਤੱਕ ਲੋੜ ਪਈ ਹੈ, ਉਥੇ ਹਿੰਦੁਸਤਾਨੀਆਂ ਤੇ ਖ਼ਾਸ ਕਰਕੇ ਸਿੱਖਾਂ ਨੇ ਆਪਣੇ ਲਹੂ ਵਹਾਏ ਹਨ।
4. ਚੀਨੀ ਤੇ ਜਪਾਨੀ ਕੁਝ ਖ਼ਾਸ ਸ਼ਰਤਾਂ 'ਤੇ ਕੈਨੇਡਾ ਵਿਚ ਦਾਖ਼ਲ ਕੀਤੇ ਜਾਂਦੇ ਹਨ।
5. ਸ੍ਰਕਾਰ ਬ੍ਰਤਾਨਵੀ ਸਾਨੂੰ ਹਰ ਇੱਕ ਮੁਲਕ ਵਿਚ ਮਜ਼ਦੂਰੀ ਯਾ ਲੜਾਈ ਵਾਸਤੇ ਲੱਖਾਂ ਦੀ ਗਿਣਤੀ ਵਿਚ ਲੈ ਜਾਂਦੀ ਹੈ ਤਾਂ ਕੋਈ ਵਜਹ ਨਹੀਂ ਕਿ ਸ੍ਰਕਾਰ ਸਾਨੂੰ ਚੰਗੀ ਕਮਾਈ ਯਾ ਵਪਾਰ ਕਰਨ ਵਾਲੇ ਮੁਲਕ ਵਿਚੋਂ ਰੋਕ ਸਕੇ, ਜੇਕਰ ਸ੍ਰਕਾਰ ਰੋਕੇਗੀ ਤਾਂ ਆਪਣੀ ਵਫ਼ਾਦਾਰ ਰਈਅਤ ਦੀ ਮੁਹੱਬਤ ਨੂੰ ਤੋੜਨ ਦੀ ਖ਼ੁਦ ਜੁਮੇਵਾਰ ਹੋਵੇਗੀ। ਇਸ ਬਾਰੇ ਵਿਚ ਹੋਰ ਭੀ ਕਈ ਡੂੰਘੇ ਸਵਾਲ ਹਨ, ਜਿਨ੍ਹਾਂ ਦੀ ਵਜਹ ਨਾਲ ਸ੍ਰਕਾਰ ਹਿੰਦ ਦਾ ਫ਼ਰਜ਼ ਹੈ ਕਿ ਸਾਨੂੰ ਕੈਨੇਡਾ ਵਿਚ ਕਾਮਯਾਬ ਹੋਣ ਲਈ ਮੱਦਤ ਦੇਵੇ, ਨਹੀਂ ਤਾਂ ਜਵਾਬ ਦੇਣਾ ਮੁਸ਼ਕਿਲ ਹੋਵੇਗਾ।
6. ਜੇਕਰ ਸਰਕਾਰ ਅੰਗਰੇਜ਼ੀ ਓਸ ਕਾਨੂੰਨ ਪਰ ਲਿਖੀਆਂ ਹੋਈਆਂ ਦੋਵੇਂ ਸ਼ਰਤਾਂ,

ਹਿੰਦੁਸਤਾਨ ਤੋਂ ਸਿੱਧਾ ਜਾਣਾ ਤੇ 200 ਡਾਲਾ ਦਿਖਾਉਣਾ, ਬਾਵਜੂਦ ਕਾਨੂੰਨ ਦੇ ਟੁੱਟ ਜਾਣ ਦੇ ਭੀ ਸਾਡੇ 'ਤੇ ਫਿਰ ਓਹੀ ਕਾਨੂੰਨ ਲਾਵੇਗੀ ਤਾਂ ਅਸੀਂ ਪਹਿਲੇ ਫੇਰੇ ਵਾਲਾ ਜਹਾਜ਼ ਜੋ ਲੈ ਕਰ ਜਾ ਰਹੇ ਹਾਂ, ਇਨ੍ਹਾਂ ਮੁਸਾਫ਼ਰਾਂ ਨੂੰ ਬ੍ਰਾਜ਼ੀਲ ਭੇਜ ਦਿਆਂਗੇ ਅਤੇ ਤਾਰ ਦੁਆਰਾ ਹਿੰਦੁਸਤਾਨ ਤੋਂ ਸਿੱਧਾ ਜਹਾਜ਼, ਜੋ ਦੋਵੇਂ ਸ਼ਰਤਾਂ ਪੂਰੀਆਂ ਕਰਨ ਵਾਲਾ ਹੋਵੇ, ਮੁਸਾਫ਼ਰਾਂ ਨਾਲ ਭਰ ਕੇ ਕੈਨੇਡਾ ਪੁਚਾਵਾਂਗੇ। ਫਿਰ ਇਹ ਕਾਨੂੰਨ ਦਾ ਬਹਾਨਾ ਦੂਰ ਹੋ ਜਾਵੇਗਾ।"[3]

ਹੁਣ ਬਾਬਾ ਗੁਰਦਿੱਤ ਸਿੰਘ ਪੂਰੀ ਦ੍ਰਿੜ੍ਹਤਾ ਨਾਲ ਭਾਰਤੀ ਅਤੇ ਕੈਨੇਡੀਅਨ ਸਰਕਾਰ ਨੂੰ ਚੁਣੌਤੀ ਦੇਣ ਦੇ ਰਸਤੇ 'ਤੇ ਚੱਲ ਪਏ ਸਨ। ਕੌਮਾਂਤਰੀ ਕਾਨੂੰਨ, ਜੋ ਜਪਾਨੀਆ ਤੋਂ ਇਲਾਵਾ ਯੂਰਪੀਅਨਾਂ 'ਤੇ ਵੀ ਲਾਗੂ ਸੀ, ਦੇ ਅਨੁਸਾਰ ਤੇ ਅੰਗਰੇਜ਼ ਸਰਕਾਰ ਦੀ ਕੀਤੀ ਗਈ ਖ਼ਿਦਮਤ ਦੇ ਕਾਰਨ ਉਹ ਕੈਨੇਡਾ ਵਿਚ ਉਤਰਨ ਦੇ ਪੂਰੀ ਤਰ੍ਹਾਂ ਹੱਕਦਾਰ ਸਨ। ਉਹਨਾਂ ਦੀ ਇਸ ਦਲੀਲ ਵਿਚ ਪੂਰਾ ਦਮ ਸੀ ਕਿ ਜੇਕਰ ਅੰਗਰੇਜ਼ ਸਾਮਰਾਜ ਸਿੱਖਾਂ ਨੂੰ ਜੰਗਾਂ ਯੁੱਧਾਂ ਵਿਚ ਤੋਪਾਂ ਦਾ ਬਾਲਣ ਬਣਨ ਲਈ ਵਰਤ ਸਕਦਾ ਹੈ ਤਾਂ ਫਿਰ ਉਹ ਉਸ ਦੀ ਰਈਅਤ ਹੋਣ ਦੇ ਨਾਤੇ ਸਹੂਲਤਾਂ ਲੈਣ ਦੇ ਹੱਕਦਾਰ ਕਿਉਂ ਨਹੀਂ? ਦਲੀਲ ਦੇ ਪੱਧਰ 'ਤੇ ਉਹਨਾਂ ਦੇ ਅਧਾਰ ਨੂੰ ਕੋਈ ਚੁਣੌਤੀ ਨਹੀਂ ਦੇ ਸਕਦਾ ਸੀ। ਹੁਣ ਬਾਬਾ ਗੁਰਦਿੱਤ ਸਿੰਘ ਨੇ ਜਹਾਜ਼ ਚਲਾਉਣ ਦਾ ਪੱਕਾ ਮਨ ਬਣਾ ਲਿਆ ਸੀ। ਉਸ ਨੇ ਇਕੱਲਿਆਂ ਹੀ ਸ੍ਰੀ ਗੁਰੂ ਨਾਨਕ ਸਟੀਮਸ਼ਿੱਪ ਕੰਪਨੀ ਬਣਾ ਲਈ, ਜਿਸ ਦਾ ਕਰਤਾ-ਧਰਤਾ ਡਾਇਰੈਕਟਰ ਉਹ ਖ਼ੁਦ ਸੀ। ਉਹ ਇਸ ਮਕਸਦ ਨੂੰ ਅਮਲੀ ਜਾਮਾ ਪਹਿਨਾਉਣ ਲਈ ਸਿੰਘਾਪੁਰ ਤੋਂ ਕਲਕੱਤੇ ਆ ਗਏ। ਬਾਬਾ ਗੁਰਦਿੱਤ ਸਿੰਘ ਨੇ ਜਹਾਜ਼ ਚਲਾਉਣ ਸਬੰਧੀ ਕਲਕੱਤੇ ਵਿਚ ਇਸ਼ਤਿਹਾਰ ਵੰਡਣੇ ਸ਼ੁਰੂ ਕੀਤੇ, ਜਿਨ੍ਹਾਂ ਦੀ ਇਬਾਰਤ ਇਸ ਪ੍ਰਕਾਰ ਸੀ:

ਭਾਰਤੀ ਪ੍ਰਵਾਸ ਕਾਨੂੰਨ ਜਿਹੜਾ ਕੈਨੇਡਾ ਦੀ ਸਰਕਾਰ ਵੱਲੋਂ 9 ਮਈ 1910 ਨੂੰ ਪਾਸ ਕੀਤਾ ਗਿਆ ਸੀ ਉਸਨੇ ਭਾਰਤੀਆਂ ਲਈ ਬਹੁਤ ਸਾਰੀਆਂ ਮੁਸ਼ਕਲਾਂ ਖੜ੍ਹੀਆਂ ਕਰ ਦਿੱਤੀਆਂ। ਹੁਣ ਅਸੀਂ ਕੈਨੇਡਾ ਦੇ ਕਾਨੂੰਨਾਂ ਦੀਆਂ ਲੋੜਾਂ ਨੂੰ ਪੂਰਾ ਕਰਨ ਦਾ ਇੰਤਜ਼ਾਮ ਕਰ ਲਿਆ ਹੈ ਕਿ ਭਾਰਤ ਤੋਂ ਸਿੱਧੇ ਤੌਰ 'ਤੇ ਸਫ਼ਰ ਕਰਨ ਅਤੇ 75 ਡਾਲਰ ਜਿਹੜੇ 225 ਰੁਪੱਈਆਂ ਦੇ ਬਰਾਬਰ ਹਨ ਧਰਤੀ 'ਤੇ ਉਤਰਨ ਤੋਂ ਪਹਿਲਾਂ ਵਿਖਾਉਣਾ ਆਦਿ।

ਸਾਨੂੰ ਹੁਣੇ ਹੀ ਓਟਾਵਾ ਤੋਂ ਤਾਰ ਮਿਲੀ ਹੈ ਜਿਸ ਵਿੱਚ ਆਖਿਆ ਗਿਆ ਹੈ ਕਿ ਚਾਹਵਾਨ ਪ੍ਰਵਾਸੀਆਂ ਨੂੰ ਭਾਰਤ ਤੋਂ ਸਿੱਧਾ ਦਰਜ਼ ਕਰਵਾਉਣਾ ਚਾਹੀਦਾ ਹੈ ਅਤੇ 200 ਡਾਲਰ ਜਹਾਜ਼ ਵਿਚੋਂ ਉਤਰਦੇ ਵਿਖਾਉਣੇ ਹਨ, ਇਸ ਲਈ ਦੋਵਾਂ ਦਾ ਹੀ ਪ੍ਰਬੰਧ ਕਰ ਲਿਆ ਹੈ।

ਗੱਲ ਨੂੰ ਸਪੱਸ਼ਟ ਆਖੀਏ ਤਾਂ ਅਸੀਂ ਇਕ ਸਟੀਮਰ ਲੈ ਲਿਆ ਹੈ ਅਤੇ ਮਿਸਟਰ ਏ.ਡਬਲਯੂ ਕਿੰਗ ਨੂੰ ਇਹ ਕੰਮ ਸਾਡੇ ਲਈ ਕਰਨ ਲਈ ਆਖਿਆ ਹੈ। ਯਾਤਰੀਆਂ ਨੂੰ ਸਿੱਧਾ ਵੈਨਕੂਵਰ ਲਿਜਾਇਆ ਜਾਵੇਗਾ ਅਤੇ ਉਥੇ ਉਤਾਰਿਆ ਜਾਵੇਗਾ। ਯਾਤਰੀ ਦੀ ਟਿਕਟ ਦੇ ਲਈ 350 ਰੁਪਏ ਚਾਰਜ ਕੀਤੇ ਜਾਣਗੇ ਅਤੇ ਯਾਰਤੀਆਂ ਨੂੰ ਪੰਜਾਹ ਰੁਪਏ ਉਹਨਾਂ ਦੇ ਧਾਰਮਕ ਕੰਮਾਂ ਲਈ ਦਿੱਤੇ ਜਾਣਗੇ। ਜਿਹੜੇ ਆਪਣੇ ਖਾਣੇ ਦਾ ਇੰਤਜ਼ਾਮ ਖ਼ੁਦ ਕਰਨਗੇ ਉਹਨਾਂ ਤੋਂ ਖਾਣੇ ਦੇ ਪੈਸੇ ਨਹੀਂ ਵਸੂਲੇ ਜਾਣਗੇ। ਸਟੀਮਰ ਦੇ ਚੱਲਣ ਦੀ ਤਾਰੀਖ ਸਾਰੇ ਪੰਜਾਬ ਵਿੱਚ ਨੋਟੀਫਾਈ ਕਰ ਦਿੱਤੀ ਜਾਵੇਗੀ ਅਤੇ ਹੋਰ ਅਖਬਾਰਾਂ ਅਤੇ ਪਿੰਡ ਦੇ ਮੁਖੀਏ ਨੂੰ ਵੀ ਇਸ ਦਿਨ ਬਾਰੇ ਇਤਲਾਹ ਕਰ ਦਿੱਤੀ ਜਾਵੇਗੀ। ਕੰਪਨੀ ਦਾ ਹੈਡਕਵਾਟਰ ਕਲਕੱਤਾ ਵਿਖੇ ਹੋਵੇਗਾ ਅਤੇ ਇਸ ਦੀਆਂ ਸ਼ਾਖਾਵਾਂ ਸਾਰੇ ਸੰਸਾਰ ਵਿੱਚ ਹੋਣਗੀਆਂ। ਇਸ ਵਾਰੀ ਜਹਾਜ ਚੱਲਣ ਦੀ ਤਾਰੀਖ ਅਖ਼ਬਾਰਾਂ ਰਾਹੀਂ ਨਹੀਂ ਦੱਸੀ ਜਾਵੇਗੀ, ਪ੍ਰੰਤੂ ਕੁਝ ਕੁ ਗੁਰਦਵਾਰਿਆਂ ਨੂੰ ਤਾਰ ਰਾਹੀਂ ਭੇਜੀ ਜਾਵੇਗੀ।

ਇਸ ਤੋਂ ਵਾਧੂ ਜਾਣਕਾਰੀ ਦਸਤਖ਼ਤ- ਕਰਤਾ ਕੋਲੋਂ ਲਈ ਜਾ ਸਕਦੀ ਹੈ। ਜੇਕਰ ਕੋਈ ਵਿਅਕਤੀ ਇਸ ਬਾਰੇ ਜਾਂਚ-ਪੜਤਾਲ ਕਰਨੀ ਚਾਹੁੰਦਾ ਹੈ ਤਾਂ ਉਹ ਇਸ ਦਫ਼ਤਰ ਨਾਲ ਚਿੱਠੀ-ਪੱਤਰ ਕਰ ਸਕਦਾ ਹੈ।

ਡਾਇਰੈਕਟਰ, ਸ਼੍ਰੀ ਗੁਰੂ ਨਾਨਕ ਸਟੀਮਰ ਕੰਪਨੀ,
ਗੁਰਦਵਾਰਾ, ਹਾਵੜਾ, ਕਲਕੱਤਾ।
21 ਫਰਵਰੀ 1914
ਬਾਬਾ ਗੁਰਦਿੱਤ ਸਿੰਘ

ਇਹ ਗੱਲ ਨੋਟ ਕਰ ਲਈ ਜਾਵੇ ਕਿ ਜਹਾਜ ਪਹਿਲੀ ਦਫ਼ਾ 15 ਮਾਰਚ 1914 ਨੂੰ ਜਾਂ ਇਸਦੇ ਨੇੜੇ-ਤੇੜੇ ਕਿਸੇ ਦਿਨ ਕਲਕੱਤਾ ਤੋਂ ਰਵਾਨਾ ਹੋਵੇਗਾ ਅਤੇ ਸੰਬੰਧਿਤ ਯਾਤਰੀਆਂ ਨੂੰ ਜਹਾਜ 'ਤੇ ਸਵਾਰ ਹੋਣ ਤੋਂ ਪਹਿਲਾਂ ਹਰ ਕਿਸਮ ਦਾ ਭਰੋਸਾ ਦਿੱਤਾ ਜਾਵੇਗਾ ਕਿ ਉਹਨਾਂ ਨੂੰ ਅਮਰੀਕਾ ਪਹੁੰਚਾਇਆ ਜਾਵੇਗਾ।

ਜੇਕਰ ਕਿਸੇ ਨੂੰ ਕੋਈ ਸ਼ੱਕ ਹੋਵੇ ਤਾਂ ਉਹ ਬਿਨਾਂ ਕਿਸੇ ਸੰਕੋਚ ਜਾਂ ਝਿਜਕ ਦੇ ਹਸਤਾਖਰ-ਕਰਤਾ ਨਾਲ ਸੰਪਰਕ ਕਰ ਸਕਦਾ ਹੈ।[4]

ਬਾਬਾ ਗੁਰਦਿੱਤ ਸਿੰਘ ਦੇ ਜੀਵਨ ਦਾ ਹਰ ਵਚਨ ਤੇ ਕਰਮ ਗੁਰਬਾਣੀ ਤੋਂ ਪ੍ਰਵਾਹਿਤ ਹੁੰਦਾ ਸੀ। ਜੇਕਰ ਉਸਦੇ ਮਨ ਵਿਚ ਜਹਾਜ਼ ਚਲਾਉਣ ਦਾ ਖ਼ਿਆਲ ਆਇਆ ਤਾਂ ਉਹ ਆਪਣੇ ਪਹਿਲੇ ਪਾਤਸ਼ਾਹ ਤੇ ਸਿੱਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਾਂਅ ਦਾ ਆਇਆ। ਸ੍ਰੀ ਗੁਰੂ ਨਾਨਕ ਦੇਵ ਜੀ ਅਜਿਹੇ ਯਾਤਰੀ ਹਨ, ਜਿਨ੍ਹਾਂ ਨੇ ਹੋਰ ਯਾਤਰੀਆਂ ਵਾਂਗ ਮਹਿਜ਼ ਦੁਨੀਆਂ ਨੂੰ ਜਾਨਣ ਲਈ ਹੀ ਜਾਂ ਪੱਛਮੀ ਯਾਤਰੀਆਂ ਵਾਂਗ ਸਾਮਰਾਜੀਆਂ ਵਾਸਤੇ ਬਸਤੀਆਂ ਢੂੰਡਣ ਲਈ

ਯਾਤਰਾ ਨਹੀਂ ਕੀਤੀ, ਦੀਨ ਦੁਖੀਆਂ ਦਾ ਉੱਧਾਰ ਕਰਨ ਲਈ ਭਰਮਣ ਕੀਤਾ ਹੈ। ਜੱਗ ਵਿਚ ਨਾਮ ਬਾਣੀ ਦਾ ਛੱਟਾ ਦਿੱਤਾ ਹੈ। ਥਾਂ-ਥਾਂ ਧਰਮਸ਼ਾਲਾਵਾਂ ਸਥਾਪਿਤ ਕੀਤੀਆਂ ਤੇ ਲੰਗਰ ਦੀ ਪ੍ਰਥਾ ਤੋਰੀ। ਬਾਬਾ ਹਰ ਤਰ੍ਹਾਂ ਦੇ ਰੋਗੀਆਂ ਦਾ ਵੈਦ ਸੀ। ਭਾਈ ਗੁਰਦਾਸ ਅਨੁਸਾਰ:

ਸੁਣੀ ਪੁਕਾਰ ਦਾਤਾਰ ਪ੍ਰਭ ਗੁਰ ਨਾਨਕ ਜਗ ਮਹਿ ਪਠਾਯਾ।
ਚਰਨ ਧੋਇ ਰਹਿਰਾਸਿ ਕਰ ਚਰਨਾ ਮ੍ਰਿਤੁ ਸਿਖਾਂ ਪੀਲਾਯਾ।
ਪਾਰਬ੍ਰਹਮ ਪੂਰਨ ਬ੍ਰਹਮ ਕਲਿਯੁਗ ਅੰਦਰ ਇੱਕ ਦਿਖਾਯਾ।
ਚਾਰੇ ਪੈਰ ਧਰੰਮ ਦੇ ਚਾਰ ਵਰਨ ਇੱਕ ਵਰਨ ਕਰਾਯਾ।
ਰਾਣਾ ਰੰਕ ਬਰਾਬਰੀ ਪੈਰੀਂ ਪਵਣਾ ਜਗ ਵਰਤਾਯਾ।
ਉਲਟਾ ਖੇਲ ਪਿਰੰਮ ਦਾ ਪੈਰਾਂ ਉੱਪਰ ਸੀਸ ਨਿਵਾਯਾ।
ਕਲਿਯੁਗ ਬਾਬੇ ਤਾਰਿਆ ਸਤਿਨਾਮ ਪੜ੍ਹ ਮੰਤ੍ਰ ਸੁਨਾਯਾ।
ਕਲਿ ਤਾਰਣ ਗੁਰ ਨਾਨਕ ਆਯਾ।੨੩।

ਪਹਿਲਾ ਬਾਬੇ ਪਾਇਆ ਬਖਸੁ ਦਰਿ ਪਿਛੋਂ ਦੇ ਫਿਰਿ ਘਾਲਿ ਕਮਾਈ।
ਰੇਤੁ ਅਕੁ ਅਹਾਰੁ ਕਰ ਰੋੜਾਂ ਦੀ ਗੁਰ ਕਰੀ ਵਿਛਾਈ।
ਭਾਰੀ ਕਰੀ ਤਪਸਿਆ, ਵਡੇ ਭਾਗੁ ਹਰਿ ਸਿਉ ਬਣਿਆਈ।
ਬਾਬਾ ਪੈਧਾ ਸਚਖੰਡ ਨਉਨਿਧ ਨਾਮੁ ਗਰੀਬੀ ਪਾਈ।
ਬਾਬਾ ਦੇਖੈ ਧਿਆਨ ਧਰਿ ਜਲਤੀ ਸਭਿ ਪ੍ਰਿਥਮੀ ਦਿਸਿ ਆਈ।
ਚੜਿਆ ਸੋਧਣ ਧਰਤਿ ਲੁਕਾਈ।੨੪।

ਬਾਬਾ ਗੁਰਦਿੱਤ ਸਿੰਘ ਵੱਲੋਂ ਜਹਾਜ਼ ਦਾ ਨਾਂਅ ਆਪਣੇ ਗੁਰੂ ਦੇ ਨਾਂਅ 'ਤੇ ਰੱਖ ਲੈਣ ਨਾਲ ਇਸ ਦਾ ਮਿਸ਼ਨ ਅਧਿਆਤਮਕ ਅਰਥ ਗ੍ਰਹਿਣ ਕਰ ਜਾਂਦਾ ਹੈ। ਅਰਦਾਸ ਉੱਪਰੰਤ ਸਿੱਖ ਦੋਹਿਰੇ ਵਿਚ ਗਾਉਂਦੇ ਹਨ:

ਨਾਨਕ ਨਾਮ ਜਹਾਜ ਹੈ ਚੜ੍ਹੇ ਸੋ ਉਤਰੇ ਪਾਰ।
ਜੋ ਸਰਧਾ ਕਰ ਸੇਵਦੇ ਗੁਰ ਪਾਰ ਉਤਾਰਨ ਹਾਰ।

ਭਾਵੇਂ ਜਹਾਜ਼ ਚਲਾਉਣ ਦਾ ਮੁੱਖ ਉੱਦਮ ਬਾਬਾ ਗੁਰਦਿੱਤ ਸਿੰਘ ਦਾ ਹੈ, ਬਹੁਤਾ ਪੈਸਾ ਵੀ ਉਸੇ ਨੇ ਖਰਚਣਾ ਹੈ ਪਰ ਇਸ ਦੇ ਬਾਵਜੂਦ ਉਸ ਵਿਚ ਕਿਤੇ ਵੀ 'ਮੈਂ' ਵਾਲੀ 'ਹਉਮੈ' ਨਹੀਂ ਆਉਂਦੀ। ਜਹਾਜ਼ੀ ਕੰਪਨੀ ਦਾ ਨਾਂਅ ਵੀ ਉਸ ਨੇ ਪਹਿਲੀ ਪਾਤਸ਼ਾਹੀ ਨੂੰ ਸਮਰਪਤ 'ਸ੍ਰੀ ਗੁਰੂ ਨਾਨਕ ਸਟੀਮਸ਼ਿਪ ਕੰਪਨੀ' ਰੱਖਿਆ ਹੈ।

ਯੋਜਨਾਵਾਂ ਬਣਾਉਣੀਆਂ ਤਾਂ ਸੁਖਾਲੀਆਂ ਹਨ ਪਰ ਉਨ੍ਹਾਂ ਨੂੰ ਅਮਲੀ ਰੂਪ ਦੇਣਾ ਐਨਾ ਸੌਖਾ ਨਹੀਂ ਹੁੰਦਾ। ਬਾਬਾ ਗੁਰਦਿੱਤ ਸਿੰਘ ਨੇ ਕਲਕੱਤੇ ਆ ਕੇ

ਇਸ਼ਤਿਹਾਰ ਵੀ ਕੱਢ ਦਿੱਤਾ ਸੀ ਪਰ ਹੁਣ ਕੋਈ ਜਹਾਜ਼ੀ ਕੰਪਨੀ ਆਪਣਾ ਕੋਈ ਜਹਾਜ਼ ਨਾ ਹੀ ਕਿਰਾਏ 'ਤੇ ਦੇਣ ਲਈ ਤਿਆਰ ਸੀ ਤੇ ਨਾ ਹੀ ਵੇਚਣ ਲਈ। ਇਹ ਕੋਈ ਸਾਧਾਰਨ ਸਫ਼ਰ ਨਹੀਂ ਸੀ। ਸਾਮਰਾਜ਼ੀਆਂ ਵਲੋਂ ਸਥਾਪਤ ਕੀਤੇ ਗਏ ਸਿਪਿੰਗ ਵਪਾਰ ਨੂੰ ਵੱਡੀ ਚੁਣੌਤੀ ਹੋਣੀ ਸੀ। ਬਾਬਾ ਜੀ ਨੇ ਜਹਾਜ਼ ਲੈਣ ਲਈ ਵਥੇਰਾ ਯਤਨ ਕੀਤਾ ਪਰ ਉਹਨਾਂ ਦੇ ਪੱਲੇ ਨਿਰਾਸ਼ਾ ਹੀ ਪਈ। ਹਰ ਜਹਾਜ਼ੀ ਕੰਪਨੀ ਸਾਮਰਾਜੀਆਂ ਦੀ ਕਾਰੋਪੀ ਤੋਂ ਡਰਦੀ ਸੀ। ਕੈਨੇਡਾ ਦੇ ਕਾਨੂੰਨ ਮੁਤਾਬਕ ਜਹਾਜ਼ ਦਾ ਕਲਕੱਤੇ ਤੋਂ ਚੱਲਣਾ ਜ਼ਰੂਰੀ ਸੀ ਪਰ ਇਹ ਸੰਭਵ ਨਾ ਹੋ ਸਕਿਆ। ਅਖੀਰ ਮਾਯੂਸ ਹੋ ਕੇ ਬਾਬਾ ਗੁਰਦਿੱਤ ਸਿੰਘਾਪੁਰ ਚਲੇ ਗਏ। ਜਿਥੇ ਜਾ ਕੇ ਉਹਨਾਂ ਨੇ ਜਹਾਜ਼ ਦੀ ਪ੍ਰਾਪਤੀ ਲਈ ਯਤਨ ਆਰੰਭ ਕਰ ਦਿੱਤੇ। ਪਰ ਉਥੇ ਜਾ ਕੇ ਵੀ ਇਹ ਕੰਮ ਐਨਾ ਸੁਖਾਲਾ ਤੇ ਸਰਲ ਸਾਬਤ ਨਾ ਹੋਇਆ, ਪੈਰ ਪੈਰ 'ਤੇ ਅੜਿੱਕੇ ਮੂੰਹ ਅੱਡੀ ਖੜੇ ਸਨ। ਬਾਬਾ ਜੀ ਅਨੁਸਾਰ :

ਮੈਂ ਸਿੰਘਾਪੁਰ ਅੱਪੜ ਕੇ ਉਥੋਂ ਦੀ ਇੱਕ "ਸਟੀਮਸ਼ਿਪ ਕੰਪਨੀ ਔਫ ਮਲਾਇਆ" ਦੇ ਜਹਾਜ਼ੀ ਦਫ਼ਤਰ ਵਿੱਚ ਗਿਆ ਜਿਥੇ ਮੇਰਾ ਇਕ ਚੀਨਾ ਛੋਟਾ ਮੈਨੇਜਰ (ਪ੍ਰਬੰਧਕ) ਮਿੱਤਰ ਭੀ ਸੀ। ਮੈਂ ਉਸ ਦੇ ਪਾਸ ਜਹਾਜ਼ ਠੇਕੇ ਉਪਰ ਲੈਣ ਦੀ ਇਛਿਆ ਪ੍ਰਗਟ ਕੀਤੀ ਜਿਸ ਨੇ ਮੈਨੂੰ ਲਿਥੋ ਐਂਡ ਕੰਪਨੀ ਦੇ ਪਾਸ ਭੇਜਿਆ।

ਮੈਂ ਮਿਸਟਰ ਲਿਥੋ ਸਾਹਿਬ ਨੂੰ ਮਿਲਿਆ ਜਿਸ ਨੇ ਕਿ ਦੋ ਜਹਾਜ਼ ਦੱਸੇ, ਇਕ ਦਾ ਨਾਮ ਐਸ.ਐਸ.ਹੁੰਗਮੋ ਅਤੇ ਦੂਜੇ ਦਾ ਨਾਮ ਐਸ.ਐਸ.ਹੁੰਗਬੀ ਸੀ। ਇਹ ਦੋਵੇਂ ਜਹਾਜ਼ ਹੀ ਇਕ ਹੁਕਯਾਂਨ ਚੀਨਾ ਕੰਪਨੀ ਦੇ ਸਨ ਅਤੇ ਜਿਨ੍ਹਾਂ ਨੂੰ ਕਿ ਉਹ ਉਕਾ ਹੀ ਵੇਚਣਾ ਚਾਹੁੰਦੇ ਸਨ। ਹਰੇਕ ਜਹਾਜ਼ ਦੀ ਕੀਮਤ 90000 ਨੱਬੇ ਹਜ਼ਾਰ ਡਾਲਰ ਦੀ ਸੀ। ਜਦੋਂ ਜਹਾਜ਼ ਨੂੰ ਦੇਖਿਆ ਤਾਂ ਜਹਾਜ਼ ਲਗਭਗ ਪੰਜ ਹਜ਼ਾਰ ਟਨ ਭਾਰ ਸਹਾਰਨ ਵਾਲੇ ਸਨ ਅਤੇ ਜਿਨ੍ਹਾਂ ਦੇ ਪੁਰਾਣੇ ਹੋਣ ਦੇ ਸਬਬ ਕਰਕੇ ਮੈਂ ਆਪਣੇ ਜੀ ਵਿੱਚ ਸੰਕੋਚ ਜੇਹੀ ਕੀਤੀ ਕਿ ਸ਼ੈਦ ਬਰਫਾਨੀ ਧੁੰਦਲੇ ਸਾਗਰ ਵਿੱਚ ਵੱਡੀਆਂ ਵੱਡੀਆਂ ਛੱਲਾਂ ਪੈਣ ਦੀ ਝਾਲ ਨੂੰ ਨਾ ਝੱਲ ਸਕਣ ਕਿਉਂਕਿ ਉਪਰੋਕਤ ਮਹਾਂਸਾਗਰ ਵਿੱਚ ਐਤਨੇ ਵੱਡੇ ਵੱਡੇ ਪਾਣੀ ਅਤੇ ਵਾਯੂ ਦੇ ਤੂਫ਼ਾਨ (ਹਨੇਰ) ਵਗਦੇ ਹੈਣ ਕਿ ਵੱਡੇ ਵੱਡੇ ਜੰਗੀ ਜਹਾਜ਼ ਦੇ ਭਾਅ ਦੀ ਬਣਾ ਦਿੰਦੇ ਹੈਣ। ......ਮੈਂ ਫਿਰ ਕਈਆਂ ਹੋਰਨਾਂ ਕੰਪਨੀਆਂ ਦੇ ਜਹਾਜ਼ਾਂ ਨੂੰ ਡਿਠਾ ਅਤੇ ਇਕ "ਬਨਾਹੁਵਾਟ" ਸਟੀਮਰ ਮੇਰੇ ਪਸਿੰਦ ਆਯਾ। ਉਸ ਦੀ ਕੀਮਤ ਭੀ ਵਾਜਬੀ ਸੀ ਅਤੇ ਉਹ ਮੈਨੂੰ 13 ਹਜ਼ਾਰ ਪੌਂਡ ਨੂੰ ਮਿਲਦਾ ਸੀ। ਮੈਂ ਉਸ ਦੀ ਖ਼ਾਤਰ ਆਪਣੇ ਇਕ ਚੀਨੇ ਮਿੱਤਰ ਤੋਂ ਸਲਾਹ ਮਸ਼ਵਰਾ ਲੀਤਾ। ਉਸ ਨੇ ਉਸ ਵਿੱਚ ਮੈਨੂੰ ਇਕ ਨੁਕਸ ਦੱਸਿਆ ਕਿ ਇਸ ਦੇ ਵਿੱਚ ਕੋਇਲੇ ਆਦਿਕ ਦਾ ਵੱਡਾ ਖਰਚ ਹੁੰਦਾ ਹੈ। ਮੁੱਕਦੀ ਗਲ ਕੀ ਕਿ ਮੈਨੂੰ ਹਰ ਵੇਲੇ ਰਾਤ ਦਿਨੇ ਜਹਾਜ਼ ਲੈਣ ਦੀ ਹੀ ਚਿੰਤਾ ਲੱਗੀ ਸੀ ਅਤੇ ਉਨ੍ਹਾਂ ਦੁਖੀ

ਮੁਸਾਫਰਾਂ ਦਾ ਨਕਸ਼ ਸਦਾ ਮੇਰੀਆਂ ਅੱਖੀਆਂ ਦੇ ਮੂਹਰੇ ਰਹਿੰਦਾ ਸੀ। ਇਨ੍ਹਾਂ ਹੀ ਫਿਕਰਾਂ ਅੰਦਰ ਮੇਰਾ ਇਕ ਮਹੀਨਾ ਲੰਘ ਗਿਆ ਅਤੇ ਮੈਂ ਕੁਝ ਕੁ ਆਪਣੇ ਨਿੱਜ ਦੇ ਕੰਮ ਭੀ ਕਰਦਾ ਰਿਹਾ, ਪ੍ਰੰਤੂ ਮੇਰੀ ਰੁਚੀ ਇਕ ਹੀ ਨਿਸ਼ਾਨੇ ਉਪਰ ਲਗੀ ਰਹੀ।"[5]

ਇਧਰੋਂ ਭਾਈ ਦਲਜੀਤ ਸਿੰਘ ਵੱਲੋਂ ਸਿੰਘਾਪੁਰ ਵਿਚ ਬਾਬਾ ਜੀ ਨੂੰ ਤਾਰਾਂ 'ਤੇ ਤਾਰਾਂ ਆ ਰਹੀਆਂ ਸਨ। ਉਸਨੇ ਮੁਸਾਫਰਾਂ ਤੋਂ ਵੀਹ-ਵੀਹ ਡਾਲਰ ਇਕੱਠੇ ਕਰ ਲਏ ਸਨ, ਹੁਣ ਮੁਸਾਫਰ ਕਾਹਲੀ ਕਰ ਰਹੇ ਸਨ। ਪਹਿਲਾਂ ਵੈਨਕੂਵਰ ਦੇ ਇੱਕ ਕਾਰੋਬਾਰੀ ਪੰਡਤ ਕੇਸੋ ਰਾਮ ਨੇ ਜਹਾਜ਼ ਚਲਾਉਣ ਲਈ ਮੁਸਾਫਰਾਂ ਤੋਂ ਪੈਸੇ ਇਕੱਠੇ ਕੀਤੇ ਸਨ ਪਰ ਉਹ ਪੈਸੇ ਇਕੱਠੇ ਕਰਕੇ ਫਰਾਰ ਹੋ ਗਿਆ ਸੀ, ਜਿਸ ਕਰਕੇ ਮੁਸਾਫਰਾਂ ਵਿਚ ਬੇਯਕੀਨੀ ਪੈਦਾ ਹੋ ਚੁੱਕੀ ਸੀ। ਸਿੰਘਾਪੁਰ ਵਿਚ ਯਤਨ ਕਰਨ ਤੋਂ ਬਾਅਦ ਆਪਣੇ ਕਾਰੋਬਾਰ ਨੂੰ ਸਮੇਟ ਕੇ ਬਾਬਾ ਗੁਰਦਿੱਤ ਸਿੰਘ ਹਾਂਗਕਾਂਗ ਆ ਗਏ। ਉਨ੍ਹਾਂ ਨਾਲ ਉਨ੍ਹਾਂ ਦਾ ਸੱਤ ਸਾਲਾ ਪੁੱਤਰ ਬਲਵੰਤ ਸਿੰਘ ਵੀ ਸੀ।[6] ਬਾਬਾ ਜੀ ਨੇ ਦੋ ਸ਼ਾਦੀਆਂ ਕਰਵਾਈਆਂ ਸਨ। ਸੰਨ 1883 ਵਿਚ, ਗੁਰਦਿੱਤ ਸਿੰਘ ਦੀ ਸ਼ਾਦੀ ਬੀਬੀ ਰਤਨ ਕੌਰ ਸਪੁੱਤਰੀ ਸਰਦਾਰ ਗੁਲਾਬ ਸਿੰਘ ਪਿੰਡ ਤਿਮੋਵਾਲ ਨਾਲ ਹੋ ਗਈ। ਬੀਬੀ ਰਤਨ ਕੌਰ ਬੜੇ ਨੇਕ ਤੇ ਰੱਜੇ-ਪੁੱਜੇ ਜ਼ਿਮੇਦਾਰ ਘਰਾਣੇ ਦੀ ਲੜਕੀ ਸੀ। ਸੁਭਾਅ ਬੜਾ ਨਿੱਘਾ ਤੇ ਗੰਭੀਰ, ਨਿੱਤਨੇਮ ਦੀ ਪ੍ਰੇਮਣ ਤੇ ਪਤੀ ਨੂੰ ਰੱਬ ਵਾਂਗ ਪੂਜਦੀ ਸੀ। ਪਰ ਬੀਬੀ ਰਤਨ ਕੌਰ ਦੀ ਕੁੱਖੋਂ ਕੋਈ ਸੰਤਾਨ ਪੈਦਾ ਨਾ ਹੋਣ ਕਰਕੇ ਰਿਸ਼ਤੇਦਾਰਾਂ ਦੇ ਜ਼ੋਰ ਦੇਣ ਉੱਤੇ ਗੁਰਦਿੱਤ ਸਿੰਘ ਨੇ ਆਪਣਾ ਦੂਜਾ ਵਿਆਹ ਸੰਨ 1903 ਵਿਚ ਬੀਬੀ ਗੁਲਾਬ ਕੌਰ ਸਪੁੱਤਰੀ ਸਰਦਾਰ ਬਖ਼ਸ਼ੀਸ਼ ਸਿੰਘ ਪਿੰਡ ਬਟਾਲਾ (ਅੰਮ੍ਰਿਤਸਰ) ਨਾਲ ਕਰਵਾ ਲਿਆ। ਬੀਬੀ ਰਤਨ ਕੌਰ ਨੇ ਇਸ ਸ਼ਾਦੀ ਵਿਚ ਬੜੀ ਦਿਲਚਸਪੀ ਲਈ। ਸਾਰੇ ਕੰਮ ਕਾਰ ਆਪਣੇ ਹੱਥੀਂ ਕੀਤੇ, ਸ਼ਗਨ ਤੇ ਅਪਸ਼ਗਨ ਵਿਚਾਰੇ, ਰਸਮਾਂ ਰੀਤਾਂ ਪੂਰੀਆਂ ਕੀਤੀਆਂ ਤੇ ਚਾਈਂ-ਚਾਈਂ ਗੁਲਾਬ ਕੌਰ ਦਾ ਡੋਲਾ ਘਰ ਲਿਆਂਦਾ। ਉਸ ਨੂੰ ਏਨਾ ਚਾਅ ਸੀ ਜਿੰਨਾਂ ਕਿਸੇ ਸੱਸ ਨੂੰ ਨੂੰਹ ਲਿਆਉਣ ਸਮੇਂ ਹੁੰਦਾ ਹੈ। ਨਵੀਂ ਵਹੁਟੀ ਨੂੰ ਪੀੜ੍ਹੇ ਉੱਤੇ ਬਿਠਾ ਛੱਡਦੀ ਤੇ ਘਰ ਦਾ ਸਾਰਾ ਕੰਮ ਕਾਰ ਆਪ ਕਰਦੀ ਫਿਰਦੀ। ਸੌਕਣਾਂ ਵਾਲੀ ਈਰਖਾ ਉਸ ਵਿਚ ਇੱਕ ਦਿਨ ਵੀ ਪੈਦਾ ਨਹੀਂ ਹੋਈ ਸੀ।

ਬੀਬੀ ਗੁਲਾਬ ਕੌਰ ਨੂੰ ਗੁਰਦਿੱਤ ਸਿੰਘ ਆਪਣੇ ਨਾਲ ਹੀ ਮਲਾਇਆ ਵਿਚ ਲੈ ਗਏ। ਉਨ੍ਹਾਂ ਦੀ ਕੁੱਖੋਂ 1905 ਵਿਚ ਇੱਕ ਭੁਜੰਗੀ ਨੇ ਜਨਮ ਲਿਆ, ਜਿਸਦਾ ਨਾਂ ਮਹਿੰਦਰ ਸਿੰਘ ਰੱਖਿਆ ਗਿਆ। ਪਰ ਉਹ ਤਿੰਨ ਮਹੀਨਿਆਂ ਬਾਦ ਹੀ ਪੂਰਾ ਹੋ ਗਿਆ। 1907 ਵਿਚ ਦੂਸਰੇ ਬਾਲਕ ਬਲਵੰਤ ਸਿੰਘ ਨੇ ਜਨਮ ਲਿਆ। ਬੱਚੇ ਦੀ ਆਯੂ ਅਜੇ ਚਾਰ ਸਾਲ ਦੀ ਸੀ ਕਿ ਬੀਬੀ ਜੀ ਨੂੰ ਦਰਗਾਹੀਂ ਸੱਦੇ ਆ ਗਏ। ਬੀਬੀ ਜੀ ਉਨ੍ਹਾਂ ਦਿਨਾਂ ਵਿਚ ਸਰਹਾਲੀ ਰਹਿ ਰਹੇ ਸਨ। ਉਨ੍ਹਾਂ ਦੇ ਅੰਤ ਬਾਰੇ ਬੜੀ

ਅਲੌਕਿਕ ਘਟਨਾ ਬਿਆਨ ਕੀਤੀ ਜਾਂਦੀ ਹੈ, ਜੋ ਇਉਂ ਹੈ:

ਇਕ ਦਿਨ ਬੀਬੀ ਗੁਲਾਬ ਕੌਰ ਡੰਡਿਆਂ ਵਾਲੀ ਪੌੜੀ ਰਾਹੀਂ ਕੋਠੇ ਉੱਪਰੋਂ ਹੇਠਾਂ ਉਤਰ ਰਹੀ ਸੀ ਕਿ ਉਸਦੇ ਸਿਰ ਉੱਤੇ ਇੱਕ ਕਾਂ ਬੈਠ ਗਿਆ। ਪੁਰਾਣੇ ਲੋਕਾਂ ਵਿਚ ਪ੍ਰਚੱਲਿਤ ਵਹਿਮਾਂ ਅਨੁਸਾਰ ਕਿਸੇ ਸੁਹਾਗਣ ਦੇ ਸਿਰ ਉੱਤੇ ਕਾਂ ਦਾ ਬੈਠਣਾ ਚੰਗਾ ਨਹੀਂ ਸਮਝਿਆ ਜਾਂਦਾ। ਉਹ ਆਪਣੇ ਪਤੀ ਦੀ ਸੁੱਖ ਮੰਗਦੀ ਹੋਈ ਪੌੜੀ ਉੱਤਰ ਆਈ ਪਰੰਤੂ ਵਹਿਮ ਉਸ ਦੇ ਮਨ ਵਿਚ ਦਿਨੋ-ਦਿਨ ਗੁੰਝਲ ਬਣਦਾ ਗਿਆ। ਆਪਣੇ ਮਨ ਵਿਚ ਕਈ ਵਿਚਾਰਾਂ ਵਿਚਾਰਦੀ ਹੋਈ ਉਹ ਇੱਕ ਦਿਨ ਬਾਬਾ ਰਾਮ ਸਿੰਘ ਜੀ ਦੇ ਡੇਰੇ ਗਈ। ਹੱਥ ਜੋੜ ਕੇ ਅਰਦਾਸ ਕੀਤੀ 'ਹੇ ਅਕਾਲ ਪੁਰਖ ਮੇਰੇ ਸਾਈਂ ਦੀ ਸੁੱਖ ਰੱਖੀਂ ਤੇ ਮੇਰੀ ਆਯੂ ਵੀ ਉਨ੍ਹਾਂ ਨੂੰ ਹੀ ਦੇ ਦੇਵੀਂ।' ਈਸ਼ਵਰ ਦਾ ਭਾਣਾ ਐਸਾ ਹੀ ਵਰਤਿਆ, ਬੀਬੀ ਗੁਲਾਬ ਕੌਰ ਬਿਮਾਰ ਪੈ ਗਈ ਤੇ ਕੁਝ ਦਿਨਾਂ ਬਾਅਦ ਚੜ੍ਹਾਈ ਕਰ ਗਈ।[7]

ਅੰਤਲੇ ਸਮੇਂ ਬੀਬੀ ਗੁਲਾਬ ਕੌਰ ਨੇ ਬਾਬਾ ਗੁਰਦਿੱਤ ਸਿੰਘ ਤੋਂ ਵਚਨ ਲੈ ਲਿਆ ਸੀ ਕਿ ਉਹ ਉਸ ਦੇ ਪੁੱਤਰ ਬਲਵੰਤ ਸਿੰਘ ਨੂੰ ਕਿਸੇ ਰਿਸ਼ਤੇਦਾਰ ਕੋਲ ਛੱਡਣ ਦੀ ਬਜਾਏ ਆਪਣੇ ਨਾਲ ਹੀ ਰੱਖੇਗਾ। ਹਾਲਾਂਕਿ ਉਸ ਸਮੇਂ ਬਾਬਾ ਜੀ ਪਹਿਲੀ ਪਤਨੀ ਬੀਬੀ ਰਤਨ ਕੌਰ ਜੀ ਜਿਉਂਦੇ ਸਨ, ਜਿਹੜੇ ਉਸ ਵਕਤ ਅਕਤੂਬਰ 1921 ਵਿਚ ਸੁਰਗਵਾਸ ਹੋਏ, ਜਦੋਂ ਬਾਬਾ ਜੀ ਗੁਪਤਵਾਸ ਵਿਚ ਸਨ। ਇਸ ਵਚਨ ਸਦਕਾ ਬਾਬਾ ਗੁਰਦਿੱਤ ਸਿੰਘ ਜਿੱਧਰ ਵੀ ਜਾਂਦੇ ਸਨ, ਆਪਣੇ ਭੁਝੰਗੀ ਬਲਵੰਤ ਸਿੰਘ ਨੂੰ ਹਮੇਸ਼ਾ ਆਪਣੇ ਨਾਲ ਹੀ ਰੱਖਦੇ ਸਨ, ਹਾਂਗਕਾਂਗ ਆਉਣ ਸਮੇਂ ਭੁਝੰਗੀ ਉਨ੍ਹਾਂ ਦੇ ਨਾਲ ਹੀ ਸੀ।[8]

# ਸਿੱਖਾਂ ਦਾ ਆਪਣਾ ਜਹਾਜ਼

ਹਾਂਗਕਾਂਗ ਪਹੁੰਚ ਕੇ ਵੀ ਜਹਾਜ਼ ਹਾਸਲ ਕਰਨਾ ਐਨਾ ਸੌਖਾ ਕਾਰਜ ਨਹੀਂ ਸੀ, ਅੰਗਰੇਜ਼ ਸਾਮਰਾਜੀਆਂ ਦੀ ਕਾਰੋਪੀ ਤੋਂ ਸਾਰੀਆਂ ਕੰਪਨੀਆਂ ਡਰਦੀਆਂ ਸਨ। ਬਾਬਾ ਗੁਰਦਿੱਤ ਸਿੰਘ ਨੂੰ ਇੱਕ ਤਾਂ ਇਹ ਡਰ ਸਤਾ ਰਿਹਾ ਸੀ ਕਿ ਕੈਨੇਡਾ ਸਰਕਾਰ ਜਿਸ ਦੀ ਪਾਰਲੀਮੈਂਟ ਦਾ ਸ਼ੈਸਨ ਅਪ੍ਰੈਲ ਵਿੱਚ ਸ਼ੁਰੂ ਹੋਣਾ ਸੀ, ਆਰਡਰ-ਇਨ-ਕੌਂਸਲ ਦੀਆਂ ਚੋਰ-ਮੋਰੀਆਂ ਬੰਦ ਨਾ ਕਰ ਦੇਵੇ, ਦੂਜਾ ਜਿੰਨ੍ਹਾਂ ਮੁਸਾਫਰਾਂ ਕੋਲੋਂ ਪੈਸੇ ਲੈ ਲਏ ਸਨ, ਉਹ ਕਾਹਲੀ ਕਰ ਰਹੇ ਸਨ। ਤੀਜਾ, ਅੰਗਰੇਜ਼ਾਂ ਤੋਂ ਡਰਦੀ ਕੋਈ ਕੰਪਨੀ ਜਹਾਜ਼ ਦੇਣ ਲਈ ਤਿਆਰ ਨਹੀਂ ਸੀ। ਹੁਣ ਬਾਬਾ ਗੁਰਦਿੱਤ ਸਿੰਘ ਅੰਦਰੂਨੀ ਅਤੇ ਬਹਿਰੂਨੀ ਹਾਲਤਾਂ ਦੇ ਪੂਰੀ ਤਰ੍ਹਾਂ ਦਬਾਓ ਅਧੀਨ ਕੰਮ ਕਰ ਰਹੇ ਸਨ। ਪਰ ਉਹਨਾਂ ਨੇ ਹਿੰਮਤ ਨਾ ਹਾਰੀ ਕਿਉਂਕਿ ਉਹਨਾਂ ਦਾ ਆਪਣੇ ਗੁਰੂ ਉੱਪਰ ਅਟੁੱਟ ਭਰੋਸਾ ਸੀ। ਅਖੀਰ ਉਹ ਇੱਕ ਜਹਾਜ਼ ਹਾਸਲ ਕਰਨ ਵਿੱਚ ਕਾਮਯਾਬ ਹੋ ਹੀ ਗਏ, ਜੋ ਕੰਪਨੀ ਦੀਆਂ ਸਖਤ ਸ਼ਰਤਾਂ ਮੰਨਕੇ ਹਾਸਲ ਕੀਤਾ ਗਿਆ ਸੀ। ਬਾਬਾ ਜੀ ਅਨੁਸਾਰ :-

"ਸਿੰਘਾਪੁਰ ਮਲਾਇਆ ਦੇਸ਼ ਵਿੱਚ ਮੇਰੇ ਪਸਿੰਦ ਦਾ ਜਹਾਜ਼ ਨਾ ਹੱਥ ਔਣ ਕਰਕੇ ਮੇਰੇ ਉਸ ਸਿੰਘਾਪੁਰੀਏ ਚੀਨੇ ਮਿੱਤਰ ਨੇ ਅਪਨੇ ਦੇਸੀ ਇਕ ਚੀਨੇ ਮਿੱਤਰ ਨੂੰ ਟਾਪੂ ਹਾਂਗਕਾਂਗ ਦੇਸ ਚੀਨ ਵੱਲੀ ਇਕ ਪੱਤ੍ਰਕਾ ਇਸ ਪ੍ਰਕਾਰ ਦੀ ਲਿਖੀ ਕਿ ਸਰਦਾਰ ਗੁਰਦਿੱਤ ਸਿੰਘ ਜੀ "ਗੌਵਰਨਮੈਂਟ ਰੇਲਵੇ ਕੌਨਟ੍ਰੈਕਟਰ" ਸਿੰਘਾਪੁਰ ਵਾਲੇ ਹਿੰਦੁਸਤਾਨੀ ਸੱਜਣ ਹਨ। ਏਹਨਾਂ ਨੂੰ ਮਾਮੂਲੀ ਚੌਂਕੀਦਾਰ ਹੀ ਨ ਸਮਝ ਲੈਣਾ, ਕਿਉਂਕਿ ਇਹ ਤਾਂ ਮੇਰੇ ਮਿੱਤਰ ਜੀ ਇਕ ਵੱਡੇ ਵਿਉਪਾਰੀ ਸਖ਼ਸ਼ ਹੈਣ ਅਤੇ ਏਹਨਾਂ ਨੂੰ ਵਿਉਪਾਰ ਦੇ ਡਾਹਢੇ ਹੀ ਅਸਚਰਜ ਢੰਗ ਆਂਵਦੇ ਹੈਣ, ਕ੍ਰਿਪਾ ਪੂਰਬਕ ਏਹਨਾਂ ਨੂੰ ਇਕ ਜਹਾਜ਼ ਸ਼ੀਘਰ ਹੀ ਲੈ ਦੇਣਾ, ਹੋਰ ਕੋਈ ਟਹਿਲ ਸੇਵਾ ਹੋਵੇ ਤਾਂ ਦਾਸ ਆਪਦੀ ਅਤੇ ਇਹਨਾਂ ਦੀ ਸੇਵਾ ਵਿੱਚ ਹਰ ਦਮ ਹਾਜ਼ਰ ਹੈ। ਮੈਂ ਏਹ ਚਿੱਠੀ ਹਾਂਗਕਾਂਗ ਦੇ ਚੀਨੇ ਨੂੰ ਜਾ ਦਿੱਤੀ ਜਿਸ ਨੇ ਮੈਨੂੰ ਇਕ ਅੰਗਰੇਜ਼ ਦਲਾਲ ਦੇ ਰਾਹੀਂ ਇਕ ਜਹਾਜ਼ ਕੁੱਟਸੈਂਗ ਨਾਮੇ 9000 ਨੌਂ ਹਜ਼ਾਰ ਡਾਲਰ ਮਹੀਨੇ ਪੁਰ ਠੇਕੇ ਤੇ ਜਾਰਡੀਨ ਕੰਪਨੀ ਹਾਂਗਕਾਂਗ ਪਾਸੋਂ ਲੈ ਦਿੱਤਾ। ਪ੍ਰੰਤੂ ਜਹਾਜ਼ ਦੀ ਚਾਰਟਰ

ਪਾਰਟੀ (ਦੋਨੋਂ ਤਰਫਾਂ ਤੇ ਦੋਵੇਂ ਸ਼ਰਤਾਂ) ਲਿਖਵਾਣੀਆਂ ਮੰਨ ਕੇ ਉਪਰੰਤ ਜਹਾਜ਼ ਦਾ ਮੈਨੇਜਰ ਅਤੇ ਏਜੰਟ ਆਪਣੀ ਜਬਾਨੋਂ ਦਸਤਖ਼ਤ ਕਰਨ ਵੇਲੇ ਫਿਰ ਗਏ। ਜਿਸ ਕਰਕੇ ਮੈਨੂੰ ਫਿਰ ਉਸੇ ਹੀ ਚੀਨੇ ਵਿਉਪਾਰੀ ਮਿੱਤਰ ਨੂੰ ਤਾਰ ਦੇਣੀ ਪਈ। ਜਿਸ ਦੇ ਉਤਰ 'ਚ ਮੇਰੇ ਦੋਸਤ ਨੇ ਮੈਨੂੰ ਇਕ ਹੋਰ ਚੀਨੇ ਵਿਉਪਾਰੀ ਨੂੰ ਹਾਂਗਕਾਂਗ ਮਿਲਣ ਲਈ ਲਿਖਿਆ। ਮੈਂ ਓਸ ਨੇਕ ਚੀਨੇ ਵਿਉਪਾਰੀ ਸੱਜਣ ਨੂੰ ਮਿਲਿਆ ਤਾਂ ਓਹਨੇ ਮੈਨੂੰ ਸ੍ਰੀਮਾਨ ਮਿਸਟਰ ਏ ਬੋਨੀ ਪਾਸ ਉਸ ਦੇ ਦਫ਼ਤਰ ਵਿੱਚ ਲੈ ਜਾਵਨ ਦੀ ਮੇਹਰਬਾਨੀ ਕੀਤੀ। ਮੈਂ ਉਸ ਵਕਤ ਮਿਸਟਰ ਬੋਨੀ ਨੂੰ ਮਿਲਣ ਸਮੇਂ ਤਕ ਇਕ ਫ੍ਰੰਗੀ (ਅੰਗਰੇਜ਼) ਹੀ ਸਮਝਦਾ ਸਾਂ ਪ੍ਰੰਤੂ ਇਹ ਸਾਹਿਬ ਇਕ ਜਪਾਨੀ ਕੰਪਨੀ ਦਾ ਏਜੰਟ ਸੀ। ਇਸ ਲਈ ਸੌਦਾ ਕਰਨ ਵਿੱਚ ਮੈਨੂੰ ਚਾਰ ਪੰਜ ਦਿਨ ਹੋਰ ਲੱਗ ਗਏ। ਆਖਰਕਾਰ ਸ੍ਰੀ ਗੁਰੂ ਨਾਨਕ ਜਹਾਜ਼ (ਕਾਮਾਗਾਟਾਮਾਰੂ) ਮਹੀਨੇ ਪ੍ਰਤੀ 11000 ਗਿਆਰਾਂ ਹਜ਼ਾਰ ਡਾਲਰ ਨੂੰ ਛੇ ਮਹੀਨਿਆਂ ਲਈ ਕੈਨੇਡਾ ਤਕ ਆਵਣ ਜਾਵਣ ਵਾਸਤੇ ਲੈ ਲੀਤਾ। ਭਾਵੇਂ ਇਸ ਵਕਤ ਇਹ ਜਹਾਜ਼ ਮਾਹਵਾਰੀ 7000 ਸੱਤ ਹਜ਼ਾਰ ਦੇ ਯੋਗ ਸੀ ਪ੍ਰੰਤੂ ਮੈਂ 31 ਮਾਰਚ ਵਾਲੀ ਤਰੀਕ ਨੇੜੇ ਢੁੱਕਦੀ ਵੇਖ ਅਤੇ ਮੁਸਾਫਰਾਂ ਦੀ ਉਤਾਵਲੀ ਉਤੇ ਨਾਲੇ ਵੈਨਕੋਵਰੀ ਕੈਨੇਡਾ ਦੀ ਤਾਰ ਅਨੁਸਾਰ ਬਾਰਾਂ ਹਜ਼ਾਰ ਡਾਲਰ ਮਹਾਵਾਰੀ ਠੇਕੇ ਦੇ ਭਾਓ ਤੇ ਹੀ ਲੈ ਲੀਤਾ। ਚਾਰਟਰ ਪਾਰਟੀ (ਦੋਵੱਲੀ ਸ਼ਰਤਪੱਤ੍ਰ) ਲਿਖਵਾਇਆ ਗਿਆ ਅਤੇ ਸਾਰੀਆਂ ਸ਼ਰਤਾਂ ਪੱਕੀਆਂ ਬੱਝ ਗਈਆਂ।"[1]

ਬਾਬਾ ਗੁਰਦਿੱਤ ਸਿੰਘ ਤੇ ਏਜੰਟ ਏ. ਬਿਊਨ ਵਿਚਕਾਰ ਇਹ ਸ਼ਰਤਨਾਮਾ 24 ਮਾਰਚ 1914 ਨੂੰ ਮੋਹਰਬੰਦ ਹੋਇਆ। ਇਸ ਸ਼ਰਤ ਨਾਮੇ ਦੀਆਂ ਸੈਂਤੀ ਮੱਦਾਂ ਸਨ।[2]

ਬਾਬਾ ਗੁਰਦਿੱਤ ਸਿੰਘ ਨੇ ਜਹਾਜ਼ ਮਿਲਣ ਦੀ ਖੁਸ਼ੀ ਵਿੱਚ ਲੰਬਾ ਚੌੜਾ ਉਪਰੋਕਤ ਇਸ਼ਤਿਹਾਰ ਛਾਪਕੇ ਵੰਡਿਆ, ਜਿਸ ਵਿਚੱ ਜਹਾਜ਼ ਦੇ ਤੁਰਨ ਦਾ ਸਾਰਾ ਪ੍ਰੋਗਰਾਮ ਦਿੱਤਾ ਹੋਇਆ ਸੀ।

"ਵਾਹਿਗੁਰੂ ਜੀ ਕੀ ਫਤੇਹ
ਲੱਖ-ਲੱਖ ਵਧਾਈਆਂ! ਲੱਖ-ਲੱਖ ਵਧਾਈਆਂ! ਲੱਖ-ਲੱਖ ਵਧਾਈਆਂ!
ਸ੍ਰੀ ਰਾਗ ਮਹਲਾ ੫ ॥
ਜਾ ਕਉ ਮੁਸਕਲ ਅਤਿ ਬਨੈ ਢੋਈ ਕੋਈ ਨ ਦੇਇ॥
ਲਾਗੂ ਹੋਏ ਦੁਸ਼ਮਨਾ ਸਾਕ ਭਿ ਭਜ ਖਲੇਇ॥
ਸਭੋ ਭਜੈ ਆਸਰਾ ਚੁਕੈ ਸਭ ਅਸਰਾਉ॥
ਚਿਤ ਆਵੈ ਉਸ ਪਾਰਬ੍ਰਹਮ ਲਗੈ ਨ ਤਤੀ ਵਾਉ॥
ਸਾਹਿਬ ਨਿਤਾਣਿਆ ਕਾ ਤਾਣ॥ ਆਇ ਨ ਜਾਈ ਥਿਰ॥

ਰਹਾਉ॥
ਜੇ ਕੋਉ ਹੋਵੈ ਦੂਬਲਾ ਨੰਗ ਭੁਖ ਕੀ ਪੀਰ॥
ਦਮੜਾ ਪਲੈ ਨ ਪਵੈ ਨ ਕੋ ਦੇਵਹਿ ਧੀਰ॥
ਸੁਆਰਥ ਸੁਆਉ ਨ ਕੋ ਕਰੈ ਨ ਕਿਛ ਹੋਵੈ ਕਾਜ॥
ਚਿਤ ਆਵੈ ਓਸ ਪਾਰਬ੍ਰਹਮ ਤ ਨਿਹਚਲ ਹੋਵੈ ਰਾਜ॥3

ਇਹ ਖ਼ਬਰ ਸਮੁੱਚੇ ਭਾਰਤ ਵਾਸੀਆਂ ਵੱਲੋਂ ਬਹੁਤ ਹੀ ਖੁਸ਼ੀ ਅਤੇ ਪਿਆਰ-ਪ੍ਰੇਮ ਨਾਲ ਪੜ੍ਹੀ ਜਾਵੇਗੀ, ਖਾਸ ਤੌਰ ਤੇ ਖਾਲਸਾ ਪੰਥ ਵਿੱਚ ਕਿ ਸ੍ਰੀ ਗੁਰੂ ਨਾਨਕ ਦੇਵ ਅਤੇ ਗੁਰੂ ਗੋਬਿੰਦ ਸਿੰਘ ਜੀ ਦੀ ਮਹਾਨ ਕ੍ਰਿਪਾ ਸਦਕਾ ਗੁਰੂ ਨਾਨਕ ਸਟੀਮਸ਼ਿਪ ਕੰਪਨੀ ਸਥਾਪਤ ਕਰ ਲਈ ਗਈ ਹੈ ਅਤੇ ਭਾੜੇ ਤੇ ਲਿਆ ਜਹਾਜ਼ ਪਹਿਲਾਂ ਕਾਮਾਗਾਟਾ ਮਾਰੂ, ਵੈਨਕੂਵਰ ਕੈਨੇਡਾ ਲਈ 28 ਮਾਰਚ ਨੂੰ ਚੱਲਣ ਲੱਗ ਪਵੇਗਾ। ਮੈਂ ਇਸ ਮਹਾਨ ਕਾਰੋਬਾਰ ਦੀ ਸਮੁੱਚੇ ਭਾਰਤ ਨੂੰ ਵਧਾਈ ਅਤੇ ਖੁਸ਼ਖਬਰੀ ਦਿੰਦਾ ਹਾਂ।

ਸਾਰੇ ਹੀ ਇਹ ਤਾਂ ਜਾਣਦੇ ਹਨ ਕਿ ਸਾਡੇ ਮੁਲਕ ਵਿੱਚ ਬਹੁਤ ਸਾਰੇ ਅਮੀਰ ਲੋਕ ਵਸਦੇ ਹਨ, ਖਾਸ ਤੌਰ 'ਤੇ ਪੰਜਾਬ ਵਿੱਚ, ਪ੍ਰੰਤੂ ਕਿਸੇ ਨੇ ਵੀ ਵਿਦੇਸ਼ੀ ਵਪਾਰ ਸ਼ੁਰੂ ਕਰਨ ਦਾ ਜਿਗਰਾ ਨਹੀਂ ਵਿਖਾਇਆ। ਮੇਰੇ ਸਿਰ 'ਤੇ ਗੁਰੂ ਸਹਿਬਾਨ ਦਾ ਹੱਥ ਹੋਣ ਸਦਕਾ, ਮੈਂ ਇਕ ਕੀਟ-ਪਤੰਗੇ ਵਰਗਾ ਨਿਗੂਣਾ ਜਿਹਾ ਇਨਸਾਨ, ਇਸ ਮੱਤਵਪੂਰਣ ਕਾਰੋਬਾਰ ਨੂੰ ਕਰਨ ਦੀ ਦਲੇਰੀ ਕਰ ਰਿਹਾ ਹਾਂ।

ਮੈਂ ਇਸ ਨੂੰ ਕਰਨਾ ਜ਼ਰੂਰੀ ਕਿਉਂ ਸਮਝਿਆ, ਇਸਦਾ ਕਾਰਨ ਇਹ ਹੈ ਕਿ ਜਦੋਂ ਮੈਂ ਜਨਵਰੀ 1914 ਵਿੱਚ ਇੱਕ ਨਿੱਜੀ ਕਾਰੋਬਾਰ ਲਈ ਹਾਂਗਕਾਂਗ ਆਇਆ ਤਾਂ ਮੈਂ ਵੈਨਕੂਵਰ ਦੇ ਪ੍ਰਵਾਸੀਆਂ ਵੱਲੋਂ ਸਹਿਣ ਕੀਤੇ ਜਾਂਦੇ ਤਸੀਹੇ ਅਤੇ ਮੁਸ਼ਕਲਾਂ ਨੂੰ ਵੇਖਕੇ ਬਰਦਾਸ਼ਤ ਨਹੀਂ ਕਰ ਸਕਿਆ, ਇਹ ਲੋਕ ਹਾਂਗਕਾਂਗ ਦੇ ਗੁਰਦਵਾਰੇ ਵਿੱਚ ਰਹਿ ਰਹੇ ਸਨ ਅਤੇ ਕੈਨੇਡਾ ਜਾਣ ਦੀ ਉਡੀਕ ਕਰ ਰਹੇ ਸਨ। ਇਹ ਤਾਂ ਇਕ ਬੇਇਨਸਾਫ਼ੀ ਹੀ ਸੀ, ਕਬਰ ਨਾਲੋਂ ਵੀ ਭੈੜੀ......, ਮੈਂ ਸੋਚਿਆ, ਕਿਉਂਕਿ ਸਾਡੇ ਭਰਾ ਏਥੇ ਇਕ ਸਾਲ ਤੋਂ ਕਸ਼ਟਮਈ ਜੀਵਨ ਬਸਰ ਕਰ ਰਹੇ ਹਨ ਸਿਰਫ਼ ਏਸ ਉਮੀਦ ਤੇ ਕਿ ਉਹ ਵੈਨਕੂਵਰ ਜਾਣਗੇ। ਉਹ ਆਪਣੀਆਂ ਜੇਬਾਂ ਵਿਚੋਂ ਖਾਣ-ਪੀਣ ਲਈ ਪੈਸੇ ਵੀ ਖਰਚ ਰਹੇ ਹਨ।

ਇਹ ਸੀ ਉਹ ਗੱਲ ਜਿਸਨੇ ਮੇਰੇ ਦਿਲ ਨੂੰ ਲਹੂ-ਲੁਹਾਣ ਕਰ ਦਿੱਤਾ ਸੀ। ਮੈਂ ਇਸ ਨੂੰ ਬਰਦਾਸ਼ਤ ਨਹੀਂ ਸਾਂ ਕਰ ਸਕਿਆ ਅਤੇ ਸੋਚਿਆ ਕਿ ਇਹ ਦੁੱਖਾਂ-ਮਾਰੇ ਲੋਕ ਕਿਵੇਂ ਨਾ ਕਿਵੇਂ ਵੈਨਕੂਵਰ ਪਹੁੰਚਣ ਵਿੱਚ ਕਾਮਯਾਬ ਹੋ ਸਕਣ। ਇਸ ਲਈ ਮੈਂ ਯਾਤਰੀਆਂ ਨਾਲ ਆਪਣਾ ਵਾਅਦਾ ਕਰਕੇ ਸਿੰਗਾਪੁਰ ਲਈ ਰਵਾਨਾ ਹੋ ਗਿਆ ਕਿ ਉਹ ਮੈਨੂੰ ਲਿਖਦੇ ਰਹਿਣ। ਜੇਕਰ ਕੰਪਨੀਆਂ ਉਹਨਾਂ ਨੂੰ ਟਿਕਟਾਂ ਦੇਣ

ਤੋਂ ਇਨਕਾਰ ਕਰਨ, ਫੇਰ ਮੈਂ ਜਿੱਥੋਂ ਤੱਕ ਹੋ ਸਕਿਆ ਯਤਨ ਕਰੂੰਗਾ। ਮੈਂ ਇਸ ਮੁੱਦੇ ਨੂੰ ਕੈਨੇਡਾ ਦੀ ਸੁਪਰੀਮ ਕੋਰਟ ਵਿੱਚ ਲੈ ਕੇ ਜਾਵਾਂਗਾ ਤਾਂ ਕਿ ਫੈਸਲਾ ਸਾਡੇ ਪੱਖ ਵਿੱਚ ਹੋਵੇ, ਭਾਵੇਂ ਕਿ ਕੈਨੇਡਾ ਦੀ ਸਰਕਾਰ ਇਸਦਾ ਵਿਰੋਧ ਕਰੂਗੀ; ਫੇਰ ਮੈਂ ਮੇਰੀ ਬਰਤਾਨਵੀ ਸਰਕਾਰ ਕੋਲੋਂ ਸਵਾਲ ਪੁੱਛਾਂਗਾ। ਮੈਂ ਉਦੋਂ ਤੱਕ ਵਾਪਸ ਨਹੀਂ ਪਰਤਾਂਗਾ ਜਦੋਂ ਤੱਕ ਅਸਲੀ ਸਿੱਟਾ ਸਾਹਮਣੇ ਨਹੀਂ ਆਉਂਦਾ। ਫੇਰ ਮੈਂ ਆ ਕੇ, ਸਾਰੇ ਭਾਰਤੀਆਂ ਸਾਹਮਣੇ ਰਿਪੋਰਟ ਪੇਸ਼ ਕਰੂੰਗਾ।

ਇਸ ਕਰਕੇ 24 ਮਾਰਚ ਨੂੰ ਇਕ ਜਹਾਜ਼ ਛੇ ਮਹੀਨਿਆਂ ਲਈ ਕਿਰਾਏ 'ਤੇ ਲੈ ਲਿਆ ਗਿਆ ਕਿਉਂਕਿ ਜਦੋਂ ਸਾਡੇ ਕੋਲੇ ਸਾਡਾ ਆਪਣਾ ਜਹਾਜ਼ ਹੋਵੇਗਾ, ਤਾਂ ਉਹ ਉਥੇ ਠਹਿਰ ਸਕੇਗਾ ਅਤੇ ਮੁਸਾਫਰਾਂ ਦੇ ਉਥੇ ਉਤਰਨ ਦੇ ਲਈ ਪ੍ਰਬੰਧ ਕਰ ਲਏ ਜਾਣਗੇ। ਅਸੀਂ ਕਾਰੋਬਾਰ ਵਧਾਉਣ ਬਾਰੇ ਸੁਝਾਵਾਂ ਨੂੰ ਵੀ ਵਿਚਾਰਾਂਗੇ।

ਇਸ ਪਲੇਠੇ ਸਫ਼ਰ ਲਈ ਕੋਈ 300 ਮੁਸਾਫ਼ਰਾਂ ਦੀ ਉਮੀਦ ਕੀਤੀ ਜਾਂਦੀ ਹੈ ਜਿਹੜੇ ਸੰਘਾਈ ਤੱਕ ਜਾਣਗੇ। ਦੂਜੇ ਗੇੜੇ ਵਿੱਚ ਜਹਾਜ਼ ਕਲਕੱਤੇ ਤੋਂ ਰਵਾਨਾ ਹੋਵੇਗਾ।

ਇਹ ਜਹਾਜ ਜਿਸਦਾ ਨਾਮ ਕਾਮਾਗਾਟਾਮਾਰੂ ਹੈ ਇਕ ਜਾਪਾਨੀ ਕੰਪਨੀ ਦਾ ਹੈ, ਇਸ ਜਹਾਜ਼ ਨੂੰ ਹਾਸਿਲ ਕਰਨ ਦੇ ਲਈ ਪ੍ਰਸਿੱਧ ਏਜੰਟ ਮਿਸਟਰ ਏ.ਬੂਨੇ ਦੀ ਮੱਦਦ ਲਈ ਗਈ ਸੀ। ਜੇ ਕੋਈ ਇਸਤੋਂ ਵੱਧ ਹੋਰ ਜਾਣਕਾਰੀ ਚਾਹੁੰਦਾ ਹੈ ਤਾਂ ਉਹ ਹਾਂਗਕਾਂਗ ਦੇ ਉਪਰੋਕਤ ਦਫ਼ਤਰ ਨਾਲ ਸੰਪਰਕ ਕਰ ਸਕਦਾ ਹੈ। ਜਹਾਜ਼ ਛੇ ਮਹੀਨਿਆਂ ਲਈ 66000 ਡਾਲਰ ਵਿੱਚ ਭਾੜੇ 'ਤੇ ਲਿਆ ਗਿਆ ਹੈ ਅਤੇ ਇਸਦੇ ਸਾਰੇ ਖਰਚੇ ਮੈਂ ਹੀ ਭੁਗਤਾਉਣੇ ਹਨ।

ਸਭ ਨੂੰ ਦੱਸਿਆ ਜਾਂਦਾ ਹੈ ਕਿ ਸ਼੍ਰੀ ਗੁਰੂ ਨਾਨਕ ਸਟੀਮਸ਼ਿੱਪ ਕੰਪਨੀ ਦੇ ਜਹਾਜ਼ ਭਵਿੱਖ ਵਿਚ ਸਾਰੇ ਸੰਸਾਰ ਵਿੱਚ ਜਾਇਆ ਕਰਨਗੇ। ਇਹ ਉਮੀਦ ਕੀਤੀ ਜਾਂਦੀ ਹੈ ਕਿ ਸਾਡੀ ਕੰਪਨੀ ਸਾਡੇ ਵੈਨਕੂਵਰ ਪਹੁੰਚਣ ਬਾਅਦ ਰਜਿਸਟਰ ਕਰ ਲਈ ਜਾਵੇਗੀ।

ਹਾਂ, ਹੁਣ ਤੱਕ ਸਿਰਫ਼ ਮੈਂ ਹੀ ਇਸ ਕਾਰੋਬਾਰ ਦੀ ਜੁੰਮੇਵਾਰੀ ਲਈ ਹੈ, ਕਿਸੇ ਹੋਰ ਨੇ ਇਸ ਵਿਚ ਭਾਗੀਦਾਰੀ ਕਰਨ ਦਾ ਹੌਂਸਲਾ ਨਹੀਂ ਕੀਤਾ। ਮੈਂ ਆਸਵੰਦ ਹਾਂ ਕਿ ਹੋਰ ਵੀ ਬਹੁਤ ਸਾਰੇ ਇਸਦੇ ਸ਼ੇਅਰ (ਹਿੱਸੇ) ਖਰੀਦਣਗੇ ਜਦੋਂ ਉਨ੍ਹਾਂ ਨੂੰ ਇਹ ਕਾਰੋਬਾਰ ਸਫ਼ਲ ਹੁੰਦਾ ਵਿਖਾਈ ਦੇਵੇਗਾ।

22 ਮਾਰਚ 1914 ਨੂੰ ਉਸ ਸਮੇਂ ਜਦੋਂ ਜਹਾਜ਼ ਨੂੰ ਖਰੀਦਿਆ ਜਾਣਾ ਸੀ ਸ਼੍ਰੀ ਗੁਰੂ ਗ੍ਰੰਥ ਸਾਹਿਬ ਦਾ ਅਖੰਡ ਪਾਠ ਕਰਵਾਇਆ ਗਿਆ ਜਹਾਜ਼ 25 ਮਾਰਚ ਨੂੰ ਸਵੇਰੇ ਦਸ ਵਜੇ ਹਾਂਗਕਾਂਗ ਲਈ ਰਵਾਨਾ ਹੋ ਗਿਆ। ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਇਹ ਕ੍ਰਿਪਾਲਤਾ ਕਰਨਗੇ ਕਿ ਇਹ ਜਹਾਜ਼ ਸੁਰੱਖਿਅਤ ਵੈਨਕੂਵਰ ਪਹੁੰਚ ਜਾਵੇ।

ਜਨਵਰੀ ਤੋਂ ਮਾਰਚ ਤੱਕ ਦੀ ਦੇਰੀ ਇਸ ਕਰਕੇ ਹੋਈ ਜਦੋਂ ਮੈਂ ਪਹਿਲੀ ਵਾਰ ਹਾਂਗਕਾਂਗ ਵਿਖੇ ਯਾਤਰੀਆਂ ਨਾਲ ਚਿੱਠੀ-ਪੱਤਰ ਕੀਤਾ ਤਾਂ ਜਵਾਬ ਵਿੱਚ ਭਾਈ ਥੱਮਣ ਸਿੰਘ ਮਹਾਨ ਨੇਤਾ, ਦਿਲਜੀਤ ਸਿੰਘ ਸਕੱਤਰ ਅਤੇ ਵੀਰ ਸਿੰਘ ਜਿਹੜੇ ਯਾਤਰੀ ਕਮੇਟੀ ਦੇ ਮੈਂਬਰ ਸਨ, ਜਿਹੜੇ ਬਹੁਤ ਹੀ ਸੂਝਬਾਨ ਯੋਗ ਅਤੇ ਸਿਆਣੇ ਹਨ, ਉਨ੍ਹਾਂ ਨੇ ਮੈਨੂੰ ਇਕ ਤਾਰ ਭੇਜੀ ਕਿ ਜਹਾਜ਼ ਨੂੰ ਸਭ ਤੋਂ ਪਹਿਲਾਂ ਕਲਕੱਤੇ ਤੋਂ ਰਵਾਨਾ ਕੀਤਾ ਜਾਣਾ ਚਾਹੀਦਾ ਹੈ, ਪ੍ਰੰਤੂ ਮੈਂ ਹਾਂਗਕਾਂਗ ਆਇਆ ਹੋਇਆ ਸਾਂ ਅਤੇ ਏਥੇ ਮੈਨੂੰ ਕੋਈ ਜਿਆਦਾ ਮੁਸਾਫ਼ਰ ਨਹੀਂ ਦਿਸੇ। ਹਾਂ, ਇਥੇ ਮੈਨੂੰ ਕੁੱਝ ਹੋਰ ਮੁਸੀਬਤਾਂ ਵੀ ਝੱਲਣੀਆਂ ਪਈਆਂ, ਜਿਹਨਾਂ ਦਾ ਵਰਨਣ ਮੈਂ ਬਾਅਦ ਵਿੱਚ ਕਰੂੰਗਾ। ਹੁਣ ਤਾਂ ਐਨਾ ਆਖਣਾ ਹੀ ਮੁਨਾਸਿਬ ਹੋਵੇਗਾ ਕਿ ਜਹਾਜ਼ ਹੁਣ ਸ਼੍ਰੀ ਗੁਰੂ ਨਾਨਕ ਦੇਵ ਮਹਾਰਾਜ ਜੀ ਦੀ ਅਪਾਰ ਕ੍ਰਿਪਾ ਨਾਲ ਤਿਆਰ-ਬਰ- ਤਿਆਰ ਹੈ।

ਸਮਾਂ – ਸੂਚੀ

| | |
|---|---|
| 24-3-14 ਸਵੇਰੇ | ਹਾਂਗਕਾਂਗ ਤੋਂ ਰਵਾਨਗੀ |
| 6-4-14 | ਸੰਘਾਈ ਤੋਂ ਰਵਾਨਗੀ |
| 20-4-14 | ਨਾਗਾਸਾਕੀ ਤੋਂ ਰਵਾਨਗੀ |
| 24-4-14 | ਯੋਕੋਹਾਮਾ ਤੋਂ ਰਵਾਨਗੀ |
| 28-4-14 | ਵਿਕਟੋਰੀਆ ਤੋਂ ਰਵਾਨਗੀ |
| 30-4-14 | ਵੈਨਕੂਵਰ ਪਹੁੰਚੇਗਾ |

ਵਾਪਸੀ 'ਤੇ ਜਹਾਜ਼ ਸਿੰਗਾਪੁਰ ਕੁਆਲਾ ਲੰਪਰ, ਪੀਨਾਂਗ, ਅਤੇ ਮਲਾਏ ਦੇ ਯਾਤਰੀਆਂ ਨੂੰ ਵਗੈਰ ਟਿਕਟ ਕਲਕੱਤੇ ਲੈ ਆਵੇਗਾ। ਇਹ ਦੋਬਾਰਾ ਫੇਰ 8 ਜੁਲਾਈ ਨੂੰ ਕਲਕੱਤਾ ਤੋਂ ਵੈਨਕੂਵਰ ਲਈ ਰਵਾਨਾ ਹੋਵੇਗਾ।

ਪੰਥ ਦਾ ਸੇਵਾਦਾਰ,
ਗੁਰਦਿੱਤ ਸਿੰਘ, ਮੈਨੇਜਰ,
ਸ਼੍ਰੀ ਗੁਰੂ ਨਾਨਕ ਸਟੀਮਸ਼ਿੱਪ ਕੰਪਨੀ
ਗੁਰਦਵਾਰਾ, ਸਿੰਘਾਪੁਰ।"[4]

ਕੋਲਾ ਢੋਣ ਵਾਲਾ ਇਹ ਜਹਾਜ਼ ਜਰਮਨੀ ਦੀ ਕੰਪਨੀ DAMPFSEHIFF REDEREI HANSA OF HAMBURG ਲਈ 1890 ਵਿਚ ਗਲਾਸਗੋ ਵਿਚ ਬਣਿਆ ਸੀ ਤੇ ਕੰਪਨੀ ਨੇ ਇਸਨੂੰ STUBBENHOJ ਦੇ ਨਾਂ 'ਤੇ ਰਜਿਸਟਰ ਕਰਵਾਇਆ ਸੀ। HAMBURG AMERIKA LINIE ਕੰਪਨੀ ਨੇ ਇਸ ਨੂੰ Sicilia ਦੇ ਨਾਂਅ ਹੇਠ ਚਲਾਇਆ ਸੀ। ਹੁਣ ਇਹ ਜਹਾਜ਼ ਜਪਾਨ

ਦੀ 'ਸਿਨਆਈ ਕਿਸ਼ਨ ਗੋਸ਼ੀ ਕੈਸ਼ਾ' ਕੰਪਨੀ ਦੀ ਮਲਕੀਅਤ ਸੀ। ਇਸ ਜਹਾਜ਼ ਦੀ ਲੰਬਾਈ ਸੌ ਮੀਟਰ, ਅੰਦਰੋਂ ਚੌੜਾਈ ਤੇਰਾਂ ਮੀਟਰ ਤੇ 265 ਹਾਰਸ ਪਾਵਰ ਦਾ ਭਾਫ ਇੰਜਣ ਸੀ। ਇਸ ਦੇ ਉੱਪਰਲੇ ਡੈੱਕ ਵਿਚ ਕੁਝ ਕੈਬਿਨ ਬਣੇ ਹੋਏ ਸਨ ਪਰ ਇਸ ਦਾ ਹੇਠਲਾ ਫ਼ਰਸ਼ ਬਹੁਤ ਜ਼ਿਆਦਾ ਗੰਦਾ ਸੀ।[5]

ਬਾਬਾ ਗੁਰਦਿੱਤ ਸਿੰਘ ਅਤੇ ਸਿੱਖਾਂ ਸਾਹਮਣੇ ਹੁਣ ਸੁਆਲ ਖਰਚੇ ਦਾ ਨਹੀਂ ਸੀ, ਕੈਨੇਡੀਅਨ ਕਾਨੂੰਨ ਨੂੰ ਚੁਣੌਤੀ ਦੇਣ ਦਾ ਸੀ। ਉਨ੍ਹਾਂ ਨੇ 'ਕਾਮਾਗਾਟਾ ਮਾਰੂ' ਨੂੰ ਗਿਆਰਾਂ ਹਜ਼ਾਰ ਮਹੀਨਾ ਕਿਰਾਏ 'ਤੇ ਲੈ ਲਿਆ, ਜੋ ਆਮ ਜਹਾਜ਼ਾਂ ਨਾਲੋਂ ਕਿਤੇ ਵੱਧ ਸੀ। ਜਹਾਜ਼ ਵਿਚ ਮੰਜੇ ਲਗਾਉਣ ਅਤੇ ਸਾਫ਼-ਸਫ਼ਾਈ ਸਮੇਤ ਸਫ਼ਰ ਲਈ ਮੁਕੰਮਲ ਤਿਆਰ ਕਰਨ 'ਤੇ ਬਾਬਾ ਗੁਰਦਿੱਤ ਸਿੰਘ ਦਾ ਪੱਚੀ ਹਜ਼ਾਰ ਡਾਲਰ ਖਰਚ ਆਇਆ।[6]

ਬਾਬਾ ਜੀ ਵੱਲੋਂ ਸ੍ਰੀ ਗੁਰੂ ਨਾਨਕ ਸਟੀਮਸ਼ਿਪ ਕੰਪਨੀ ਸਥਾਪਿਤ ਕਰਕੇ ਜਹਾਜ਼ ਕਿਰਾਏ 'ਤੇ ਲੈਣ ਦੀਆਂ ਸ਼ਰਤਾਂ ਤੈਅ ਕਰ ਲਈਆਂ ਗਈਆਂ।

1. ਜਹਾਜ਼ ਦਾ ਕਿਰਾਇਆ ਗਿਆਰਾਂ ਹਜ਼ਾਰ ਡਾਲਰ ਪ੍ਰਤੀ ਮਹੀਨਾ।

2. ਇੱਕ ਮਹੀਨੇ ਦਾ ਕਿਰਾਇਆ ਪੇਸ਼ਗੀ ਦਿੱਤਾ ਗਿਆ।

3. ਦੋ ਮਹੀਨੇ ਦਾ ਕਿਰਾਇਆ ਬਾਈ ਹਜ਼ਾਰ ਡਾਲਰ, ਜਹਾਜ਼ ਦੀ ਰਵਾਨਗੀ ਤੋਂ ਦੋ ਹਫ਼ਤੇ ਬਾਅਦ ਦੇਣਾ।

4. ਚੌਥੇ ਮਹੀਨੇ ਦਾ ਕਿਰਾਇਆ 4 ਜੂਨ ਨੂੰ ਜਹਾਜ਼ ਦੀ ਵਾਪਸੀ ਰਵਾਨਗੀ ਮੌਕੇ ਅਦਾ ਕਰਨਾ।[7]

ਕੰਪਨੀ ਨੇ ਇਸ ਕਿਰਾਏ ਵਿਚ ਕਪਤਾਨ ਸਮੇਤ ਜਹਾਜ਼ੀ ਅਮਲਾ (Crew) ਦੇਣਾ ਪ੍ਰਵਾਨ ਕਰ ਲਿਆ ਪਰ ਵਾਇਰਲੈੱਸ ਲਗਵਾਉਣ ਤੋਂ ਇਨਕਾਰ ਕਰ ਦਿੱਤਾ। ਬਾਬਾ ਗੁਰਦਿੱਤ ਸਿੰਘ ਨੇ ਖਰਚੇ ਦੀ ਕੋਈ ਪ੍ਰਵਾਹ ਨਹੀਂ ਕੀਤੀ ਸੀ। ਉਸ ਨੇ ਮੁਸਾਫਰਾਂ ਦੀ ਸਹੂਲਤ ਲਈ ਫਰਨੀਚਰ ਆਦਿ ਤਿਆਰ ਕਰਵਾਇਆ ਸੀ। ਸਾਫ਼-ਸਫਾਈ ਤੋਂ ਬਾਅਦ ਇੰਜਨੀਅਰਾਂ ਕੋਲੋਂ ਕਲੀਅਰੈਂਸ ਅਤੇ ਸਿਹਤ ਮਹਿਕਮੇ ਕੋਲੋਂ ਵੀ ਸਰਟੀਫਿਕੇਟ ਹਾਸਿਲ ਕਰ ਲਿਆ ਗਿਆ। ਪੈਸੰਜਰ ਅਫਸਰ ਕੋਲੋਂ ਵੀ ਮੁਸਾਫਰਾਂ ਦੇ ਹਾਂਗਕਾਂਗ ਤੋਂ ਵੈਨਕੂਵਰ ਤੱਕ ਸਫ਼ਰ ਦਾ ਪ੍ਰਵਾਨਗੀ ਪੱਤਰ ਲਿਆ ਗਿਆ। ਮੁਸਾਫਰਾਂ ਦੀਆਂ ਸਿਹਤ ਸਹੂਲਤਾਂ ਦਾ ਖ਼ਿਆਲ ਰੱਖਣ ਲਈ ਜਹਾਜ਼ ਵਿਚ ਡਾਕਟਰ ਹੋਣਾ ਜ਼ਰੂਰੀ ਸੀ। ਇੱਕ ਪੰਜਾਬੀ ਡਾਕਟਰ. ਰਘੁਨਾਥ ਸਿੰਘ ਨੂੰ ਇਸ ਨੌਕਰੀ 'ਤੇ ਰੱਖ ਲਿਆ ਗਿਆ ਸੀ ਪਰ ਇਹ ਡਾਕਟਰ ਖੋਟਾ ਸੀ, ਜਿਸ ਨੇ ਬਾਬਾ ਗੁਰਦਿੱਤ ਸਿੰਘ ਦੀ ਮਾਸੂਮੀਅਤ ਦਾ ਨਾਜਾਇਜ਼ ਫ਼ਾਇਦਾ ਉਠਾਇਆ ਸੀ ਜਿਸ ਦਾ ਜਿਕਰ ਅੱਗੇ ਚੱਲ ਕੇ ਆਵੇਗਾ।[8]

ਜਹਾਜ਼ ਚੱਲਣ ਦਾ ਰਵਾਨਗੀ ਪੱਤਰ ਲੈਣ ਲਈ ਗਵਰਨਰ ਕੋਲ ਅਪਲਾਈ

ਕਰਨ ਤੋਂ ਬਾਅਦ ਬਾਬਾ ਗੁਰਦਿੱਤ ਸਿੰਘ ਨੇ ਆਪ ਕੋਲ ਖੜ੍ਹ ਕੇ ਜਹਾਜ਼ ਵਿਚ ਲੱਕੜਾਂ, ਤੇਲ, ਆਟਾ, ਚਾਵਲ, ਦਾਲਾਂ ਲਦਵਾਈਆਂ। ਡਾ. ਰਘੁਨਾਥ ਸਿੰਘ ਨੇ ਸਫ਼ਰ ਲਈ ਲੋੜੀਂਦੀਆਂ ਦਵਾਈਆਂ ਵੀ ਖਰੀਦ ਲਈਆਂ। ਸਰਕਾਰੀ ਤੌਰ 'ਤੇ 'ਪੋਸਟ ਆਫ਼ਿਸ ਗੱਜ਼ਟ' ਵਿਚ ਇਸ਼ਤਿਹਾਰ ਵੀ ਪ੍ਰਕਾਸ਼ਿਤ ਹੋ ਗਿਆ ਕਿ ਕਾਮਾਗਾਟਾ ਮਾਰੂ ਜਹਾਜ਼ 30 ਮਾਰਚ 1914 ਨੂੰ ਕੈਨੇਡਾ ਲਈ ਰਵਾਨਾ ਹੋਵੇਗਾ।[9] ਹੁਣ ਸਿਰਫ਼ ਰਵਾਨਗੀ ਪੱਤਰ ਮਿਲਣਾ ਬਾਕੀ ਰਹਿ ਗਿਆ ਸੀ, ਬਾਕੀ ਸਭ ਤਿਆਰੀਆਂ ਮੁਕੰਮਲ ਹੋ ਗਈਆਂ ਸਨ।

## ਗ੍ਰਿਫਤਾਰੀ

ਗੁਰੂ ਨਾਨਕ ਸਟੀਮਸ਼ਿਪ ਕੰਪਨੀ ਦਾ ਦਫ਼ਤਰ ਗੁਰਦੁਆਰੇ ਦੇ ਇੱਕ ਕਮਰੇ ਵਿਚ ਸੀ, ਇਥੋਂ ਹੀ ਸਾਰੀਆਂ ਸਰਗਰਮੀਆਂ ਚਲਦੀਆਂ ਸਨ। ਇਧਰ 25 ਮਾਰਚ 1914 ਨੂੰ ਬਾਬਾ ਗੁਰਦਿੱਤ ਸਿੰਘ ਜਹਾਜ਼ ਵਿਚ ਸਮਾਨ ਲਦਾਉਣ ਵਿਚ ਰੁੱਝੇ ਹੋਏ ਸਨ ਤਾਂ ਹਾਂਗਕਾਂਗ ਦੇ ਪੁਲਿਸ ਕਪਤਾਨ ਮਿ. ਕਿੰਗ ਨੇ ਪੁਲਿਸ ਦੀ ਧਾੜ ਲੈ ਕੇ ਗੁਰਦੁਆਰੇ ਵਿਚ ਹੀ ਸ੍ਰੀ ਗੁਰੂ ਨਾਨਕ ਸਟੀਮਸ਼ਿਪ ਕੰਪਨੀ ਦੇ ਦਫ਼ਤਰ 'ਤੇ ਆ ਛਾਪਾ ਮਾਰਿਆ। ਦਫ਼ਤਰ ਇੰਚਾਰਜ ਵੀਰ ਸਿੰਘ ਸੀ। ਪੁਲਿਸ ਨੇ ਦਫ਼ਤਰ ਦੀ ਤਲਾਸ਼ੀ ਲਈ ਪਰ ਉਥੋਂ ਕੋਈ ਗੈਰ ਕਾਨੂੰਨੀ ਵਸਤੂ ਨਾ ਮਿਲੀ। ਪੁਲਿਸ ਨੂੰ ਕਿਸੇ ਨੇ ਰਿਪੋਰਟ ਕੀਤੀ ਸੀ ਕਿ ਗੁਰਦਿੱਤ ਸਿੰਘ ਦਾ ਸੈਕਟਰੀ ਦਲਜੀਤ ਸਿੰਘ, ਜਹਾਜ਼ ਦਾ ਪ੍ਰਬੰਧ ਕਰੇ ਤੋਂ ਬਗੈਰ ਹੀ ਮੁਸਾਫਰਾਂ ਨੂੰ ਨਾਜਾਇਜ਼ ਟਿਕਟ ਵੇਚ ਰਿਹਾ ਹੈ ਪਰ ਖੁਸ਼ਕਿਸਮਤੀ ਨਾਲ ਇੱਕ ਦਿਨ ਪਹਿਲਾਂ ਹੀ ਉਨ੍ਹਾਂ ਨੂੰ ਜਹਾਜ਼ ਦਾ ਚਾਰਟਰ ਐਗਰੀਮੈਂਟ ਮਿਲ ਗਿਆ ਸੀ।

ਬਾਬਾ ਗੁਰਦਿੱਤ ਸਿੰਘ ਕਿਸੇ ਮਾਮਲੇ 'ਚ ਵੀ ਕੱਚੀਆਂ ਗੋਲੀਆਂ ਨਹੀਂ ਖੇਡਦਾ ਸੀ, ਉਸਨੇ ਕੈਨੇਡਾ ਤੁਰਨ ਤੋਂ ਪਹਿਲਾਂ ਵੀ ਹਾਂਗਕਾਂਗ ਦੇ ਮਸ਼ਹੂਰ ਵਕੀਲਾਂ ਦੀ ਸਲਾਹ ਲਈ ਸੀ ਕਿ ਉਹਨਾਂ ਦੇ ਕੈਨੇਡਾ ਜਾਣ ਵਿੱਚ ਕੋਈ ਅੜਿੱਕਾ ਤਾਂ ਨਹੀਂ! ਕਾਨੂੰਨੀ ਫਰਮ 'ਸੀ.ਡੀ ਵਿਲੀਅਮਸਨ, ਈ.ਜੇ ਗਰਿੱਟ ਅਤੇ ਸੀ.ਈ. ਐਚ. ਡੇਵਿਸ' ਨੇ 24 ਮਾਰਚ ਨੂੰ ਬਾਬਾ ਜੀ ਨੂੰ ਲਿਖਤੀ ਜੁਆਬ ਦਿੱਤਾ ਸੀ ਕਿ 'ਜਿਵੇਂ ਤੁਸੀਂ ਪੁੱਛਿਆ ਹੈ ਕਿ ਬਸਤੀਆਂ ਦੇ ਬਸਿੰਦਿਆਂ 'ਤੇ ਵੈਨਕੂਵਰ ਜਾਣ ਲਈ ਕੋਈ ਰੋਕ ਤਾਂ ਨਹੀਂ ਹੈ, ਅਸੀਂ ਤੁਹਾਨੂੰ ਸਲਾਹ ਦਿੰਦੇ ਹਾਂ ਕਿ ਕੈਨੇਡਾ ਦਾ ਪ੍ਰਵਾਸੀ ਕਾਨੂੰਨ ਕੈਨੇਡਾ ਵਿੱਚ ਭਾਰਤੀਆਂ ਦੇ ਦਾਖਲੇ 'ਤੇ ਕੋਈ ਰੋਕ ਨਹੀਂ ਲਗਾਉਂਦਾ। ਬਸ਼ਰਤੇ ਕਿ ਉਹ ਕੋਈ ਸੇਵਾ ਸੰਧੀ ਵਿੱਚ ਬੱਝੇ ਨਾ ਹੋਣ। (ਭਾਵ ਕੋਈ ਸਰਕਾਰੀ ਸਰਵਿਸ ਨਾ ਕਰਦੇ ਹੋਣ)'[10]

ਇਸ ਛਾਪੇ ਦੀ ਖ਼ਬਰ ਬੰਦਰਗਾਹ 'ਤੇ ਵੀ ਪਹੁੰਚ ਗਈ। ਜਦ ਬਾਬਾ ਜੀ

ਦਫ਼ਤਰ ਵਿਚ ਆਏ ਤਾਂ ਮੁਸਾਫਰਾਂ ਵਿਚ ਫ਼ਿਕਰਮੰਦੀ 'ਤੇ ਘਬਰਾਹਟ ਫੈਲੀ ਹੋਈ ਸੀ ਪਰ ਬਾਬਾ ਜੀ ਅਡੋਲ ਸਨ। ਉਨ੍ਹਾਂ ਨੇ ਸਾਰਿਆਂ ਨੂੰ ਗੁਰੂ 'ਤੇ ਭਰੋਸਾ ਰੱਖਣ ਦੀ ਪ੍ਰੇਰਨਾ ਦੇ ਕੇ ਧੀਰਜ ਬੰਨ੍ਹਾਇਆ ਕਿ ਗੁਰੂ ਨਾਨਕ ਦੇਵ ਆਪ ਹੀ ਬਿਰਦ ਬਾਣੇ ਦੀ ਲਾਜ ਰੱਖੇਗਾ। ਜਦ ਤੱਕ ਗੋਰੇ ਪੁਲਿਸ ਵਾਲਿਆਂ ਦੀ ਧਾੜ ਉਨ੍ਹਾਂ ਨੂੰ ਲੈਣ ਲਈ ਦੁਬਾਰਾ ਫਿਰ ਆ ਗਈ ਸੀ। ਬਾਬਾ ਜੀ ਰੋਟੀ-ਪਾਣੀ ਛਕ ਕੇ ਵਾਨਚਾਈ ਥਾਣੇ ਦੀ ਦੋ ਨੰਬਰ ਚੌਕੀ ਲਈ ਰਵਾਨਾ ਹੋ ਗਏ। ਉਨ੍ਹਾਂ ਨਾਲ ਕਾਫੀ ਸੰਗਤ ਵੀ ਥਾਣੇ ਪਹੁੰਚ ਗਈ। ਪੁਲਿਸ ਕਪਤਾਨ ਮਿ. ਕਿੰਗ ਨੇ ਟੈਲੀਫੋਨ 'ਤੇ ਉੱਪਰਲੇ ਅਧਿਕਾਰੀਆਂ ਨਾਲ ਗੱਲਬਾਤ ਕੀਤੀ। ਬਾਬਾ ਜੀ ਖਿਲਾਫ਼ ਭਾਵੇਂ ਕੋਈ ਵੀ ਕੇਸ ਨਹੀਂ ਬਣਦਾ ਸੀ ਪਰ ਤਾਂ ਵੀ ਉਨ੍ਹਾਂ ਦੀ ਦੋ ਸੌ ਡਾਲਰ ਦੀ ਜ਼ਮਾਨਤ ਲੈ ਕੇ ਦੂਜੇ ਦਿਨ ਮੈਜਿਸਟ੍ਰੇਟ ਦੇ ਪੇਸ਼ ਹੋਣ ਦਾ ਹੁਕਮ ਦੇ ਦਿੱਤਾ। ਦੂਜੇ ਦਿਨ ਮੈਜਿਸਟ੍ਰੇਟ ਨੇ ਕੇਸ ਖਾਰਜ ਕਰ ਦਿੱਤਾ।[11]

## ਫੌਜੀਆਂ ਵਿੱਚ ਰੋਸ

ਪਿੱਛੇ ਜ਼ਿਕਰ ਹੋ ਚੁੱਕਿਆ ਹੈ ਕਿ ਹਾਂਗਕਾਂਗ ਦਾ ਗੁਰਦੁਆਰਾ ਅੰਗਰੇਜ਼ ਵਿਰੋਧੀ ਸਰਗਰਮੀਆਂ ਦਾ ਗੜ੍ਹ ਬਣ ਚੁੱਕਿਆ ਹੋਣ ਕਰਕੇ, ਅੰਗਰੇਜ਼ ਹਾਕਮਾਂ ਨੇ ਸਿੱਖ ਫੌਜੀਆਂ ਦਾ ਇਥੇ ਆਉਣਾ-ਜਾਣਾ ਬੰਦ ਕਰ ਦਿੱਤਾ ਸੀ। ਪਰ ਜਿਸ ਦਿਨ ਤੋਂ ਫੌਜੀਆਂ ਨੂੰ ਪਤਾ ਲੱਗਿਆ ਸੀ ਕਿ ਉਨ੍ਹਾਂ ਦਾ ਆਪਣਾ ਜਹਾਜ਼ ਕੈਨੇਡਾ ਨੂੰ ਰਵਾਨਾ ਹੋਣ ਵਾਲਾ ਹੈ ਤਾਂ ਉਨ੍ਹਾਂ ਵਿਚ ਖ਼ੁਸ਼ੀ ਦੀ ਜਬਰਦਸਤ ਤਾਰੰਗ ਪੈਦਾ ਹੋ ਚੁੱਕੀ ਸੀ। ਮੁਸਾਫਰਾਂ ਵਿਚ ਵੀ ਵੱਡੀ ਗਿਣਤੀ 'ਚ ਸਾਬਕਾ ਸਿੱਖ ਫੌਜੀ ਹੀ ਸਨ। ਜਿਸ ਦਿਨ ਦਾ ਉਨ੍ਹਾਂ ਦਾ ਆਪਣਾ ਜਹਾਜ਼ ਬੰਦਰਗਾਹ 'ਤੇ ਲੱਗਿਆ ਸੀ, ਉਹ ਟੋਲੀਆਂ ਬੰਨ੍ਹ-ਬੰਨ੍ਹ ਉਸ ਨੂੰ ਦੇਖਣ ਲਈ ਜਾਇਆ ਕਰਦੇ ਸਨ। ਜਹਾਜ਼ ਨਾਲ ਇੱਕ ਤਰ੍ਹਾਂ ਨਾਲ ਉਨ੍ਹਾਂ ਦਾ ਆਤਮਿਕ ਰਿਸ਼ਤਾ ਬਣ ਚੁੱਕਿਆ ਸੀ। ਉਨ੍ਹਾਂ ਨੂੰ ਲੱਗਦਾ ਸੀ ਕਿ ਜਹਾਜ਼ ਸੌ ਸਾਖੀ ਮੁਤਾਬਕ ਹੀ ਚੱਲ ਰਿਹਾ ਹੈ। ਕਿਉਂਕਿ ਸੌ ਸਾਖੀ ਵਿਚ ਆਉਂਦਾ ਹੈ 'ਮੇਰਾ ਵਣਜਾਰਾ ਆਵੇ, ਜਹਾਜ਼ ਚਲਾਵੇ, ਉਤਰ ਨਾ ਪਾਵੇ। ਮੁੜ ਕੇ ਆਵੇ। ਘਰ ਘਰ ਕਲਾ ਜਵਾਗੇ।' ਉਨ੍ਹਾਂ ਲਈ ਸ਼ਾਇਦ ਇਹ ਵਣਜਾਰਾ ਬਾਬਾ ਗੁਰਦਿੱਤ ਸਿੰਘ ਹੀ ਸੀ।[12] ਜਿਉਂ-ਜਿਉਂ ਉਸ ਉੱਪਰ ਸਮਾਨ ਲੱਦਿਆ ਜਾ ਰਿਹਾ ਸੀ, ਉਸਦੇ ਤੁਰਨ ਦੀ ਤਾਰੀਕ ਨੇੜੇ ਆ ਰਹੀ ਸੀ, ਤਿਉਂ-ਤਿਉਂ ਉਨ੍ਹਾਂ ਦੀ ਖ਼ੁਸ਼ੀ ਦੂਣੀ ਚੌਣੀ ਹੋ ਰਹੀ ਸੀ। ਪੰਜਾਬੀਆਂ ਖਾਸ ਕਰ ਸਿੱਖਾਂ ਵਿਚ ਇੱਕ ਤਰ੍ਹਾਂ ਨਾਲ ਵਿਆਹ ਵਰਗਾ ਮਾਹੌਲ ਬਣ ਚੁੱਕਿਆ ਸੀ। ਇਹ ਪਹਿਲੀ ਵਾਰ ਸੀ ਕਿ ਉਨ੍ਹਾਂ ਦੀ ਆਪਣੀ ਕੌਮ ਦਾ ਆਪਣਾ ਜਹਾਜ਼ ਰਵਾਨਾ ਹੋਣ ਵਾਲਾ ਸੀ, ਨਹੀਂ ਤਾਂ ਉਹ ਹੋਰ ਕੌਮਾਂ ਦੇ ਜਹਾਜ਼ਾਂ ਨੂੰ ਹੀ ਚਲਦੇ ਦੇਖਦੇ ਸਨ। ਉਨ੍ਹਾਂ ਦੇ ਆਪਣੇ

ਜਹਾਜ਼ ਦਾ ਚੱਲਣਾ ਛੋਟੀ ਗੱਲ ਨਹੀਂ ਸੀ। ਅੰਗਰੇਜ਼ ਵਿਰੋਧੀ ਜਜ਼ਬਾਤ ਉਨ੍ਹਾਂ ਵਿਚ ਪਹਿਲਾਂ ਹੀ ਪੈਦਾ ਹੋ ਚੁੱਕਿਆ ਸੀ ਪਰ ਜਦ ਉਨ੍ਹਾਂ ਨੂੰ ਪਤਾ ਲੱਗਿਆ ਕਿ ਅੰਗਰੇਜ਼ ਸਰਕਾਰ ਜਾਣ-ਬੁੱਝ ਕੇ ਜਹਾਜ਼ ਤੁਰਨ ਵਿਚ ਅੜਿੱਕੇ ਪਾ ਰਹੀ ਹੈ ਤਾਂ ਉਨ੍ਹਾਂ ਦਾ ਜਜ਼ਬਾ ਤਾਅ ਖਾ ਗਿਆ। ਬਾਬਾ ਗੁਰਦਿੱਤ ਸਿੰਘ ਦੀ ਗ੍ਰਿਫ਼ਤਾਰੀ ਦੀ ਖ਼ਬਰ ਸੁਣ ਕੇ ਤਾਂ ਉਨ੍ਹਾਂ ਨੂੰ ਲਾਂਬੂ ਲੱਗ ਗਏ ਤੇ ਉਹ ਕੁਝ ਕਰ ਗੁਜ਼ਰਨ ਲਈ ਕਾਹਲੇ ਪੈ ਗਏ। ਬਾਬਾ ਹਰਨਾਮ ਸਿੰਘ ਕਾਲਾ ਸੰਘਿਆ ਜੋ ਉਨ੍ਹਾਂ ਫੌਜੀਆਂ ਵਿਚ ਸ਼ਾਮਿਲ ਸਨ, ਨੇ ਇਸ ਮਾਹੌਲ ਨੂੰ ਇਸ ਤਰ੍ਹਾਂ ਬਿਆਨ ਕੀਤਾ ਹੈ:

"ਅਖ਼ੀਰ ਮਾਰਚ 1914 ਨੂੰ ਹਾਂਗਕਾਂਗ ਵਿਚ ਕਾਮਾਗਾਟਾ ਮਾਰੂ ਜਹਾਜ਼ ਦੀ ਚਰਚਾ ਚੱਲ ਪਈ। ਹਾਂਗਕਾਂਗ ਵਿਚ ਸੈਂਕੜੇ ਪੰਜਾਬੀ ਕੈਨੇਡਾ ਜਾਣ ਲਈ ਮਹੀਨਿਆਂ ਤੋਂ ਰੁਲ ਰਹੇ ਸਨ। ਕੋਈ ਜਹਾਜ਼ੀ ਕੰਪਨੀ ਉਨ੍ਹਾਂ ਨੂੰ ਟਿਕਟ ਨਹੀਂ ਦਿੰਦੀ ਸੀ। ਕੈਨੇਡਾ ਸਰਕਾਰ ਨੇ ਕਈ ਪਾਬੰਦੀਆਂ ਲਗਾਈਆਂ ਹੋਈਆਂ ਸਨ। ਬਾਬਾ ਗੁਰਦਿੱਤ ਸਿੰਘ ਜੀ ਨੇ ਉੱਦਮ ਕਰਕੇ ਜਪਾਨੀ ਕੰਪਨੀ ਤੋਂ ਕਾਮਾਗਾਟਾਮਾਰੂ ਨਾਂ ਦਾ ਜਹਾਜ਼ ਕਿਰਾਏ ਉੱਤੇ ਲੈ ਲਿਆ ਸੀ। ਜਹਾਜ਼ ਛੇ ਮਹੀਨੇ ਵਾਸਤੇ 66 ਹਜ਼ਾਰ ਡਾਲਰ ਕਿਰਾਏ 'ਤੇ ਲਿਆ ਸੀ ਅਤੇ ਸਰਕਾਰੀ ਸ਼ਰਤਾਂ ਮੁਤਾਬਿਕ ਮੁਸਾਫ਼ਰਾਂ ਨੂੰ ਕੈਨੇਡਾ ਲੈ ਜਾਣ ਦਾ ਪ੍ਰਬੰਧ ਕਰ ਲਿਆ ਸੀ। ਜਹਾਜ਼ ਚੱਲਣ ਦੀ ਤਿਆਰੀ ਵਿਚ ਸੀ। ਅੰਗਰੇਜ਼ੀ ਹਕੂਮਤ ਵੱਲੋਂ ਇਸ ਦੇ ਰਾਹ ਵਿਚ ਰੁਕਾਵਟ ਪਾ ਦਿੱਤੀ ਗਈ। ਮੈਨੂੰ ਪਤਾ ਲੱਗਾ ਕਿ ਬਾਬਾ ਗੁਰਦਿੱਤ ਸਿੰਘ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਹੈ। ਇਸ ਖ਼ਬਰ ਨੇ ਪੰਜਾਬੀ ਫੌਜੀਆਂ ਵਿਚ ਸਖ਼ਤ ਬੇਚੈਨੀ ਫੈਲਾ ਦਿੱਤੀ। ਇਥੇ 26 ਪੰਜਾਬੀ, 25 ਪੰਜਾਬੀ, 24 ਨੰਬਰ ਤੋਪਖਾਨਾ ਤੇ 40 ਨੰਬਰ ਡੋਗਰਾ ਪਲਟਣਾਂ ਸਨ। ਇਨ੍ਹਾਂ ਵਿਚ ਹਿਲਜੁਲ ਤੇ ਗੜਬੜ ਵਧ ਗਈ। ਅਫ਼ਸਰਾਂ ਤੋਂ ਪੁੱਛਿਆ ਗਿਆ ਕਿ ਸਾਡੇ ਜਹਾਜ਼ ਨੂੰ ਕਿਉਂ ਕੈਨੇਡਾ ਨਹੀਂ ਜਾਣ ਦਿੱਤਾ ਜਾਂਦਾ? ਸਭ ਕੌਮਾਂ ਦੇ ਜਹਾਜ਼ ਚਲਦੇ ਹਨ, ਹਿੰਦੀਆਂ ਦਾ ਇਹ ਪਹਿਲਾ ਜਹਾਜ਼ ਹੈ। ਅੰਗਰੇਜ਼ ਸਰਕਾਰ ਕਿਉਂ ਇਹਨੂੰ ਰੋਕਦੀ ਹੈ? ਮੈਂ ਮਹਿਸੂਸ ਕੀਤਾ ਕਿ ਇਹ ਸਾਡੀ ਗੁਲਾਮੀ ਦਾ ਹੀ ਫਲ ਹੈ ਕਿ ਅੰਗਰੇਜ਼ ਸਾਡੇ ਜਹਾਜ਼ ਨਹੀਂ ਚੱਲਣ ਦਿੰਦੇ।

ਮਾਲੂਮ ਹੁੰਦਾ ਹੈ ਕਿ ਪੰਜਾਬੀ ਸਿਪਾਹੀਆਂ ਦੀ ਬੇਚੈਨੀ ਬਾਰੇ ਹਾਂਗਕਾਂਗ ਦੇ ਅੰਗਰੇਜ਼ ਅਫ਼ਸਰਾਂ ਨੂੰ ਦੱਸਿਆ ਗਿਆ। ਇਸਦਾ ਉਨ੍ਹਾਂ 'ਤੇ ਅਸਰ ਪਿਆ ਅਤੇ ਬਾਬਾ ਗੁਰਦਿੱਤ ਸਿੰਘ ਨੂੰ ਰਿਹਾਅ ਕਰ ਦਿੱਤਾ ਗਿਆ।"[13]

ਪੁਲਿਸ ਦੇ ਇਸ ਛਾਪੇ ਨੇ ਮੁਸਾਫਰਾਂ ਵਿਚ ਘਬਰਾਹਟ ਪੈਦਾ ਕਰ ਦਿੱਤੀ, ਕੱਚੇ-ਪਿੱਲੇ ਮੁਸਾਫਰ ਥਿੜਕ ਗਏ ਸਨ। ਹੁਣ 165 ਮੁਸਾਫਰ ਹੀ ਰਹਿ ਗਏ ਸਨ, ਜੋ ਹਰ ਹਾਲਤ ਵਿਚ ਸਫ਼ਰ ਕਰਨ ਲਈ ਦ੍ਰਿੜ੍ਹ ਸਨ, ਜਦਕਿ ਜਹਾਜ਼ ਵਿਚ ਪੰਜ ਸੌ ਮੁਸਾਫਰਾਂ ਦਾ ਬੰਦੋਬਸਤ ਕੀਤਾ ਗਿਆ ਸੀ। ਬਾਬਾ ਗੁਰਦਿੱਤ ਸਿੰਘ ਨੇ ਐਲਾਨ

ਕਰ ਦਿੱਤਾ ਕਿ ਜਿਸ ਮੁਸਾਫਰ ਕੋਲ ਭਾੜਾ ਹੈ ਉਹ ਵੀ ਚੱਲੇ ਤੇ ਜਿਸ ਕੋਲ ਭਾੜਾ ਨਹੀਂ ਉਹ ਵੀ ਚੱਲੇ। ਇਸ ਮਕਸਦ ਲਈ ਉਹਨਾਂ ਨੇ 24 ਹਜ਼ਾਰ ਡਾਲਰ ਦੀਆਂ ਹੁੰਡੀਆਂ ਲੈ ਲਈਆਂ।[14] ਹੁਣ ਰਵਾਨਗੀ ਪੱਤਰ ਮਿਲਣਾ ਬਾਕੀ ਸੀ, ਜਿਸਦੀ ਉਡੀਕ ਹੋ ਰਹੀ ਸੀ ਪਰ ਗਵਰਨਰ ਦੇ ਦਫ਼ਤਰ ਵੱਲੋਂ ਕੋਈ ਉੱਤਰ ਪਤਾ ਨਹੀਂ ਮਿਲ ਰਿਹਾ ਸੀ, ਜਦਕਿ 'ਪੈਸੇਂਜ ਆਫਿਸ' ਵਿਚ 125 ਡਾਲਰ ਭਰ ਕੇ, ਪੰਜ ਸੌ ਮੁਸਾਫਰਾਂ ਲਈ ਹਾਂਗਕਾਂਗ ਤੋਂ ਵੈਨਕੂਵਰ ਤੱਕ ਦੇ ਟਿਕਟ ਖਰੀਦ ਲਏ ਸਨ।

SRI GURUNANAK STEAMAR CO

No.263 SRI GURUNANAK STEAMAR CO.
CLASS PASSENGERS' TICKET
Steam ship "KOMAGATAMARU" Breadth NO
having received the sum of twenty pounds
only it is hereby agreed that Mall Singh shall
be provided with a class passage as above
from Hongkong to Victoria or Vancouver
in the above named steamer intended
to sail on

Meals are Provided

for SRI GURUNANAK STEAMARCO
GURDIT SINGH
DIRECTOR

ਬਾਬਾ ਗੁਰਦਿੱਤ ਸਿੰਘ ਨੇ ਭਾਂਪ ਲਿਆ ਸੀ ਕਿ ਹੁਣ ਅੰਗਰੇਜ਼ ਸਰਕਾਰ ਕਮੀਨੇ ਹੱਥ-ਕੰਡਿਆਂ 'ਤੇ ਉਤਰ ਆਈ ਹੈ ਤਾਂ ਕਿ ਕਿਸੇ ਨਾ ਕਿਸੇ ਤਰ੍ਹਾਂ ਜਹਾਜ਼ ਨੂੰ ਤੁਰਨ ਤੋਂ ਰੋਕਿਆ ਜਾ ਸਕੇ। ਬਾਬਾ ਜੀ ਸਿੰਘਾਪੁਰ ਵਿਚ ਰਹਿਣ ਦੌਰਾਨ ਕਾਨੂੰਨੀ ਘੁੰਡੀਆਂ ਤੋਂ ਜਾਣੂੰ ਹੋ ਗਏ ਸਨ। ਉਹ ਇੱਕ ਅੰਗਰੇਜ਼ ਵਕੀਲ ਮਿਸਟਰ ਹੈਰਿਸ ਨੂੰ ਮਿਲੇ ਤੇ ਉਸ ਨੂੰ ਸਾਰਾ ਮਾਮਲਾ ਦੱਸਿਆ। ਮਿ. ਹੈਰਿਸ ਵੱਲੋਂ ਬਾਬਾ ਗੁਰਦਿੱਤ ਸਿੰਘ ਦੀ ਬਿਨਾਅ 'ਤੇ ਹਾਂਗਕਾਂਗ ਦੇ ਗਵਰਨਰ ਨੂੰ ਇੱਕ ਨੋਟਿਸ ਭੇਜਿਆ ਗਿਆ ਕਿ ਉਸ ਦੇ ਦਫ਼ਤਰ ਵੱਲੋਂ ਰਵਾਨਗੀ ਪੱਤਰ ਨਾ ਮਿਲਣ ਕਰਕੇ ਉਸ ਦਾ ਹਜ਼ਾਰਾਂ ਡਾਲਰਾਂ ਦਾ ਨੁਕਸਾਨ ਹੋ ਰਿਹਾ ਹੈ, ਇਸ ਹਰਜਾਨੇ ਦਾ ਜ਼ਿੰਮੇਵਾਰ ਗਵਰਨਰ ਹੋਵੇਗਾ ਪਰ ਗਵਰਨਰ ਦਫ਼ਤਰ ਵੱਲੋਂ ਇਸ ਨੋਟਿਸ ਦਾ ਕੋਈ ਜੁਆਬ ਨਾ ਆਇਆ।[15] ਕਾਨੂੰਨੀ ਤੌਰ 'ਤੇ ਉਹ ਦਸਖ਼ਤ ਰੋਕ ਨਹੀਂ ਸਕਦਾ ਸੀ।

ਹਾਂਗਕਾਂਗ ਦੇ ਗਵਰਨਰ, ਐਫ. ਡਬਲਿਊ ਮੇਅ ਨੇ ਆਉਣ ਵਾਲੇ ਸੰਕਟ ਨੂੰ ਭਾਂਪ ਲਿਆ ਸੀ। ਉਸ ਨੇ ਲੰਡਨ ਨੂੰ ਤਾਰ ਦਿੱਤੀ ਸੀ ਤੇ ਜੁਆਬ ਦੀ ਉਡੀਕ ਵਿੱਚ ਜਹਾਜ਼ ਨੂੰ ਚੱਲਣ ਤੋਂ ਰੋਕੀ ਰੱਖਿਆ ਸੀ। ਪਹਿਲਾਂ ਉਸ ਨੇ ਮੁਸਾਫਰ ਸਰਟੀਫਿਕੇਟ ਪੜਤਾਲ ਕਰਨ ਦਾ ਪੱਜ ਬਣਾ ਕੇ ਦੇਰੀ ਕੀਤੀ ਤੇ ਫੇਰ ਸਰਟੀਫਿਕੇਟ 'ਤੇ ਦਸਤਖ਼ਤ ਕਰਨ ਤੋਂ ਇਨਕਾਰ ਕੀਤਾ। 30 ਮਾਰਚ ਨੂੰ ਉਸ ਨੂੰ ਲੰਡਨ ਤੋਂ ਹਦਾਇਤਾਂ ਪ੍ਰਾਪਤ ਹੋਈਆਂ ਤੇ ਉਨ੍ਹਾਂ ਦੇ ਆਧਾਰ 'ਤੇ ਉਸ ਨੇ ਕੈਨੇਡਾ ਸਰਕਾਰ ਨੂੰ ਤਾਰ ਭੇਜੀ, "ਡੇਢ

ਸੌ ਹਿੰਦੁਸਤਾਨੀ ਸਿੱਖਾਂ ਨੇ ਇਸ ਥਾਂ ਤੋਂ ਲੈ ਕੇ ਬ੍ਰਿਟਿਸ਼ ਕੋਲੰਬੀਆ ਤੀਕਰ ਇੱਕ ਜਹਾਜ਼ ਕਿਰਾਏ ਉੱਤੇ ਲੈ ਲਿਆ। ਉਨ੍ਹਾਂ ਕੋਲ ਹਿੰਦੁਸਤਾਨ ਤੋਂ ਸਿੱਧੇ ਕੈਨੇਡਾ ਦੇ ਟਿਕਟ ਨਹੀਂ ਹਨ। ਮੈਂ ਸਮਝਦਾ ਹਾਂ ਕਿ ਸਥਾਨਕ ਪਰਵਾਸੀ ਕਾਨੂੰਨ ਚੀਨੀਆਂ ਤੋਂ ਬਿਨਾਂ ਹੋਰ ਕਿਸੇ 'ਤੇ ਲਾਗੂ ਨਹੀਂ ਹੁੰਦੇ। ਕਿਰਪਾ ਕਰਕੇ ਤਾਰ ਦੁਆਰਾ ਦੱਸਣ ਦੀ ਖੇਚਲ ਕਰਨੀ ਕਿ ਕੀ ਉਨ੍ਹਾਂ ਨੂੰ ਕੈਨੇਡਾ ਵਿਚ ਉਤਰਨ ਦੀ ਆਗਿਆ ਹੋਵੇਗੀ ਜਾਂ ਨਹੀਂ ?"[16] ਤਿੰਨ ਦਿਨ ਉਡੀਕਣ ਤੋਂ ਬਾਅਦ ਗਵਰਨਰ ਨੇ ਫਿਰ ਦੂਜੀ ਤਾਰ ਦਿੱਤੀ। ਪਰ ਕੈਨੈਡਾ ਸਰਕਾਰ ਨੇ ਗਵਰਨਰ ਦੀਆਂ ਇਨ੍ਹਾਂ ਤਾਰਾਂ ਦਾ ਕੋਈ ਉੱਤਰ ਨ੍ਹਾਂ ਦਿੱਤਾ 'ਤੇ ਘੇਸਲ ਮਾਰ ਛੱਡੀ।

ਬਾਬਾ ਗੁਰਦਿੱਤ ਸਿੰਘ ਨੂੰ ਵਾਹਿਗੁਰੂ ਉੱਪਰ ਅਥਾਹ ਭਰੋਸਾ ਸੀ। ਉਸਨੇ ਸਾਰੀਆਂ ਡੋਰਾਂ ਉਸਦੇ ਹੱਥ ਛੱਡੀਆਂ ਹੋਈਆਂ ਸਨ। ਹੁਣ ਵਾਹਿਗੁਰੂ ਉਸਦੀ ਮੱਦਦ ਕਰਨ ਲਈ ਖ਼ੁਦ ਬਹੁੜਿਆ, ਜਦ ਅਚਨਚੇਤ ਹੀ ਹਾਂਗਕਾਂਗ ਦਾ ਕਲੋਨੀਅਲ ਸਕੱਤਰ ਮਿ. ਕਲੇਡ ਸਾਵਰਨ ਬਾਬਾ ਗੁਰਦਿੱਤ ਸਿੰਘ ਨੂੰ ਮਿਲ ਪਿਆ, ਜੋ ਸਿੰਘਾਪੁਰ ਤੋਂ ਹੀ ਉਸ ਦਾ ਚੰਗਾ ਵਾਕਿਫ਼ ਸੀ ਪਰ ਉਸਦੇ ਇਥੇ ਹੋਣ ਬਾਰੇ ਬਾਬਾ ਜੀ ਨੂੰ ਉੱਕਾ ਹੀ ਕੋਈ ਪਤਾ ਨਹੀਂ ਸੀ।

ਸੰਤਾ ਕੇ ਕਾਰਿਜ ਆਪਿ ਖਲੋਇਆ ਹਰ ਕੰਮ ਕਰਾਵਣਿ ਆਇਆ ਰਾਮ॥
ਧਰਤਿ ਸੁਹਾਵੀ ਤਾਲੁ ਸੁਹਾਵਾ ਵਿਚ ਅੰਮ੍ਰਿਤ ਜਲੁ ਛਾਇਆ ਰਾਮ॥
ਅੰਮ੍ਰਿਤ ਜਲੁ ਛਾਇਆ ਪੂਰਨ ਸਾਜੁ ਕਰਾਇਆ ਸਗਲ ਮਨੋਰਥ ਪੂਰੇ।
ਜੈ ਜੈਕਾਰੁ ਭਇਆ ਜਗ ਅੰਤਰਿ ਲਾਥੇ ਸਗਲ ਵਿਸੂਰੇ॥
ਪੂਰਨ ਪੁਰਖ ਅਚੁਤ ਅਬਿਨਾਸੀ ਜਸੁ ਵੇਦ ਪੁਰਾਣੀ ਗਾਇਆ॥
ਅਪਨਾ ਬਿਰਦੁ ਰਖਿਆ ਪਰਮੇਸਿਰ ਨਾਨਕ ਨਾਮੁ ਧਿਆਇਆ॥੧॥
ਸਾਚਾ ਸਾਹਿਬੁ ਅਮਿਤ ਵਡਾਈ ਭਗਤਿ ਵਛਲ ਦਇਆਲਾ॥
ਸੰਤਾ ਕੀ ਪੈਜ ਰਖਦਾ ਆਇਆ ਆਦਿ ਬਿਰਦੁ ਪ੍ਰਤਿਪਾਲਾ॥੨੧॥

ਹਰ ਅੰਮ੍ਰਿਤ ਨਾਮੁ ਭੋਜਨੁ ਨਿਤ ਭੁੰਚਹ ਸਰਬ ਵੇਲਾ ਮੁਖਿ ਪਾਵਹੁ॥
ਜਰਾ ਮਰਾ ਤਾਪੁ ਸਭੁ ਨਾਠਾ ਗੁਣ ਗੋਬਿੰਦ ਨਿਤ ਗਾਵਹੁ॥੩॥

ਸੁਣੀ ਅਰਦਾਸਿ ਸੁਆਮੀ ਮੇਰੈ ਸਰਬ ਕਲਾ ਬਣਿ ਆਈ॥
ਪ੍ਰਗਟ ਭਈ ਸਗਲੇ ਜੁਗ ਅੰਤਰਿ ਗੁਰ ਨਾਨਕ ਕੀ ਵਡਿਆਈ॥੪॥

ਬਾਬਾ ਜੀ ਅਨੁਸਾਰ :

"....3-4-14 ਨੂੰ ਅਸੀਂ ਤਿੰਨ ਚਾਰ ਜਣੇ ਖੜ੍ਹੇ ਸੜਕ ਪਰ ਗੱਲਾਂ ਕਰਦੇ ਹਾਂ ਕਿ 'ਮਿਸਟਰ ਗੁਰਦਿੱਤ ਸਿੰਘ ਗੁਰਦਿੱਤ ਸਿੰਘ' ਕਰਕੇ ਇੱਕ ਸਰੀਫ਼ ਅੰਗਰੇਜ਼

ਅਵਾਜ਼ਾਂ ਮਾਰ ਰਿਹਾ ਹੈ, ਮੈਂ ਉਸਦੀ ਵੱਲ ਗਿਆ ਤਾਂ ਉਸਨੇ ਰਖਸ਼ੇ ਵਿਚ ਬੈਠੇ ਮੇਰੀ ਵੱਲ ਹੱਥ ਵਧਾ ਕੇ ਕਿਹਾ ਕਿ ਤੂੰ ਮੈਨੂੰ ਪਛਾਣਦਾ ਹੈਂ ਕਿ ਨਹੀਂ, ਮੈਂ ਉਸ ਨੂੰ ਮੋਟਾ ਜਿਹਾ ਵੀਚਾਰ ਕਿ ਕਿਹਾ, "ਹਾਂ" ਤਾਂ ਉਹ ਆਪ ਹੀ ਕਹਿ ਦੇਂਦਾ ਹੈ ਕਿ ਮੈਂ ਮਿਸਟਰ ਸਾਵਰਨ ਹਾਂ। ਉਸਦੇ ਨਾਂਅ ਦੱਸਣ ਪਰ ਮੈਂ ਝੱਟ ਪਛਾਣ ਲਿਆ ਕਿ ਉਹ ਇੱਕ ਅੱਛੇ ਤੇ ਉੱਚੇ ਖ਼ਾਨਦਾਨ ਦਾ ਅੰਗਰੇਜ਼ ਹੈ, ਜੋ ਸੁਲਾਂਗਰ ਸਟੇਟ ਵਿਚ ਜਿਥੇ ਮੈਂ ਪਹਿਲਾਂ ਵਪਾਰ ਤੇ ਠੇਕੇਦਾਰੀ ਦਾ ਕੰਮ ਕਰਦਾ ਹੁੰਦਾ ਸਾਂ, ਉਹ ਡਿਸਟ੍ਰਿਕਟ ਮੈਜਿਸਟ੍ਰੇਟ ਆਦਿ ਅਫ਼ਸਰਾਂ ਦੀ ਜਗ੍ਹਾ ਰਹਿ ਚੁੱਕਾ ਸੀ ਤੇ ਹੁਣ ਉਸਨੇ ਦੱਸਿਆ ਕਿ ਉਹ ਹਾਂਗਕਾਂਗ ਵਿਚ ਕਲੋਨੀਅਲ ਸੈਕਟਰੀ ਦੇ ਉਹਦੇ ਪਰ ਹੈ, ਪਰੰਤੂ ਗਵਰਨਰ 'ਮਈ' ਦੇ ਛੁੱਟੀ ਜਾਣ ਪਰ ਐਕਟਿੰਗ ਗਵਰਨਰ ਦਾ ਕੰਮ ਕਰਦਾ ਹੈ, ਏਥੇ ਹੁਣ ਜੋ ਜੋ ਪ੍ਰੇਮ ਭਰੇ ਬਚਨ ਮੇਰੀ ਪ੍ਰਾਹੁਣਾਚਾਰੀ ਕਰਨ ਦੀ ਖ਼ਾਤਰ ਵਿਚ ਪਿਛਲੀ ਮੁਲਾਕਾਤ ਦੇ ਸਬੱਬ ਕਰਕੇ ਉਸ ਨੇ ਕਹੇ ਸੋ ਏਥੇ ਲਿਖਣ ਦੀ ਲੋੜ ਨਹੀਂ ਭਾਸਦੀ। ਕੇਵਲ ਉਸਦਾ ਧੰਨਵਾਦ ਕਰਕੇ ਯਾਦ ਰੱਖਣਾ ਹੀ ਕਾਫ਼ੀ ਹੈ, ਏਥੇ ਕਰੀਬ ਪੰਦਰਾਂ-ਵੀਹ ਮਿਨਟ ਦੀ ਬਾਤਚੀਤ ਦੇ ਪਿੱਛੋਂ ਕੱਲ੍ਹ ਪਰ ਮੁਲਾਕਾਤ ਰੱਖੀ ਗਈ ਤੇ 4-4-14 ਨੂੰ ਮੈਂ ਆਪਣੇ ਦੋ ਸਾਥੀਆਂ ਸਮੇਤ ਪੰਜ ਛੀ ਸੌ ਡਾਲੇ ਦੀ ਡਾਲੀ ਲੈ ਕੇ ਗਿਆ ਤੇ ਮੁਲਾਕਾਤ ਸ਼ੁਰੂ ਹੋਈ। (ਇਹ ਦੋਵੇਂ ਸਾਥੀ ਭਾਨ ਸਿੰਘ ਤੇ ਰਘੁਨਾਥ ਸਿੰਘ ਸਨ, ਜੋ ਪਤਾ ਲੱਗੇਗਾ ਕਿ ਗਵਰਨਮੈਂਟ ਨੂੰ ਕਿਵੇਂ ਝੂਠੀਆਂ ਰਿਪੋਟਾਂ ਦੇਂਦੇ ਰਹੇ।)

ਮੈਂ ਪਹਿਲਾਂ ਉਸ ਡਾਲੀ ਵੱਲ ਇਸ਼ਾਰਾ ਕਰਵਾਇਆ, ਜਿਸ ਪਰ ਮਿਸਟਰ ਸਾਵਰਨ ਗੁੱਸੇ ਜੇ ਹੋ ਕੇ ਕਹਿਣ ਲੱਗਾ ਕਿ ਤੂੰ ਮੇਰਾ ਮਿਤ੍ਰ ਹੋ ਕੇ ਇਹ ਗੱਲਾਂ ਜਾਣਦਾ ਹੋਇਆ ਕਿ ਮੈਂ ਕਦੇ ਕਿਸੇ ਦੀ ਡਾਲੀ ਲੈਣੀ ਤਾਂ ਵੱਖਰੀ ਰਹੀ, ਵੇਖਣਾ ਭੀ ਪਸੰਦ ਨਹੀਂ ਕਰਦਾ ਤੂੰ ਡਾਲੀ ਲਿਆ ਕੇ ਮੈਨੂੰ ਭੈੜੀ ਰਸਮ ਵੱਲ ਖਿੱਚਨ ਦੀ ਹਿੰਮਤ ਕਿਸ ਤਰ੍ਹਾਂ ਕੀਤੀ, ਮੈਂ ਜਰਾ ਝੂਠਾ ਜਿਹਾ ਹੋ ਕੇ ਕਿਹਾ ਸਾਹਿਬ ਮੈਂ ਜਾਣਦਾ ਤਾਂ ਸ਼ਾਂ ਪਰੰਤੂ ਹੁਣ ਮੈਂ ਥੋੜੇ ਵਰ੍ਹੇ ਹਿੰਦੁਸਤਾਨ ਵਿਚ ਰਹਿ ਕੇ ਆਇਆਂ ਕਰਕੇ ਇਸ ਭੈੜੀ ਰਸਮ ਨੂੰ ਰਵਾਜ ਜਿਹਾ ਮੰਨ ਲਿਆ ਸੀ, ਜੋ ਮੇਰੀ ਭੁੱਲ ਹੈ, ਹੁਣ ਬਾਤਚੀਤ ਕਰੀਬ ਸਵਾ ਬਾ ਡੇਢ ਘੰਟਾ ਹੋਈ, ਜਿਸ ਵਿਚੋਂ ਜ਼ਰੂਰੀ ਗੱਲਾਂ ਲਿਖਦਾ ਹਾਂ, ਬਾਕੀ ਲਿਖਣ ਦੀ ਲੋੜ ਨਹੀਂ ਜਾਪਦੀ।

ਮੈਂ- (ਸਾਹਿਬ ਤਵਾਨ) ਕੀ ਆਪ ਦੱਸ ਸਕਦੇ ਹੋ ਕਿ ਜਹਾਜ਼ ਨੂੰ ਕਿਸੇ ਕਾਨੂੰਨ ਤੋਂ ਬਿਨਾਂ ਕਿਉਂ ਰੋਕ ਰੱਖਿਆ ਹੈ ?

ਸਾਵਰਨ- ਜੀ ਹਾਂ, ਮੈਂ ਸਰਕਾਰ ਕੈਨੇਡਾ ਨੂੰ ਉਟਾਵਾ ਵਿਚ ਤਾਰਾਂ ਦਿੱਤੀਆਂ ਸਨ ਤੇ ਦੂਸਰੀ ਤਾਰ ਇੰਡੀਅਨ ਅਥਾਰਟੀ ਵਿਚ ਦੇ ਕੇ ਪੁੱਛਿਆ ਸੀ ਕਿ ਕਾਮਾਗਾਟਾ ਮਾਰੂ ਸਿੱਖਾਂ ਨੂੰ ਲੈ ਕੇ ਕੈਨੇਡਾ ਨੂੰ ਜਾ ਰਿਹਾ ਹੈ, ਤੁਹਾਡੀ

ਕੀ ਮਰਜ਼ੀ ਹੈ? ਪਰੰਤੂ ਤਾਰ ਦਿੱਤੀ ਨੂੰ ਅੱਜ ਛੀ ਦਿਨ ਹੋ ਗਏ ਹਨ, ਕੋਈ ਜਵਾਬ ਨਹੀਂ ਆਇਆ। ਇਸ ਕਰਕੇ ਮੈਂ ਰਵਾਨਗੀ ਪੱਤ੍ਰ ਪਰ ਸਹੀ ਕਰ ਦਿੱਤੀ ਹੈ। ਆਪ ਜਹਾਜ਼ ਲੈ ਜਾਓ, ਕੀ ਆਪ ਦੱਸ ਸਕਦੇ ਹੋ ਕਿ ਆਪਦਾ ਜਹਾਜ਼ ਤਿਆਰ ਕਰਨ ਦਾ ਤੇ ਕੈਨੇਡਾ ਲੈ ਜਾਣ ਦਾ ਕੀ ਸਬੱਬ ਹੈ?

ਮੈਂ – ਹਾਂ ਸਾਹਿਬ, ਸਾਡੇ ਦੇਸ਼ ਦੀ ਮਾਲੀ ਇਖ਼ਲਾਕੀ ਤੇ ਵਿਦਯਾ ਦੀ ਦਸ਼ਾ ਗਿਰੀ ਹੋਈ ਹੈ। ਮੈਂ ਅੱਗੇ ਹੀ ਦੱਸ ਚੁੱਕਾ ਹਾਂ, ਤੇ ਸ੍ਰਕਾਰ ਹਿੰਦ ਨੇ ਵੀ ਕੋਈ ਹੁਨਰ ਬਾ ਖੇਤੀ ਵਿੱਦਯਾ ਦੀ ਤਰੱਕੀ ਵਾਸਤੇ ਭੀ ਕੋਈ ਉੱਪਰਾਲਾ ਜਾਂ ਮਦਤ ਨਹੀਂ ਕੀਤੀ, ਹੋਰ ਕਈ ਸਬੱਬ ਹਨ, ਜਿਨ੍ਹਾਂ ਕਰਕੇ ਸਾਨੂੰ ਸੁਤੰਤਰ ਦੇਸ਼ਾਂ ਵਿਚ ਜਾ ਕੇ ਤੇ ਹੁਨਰ ਸਿੱਖਨ ਤੇ ਪੈਸਾ ਕਮਾਨ ਦੀ ਭਾਰੀ ਲੋੜ ਹੈ, ਤੇ ਜਿਸ ਵੇਲੇ ਚੰਡੂ ਪੀਣੀ ਚੀਨੀ ਕੌਮ ਭੀ ਆਪਣੇ ਮੁਲਕ ਦੀ ਤਰੱਕੀ ਦੇ ਯਤਨ ਕਰ ਰਹੀ ਹੈ ਤਾਂ ਸਾਡਾ ਵੀ ਫ਼ਰਜ਼ ਹੈ ਕਿ ਹਿੰਮਤ ਕਰੀਏ।

ਸਾਵਰਨ – ਇਸ ਕੰਮ ਲਈ ਤੁਸੀਂ ਕਿੰਨੇ ਕੁ ਹਿੰਦੁਸਤਾਨੀ ਤਿਆਰ ਹੋ?

ਮੈਂ – ਹਾਲਾਂ ਪੰਝੀ ਹਜ਼ਾਰ ਆਦਮੀ ਜਾਣ ਨੂੰ ਤਿਆਰ ਹਨ, ਜਿਨ੍ਹਾਂ ਪੰਜ ਲੱਖ ਪੌਂਡ ਅਕੱਠਾ ਕਰਕੇ ਮੈਨੂੰ ਇਸ ਕੰਮ ਲਈ ਦੇਣ ਦਾ ਭਰੋਸਾ ਦਿੱਤਾ ਹੈ. ਤੇ ਪਹਿਲਾ ਫੇਰਾ ਅਜ਼ਮਾਇਸ਼ੀ ਤੌਰ 'ਤੇ ਜਾਵੇਗਾ, ਫਿਰ ਵਾਪਸ ਆ ਕੇ ਚਾਰ ਜਹਾਜ਼ ਤਿਆਰ ਕਰਾਂਗਾ ਤੇ ਕਲਕੱਤੇ ਤੋਂ ਕੈਨੇਡਾ ਤੇ ਬੰਬਈ ਤੋਂ ਬ੍ਰਾਜ਼ੀਲ ਦਾ ਸਫ਼ਰ ਕਰਨਾ ਸ਼ੁਰੂ ਹੋ ਜਾਵੇਗਾ।

ਸਾਵਰਨ – ਫ਼ਰਜ਼ ਕਰੋ ਜੇ ਕੈਨੇਡਾ ਵਾਲੇ ਤੁਹਾਨੂੰ ਨਾ ਉਤਰਨ ਦੇਣ ਤਾਂ ਫੇਰ ਕੀ ਕਰੋਗੇ?

ਮੈਂ – ਜੀ ਹਾਂ, ਅਸਾਂ ਇਹ ਅੱਗੇ ਹੀ ਵੀਚਾਰ ਕਰ ਲਈ ਹੈ। ਅੱਵਲ ਤਾਂ ਕਾਨੂੰਨ ਕੈਨੇਡਾ ਚੀਫ ਜਸਟਿਸ ਹੰਟਰ ਦੇ ਫੈਸਲੇ ਨੇ ਤੋੜ ਦਿੱਤਾ ਹੈ ਤੇ ਅਸੀਂ ਬਰਤਾਨਵੀ ਰੱਈਅਤ ਹੋਣ ਕਰਕੇ ਭੀ ਹੱਕਦਾਰ ਹਾਂ ਪਰੰਤੂ ਜੇ ਕਦੀ ਸਰਕਾਰ ਕੈਨੇਡਾ ਨਾ ਮੰਨੇ ਤਾਂ ਸਾਨੂੰ ਕੋਈ ਫ਼ਿਕਰ ਨਹੀਂ ਕਿਉਂਕਿ ਅਸੀਂ ਬ੍ਰਾਜ਼ੀਲ ਦੱਖਣ ਅਮਰੀਕਾ ਜਹਾਜ਼ ਲੈ ਜਾਵਾਂਗੇ, ਉਹ ਅਜ਼ਾਦ ਮੁਲਕ ਹੈ ਅਤੇ ਉਨ੍ਹਾਂ ਨੂੰ ਆਬਾਦੀ ਕਰਨ ਦੀ ਲੋੜ ਹੈ, ਉਥੇ ਖੱਟੀ ਵੀ ਕੈਨੇਡਾ ਨਾਲੋਂ ਘੱਟ ਨਹੀਂ ਹੈ ਤੇ ਜਹਾਜ਼ੀ ਤਜ਼ਾਰਤ ਲਈ ਬਹੁਤ ਹੀ ਅੱਛਾ ਮੁਲਕ ਹੈ, ਹਿੰਦੁਸਤਾਨੀ ਮਾਲ ਦਾ ਕਈ ਕਿਸਮ ਦਾ ਤਬਾਦਲਾ ਹੋ ਸਕਦਾ ਹੈ ਪਰੰਤੂ ਆਪਦਾ ਵੀ ਫ਼ਰਜ਼ ਹੈ ਕਿ ਸਾਨੂੰ ਕੈਨੇਡਾ ਉਤਰਨ ਵਿਚ ਮਦਤ ਦਿਉ।

ਸਾਵਰਨ – ਹਾਂ ਅਸੀਂ ਵੀ ਕੈਨੇਡਾ ਨੂੰ ਲਿਖਾਂਗੇ ਕਿ ਤੁਹਾਨੂੰ ਉਤਾਰ ਲੈਣ 'ਤੇ ਸ੍ਰਕਾਰ ਹਿੰਦ ਦਾ ਫ਼ਰਜ਼ ਹੈ ਕਿ ਤੁਹਾਡੀ ਮਦਤ ਕਰੇ, ਤੇ ਮੈਂ ਭੀ ਸ੍ਰਕਾਰ ਹਿੰਦ ਨੂੰ ਲਿਖਾਂਗਾ।

ਮੈਂ – ਹਾਂ ਮੈਂ ਭੀ ਚੀਫ਼ ਖਾਲਸਾ ਦੀਵਾਨ ਦੀ ਰਾਹੀਂ ਸ੍ਰਕਾਰ ਹਿੰਦ ਨੂੰ ਸਾਡੇ ਹੱਕਾਂ ਵੱਲ ਖ਼ਿਆਲ ਕਰਨ ਤੇ ਪ੍ਰੇਰਾਂਗਾ।

ਸਾਵਰਨ – ਕੀ ਤੁਸੀਂ ਵੀ ਮਿਸਟਰ ਗਾਂਧੀ ਦੀ ਤਰ੍ਹਾਂ ਓਸੇ ਅਸੂਲ ਪਰ ਚੱਲੋਗੇ, ਜੈਸਾ ਕਿ ਉਹ ਅਫਰੀਕਾ ਵਿਚ ਇਸ ਵੇਲੇ ਸੱਤਿਗ੍ਰਹਿ ਕਰ ਰਿਹਾ ਹੈ ?

ਮੈਂ – ਜੀ ਹਾਂ ਜ਼ਰੂਰ ਓਸੇ ਤਰ੍ਹਾਂ ਕਿਉਂਕਿ ਬੇ-ਹਥਿਆਰ ਤੇ ਗਰੀਬ ਹਿੰਦੀਆਂ ਵਾਸਤੇ ਜੋ ਗਾਂਧੀ ਜੀ ਨੇ ਸੱਤਿਗ੍ਰਹਿ ਕਾਇਮ ਕੀਤਾ ਹੈ ਤੇ ਅਸੀਂ ਉਸਨੂੰ ਪਸੰਦ ਕਰਦੇ ਹਾਂ।

...ਮੇਰੀ ਮੁਲਾਕਾਤ ਦੇ ਮਗਰੋਂ ਚੱਲਣ ਵੇਲੇ ਮੈਂ ਸਾਵਰਨ ਸਾਹਿਬ ਨੂੰ ਕਿਹਾ ਕਿ ਹੁਣ ਅਸੀਂ ਸ੍ਰਕਾਰ ਕੈਨੇਡਾ ਦਾ ਬਹਾਨਾ ਤਾਂ ਤੋੜ ਦਿੱਤਾ, ਜੇਹੜਾ ਸਿੱਧਾ ਟਿਕਟ ਲੈਣ ਦਾ ਸੀ, ਕਿਉਂਕਿ ਜਹਾਜ਼ ਆਪਣਾ ਹੋਣ ਕਰਕੇ ਰੁਕਾਵਟ ਦੂਰ ਹੋ ਗਈ ਹੈ ਪਰੰਤੂ ਸਰਕਾਰ ਕੈਨੇਡਾ ਨੂੰ ਸਾਡਾ ਏਥੋਂ ਹੀ ਜਾਣਾ ਫ਼ਾਇਦੇਮੰਦ ਹੈ ਕਿ ਯਾ ਕਲਕੱਤੇ ਜਾ ਕੇ ਜਹਾਜ਼ ਮੁਸਾਫਰਾਂ ਦਾ ਭਰ ਲਿਆਈਏ ਤਾਂ ?

ਸਾਵਰਨ (ਹੱਸ ਕੇ) – ਮੇਰੇ ਖ਼ਿਆਲ ਵਿਚ ਤਾਂ ਸਰਕਾਰ ਕੈਨੇਡਾ ਨੂੰ ਤੁਹਾਡੇ ਏਥੋਂ ਜਾਣ ਵਿਚ ਫ਼ਾਇਦਾ ਰਹੇਗਾ ਕਿਉਂਕਿ ਏਥੋਂ ਥੋੜ੍ਹੇ ਮੁਸਾਫਰ ਜਾਣਗੇ ਤੇ ਹੁਣ ਉਹ ਬਹਾਨੇ ਤਾਂ ਰਹੇ ਨਹੀਂ।"[17]

ਰਵਾਨਗੀ ਪੱਤਰ ਲੈ ਕੇ ਬਾਬਾ ਗੁਰਦਿੱਤ ਸਿੰਘ ਸਾਥੀਆਂ ਸਮੇਤ ਸਿੱਧਾ ਗੁਰਦੁਆਰੇ ਵੱਲ ਨੂੰ ਚੱਲ ਪਿਆ। ਹੁਣ ਉਸ ਦੇ ਚਿਹਰੇ 'ਤੇ ਚਿੰਤਾ ਦੀ ਥਾਂ ਕਾਹਲ ਅਤੇ ਖ਼ੁਸ਼ੀ ਦਾ ਰਲਵਾਂ-ਮਿਲਵਾਂ ਪ੍ਰਭਾਵ ਸੀ। ਉਹ ਮਨ ਹੀ ਮਨ ਵਾਹਿਗੁਰੂ ਦਾ ਸ਼ੁਕਰਾਨਾ ਕਰਦਾ ਜਾ ਰਿਹਾ ਸੀ ਤੇ ਉਸ ਦੇ ਬੁੱਲ੍ਹ ਵਿਸਮਾਦ ਵਿਚ ਫ਼ਰਕ ਰਹੇ ਸਨ।

# ਕਾਮਾਗਾਟਾ ਮਾਰੂ ਤੋਂ ਗੁਰੂ ਨਾਨਕ ਜਹਾਜ਼

ਰਵਾਨਗੀ ਪੱਤਰ ਮਿਲਣ ਉੱਪਰੰਤ ਬਾਬਾ ਗੁਰਦਿੱਤ ਸਿੰਘ ਕਾਹਲੀ-ਕਾਹਲੀ ਗੁਰਦੁਆਰੇ ਪਹੁੰਚੇ। ਸਾਰੀ ਸੰਗਤ ਦੀਆਂ ਨਜ਼ਰਾਂ ਉਨ੍ਹਾਂ ਵੱਲ ਹੀ ਸਨ। ਉਨ੍ਹਾਂ ਨੂੰ 'ਕੀ ਬਣੇਗਾ ?' ਦਾ ਧੁੜਕੂ ਲੱਗਿਆ ਹੋਇਆ ਸੀ। ਬਾਬਾ ਜੀ ਦੇ ਸਾਉਲੇ ਚਿਹਰੇ 'ਤੇ ਮੁਸਕਰਾਹਟ ਤੱਕ ਕੇ ਸੰਗਤ ਉਨ੍ਹਾਂ ਦੇ ਆਲੇ-ਦੁਆਲੇ ਹੋ ਗਈ। ਪਲੋ-ਪਲ ਉਨ੍ਹਾਂ ਦੀ ਉਤਸੁਕਤਾ ਵਧਦੀ ਜਾ ਰਹੀ ਸੀ। ਬਾਬਾ ਜੀ ਨੇ ਅੰਦਰਲੀ ਜੇਬ ਵਿਚੋਂ ਰਵਾਨਗੀ ਪੱਤਰ ਕੱਢ ਕੇ ਉਨ੍ਹਾਂ ਨੂੰ ਦਿਖਾਇਆ ਤੇ ਆਪ ਹੱਥ ਜੋੜ ਕੇ ਗੁਰੂ ਦਰਬਾਰ ਵੱਲ ਨਤ ਮਸਤਕ ਹੋ ਗਏ। ਉਨ੍ਹਾਂ ਤੋਂ ਬੋਲਿਆ ਨਾ ਗਿਆ, ਅੱਖਾਂ ਵਿਚ ਖ਼ੁਸ਼ੀ ਦੇ ਹੰਝੂ ਆ ਗਏ। ਝੱਟ ਹੀ ਸੰਗਤ ਨੇ 'ਬੋਲੇ ਸੋ ਨਿਹਾਲ' ਦੇ ਅਕਾਸ਼ ਗੂੰਜਾਊ ਜੈਕਾਰਿਆਂ ਨਾਲ ਉਨ੍ਹਾਂ ਦਾ ਸਵਾਗਤ ਕੀਤਾ। ਕੁਝ ਉਤਸ਼ਾਹੀ ਨੌਜਵਾਨਾਂ ਨੇ ਤਾਂ ਉਨ੍ਹਾਂ ਨੂੰ ਮੋਢਿਆਂ ਉੱਪਰ ਹੀ ਚੁੱਕ ਲਿਆ। ਬਾਬਾ ਜੀ ਹੰਝੂ ਭਰੀਆਂ ਅੱਖਾਂ ਨਾਲ ਸਿੱਧੇ ਦਰਬਾਰ ਹਾਲ ਵਿਚ ਗਏ ਅਤੇ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਸਾਹਮਣੇ ਮੱਥਾ ਝੁਕਾ ਕੇ ਇੱਕ ਤਰ੍ਹਾਂ ਨਾਲ- ਡੰਡਾਉਤ ਬੰਦਨਾ ਵਿੱਚ ਲੇਟ ਹੀ ਗਏ। ਉਹ ਏਸੇ ਤਰ੍ਹਾਂ ਹੰਝੂ ਕੇਰਦੇ ਹੋਏ ਕਿੰਨਾ ਹੀ ਚਿਰ ਗੁਰੂ ਸਾਹਿਬ ਦਾ ਸ਼ੁਕਰਾਨਾ ਕਰਦੇ ਰਹੇ। ਉਸੇ ਵਿਸਮਾਦੀ ਅਵਸਥਾ 'ਚ ਹੀ ਉਨ੍ਹਾਂ ਨੇ ਦੋਇ ਕਰ ਜੋੜ ਕੇ ਗੁਰੂ ਸਾਹਿਬ ਦੀ ਪ੍ਰਕਰਮਾ ਸੰਪੂਰਨ ਕੀਤੀ।

ਹੁਣ ਮੁਸਾਫਰਾਂ ਵਿਚ ਜਾਣ ਅਤੇ ਸੰਗਤ ਵਿਚ ਉਨ੍ਹਾਂ ਨੂੰ ਵਿਦਾ ਕਰਨ ਦੀ ਕਾਹਲ ਜਿਹੀ ਪੈਦਾ ਹੋ ਗਈ। ਗ੍ਰੰਥੀ ਭਾਈ ਹਰਨਾਮ ਸਿੰਘ ਕਹੂਟਾ ਨੇ ਸਾਰੀ ਸੰਗਤ ਨੂੰ ਸ਼ਾਂਤ ਰਹਿਣ ਅਤੇ ਦਰਬਾਰ ਹਾਲ ਵਿਚ ਆਪੋ ਆਪਣੀਆਂ ਥਾਵਾਂ 'ਤੇ ਬਿਰਾਜਮਾਨ ਹੋ ਜਾਣ ਲਈ ਬੇਨਤੀ ਕੀਤੀ। ਭਾਈ ਕਹੂਟਾ ਨੇ ਬਾਬਾ ਗੁਰਦਿੱਤ ਸਿੰਘ ਨੂੰ ਬੇਨਤੀ ਕੀਤੀ ਕਿ ਉਹ ਸੰਗਤ ਨੂੰ ਜਹਾਜ਼ ਸਬੰਧੀ ਸਾਰਾ ਪ੍ਰੋਗਰਾਮ ਦੱਸਣ। ਬਾਬਾ ਜੀ ਸੰਗਦੇ-ਸੰਗਦੇ ਉਠ ਕੇ ਖੜ੍ਹੇ ਹੋਏ। ਉਨ੍ਹਾਂ ਨੇ ਫਤਹਿ ਗਜਾਉਣ ਤੋਂ ਬਾਅਦ ਚੰਦ ਕੁ ਸ਼ਬਦਾਂ ਵਿਚ ਗੁਰੂ ਸਾਹਿਬ ਦਾ ਸ਼ੁਕਰਾਨਾ ਕੀਤਾ, ਜਿਨ੍ਹਾਂ ਦੀ ਕਿਰਪਾ ਨਾਲ ਉਨ੍ਹਾਂ ਦਾ ਕਾਰਜ ਸੰਪੂਰਨ ਹੋਇਆ ਸੀ। ਉਨ੍ਹਾਂ ਨੇ ਐਲਾਨ ਕੀਤਾ ਕਿ ਅੱਜ ਤੋਂ ਬਾਅਦ ਹੁਣ ਜਹਾਜ਼ ਦਾ ਨਾਂਅ 'ਗੁਰੂ ਨਾਨਕ ਜਹਾਜ਼' ਹੋਵੇਗਾ।[1] ਸਾਰੀ ਸੰਗਤ ਨੇ ਪੁਰਜੋਸ਼ ਜੈਕਾਰਿਆਂ ਨਾਲ ਇਸ ਐਲਾਨ ਦਾ ਸਵਾਗਤ ਕੀਤਾ।

ਬਾਬਾ ਜੀ ਨੇ ਮੁਸਾਫਰਾਂ ਨੂੰ ਹਿਦਾਇਤਾਂ ਕੀਤੀਆਂ ਕਿ ਉਹ ਬਾਹਰਲੇ ਲੋਕਾਂ ਵਿਚ ਜਾ ਰਹੇ ਹਨ, ਉਥੇ ਜਾ ਕੇ ਅਸੀਂ ਆਪਣੀ ਕੌਮ ਦਾ ਨਾਂਅ ਉੱਚਾ ਕਰਨਾ ਹੈ ਤੇ ਉਨ੍ਹਾਂ ਲੋਕਾਂ 'ਤੇ ਵਧੀਆ ਪ੍ਰਭਾਵ ਛੱਡਣਾ ਹੈ। ਇਸ ਲਈ ਸਾਫ਼-ਸਫ਼ਾਈ ਵੱਲ ਉਚੇਚਾ ਧਿਆਨ ਦਿੱਤਾ ਜਾਵੇ ਅਤੇ ਆਪਣੇ ਆਚਰਣ ਨੂੰ ਸ਼ੁੱਧ ਰੱਖਿਆ ਜਾਵੇ। ਇਸਦੇ ਨਾਲ ਹੀ ਉਸਨੇ ਮੁਸਾਫਰਾਂ ਨੂੰ ਹਮੇਸ਼ਾ ਬਾਣੀ ਅਤੇ ਬਾਣੇ ਨਾਲ ਜੁੜੇ ਰਹਿਣ ਦੀ ਤਾਕੀਦ ਕੀਤੀ ਤੇ ਨਾਲ ਹੀ ਬ੍ਰਹਮਚਰਜ ਪਾਲਣ ਦੀ ਚੇਤਾਵਨੀ ਵੀ ਦਿੱਤੀ। ਉਸ ਨੇ ਮੁਸਾਫਰਾਂ ਨੂੰ ਕਿਹਾ ਕਿ ਜਹਾਜ਼ ਨੇ ਜਪਾਨ ਵਗੈਰਾ ਦੇਸ਼ਾਂ ਦੀਆਂ ਬੰਦਰਗਾਹਾਂ 'ਤੇ ਰੁਕਣਾ ਹੈ, ਇਨ੍ਹਾਂ ਬੰਦਰਗਾਹੀ ਸ਼ਹਿਰਾਂ ਵਿਚ ਵਿਭਚਾਰ ਦੇ ਅੱਡੇ ਹਨ, ਉਹ ਇਨ੍ਹਾਂ ਤੋਂ ਬਚ ਕੇ ਰਹਿਣ! ਇਥੇ ਜਾਣ ਨਾਲ ਜਿਥੇ ਉਹ ਬਿਮਾਰੀਆਂ ਸਹੇੜਨਗੇ, ਉਥੇ ਉਨ੍ਹਾਂ ਦਾ ਕੌਮੀ ਆਚਰਣ ਵੀ ਨੀਵਾਂ ਹੋਵੇਗਾ। ਸੋ ਇਸ ਲਈ ਦੁਨੀਆਂ ਨੂੰ ਦਿਖਾ ਦਿੱਤਾ ਜਾਵੇ ਕਿ ਉਹ ਹੋਰ ਕੌਮਾਂ ਨਾਲੋਂ ਵੱਧ ਸੱਭਿਅਕ ਤੇ ਸਿਆਣੇ ਹਨ। ਬਾਬਾ ਜੀ ਨੇ ਗੁਰਬਾਣੀ ਦੇ ਦ੍ਰਿਸ਼ਟਾਂਤ ਦੇ ਦੇ ਕੇ ਉਨ੍ਹਾਂ ਦੇ ਆਚਰਣ ਨੂੰ ਮਜ਼ਬੂਤ ਰੱਖਣ ਦੀ ਪ੍ਰੇਰਨਾ ਕੀਤੀ। ਉਨ੍ਹਾਂ ਨੇ ਮੁਸਾਫਰਾਂ ਨੂੰ ਪਰ ਇਸਤਰੀ ਦੇ ਸੰਗ ਤੋਂ ਦੂਰ ਰਹਿਣ ਦੀ ਪ੍ਰੇਰਨਾ ਕੀਤੀ:

ਪਰ ਘਰਿ ਚੀਤੁ ਮਨਮੁਖਿ ਡੋਲਾਇ॥
ਗਲਿ ਜੇਵਰੀ ਧੰਧੈ ਲਪਟਾਇ॥

ਜੈਸਾ ਸੰਗੁ ਬਿਸੀਅਰ ਸਿਉ ਹੈ ਰੇ ਤੈਸੋ ਹੀ ਇਹੁ ਪਰ ਗ੍ਰਿਹੁ॥

ਦੇਇ ਕਿਵਾੜ ਅਨਿਕ ਪੜਦੇ ਮਹਿ ਪਰਦਾਰਾ ਸੰਗਿ ਫਾਕੈ॥
ਚਿਤ੍ਰ ਗੁਪਤੁ ਜਬ ਲੇਖਾ ਮਾਗਹਿ ਤਬ ਕਉਣੁ ਪੜਦਾ ਤੇਰਾ ਢਾਕੈ॥

ਪਰਤ੍ਰਿਆ ਰੂਪੁ ਨ ਪੇਖੈ ਨੇਤ੍ਰ॥
ਸਾਧ ਕੀ ਟਹਲ ਸੰਗਿ ਹੇਤ॥

ਨਿਮਖ ਕਾਮ ਸੁਆਦ ਕਾਰਣਿ ਕੋਟਿ ਦਿਨਸ ਦੁਖੁ ਪਾਵਹਿ॥
ਘਰੀ ਮੁਹਤ ਰੰਗ ਮਾਣਹਿ ਫਿਰਿ ਬਹੁਰਿ ਬਹੁਰਿ ਪਛੁਤਾਵਹਿ॥

ਅੰਤ ਵਿਚ ਬਾਬਾ ਜੀ ਨੇ ਮੁਸਾਫਰਾਂ ਨੂੰ ਉੱਦਮ ਕਰਦੇ ਰਹਿਣ ਅਤੇ ਨਾਮ ਬਾਣੀ ਨਾਲ ਜੁੜੇ ਰਹਿਣ ਦੀ ਬੇਨਤੀ ਕੀਤੀ:

ਉਦਮੁ ਕਰੇਦਿਆ ਜੀਉ ਕਮਾਵਦਿਆ ਸੁਖੁ ਭੁੰਚੁ ॥
ਧਿਆਇਦਿਆ ਤੂੰ ਪ੍ਰਭ ਮਿਲੁ ਨਾਨਕ ਉਤਰੀ ਚਿੰਤ ॥

ਅਗਾਹਾ ਕੂ ਤ੍ਰਾਘਿ, ਪਿਛਾ ਫੇਰਿ ਨ ਮੁਹਡੜਾ ॥
ਨਾਨਕ ਸਿਝਿ ਇਵੇਹਾ ਵਾਰ, ਬਹੁੜਿ ਨ ਹੋਵੀ ਜਨਮੜਾ ॥੧॥

ਨਾਮੁ ਅਮੋਲਕੁ ਰਤਨੁ ਹੈ ਪੂਰੇ ਸਤਿਗੁਰ ਪਾਸਿ ॥
ਸਤਿਗੁਰ ਸੇਵੈ ਲਗਿਆ ਕਢਿ ਰਤਨੁ ਦੇਵੈ ਪਰਗਾਸਿ ॥

ਬਾਬਾ ਗੁਰਦਿੱਤ ਸਿੰਘ ਤੋਂ ਬਾਅਦ ਇੱਕ ਦੋ ਹੋਰ ਬੁਲਾਰਿਆਂ ਨੇ ਲਗਪਗ ਉਨ੍ਹਾਂ ਦੀਆਂ ਗੱਲਾਂ ਹੀ ਦੁਹਰਾਈਆਂ। ਉਨ੍ਹਾਂ ਨੂੰ ਵੀ ਜਲਦੀ ਤੋਂ ਜਲਦੀ ਜਹਾਜ਼ ਰਵਾਨਾ ਕਰਨ ਦੀ ਤਾਂਘ ਸੀ। ਸਾਰੇ ਮੁਸਾਫਰਾਂ ਦਾ ਮਾਲ ਅਸਬਾਬ ਤਾਂ ਦੋ ਦਿਨ ਪਹਿਲਾਂ ਹੀ ਜਹਾਜ਼ ਵਿਚ ਲੱਦਿਆ ਜਾ ਚੁੱਕਿਆ ਸੀ। ਜਹਾਜ਼ ਵਿਚ ਇੱਕ ਵਿਸ਼ੇਸ਼ ਕਮਰਾ ਸ਼ਿੰਗਾਰ ਕੇ ਗੁਰਦੁਆਰਾ ਸਥਾਪਿਤ ਕੀਤਾ ਗਿਆ ਸੀ। ਕੁਝ ਸਿੰਘਾਂ ਨੇ ਚਾਨਣੀ ਵਗੈਰਾ ਲਾ ਕੇ ਪਹਿਲਾਂ ਹੀ ਉਸ ਨੂੰ ਸ਼ਿੰਗਾਰ ਕੇ ਇੱਕ ਤਖ਼ਤਪੋਸ਼ ਟਿਕਾ ਛੱਡਿਆ ਸੀ, ਜਿਸ ਉੱਪਰ ਗੁਰੂ ਮਹਾਰਾਜ ਬਿਰਾਜਮਾਨ ਹੋਣੇ ਸਨ। ਕੁਝ ਸਿੰਘਾਂ ਨੇ ਗੁਰੂ ਮਹਾਰਾਜ ਦੀ ਸਵਾਰੀ ਛੋਟੀ ਪਾਲਕੀ 'ਚ ਸਜਾ ਰੱਖੀ ਸੀ। ਦੇਗ ਤਿਆਰ ਸੀ। ਗ੍ਰੰਥੀ ਸਿੰਘ ਭਾਈ ਹਰਨਾਮ ਸਿੰਘ ਕਹੂਟਾ ਗੁਰੂ ਮਹਾਰਾਜ ਦੀ ਤਾਬਿਆ ਬੈਠ ਗਏ, ਹੁਣ ਗੁਰੂ ਦਾ ਵਾਕ ਲੈ ਕੇ, ਦੇਗ ਲੈਣ ਉੱਪਰੰਤ ਛੋਟੀ ਅਰਦਾਸ ਕਰਕੇ ਗੁਰੂ ਮਹਾਰਾਜ ਜੀ ਦੀ ਸਵਾਰੀ ਲੈ ਕੇ ਸੰਗਤ ਨੇ ਜਹਾਜ਼ ਵੱਲ ਵਧਣਾ ਸੀ। ਭਾਈ ਕਹੂਟਾ ਵਾਕ ਲੈਣ ਤੋਂ ਪਹਿਲਾਂ ਮੰਗਲਾਚਰਨ ਸ਼ਬਦ ਪੜ੍ਹਨ ਲੱਗੇ:

ੴ ਸਤਿਗੁਰ ਪ੍ਰਸਾਦਿ
ਧਨਾਸਰੀ ਮਹਲਾ ੫ ॥
ਤੁਮ ਦਾਤੇ ਠਾਕੁਰ ਪ੍ਰਤਿਪਾਲਕ ਨਾਇਕ ਖਸਮ ਹਮਾਰੇ ॥
ਨਿਮਖ ਨਿਮਖ ਤੁਮ ਹੀ ਪ੍ਰਤਿਪਾਲਹੁ ਹਮ ਬਾਰਿਕ ਤੁਮਰੇ ਧਾਰੇ ॥੧॥
ਜਿਹਵਾ ਏਕ ਕਵਨ ਗੁਨ ਕਹੀਐ ॥
ਬੇਸੁਮਾਰ ਬੇਅੰਤ ਸੁਆਮੀ ਤੇਰੋ ਅੰਤੁ ਨ ਕਿਨ ਹੀ ਲਹੀਐ ॥੨॥ ਰਹਾਉ।

ਕੋਟਿ ਪਰਾਧ ਹਮਾਰੇ ਖੰਡਹੁ ਅਨਿਕ ਬਿਧੀ ਸਮਝਾਵਹੁ ॥
ਹਮ ਅਗਿਆਨ ਅਲਪ ਮਤ ਥੋਰੀ ਤੁਮ ਆਪਨ ਬਿਰਦੁ ਰਖਵਾਹੁ ॥੨॥

ਤੁਮਰੀ ਸਰਣਿ ਤੁਮਾਰੀ ਆਸਾ ਤੁਮ ਹੀ ਸਜਨ ਸੁਹੇਲੇ ॥
ਰਾਖਹੁ ਰਾਖਨਹਾਰ ਦਇਆਲਾ ਨਾਨਕ ਘਰ ਕੇ ਗੋਲੇ ॥੩ ॥

ਤੈਡੀ ਬੰਦਸਿ ਮੈ ਕੋਇ ਨ, ਡਿਠਾ ਤੂੰ ਨਾਨਕ ਮਨਿ ਭਾਣਾ ॥
ਘੋਲਿ ਘੁਮਾਈ ਤਿਸ ਮਿਤ੍ਰ ਵਿਚੋਲੇ ਜੈ ਮਿਲਿ ਕੰਤੁ ਪਛਾਣਾ ॥੧ ॥

ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ ॥
ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ ॥

ਸੁ ਕਹੁ ਟਲ ਗੁਰੂ ਸੇਵੀਐ, ਅਹਿਨਿਸਿ ਸਹਜਿ ਸੁਭਾਇ ॥
ਦਰਸਨਿ ਪਰਸਿਐ ਗੁਰੂ ਕੈ, ਜਨਮ ਮਰਣ ਦੁਖੁ ਜਾਇ ॥੧੦ ॥

ਹੋਵੈ ਸਿਫਤਿ ਖਸੰਮ ਦੀ, ਨੂਰੁ ਅਰਸਹੁ ਕੁਰਸਹੁ ਝਟੀਐ ॥
ਤੁਧੁ ਡਿਠੇ ਸਚੇ ਪਾਤਿਸਾਹ, ਮਲੁ ਜਨਮ ਜਨਮ ਦੀ ਕਟੀਐ ॥

ਸਜਣ ਸਚਾ ਪਾਤਿਸਾਹੁ ਸਿਰਿ ਸਾਹਾਂ ਦੈ ਸਾਹੁ ॥
ਜਿਸੁ ਪਾਸਿ ਬਹਿਠਿਆ ਸੋਹੀਐ ਸਭਨਾ ਦਾ ਵੇਸਾਹੁ ॥੨੨ ॥

ਇਸ ਉਪਰੰਤ ਉਨ੍ਹਾਂ ਨੇ ਆਇਆ ਹੁਕਮਨਾਮਾ ਪੜ੍ਹਨਾ ਸ਼ੁਰੂ ਕੀਤਾ:
ਸੋਰਠ ਮਹਲਾ ੫ ॥
ਠਾਢਿ ਪਾਈ ਕਰਤਾਰੇ ॥ ਤਾਪੁ ਛੋਡਿ ਗਇਆ ਪਰਵਾਰੇ ॥
ਗੁਰਿ ਪੂਰੇ ਹੈ ਰਾਖੀ ॥ ਸਰਣਿ ਸਚੇ ਕੀ ਤਾਕੀ ॥
ਪਰਮੇਸਰੁ ਆਪਿ ਹੋਆ ਰਖਵਾਲਾ ॥
ਸਾਂਤ ਸਹਜ ਸੁਖ ਖਿਨ ਮਹਿ ਉਪਜੇ ਮਨ ਹੋਆ ਸਦਾ ਸੁਖਾਲਾ ॥ ਰਹਾਉ ।
ਹਰਿ ਹਰਿ ਨਾਮੁ ਦੀਓ ਦਾਰੂ ॥ ਤਿਨਿ ਸਗਲਾ ਰੋਗੁ ਬਿਦਾਰੂ ॥
ਆਪਣੀ ਕਿਰਪਾ ਧਾਰੀ ॥ ਤਿਨਿ ਸਗਲੀ ਬਾਤ ਸਵਾਰੀ ॥
ਪ੍ਰਭਿ ਅਪਨਾ ਬਿਰਦ ਸਮਾਰਿਆ ॥ ਹਮਰਾ ਗੁਣ ਅਵਗੁਣ ਨ ਬਚਾਰਿਆ ॥
ਗੁਰ ਕਾ ਸਬਦੁ ਭਇਓ ਸਾਖੀ ॥ ਤਿਨਿ ਸਗਲੀ ਲਾਜ ਰਾਖੀ ॥
ਬੋਲਾਇਆ ਬੋਲੀ ਤੇਰਾ ॥ ਤੂੰ ਸਾਹਿਬ ਗੁਣੀ ਗਹੇਰਾ ॥
ਜਪ ਨਾਨਕ ਨਾਮ ਸੱਚ ਸਾਖੀ ॥ ਅਪੁਨੇ ਦਾਸ ਕੀ ਪੈਜ ਰਾਖੀ ॥

.....

ਸੰਗਤ ਵਿਚ ਦੇਗ ਵਰਤਾਈ ਗਈ। ਇਸ ਤੋਂ ਬਾਅਦ ਹੱਥ ਸੁੱਚੇ ਕਰਕੇ, ਛੋਟੀ ਅਰਦਾਸ ਕਰਨ ਉੱਪਰੰਤ ਇੱਕ ਪਾਸੇ ਤਿਆਰ ਕਰਕੇ ਰੱਖੀ ਗਈ ਗੁਰੂ ਮਹਾਰਾਜ ਦੀ ਸਵਾਰੀ ਸੰਤ ਨਾਭ ਕਮਲ ਸਿੰਘ ਨੇ ਆਪਣੇ ਸਿਰ ਉੱਪਰ ਸੁਸ਼ੋਭਿਤ ਕਰ ਲਈ ਜਿਸ ਨੂੰ ਜਹਾਜ਼ ਵਿੱਚ ਗ੍ਰੰਥੀ ਦੀ ਸੇਵਾ ਸੌਂਪੀਂ ਗਈ ਸੀ।[2] ਘੜਿਆਲ ਵਾਲੇ ਸਿੰਘ ਤੋਂ ਅੱਗੇ ਨਿਸ਼ਾਨੀਆ ਸਿੰਘ ਚੱਲ ਰਿਹਾ ਸੀ, ਜਿਸ ਕੋਲ ਕੇਸਰੀ ਨਿਸ਼ਾਨ ਸਾਹਿਬ ਸੰਭਾਲਿਆ ਹੋਇਆ ਸੀ। ਉਸ ਤੋਂ ਅੱਗੇ ਫੌਜੀ ਬੈਂਡ ਬਾਜਾ ਚੱਲ ਰਿਹਾ ਸੀ, ਹਜ਼ਾਰਾਂ ਦੀ ਤਾਦਾਦ ਵਿਚ ਸੰਗਤ ਨੇ ਸ਼ਬਦ ਪੜ੍ਹਦਿਆਂ ਬੰਦਰਗਾਹ ਵੱਲ ਚਾਲੇ ਪਾਏ। ਨੀਲੀਆਂ, ਕੇਸਰੀ ਤੇ ਸੁਰਮਈ ਦਸਤਾਰਾਂ ਦਾ ਹੜ੍ਹ ਆਇਆ ਹੋਇਆ ਸੀ। ਇਸ ਨਜ਼ਾਰੇ ਨੂੰ ਤੱਕਣ ਲਈ ਹਜ਼ਾਰਾਂ ਹੀ ਸਿੱਖ ਪੁਲਸ ਮੁਲਾਜ਼ਮ ਜੋ ਹਾਂਗਕਾਂਗ ਪੁਲਸ ਵਿੱਚ ਨੌਕਰੀ ਕਰਦੇ ਸਨ, ਦਰਬਾਨ ਤੇ ਸਿੱਖ ਫੌਜੀ, ਵਰਦੀਆਂ ਸਮੇਤ ਆਏ ਹੋਏ ਸਨ।[3] ਉਨ੍ਹਾਂ ਵਿਚ ਕੁਝ ਕੁ ਗੈਰ ਸਿੱਖ ਵੀ ਸ਼ਾਮਿਲ ਸਨ, ਜਿਨ੍ਹਾਂ ਦੇ ਚਿਹਰਿਆਂ 'ਤੇ ਉਤਸ਼ਾਹ ਠਾਠਾਂ ਮਾਰ ਰਿਹਾ ਸੀ। ਨਿਸ਼ਾਨ ਸਾਹਿਬ ਵਾਲੇ ਸਿੰਘ ਦੇ ਪਿੱਛੇ ਚੱਲ ਰਹੇ ਕੀਰਤਨੀ ਜਥੇ ਨੇ ਸ਼ਬਦ ਛੋਹਿਆ:

ਪਉੜੀ॥
ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ॥
ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ॥
ਸੰਤਾ ਸੰਗ ਨਿਧਾਨੁ, ਅੰਮ੍ਰਿਤੁ ਚਾਖੀਐ॥
ਭੈ ਭੰਜਨ ਮਿਹਰਬਾਨ, ਦਾਸ ਕੀ ਰਾਖੀਐ॥
ਨਾਨਕ ਹਰਿ ਗੁਣ ਗਾਇ, ਅਲਖੁ ਪ੍ਰਭ ਲਾਖੀਐ॥

# ਰਵਾਨਗੀ

## 4-4-1914 ਸ਼ਾਮ 5.55 ਵਜੇ

ਮੁਸਾਫਰਾਂ ਤੋਂ ਵਗੈਰ ਹੋਰ ਸੰਗਤ ਵੀ ਜਹਾਜ਼ ਉੱਪਰ ਸਵਾਰ ਹੋ ਗਈ ਸੀ। ਸਭ ਤੋਂ ਪਹਿਲਾਂ ਪੂਰਨ ਗੁਰ-ਮਰਿਆਦਾ ਅਨੁਸਾਰ ਗੁਰਦੁਆਰੇ ਅੰਦਰ ਗੁਰੂ ਮਹਾਰਾਜ ਦੀ ਸਵਾਰੀ ਨੂੰ ਸੁਸ਼ੋਭਿਤ ਕੀਤਾ ਗਿਆ। ਗ੍ਰੰਥੀ ਸਿੰਘ ਵੱਲੋਂ ਮਹਾਰਾਜ ਦਾ ਪ੍ਰਕਾਸ਼ ਕਰਨ ਉੱਪਰੰਤ ਸੰਗਤ ਅੰਤਰ ਧਿਆਨ ਹੋ ਕੇ ਬੈਠ ਗਈ। ਜਪੁਜੀ ਸਾਹਿਬ ਜੀ ਦੀਆਂ ਪੰਜ ਪੌੜੀਆਂ ਦਾ ਪਾਠ ਕੀਤਾ ਗਿਆ। ਅਰਦਾਸ ਉੱਪਰੰਤ ਸੰਗਤ ਨੂੰ ਫਿਰ ਦੇਗ ਵਰਤਾਈ ਗਈ। ਜਹਾਜ਼ ਤਿਆਰ ਖੜ੍ਹਾ ਸੀ। ਉਸ ਨੇ ਪਹਿਲੀ ਵਿਸਲ ਦੇ ਦਿੱਤੀ ਤਾਂ ਮੁਸਾਫਰਾਂ ਤੋਂ ਬਗੈਰ ਬਾਕੀ ਸੰਗਤ ਜਹਾਜ਼ ਤੋਂ ਉਤਰ ਕੇ ਕਿਨਾਰੇ 'ਤੇ ਪਹੁੰਚ ਗਈ। ਕਿਨਾਰੇ 'ਤੇ ਹੋਰ ਵੀ ਹਜ਼ਾਰਾਂ ਹੀ ਤਮਾਸ਼ਬੀਨ ਲੋਕ ਇਕੱਠੇ ਹੋਏ ਖੜ੍ਹੇ ਸਨ। ਬਾਬਾ ਗੁਰਦਿੱਤ ਸਿੰਘ ਤੇ ਸਾਰੀ ਸੰਗਤ ਗਲ ਵਿਚ ਪੱਲੂ ਪਾ ਕੇ ਸਾਵਧਾਨ ਹੋ ਕੇ ਖੜ੍ਹ ਗਈ ਤਾਂ ਬਾਬਾ ਜੀ ਨੇ ਪੂਰੇ ਜੋਸ਼ ਅਤੇ ਜਾਹੋ-ਜਲਾਲ ਨਾਲ 'ਬੋਲੇ ਸੋ ਨਿਹਾਲ' ਦਾ ਜੈਕਾਰਾ ਗਜਾਇਆ। ਮੁਸਾਫਰਾਂ ਦੇ ਨਾਲ ਹੀ ਕਿਨਾਰੇ 'ਤੇ ਖੜ੍ਹੀ ਸੰਗਤ ਨੇ ਦੂਣੇ ਜੋਸ਼ ਨਾਲ 'ਸਤਿ ਸ੍ਰੀ ਅਕਾਲ' ਆਖ ਕੇ ਜੁਆਬ ਦਿੱਤਾ। ਮੁਸਾਫਰਾਂ ਵੱਲੋਂ ਵਾਰੀ-ਵਾਰੀ ਪੰਜ ਜੈਕਾਰੇ ਗਜਾਏ ਗਏ ਤੇ ਸਾਰੀ ਸੰਗਤ ਵੱਲੋਂ ਜੋਸ਼-ਓ-ਖਰੋਸ਼ ਨਾਲ ਹੀ ਜੁਆਬ ਦਿੱਤੇ ਗਏ।[1] ਜਹਾਜ਼ ਤੀਜੀ ਵਿਸਲ ਦੇ ਕੇ ਰਵਾਨਾ ਹੋ ਗਿਆ। ਬਾਬਾ ਗੁਰਦਿੱਤ ਸਿੰਘ ਅਤੇ ਹੋਰ ਮੁਸਾਫਰਾਂ ਨੇ ਡੈੱਕ 'ਤੇ ਖੜ੍ਹ ਕੇ ਕਿਨਾਰੇ ਵੱਲ ਮੂੰਹ ਕਰਕੇ ਹੱਥ ਜੋੜ ਕੇ ਸੰਗਤ ਨੂੰ ਫਤਹਿ ਬੁਲਾਈ। ਜਹਾਜ਼ ਪੈਰੋ-ਪੈਰ ਕਿਨਾਰੇ ਤੋਂ ਦੂਰ ਹੁੰਦਾ ਗਿਆ। ਜਹਾਜ਼ ਦੇ ਸਿਖ਼ਰ 'ਤੇ ਕੇਸਰੀ ਨਿਸ਼ਾਨ ਸਾਹਿਬ ਫਰਫਰਾ ਰਿਹਾ ਸੀ। ਰਾਗੀ ਜਥੇ ਨੇ ਸ਼ਬਦ ਗਾਉਣਾ ਸ਼ੁਰੂ ਕਰ ਦਿੱਤਾ।[2]

ਗਉੜੀ ॥
ਰਾਮੁ ਜਪਉ ਜੀਅ ਐਸੇ ਐਸੇ ॥
ਧ੍ਰੂ ਪ੍ਰਹਿਲਾਦ ਜਪਿਓ ਹਰ ਜੈਸੇ ॥੧॥
ਦੀਨ ਦਇਆਲ, ਭਰੋਸੇ ਤੇਰੇ ॥
ਸਭੁ ਪਰਵਾਰੁ ਚੜ੍ਹਾਇਆ ਬੇੜੇ ॥੧॥ ਰਹਾਉ ॥
ਜਾ ਤਿਸ ਭਾਵੈ, ਤਾ ਹੁਕਮੁ ਮਨਾਵੈ ॥

ਇਸੁ ਬੇੜੇ ਕਉ ਪਾਰਿ ਲਘਾਵੈ ॥੨॥
ਗੁਰ ਪਰਸਾਦਿ ਐਸੀ ਬੁਧਿ ਸਮਾਨੀ ॥
ਚੂਕਿ ਗਈ ਫਿਰਿ ਆਵਨ ਜਾਨੀ ॥੩॥
ਕਹੁ ਕਬੀਰ ਭਜੁ ਸਾਰਿਗਪਾਨੀ ॥
ਉਰਵਾਰਿ ਪਾਰਿ ਸਭ ਏਕੋ ਦਾਨੀ ॥੪॥

ਸੂਰਜ ਛੁਪ ਚੱਲਿਆ ਸੀ। ਚਾਰੇ ਪਾਸੇ ਹਨ੍ਹੇਰਾ ਛਾ ਰਿਹਾ ਸੀ। ਪਾਣੀ ਦਾ ਰੰਗ ਵੀ ਕਾਲਾ ਹੋ ਗਿਆ ਸੀ। ਗ੍ਰੰਥੀ ਸਿੰਘ ਨੇ ਰਹਿਰਾਸ ਦਾ ਪਾਠ ਆਰੰਭ ਦਿੱਤਾ। ਸਾਰੇ ਮੁਸਾਫਰ ਡੈੱਕ 'ਤੇ ਹੀ ਅੰਤਰ ਧਿਆਨ ਹੋ ਗਏ। ਪਾਠ ਉਪਰੰਤ ਰਾਗੀ ਜਥੇ ਨੇ ਫਿਰ ਸ਼ਬਦ ਸ਼ੁਰੂ ਕੀਤਾ:

ਗਉੜੀ ਮਹਲਾ ੫ ॥
ਥਿਰ ਘਰਿ ਬੈਸਹੁ ਹਰਿਜਨ ਪਿਆਰੇ ॥
ਸਤਿਗੁਰ ਤੁਮਰੇ ਕਾਜ ਸਵਾਰੇ ॥੧॥ ਰਹਾਉ ॥
ਦੁਸਟ ਦੂਤ ਪਰਮੇਸਰਿ ਮਾਰੇ ॥
ਜਨ ਕੀ ਪੈਜ ਰਖੀ ਕਰਤਾਰੇ ॥੧॥
ਬਾਦਿਸਾਹ ਸਾਹ ਸਭ ਵਸਿ ਕਰਿ ਦੀਨੇ ॥
ਅੰਮ੍ਰਿਤ ਨਾਮ ਮਹਾਰਸ ਪੀਨੇ ॥੨॥
ਨਿਰਭਉ ਹੋਇ ਭਜਹੁ ਭਗਵਾਨੁ ॥
ਸਾਧ ਸੰਗਤਿ ਮਿਲਿ ਕੀਨੋ ਦਾਨੁ ॥੩॥
ਸਰਣਿ ਪਰੇ ਪ੍ਰਭ ਅੰਤਰਜਾਮੀ ॥
ਨਾਨਕ ਓਟ ਪਕਰੀ ਪ੍ਰਭ ਸੁਆਮੀ ॥੪॥

ਲਾਂਗਰੀ ਸਿੰਘਾਂ ਨੇ ਦਿਨ ਖੜ੍ਹੇ ਹੀ ਲੰਗਰ ਤਿਆਰ ਕਰ ਲਿਆ ਸੀ। ਗੁਰੂ ਗ੍ਰੰਥ ਸਾਹਿਬ ਅੱਗੇ ਭੋਗ ਲਵਾਉਣ ਤੋਂ ਬਾਅਦ ਡੈੱਕ 'ਤੇ ਹੀ ਸੰਗਤ ਵਿਚ ਲੰਗਰ ਵਰਤਾਇਆ ਗਿਆ।

ਸਰਕਾਰ ਦੀ ਦਹਿਸ਼ਤ ਕਾਰਨ ਹਾਂਗਕਾਂਗ ਤੋਂ ਸਿਰਫ਼ 165 ਮੁਸਾਫਰ ਹੀ ਸਵਾਰ ਹੋਏ ਸਨ। ਬਾਬਾ ਗੁਰਦਿੱਤ ਸਿੰਘ ਦਾ ਸੈਕਟਰੀ ਭਾਈ ਦਲਜੀਤ ਸਿੰਘ, ਸੰਘਾਈ, ਮੋਜੀ ਅਤੇ ਯੋਕੋਹਾਮਾ ਵਿਚ ਹੋਰ ਮੁਸਾਫਰਾਂ ਨੂੰ ਤਿਆਰ ਕਰਨ ਲਈ, ਗੁਰੂ ਨਾਨਕ ਜਹਾਜ਼ ਦੀ ਰਵਾਨਗੀ ਤੋਂ ਪਹਿਲਾਂ ਹੀ ਹੋਰ ਤੇਜ ਜਹਾਜ਼ ਵਿਚ ਸਵਾਰ ਹੋ ਕੇ ਜਾ ਢੁੱਕੇ ਸਨ। ਗ੍ਰੰਥੀ ਭਾਈ ਹਰਨਾਮ ਸਿੰਘ ਕਹੂਟਾ ਮੁਸਾਫ਼ਰ ਲੈਣ ਲਈ ਮਨੀਲਾ ਚਲੇ ਗਏ ਸਨ।[3]

ਜਹਾਜ਼ ਵਿਚ ਭਾਵੇਂ ਗ਼ੈਰ ਸਿੱਖ ਹਿੰਦੂ-ਮੁਸਲਮਾਨਾਂ ਦੀ ਗਿਣਤੀ ਨਾ-ਮਾਤਰ ਹੀ ਸੀ ਪਰ ਫਿਰ ਵੀ ਬਾਬਾ ਗੁਰਦਿੱਤ ਸਿੰਘ ਨੇ ਦੋ ਕੈਬਨਾਂ ਨੂੰ ਮੰਦਰ ਅਤੇ ਮਸਜਿਦ ਦਾ ਰੂਪ ਦੇ ਦਿੱਤਾ ਸੀ ਤਾਂ ਕਿ ਮੁਸਲਮਾਨ ਆਪਣੀ ਨਮਾਜ ਅਦਾ ਕਰ ਸਕਣ ਤੇ ਹਿੰਦੂ ਆਪਣੇ ਠਾਕੁਰ ਅੱਗੇ ਟੱਲੀਆਂ ਖੜਕਾ ਸਕਣ। ਬਾਬਾ ਜੀ ਨੂੰ ਪਤਾ ਸੀ ਕਿ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਨੇ ਹਰਗੋਬਿੰਦਪੁਰ ਵਿਚ ਮੁਸਲਮਾਨਾਂ ਨੂੰ ਮਸੀਤ ਤਾਮੀਰ ਕਰਵਾ ਕੇ ਦਿੱਤੀ ਸੀ। ਮਹਾਰਾਜਾ ਰਣਜੀਤ ਸਿੰਘ ਦੀ ਰਾਣੀ ਨਕੈਣ ਨੇ ਵੀ ਮੁਸਲਮਾਨਾਂ ਨੂੰ ਮਸੀਤ ਬਣਵਾ ਕੇ ਦਿੱਤੀ ਸੀ। ਬਾਬਾ ਜੀ ਗ਼ੈਰ ਸਿੱਖਾਂ ਨਾਲ ਕੋਈ ਵਿਤਕਰਾ ਨਹੀਂ ਕਰਨਾ ਚਾਹੁੰਦੇ ਸਨ।

ਹਨ੍ਹੇਰਾ ਪਸਰ ਗਿਆ ਸੀ। ਜਹਾਜ਼ ਦੀਆਂ ਬੱਤੀਆਂ ਜਗ ਪਈਆਂ ਸਨ। ਸਮੁੰਦਰ ਵਿਚ ਅਨੇਕਾਂ ਜਹਾਜ਼ ਆ, ਜਾ, ਰਹੇ ਸਨ, ਜਿਨ੍ਹਾਂ ਦੀਆਂ ਮੱਧਮ ਬੱਤੀਆਂ ਜਗਮਗਾ ਰਹੀਆਂ ਸਨ। ਸਾਰੇ ਮੁਸਾਫਰ ਡੈੱਕ 'ਤੇ ਆ ਗਏ ਸਨ, ਸਾਰਿਆਂ ਦੇ ਮਨ ਵਿਸ਼ੇਸ਼ ਹੁਲਾਸ ਨਾਲ ਉਡੂੰ-ਉਡੂੰ ਕਰ ਰਹੇ ਸਨ। ਬਾਬਾ ਗੁਰਦਿੱਤ ਸਿੰਘ ਨੇ ਚੌਪਈ ਸਾਹਿਬ ਦਾ ਪਾਠ ਆਰੰਭ ਦਿੱਤਾ। ਬਾਕੀ ਸੰਗਤ ਵੀ ਉਨ੍ਹਾਂ ਦੇ ਨਾਲ ਹੀ ਆਵਾਜ਼ ਮਿਲਾਉਣ ਲੱਗ ਪਈ :

ਕਬਿਯੋ ਬਾਚ ਬੇਨਤੀ
ਚੌਪਈ
ਹਮਰੀ ਕਰੋ ਹਾਥ ਦੈ ਰੱਛਾ॥
ਪੂਰਨ ਹੋਇ ਚਿਤ ਕੀ ਇੱਛਾ॥
ਤਵ ਚਰਨਨ ਮਨ ਰਹੈ ਹਮਾਰਾ॥
ਅਪਨਾ ਜਾਨ ਕਰੋ ਪ੍ਰਤਿਪਾਰਾ॥੨॥
ਹਮਰੇ ਦੁਸਟ ਸਭੈ ਤੁਮ ਘਾਵਹੁ॥
ਆਪੁ ਹਾਥ ਦੈ ਮੋਹਿ ਬਚਾਵਹੁ॥
ਸੁਖੀ ਬਸੈ ਮੋਰੋ ਪਰਿਵਾਰਾ॥
ਸੇਵਕ ਸਿਖ ਸਭੈ ਕਰਤਾਰਾ॥੨॥
ਮੋ ਰੱਛਾ ਨਿਜ ਕਰ ਦੈ ਕਰਿਯੈ॥
ਸਭ ਬੈਰਨ ਕੋ ਆਜ ਸੰਘਰਿਯੈ॥
ਪੂਰਨ ਹੋਇ ਹਮਾਰੀ ਆਸਾ॥
ਤੋਰਿ ਭਜਨ ਕੀ ਰਹੈ ਪਿਯਾਸਾ॥੩॥
ਤੁਮਹਿ ਛਾਡਿ ਕੋਈ ਅਵਰ ਨ ਧਯਾਊਂ॥
ਜੋ ਬਰ ਚਹੋਂ ਸੁ ਤੁਮ ਤੇ ਪਾਊਂ॥
ਸੇਵਕ ਸਿੱਖ ਹਮਾਰੇ ਤਾਰੀਅਹਿ॥

ਚੁਨਿ ਚੁਨਿ ਸਤ੍ਰ ਹਮਾਰੇ ਮਾਰੀਅਹਿ ॥੪ ॥
ਆਪ ਹਾਥ ਦੈ ਮੁਝੈ ਉਬਰਿਯੈ ॥
ਮਰਨ ਕਾਲ ਕਾ ਤ੍ਰਾਸ ਨਿਵਰਿਯੈ ॥
ਹੂਜੋ ਸਦਾ ਹਮਾਰੇ ਪੱਛਾ ॥
ਸ੍ਰੀ ਅਸਿਧੁਜ ਜੂ ਕਰਿਯਹੁ ਰੱਛਾ ॥੫ ॥

ਚੌਪਈ ਸਾਹਿਬ ਦਾ ਪਾਠ ਸੰਪੂਰਨ ਹੋ ਗਿਆ ਸੀ। ਰਾਤ ਕਾਫ਼ੀ ਬੀਤ ਗਈ ਸੀ। ਹੁਣ ਸੰਗਤ ਦੇ ਬਿਸਰਾਮ ਕਰਨ ਦਾ ਵਕਤ ਹੋ ਗਿਆ ਸੀ। ਬਾਬਾ ਜੀ ਨੇ ਕੀਰਤਨ ਸੋਹਿਲਾ ਦਾ ਪਾਠ ਸ਼ੁਰੂ ਕਰ ਦਿੱਤਾ:

ੴ ਸਤਿ ਨਾਮ
ਕਰਤਾ ਪੁਰਖੁ ਨਿਰਭਉ ਨਿਰਵੈਰ
ਅਕਾਲ ਮੂਰਤ ਅਜੂਨੀ ਸੈਭੰ ਗੁਰਪ੍ਰਸਾਦਿ ॥ ਜਪੁ ॥
ਆਦਿ ਸਚੁ ਜੁਗਾਦਿ ਸਚੁ ॥
ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧ ॥
ਹਰ ਜੁਗ ਜੁਗ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ ॥
ਹਰਣਾਖਸੁ ਦੁਸਟੁ ਹਰਿ ਮਾਰਿਆ ਪ੍ਰਹਲਾਦੁ ਤਰਾਇਆ ॥
ਅਹੰਕਾਰੀਆ ਨਿੰਦਕਾ ਪਿਠਿ ਦੇਇ ਨਾਮ ਦੇਉ ਮੁਖੁ ਲਾਇਆ ॥
ਜਨ ਨਾਨਕ ਐਸਾ ਹਰਿ ਸੇਵਿਆ ਅੰਤਿ ਲਏ ਛਡਾਇਆ ॥
ਸਲੋਕ ਮਹਲਾ ॥ ੧ ॥
ਧੰਨ ਸੁ ਕਾਗਦੁ ਕਲਮ ਧੰਨੁ
ਧਨੁ ਭਾਂਡਾ ਧਨੁ ਮਸੁ ॥
ਧਨੁ ਲੇਖਾਰੀ ਨਾਨਕਾ ਜਿਨਿ ਨਾਮੁ ਲਿਖਾਇਆ ਸਚੁ ॥੧ ॥
... ... ...
ਬਿਲਾਵਲੁ ਮਹਲਾ ੫
ਤਾਤੀ ਵਾਉ ਨ ਲ਼ਗਈ ਪਾਰਬ੍ਰਹਮ ਸਰਣਾਈ ॥
ਚਉਗਿਰਦ ਹਮਾਰੈ ਰਾਮ ਕਾਰ ਦੁਖੁ ਲਗੈ ਨ ਭਾਈ ॥੧ ॥
ਸਤਿਗੁਰੁ ਪੂਰਾ ਭੇਟਿਆ ਜਿਨਿ ਬਣਤ ਬਣਾਈ ॥
ਰਾਮ ਨਾਮੁ ਅਉਖਧੁ ਦੀਆ ਏਕਾ ਲਿਵ ਲਾਈ ॥੨ ॥ ਰਹਾਉ ॥
ਰਾਖਿ ਲੀਏ ਤਿਨਿ ਰਖਨਹਾਰਿ ਸਭ ਬਿਆਧਿ ਮਿਟਾਈ ॥
ਕਹੁ ਨਾਨਕ ਕਿਰਪਾ ਭਈ ਪ੍ਰਭ ਭਏ ਸਹਾਈ ॥੨ ॥

ਸੋਹਿਲਾ

ਰਾਗ ਗਉੜੀ ਦੀਪਕੀ ਮਹਲਾ ੧

ੴ ਸਤਿਗੁਰ ਪ੍ਰਸਾਦਿ ॥

ਜੈ ਘਰਿ ਕੀਰਤਿ ਆਖੀਐ ਕਰਤੇ ਕਾ ਹੋਇ ਬੀਚਾਰੋ ॥

ਤਿਤੁ ਘਰਿ ਗਾਵਹੁ ਸੋਹਿਲਾ ਸਿਵਰਿਹੁ ਸਿਰਜਣਹਾਰੋ ॥੧॥

ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ ॥

ਹਉ ਵਾਰੀ ਜਿਤੁ ਸੋਹਿਲੈ ਸਦਾ ਸੁਖੁ ਹੋਇ ॥੧॥ ਰਹਾਉ ॥

ਨਿਤ ਨਿਤ ਜੀਅੜੇ ਸਮਾਲੀਅਨਿ ਦੇਖੈਗਾ ਦੇਵਣਹਾਰੁ ॥

ਤੇਰੇ ਦਾਨੈ ਕੀਮਤਿ ਨਾ ਪਵੈ ਤਿਸੁ ਦਾਤੇ ਕਵਣੁ ਸੁਮਾਰੁ ॥੨॥

ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ ॥

ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ ॥੩॥

ਘਰਿ ਘਰਿ ਏਹੋ ਪਾਹੁਚਾ ਸਦੜੇ ਨਿਤ ਪਵੰਨਿ ॥

ਸਦਣਹਾਰਾ ਸਿਮਰੀਐ ਨਾਨਕ ਸੇ ਦਿਹ ਆਵੰਨਿ ॥੪॥

.... ... ... ... ...

ਰਾਗੁ ਗਉੜੀ ਪੂਰਬੀ ਮਹਲਾ ੫ ॥

ਕਰਉ ਬੇਨੰਤੀ ਸੁਣਹੁ ਮੇਰੇ ਮੀਤਾ ਸੰਤ ਟਹਲ ਕੀ ਬੇਲਾ ॥

ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ ॥੧॥

ਅਉਧ ਘਟੈ ਦਿਨਸੁ ਰੈਣਾਰੇ ॥

ਮਨ ਗੁਰ ਮਿਲਿ ਕਾਜ ਸਵਾਰੇ ॥੧॥ ਰਹਾਉ ॥

ਇਹੁ ਸੰਸਾਰੁ ਬਿਕਾਰੁ ਸੰਸੇ ਮਹਿ ਤਰਿਓ ਬ੍ਰਹਮ ਗਿਆਨੀ ॥

ਜਿਸਹਿ ਜਗਾਇ ਪੀਆਵੈ ਇਹੁ ਰਸੁ ਅਕਥ ਕਥਾ ਤਿਨਿ ਜਾਨੀ ॥੨॥

ਜਾ ਕਉ ਆਏ ਸੋਈ ਬਿਹਾਝਹੁ ਹਰਿ ਗੁਰ ਤੇ ਮਨਹਿ ਬਸੇਰਾ ॥

.... ... ... ... ...

ਸਲੋਕ ॥

ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥

ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ ॥

ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ ॥

ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥

ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥

ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥੧॥

.... ... ... ... ...

ਕੀਰਤਨ ਸੋਹਿਲਾ ਦੀ ਸਮਾਪਤੀ ਉੱਪਰੰਤ ਸੰਗਤ ਡੈੱਕ ਉੱਪਰ ਹੀ ਬਿਸ਼ਰਾਮ ਅਵਸਥਾ ਵਿਚ ਚਲੀ ਗਈ।

ਬਾਬਾ ਗੁਰਦਿੱਤ ਸਿੰਘ ਦਾ ਭੁਝੰਗੀ ਭਾਈ ਬਲਵੰਤ ਸਿੰਘ ਕਦੋਂ ਦਾ ਉਨ੍ਹਾਂ ਦੀ ਬੁੱਕਲ ਵਿਚ ਹੀ ਸੌਂ ਗਿਆ ਸੀ। ਬਾਬਾ ਜੀ ਚੌਕੜਾ ਮਾਰੀ ਬੈਠੇ ਸਨ। ਇੱਕ ਸਿੰਘ ਨੇ ਭਾਈ ਬਲਵੰਤ ਸਿੰਘ ਨੂੰ ਬਾਬਾ ਜੀ ਲਈ ਲਗਾਏ ਪਲੰਘ ਉੱਪਰ ਲਿਟਾ ਦਿੱਤਾ। ਬਾਬਾ ਜੀ ਹੌਲੀ-ਹੌਲੀ ਡੈੱਕ 'ਤੇ ਟਹਿਲਦੇ-ਟਹਿਲਦੇ ਰੇਲਿੰਗ ਨਾਲ ਜਾ ਖੜ੍ਹੇ ਹੋਏ। ਉਨ੍ਹਾਂ ਨੇ ਦੂਰ ਖਤਿੱਜ ਵੱਲ ਨਜ਼ਰ ਮਾਰੀ। ਜਿਥੋਂ ਤੱਕ ਚਾਨਣ ਜਾਂਦਾ ਸੀ, ਪਾਣੀ ਹੀ ਪਾਣੀ ਨਜ਼ਰ ਆ ਰਿਹਾ ਸੀ। ਉਹ ਟਹਿਲਦੇ ਹੋਏ ਜਹਾਜ਼ ਦੇ ਪਿਛਲੇ ਪਾਸੇ ਚਲੇ ਗਏ। ਜਹਾਜ਼ ਪਿੱਛੇ ਅਧਰਿੜਕੇ ਦੁੱਧ ਦੀ ਵਿਸ਼ਾਲ ਨਦੀ ਛੁੱਟਦੀ ਜਾ ਰਹੀ ਸੀ। ਉਹ ਕਿੰਨੀ ਹੀ ਦੇਰ ਖੜ੍ਹੇ ਇੱਕ ਟੱਕ ਪਿੱਛੇ ਵੱਲ ਵੇਖਦੇ ਰਹੇ। ਉਨ੍ਹਾਂ ਦਾ ਪਿੰਡ ਸਰਹਾਲੀ ਹਜ਼ਾਰਾਂ ਮੀਲ ਦੂਰ ਰਹਿ ਗਿਆ ਸੀ। ਉਨ੍ਹਾਂ ਦੀਆਂ ਅੱਖਾਂ ਸਾਹਮਣੇ ਬਾਬਾ ਰਾਮ ਸਿੰਘ ਦਾ ਚਿਹਰਾ ਅਤੇ ਉਨ੍ਹਾਂ ਦਾ ਗੁਰੂ ਘਰ ਆਇਆ। ਉਨ੍ਹਾਂ ਨੇ ਉਥੋਂ ਹੀ ਸਿਰ ਨਿਵਾ ਕੇ ਨਮਸਕਾਰ ਕੀਤੀ। ਫਿਰ ਆਪਣੀਆਂ ਪਤਨੀਆਂ ਵੱਲ ਨਜ਼ਰ ਚਲੀ ਗਈ। ਪਹਿਲੀ ਪਤਨੀ ਰਤਨ ਕੌਰ ਪਿੱਛੇ ਘਰ ਵਿਚ ਬੈਠੀ ਨਜ਼ਰ ਆਈ। ਬਲਵੰਤ ਸਿੰਘ ਦੀ ਮਾਤਾ ਗੁਲਾਬ ਕੌਰ ਦਾ ਚਿਹਰਾ ਉਸਦੀਆਂ ਅੱਖਾਂ ਅੱਗੇ ਫਿਰ ਗਿਆ। ਉਸਦੇ ਮਨ ਵਿਚ ਪੁੱਤਰ ਨੂੰ ਦੇਖਣ ਦੀ ਖੋਹ ਜਿਹੀ ਜਾਗੀ। ਉਹ ਉਥੋਂ ਤੁਰ ਕੇ ਪਲੰਘ ਕੋਲ ਆ ਗਿਆ। ਬਲਵੰਤ ਸਿੰਘ ਮਿੱਠੇ ਸੁਪਨਿਆਂ ਵਿਚ ਗੜੁੰਦ ਗੂੜ੍ਹੀ ਨੀਂਦ ਸੌਂ ਰਿਹਾ ਸੀ। ਉਸਦਾ ਗੋਲ-ਮਟੋਲ ਚਿਹਰਾ ਸੁੱਤਿਆਂ ਪਿਆਂ ਵੀ ਖਿੜਿਆ ਹੋਇਆ ਸੀ। ਬਾਬਾ ਗੁਰਦਿੱਤ ਸਿੰਘ ਕਿੰਨਾ ਹੀ ਚਿਰ ਖੜ੍ਹਾ ਉਸ ਨੂੰ ਦੇਖਦਾ ਰਿਹਾ। ਅਖ਼ੀਰ ਉਸ ਨੇ ਪੈਣ ਦਾ ਫੈਸਲਾ ਕਰ ਲਿਆ। ਦਸਤਾਰ ਉਤਾਰ ਕੇ ਉਸਨੇ ਲਾਗਲੇ ਮੇਜ਼ ਉੱਪਰ ਰੱਖ ਦਿੱਤੀ ਅਤੇ ਸਿਰ ਉੱਪਰ ਪਰਨਾ ਸੰਜਾ ਲਿਆ। ਉਹ ਅਛੋਪਲੇ ਜਿਹੇ ਬਲਵੰਤ ਸਿੰਘ ਨਾਲ ਪੈ ਗਿਆ ਮਤੇ ਉਸ ਦੀ ਨੀਂਦ ਵਿਚ ਵਿਘਨ ਪੈ ਜਾਵੇ। ਬਾਬਾ ਜੀ ਨੇ ਸੌਣ ਦੀ ਕੋਸ਼ਿਸ਼ ਕੀਤੀ ਪਰ ਉਸ ਨੂੰ ਨੀਂਦ ਨਾ ਆਈ। 'ਕੈਨੇਡਾ ਜਾ ਕੇ ਕੀ ਬਣੇਗਾ?' ਇਸ ਸੋਚ ਨੇ ਉਸ ਦਾ ਮਨ ਬੇਚੈਨ ਕਰ ਦਿੱਤਾ। 'ਸਾਡੀ ਸ਼ਕਤੀ ਬੜੀ ਕਮਜ਼ੋਰ ਹੈ। ਉਨ੍ਹਾਂ ਨੇ ਜਾ ਕੇ ਪਹਾੜ ਨਾਲ ਮੱਥਾ ਲਾਉਣਾ ਹੈ। ਹਾਲਾਂ ਤਾਂ ਦੋ ਹਫ਼ਤਿਆਂ ਨੂੰ ਜਹਾਜ਼ ਦੀਆਂ ਦੋ ਕਿਸ਼ਤਾਂ ਦੇਣੀਆਂ ਨੇ।' ਇਸ ਫ਼ਿਕਰ ਨੇ ਉਨ੍ਹਾਂ ਨੂੰ ਹੋਰ ਬੇਚੈਨ ਕਰ ਦਿੱਤਾ। ਸ਼ਾਇਦ ਮੁਸਾਫਰ ਪੂਰੇ ਹੋਣਗੇ ਜਾਂ ਨਹੀਂ?' ਇੱਕ ਪਾਸਿਓਂ ਇਹ ਚਿੰਤਾ ਵੀ ਚੁਭਣ ਲੱਗ ਪਈ। ਉਹ ਪਏ-ਪਏ ਹੀ ਅੱਖਾਂ ਖੋਲ੍ਹ ਕੇ ਅਸਮਾਨ ਵੱਲ ਤੱਕਦੇ ਰਹੇ। 'ਖ਼ੁਦਾ ਨਾ ਖਾਸਤਾ, ਇਸ ਸਫ਼ਰ ਵਿਚ ਉਸ ਨੂੰ ਕੁਝ ਹੋ ਜਾਵੇ ਤਾਂ ਬਲਵੰਤ ਦਾ ਕੀ ਬਣੇਗਾ?' ਬਾਬਾ ਜੀ ਨੂੰ ਇੱਕ ਵਾਰ ਹੌਲ ਜਿਹਾ ਪਿਆ। 'ਕੁਛ ਨਹੀਂ ਹੁੰਦਾ, ਵਾਹਿਗੁਰੂ ਹੀ ਰਾਖਾ ਐ।'

ਉਸ ਨੇ ਦਸਾਂ ਪਾਤਸ਼ਾਹੀਆਂ ਦਾ ਧਿਆਨ ਧਰ ਕੇ ਮਨ ਨੂੰ ਕਰੜਾ ਕੀਤਾ ਤੇ ਸਾਰੀ ਚਿੰਤਾ ਵਗਾਹ ਮਾਰੀ। 'ਸਾਰਾ ਕੁਛ ਉਹਦੇ ਹੱਥ ਵਿਚ ਹੈ। ਇਨਸਾਨ ਕੀ ਚੀਜ਼ ਹੈ ?' ਆਪ ਮੁਹਾਰੇ ਹੀ ਉਨ੍ਹਾਂ ਦੇ ਅਚੇਤ ਮਨ ਵਿਚ ਗੁਰਬਾਣੀ ਦੇ ਸ਼ਬਦ ਆ ਗਏ :

ਨਕਿ ਨਥ ਖਸਮ ਹਥ ਕਿਰਤੁ ਧਕੇ ਦੇ॥
ਜਹਾ ਦਾਣੇ ਤਹਾ ਖਾਣੇ ਨਾਨਕਾ ਸਚੁ ਹੇ॥
ਜਿਉ ਜਿਉ ਤੇਰਾ ਹੁਕਮੁ ਤਿਵੈ ਤਿਉ ਹੋਵਣਾ॥
ਜਹ ਜਹ ਰਖਹਿ ਆਪ ਤਹ ਜਾਇ ਖੜੋਵਣਾ॥

ਬਾਬਾ ਜੀ ਨੇ ਮਨ ਹੀ ਮਨ ਸ਼ਬਦ ਪੜ੍ਹਨੇ ਸ਼ੁਰੂ ਕਰ ਦਿੱਤੇ:

ਧਨਾਸਰੀ ਮਹਲਾ ੫॥
ਅਉਖੀ ਘੜੀ ਨਾ ਦੇਖਣ ਦੇਈ ਅਪਨਾ ਬਿਰਦੁ ਸਮਾਲੇ॥
ਹਾਥ ਦੇਇ ਰਾਖੈ ਅਪਨੇ ਕਉ ਸਾਸਿ ਸਾਸਿ ਪ੍ਰਤਿਪਾਲੇ॥੧॥
ਪ੍ਰਭ ਸਿਉ ਲਾਗ ਰਹਿਉ ਮੇਰਾ ਚੀਤੁ॥
ਆਦਿ ਅੰਤ ਪ੍ਰਭੁ ਸਦਾ ਸਹਾਈ ਧੰਨੁ ਹਮਾਰਾ ਮੀਤੁ॥ ਰਹਾਉ॥
ਮਨਿ ਬਿਲਾਸ ਭਏ ਸਾਹਿਬ ਕੇ ਅਚਰਜ ਦੇਖ ਬਡਾਈ॥
ਹਰਿ ਸਿਮਰਿ ਸਿਮਰਿ ਆਨਦ ਕਰਿ ਨਾਨਕ ਪ੍ਰਭਿ ਪੈਜ ਰਖਾਈ॥

ਇਸੇ ਅਵਸਥਾ ਵਿਚ ਹੀ ਬਾਬਾ ਜੀ ਨੂੰ ਨੀਂਦ ਆ ਗਈ।

# ਹਾਂਗਕਾਂਗ ਵਿਚ ਹਿੱਲ-ਜੁੱਲ

ਪਹਿਲਾਂ ਜ਼ਿਕਰ ਹੋ ਚੁੱਕਾ ਹੈ, ਜਦ ਅੰਗਰੇਜ਼ ਹਾਕਮਾਂ ਨੇ ਹਾਂਗਕਾਂਗ ਵਿਚ ਗੁਰੂ ਨਾਨਕ ਜਹਾਜ਼ ਦੀ ਰਵਾਨਗੀ ਵਿਚ ਪੈਰ-ਪੈਰ 'ਤੇ ਅੜਿੱਕੇ ਪਾਉਣੇ ਸ਼ੁਰੂ ਕਰ ਦਿੱਤੇ ਸਨ ਤੇ ਬਾਬਾ ਗੁਰਦਿੱਤ ਸਿੰਘ ਨੂੰ ਗ੍ਰਿਫ਼ਤਾਰ ਕਰ ਲਿਆ ਸੀ ਤਾਂ ਇਥੇ ਮੌਜੂਦ ਪੰਜਾਬੀ ਫੌਜੀਆਂ ਖ਼ਾਸ ਕਰ ਸਿੱਖਾਂ ਵਿਚ ਬੇਚੈਨੀ ਫੈਲ ਗਈ ਸੀ। ਉਨ੍ਹਾਂ ਨੇ ਆਪਣੇ ਅਫ਼ਸਰਾਂ ਕੋਲ ਰੋਸ ਪ੍ਰਗਟ ਕਰਨਾ ਸ਼ੁਰੂ ਕਰ ਦਿੱਤਾ ਸੀ ਕਿ ਸਾਡਾ ਜਹਾਜ਼ ਕਿਉਂ ਨਹੀਂ ਤੁਰਨ ਦਿੱਤਾ ਜਾਂਦਾ? ਇਨ੍ਹਾਂ ਫੌਜੀਆਂ ਦੇ ਬਦਲੇ ਤੌਰ-ਤਰੀਕਿਆਂ ਦਾ ਵੀ ਅਸਰ ਹੋਇਆ ਹੋਵੇਗਾ ਕਿ ਅਖ਼ੀਰ ਜਹਾਜ਼ ਨੂੰ ਤੁਰਨ ਦਾ ਰਵਾਨਗੀ ਪੱਤਰ ਦੇ ਦਿੱਤਾ ਦੇ ਗਿਆ ਸੀ ਪਰ ਅੰਗਰੇਜ਼ ਹਾਕਮਾਂ ਨੇ ਆਪਣੇ ਮਨ ਵਿਚ ਇਨ੍ਹਾਂ ਸਿੱਖ ਫੌਜੀਆਂ ਪ੍ਰਤੀ ਕਿੜ ਰੱਖੀ ਸੀ। ਇਨ੍ਹਾਂ ਫੌਜੀਆਂ ਨੂੰ ਬਗ਼ਾਵਤ ਦੀ 'ਲਾਗ' ਤੋਂ ਬਚਾਉਣ ਲਈ, ਇਨ੍ਹਾਂ ਦਾ ਗੁਰਦੁਆਰੇ ਜਾਣਾ ਤਾਂ ਪਹਿਲਾਂ ਹੀ ਬੰਦ ਕਰ ਰੱਖਿਆ ਸੀ। ਹੁਣ ਇਨ੍ਹਾਂ ਨੂੰ ਸਜ਼ਾਵਾਂ ਵੀ ਦੇਣੀਆਂ ਸ਼ੁਰੂ ਕਰ ਦਿੱਤੀਆਂ ਸਨ। ਬਾਬਾ ਹਰਨਾਮ ਸਿੰਘ ਕਾਲਾ ਸੰਘਾ ਅਨੁਸਾਰ:

"...4 ਅਪ੍ਰੈਲ 1914 ਨੂੰ ਗੁਰੂ ਨਾਨਕ ਜਹਾਜ਼ (ਕਾਮਾਗਾਟਾ ਮਾਰੂ) ਨੂੰ ਹਾਂਗਕਾਂਗ ਦੀ ਬੰਦਰਗਾਹ ਤੋਂ ਚੱਲਣ ਦੀ ਆਗਿਆ ਮਿਲ ਗਈ। ਜਦੋਂ 4 ਵਜੇ ਸ਼ਾਮ ਨੂੰ ਜਹਾਜ਼ ਰਵਾਨਾ ਹੋਇਆ ਤਾਂ ਸੈਂਕੜੇ ਪੰਜਾਬੀ ਫੌਜੀ ਸਮੁੰਦਰ ਕਿਨਾਰੇ ਤੋਂ ਝੰਡੀਆਂ ਦੇ ਇਸ਼ਾਰਿਆਂ ਨਾਲ ਖ਼ੁਸ਼ੀ ਭਰੀ ਵਿਦਾਇਗੀ ਦੇ ਰਹੇ ਸਨ ਤੇ ਜਹਾਜ਼ ਵਿਚੋਂ ਝੰਡੀ ਦੇ ਇਸ਼ਾਰੇ ਨਾਲ ਫੌਜੀਆਂ ਦਾ ਧੰਨਵਾਦ ਕੀਤਾ ਜਾ ਰਿਹਾ ਸੀ। ਮੈਨੂੰ ਤਾਂ ਇਸ ਗੱਲ ਦੀ ਹੀ ਅਤਿ ਖ਼ੁਸ਼ੀ ਸੀ ਕਿ ਸਾਡਾ ਆਪਣਾ ਕੌਮੀ ਜਹਾਜ਼ ਸਮੁੰਦਰ ਵਿਚ ਠਿੱਲ੍ਹ ਪਿਆ ਹੈ।

ਕਾਮਾਗਾਟਾ ਮਾਰੂ ਜਹਾਜ਼ ਦੇ ਚਲੇ ਜਾਣ ਮਗਰੋਂ ਅਫ਼ਸਰਾਂ ਨੇ ਫੌਜ ਵਿਚੋਂ ਉਹ ਆਦਮੀ ਚੁਣਨੇ ਸ਼ੁਰੂ ਕੀਤੇ, ਜਿਨ੍ਹਾਂ ਉੱਤੇ ਗ਼ਦਰ ਦੇ ਪਰਚੇ ਵੰਡਣ ਜਾਂ ਅਜਿਹੇ ਬਾਗ਼ੀ ਕੰਮਾਂ ਵਿਚ ਹਿੱਸਾ ਲੈਣ ਦਾ ਸ਼ੱਕ ਸੀ। 53 ਆਦਮੀ ਚੁਣੇ ਗਏ। ਇਨ੍ਹਾਂ ਵਿਚ ਫੁੰਮਣ ਸਿੰਘ ਕਲੇਰ (ਜਲੰਧਰ) ਲਾਭ ਸਿੰਘ ਕਿਲਾ ਚੱਕ ਵਾਲੀਆ (ਲਾਹੌਰ) ਤੇਜਾ ਸਿੰਘ ਲਹੁਕੇ (ਅੰਮ੍ਰਿਤਸਰ), ਮੱਘਰ ਸਿੰਘ ਸਿਆਲਕੋਟ, ਕਿਰਪਾ ਸਿੰਘ

ਮਜਾਰਾ ਤੇ ਈਸ਼ਰ ਸਿੰਘ ਆਦਿ। ਇੱਕ ਮੈਂ ਵੀ ਨਾਲ ਸੀ।

ਸਾਨੂੰ ਦੇਸ਼ ਵਾਪਸ ਭੇਜਣ ਦਾ ਪ੍ਰਬੰਧ ਕੀਤਾ ਗਿਆ। ਅਸੀਂ ਕਰਾਚੀ ਪਹੁੰਚੇ। ਇਥੇ ਫੌਜੀ ਡੀਪੂ ਵਿਚ ਸਾਨੂੰ ਠਹਿਰਾਇਆ ਗਿਆ। 14 ਅਗਸਤ 1914 ਨੂੰ ਜਰਮਨ ਯੁੱਧ ਸ਼ੁਰੂ ਹੋ ਗਿਆ। ਛੇਤੀ ਹੀ ਹਾਂਗਕਾਂਗ ਤੋਂ ਤਾਰ ਆ ਗਈ ਕਿ ਇਨ੍ਹਾਂ ਸਿਪਾਹੀਆਂ ਨੂੰ ਮੁੜ ਹਾਂਗਕਾਂਗ ਭੇਜ ਦਿਓ ਕਿਉਂਕਿ ਇਥੇ ਫੌਜੀ ਨਫ਼ਰੀ ਘੱਟ ਹੈ ਪਰ ਨਾਲ ਹੀ ਇਹ ਤਾਰ ਵੀ ਆ ਗਈ ਕਿ ਖ਼ਾਸ ਕਰਕੇ ਹਰਨਾਮ ਸਿੰਘ ਤੇ ਖ਼ੁਸ਼ਹਾਲ ਸਿੰਘ ਨੂੰ ਨਾ ਭੇਜਿਆ ਜਾਵੇ ਕਿਉਂਕਿ ਇਹ ਖ਼ਤਰਨਾਕ ਆਦਮੀ ਹਨ। ਸਾਨੂੰ ਦੋਹਾਂ ਨੂੰ ਫਿਰੋਜ਼ਪੁਰ ਛਾਵਣੀ ਭੇਜ ਦਿੱਤਾ ਗਿਆ। ਫੁੰਮਣ ਸਿੰਘ, ਕਿਰਪਾ ਸਿੰਘ, ਈਸ਼ਰ ਸਿੰਘ, ਲਾਭ ਸਿੰਘ ਨੂੰ ਪਹਿਲਾਂ ਹੀ ਫਿਰੋਜ਼ਪੁਰ ਭੇਜ ਦਿੱਤਾ ਗਿਆ ਸੀ ਤੇ ਬਾਕੀ ਵਾਪਸ ਹਾਂਗਕਾਂਗ ਭੇਜੇ ਗਏ। ਸ਼ੈਦ ਮੈਂ ਅਕਤੂਬਰ ਵਿਚ ਫਿਰੋਜ਼ਪੁਰ ਛਾਵਣੀ ਵਿਚ ਆ ਗਿਆ। ਏਥੇ ਜਰਮਨ ਜੰਗ ਦੇ ਕਾਰਨ ਫੌਜੀਆਂ ਵਿਚ ਬੜੀ ਬੇਚੈਨੀ ਸੀ। ਅੰਗਰੇਜ਼ਾਂ ਦੀ ਖ਼ਾਤਰ ਜਰਮਨੀ ਵਿਚ ਜਾ ਕੇ ਮਰਨ ਨੂੰ ਕਿਸੇ ਦਾ ਜੀਅ ਨਹੀਂ ਸੀ ਕਰਦਾ ਪਰ ਸੁੱਝਦਾ ਨਹੀਂ ਸੀ ਕਿ ਕੀ ਕੀਤਾ ਜਾਵੇ। ਏਥੇ ਗ਼ਦਰ ਅਖ਼ਬਾਰ ਵੀ ਨਹੀਂ ਸੀ ਆਉਂਦਾ।"[1]

ਭਾਵੇਂ ਗੁਰੂ ਨਾਨਕ ਜਹਾਜ਼ ਹਾਂਗਕਾਂਗ ਤੋਂ ਰਵਾਨਾ ਹੋ ਗਿਆ ਸੀ ਪਰ ਤਾਂ ਵੀ ਅੰਗਰੇਜ਼ ਸਾਮਰਾਜੀਏ, ਇਸ ਬਾਰੇ ਇੱਕ ਦੂਜੇ ਨੂੰ ਪਲ-ਪਲ ਦੀ ਖ਼ਬਰ ਦੇ ਰਹੇ ਸਨ। ਇੱਥੋਂ ਜਹਾਜ਼ ਚਾਰ ਅਪਰੈਲ 1914 ਨੂੰ ਰਵਾਨਾ ਹੋਇਆ, ਹਾਂਗਕਾਂਗ ਦੇ ਗਵਰਨਰ ਐਫ.ਡਬਲਿਊ. ਮੇਅ ਨੇ 8 ਅਪਰੈਲ ਨੂੰ ਕੈਨੇਡਾ ਵਿਚਲੇ ਬ੍ਰਿਟਿਸ਼ ਕੋਲੋਨੀਅਲ ਦਫ਼ਤਰ ਨੂੰ ਜਹਾਜ਼ ਨੂੰ ਅਟਕਾਉਣ ਸਬੰਧੀ ਆਪਣੀ ਸਫ਼ਾਈ ਦਿੱਤੀ ਸੀ :

1. ...ਮੈਂ ਕੈਨੇਡਾ ਸਰਕਾਰ ਦੇ ਗਵਰਨਰ ਨੂੰ 31 ਮਾਰਚ ਅਤੇ 2 ਅਪਰੈਲ ਨੂੰ ਤਾਰਾ ਭੇਜਕੇ ਪੁੱਛਿਆ ਸੀ ਕਿ ਜਿਹੜੇ ਭਾਰਤੀ ਪਰਵਾਸੀ ਭਾਰਤ ਤੋਂ ਸਿੱਧੀਆਂ ਟਿਕਟਾਂ ਲੈ ਕੇ ਆ ਰਹੇ ਹਨ ਕੀ ਉਹਨਾਂ ਨੂੰ ਕੈਨੇਡਾ ਵਿਚ ਉਤਰਨ ਦਿੱਤਾ ਜਾਵੇਗਾ ਜਾਂ ਨਹੀਂ ? ਇਸ ਦਾ ਜੁਆਬ ਮੈਨੂੰ 6 ਅਪਰੈਲ ਨੂੰ ਮਿਲਿਆ ਜਦ ਕਿ ਜਹਾਜ਼ 4 ਅਪਰੈਲ ਨੂੰ ਇਥੋਂ ਰਵਾਨਾ ਹੋ ਚੁੱਕਿਆ ਸੀ। ਮੈਂ ਜਹਾਜ਼ ਨੂੰ ਹੋਰ ਅਟਕਾਉਣ ਤੋਂ ਅਸਮਰੱਥ ਸੀ।
2. ਜਹਾਜ਼ ਨੇ ਤਾਂ ਇੱਥੋਂ 28 ਮਾਰਚ ਨੂੰ ਹੀ ਰਵਾਨਾ ਹੋ ਜਾਣਾ ਸੀ, ਜੇਕਰ ਮੈਂ ਮੁਸਾਫ਼ਰਾਂ ਦੇ ਸਰਟੀਫਿਕੇਟਾਂ ਅਤੇ ਰਵਾਨਗੀ ਪੱਤਰ 'ਤੇ ਦਸਖ਼ਤ ਕਰ ਦਿੰਦਾ, ਪਰ ਮੈਂ ਜਾਣ ਬੁੱਝ ਕੇ ਅਜਿਹਾ ਨਹੀਂ ਕੀਤਾ ਸੀ। ਪਰ ਮੈਨੂੰ ਇਹ ਵੀ ਪਤਾ ਸੀ ਆਰਡੀਨੈਂਸ 1-1889 ਅਨੁਸਾਰ ਜਾਂ ਮਰਚੈਂਟ ਸਿਪਿੰਗ ਆਰਡੀਨੈਂਸ

ਤਹਿਤ, ਸਰਟੀਫਿਕੇਟ ਤੇ ਦਸਤਖ਼ਤ ਨਾ ਕਰਨ ਦਾ ਮੈਨੂੰ ਕੋਈ ਵੀ ਕਾਨੂੰਨੀ ਅਧਿਕਾਰ ਨਹੀਂ ਸੀ। ਮੈਨੂੰ ਇਹ ਵੀ ਪਤਾ ਸੀ ਕਿ ਮੌਜੂਦਾ ਆਰਡੀਨੈਂਸ ਭਾਰਤੀਆਂ ਤੇ ਲਾਗੂ ਨਹੀਂ ਹੁੰਦਾ।

3. ਇਹ ਜਾਪਦਾ ਹੈ ਕਿ ਗੁਰਦਿੱਤ ਸਿੰਘ ਨਾਂਅ ਦਾ ਇੱਕ ਸਿੱਖ ਮਾਰਚ ਦੇ ਅੱਧ ਵਿੱਚ ਇੱਥੇ ਆਇਆ ਸੀ, ਜਿਸ ਨੇ ਇੱਕ ਕੰਪਨੀ ਜਾਂ ਸਿੰਡੀਕੇਟ ਵੱਲੋਂ ਜਿਸ ਦਾ ਨਾਂਅ ਗੁਰੂ ਨਾਨਕ ਸਟੀਮਸ਼ਿੱਪ ਕੰਪਨੀ ਰੱਖਿਆ ਗਿਆ ਸੀ, ਕਾਮਾਗਾਟਾ ਮਾਰੂ ਜਹਾਜ਼ 66000 ਡਾਲਰ ਵਿੱਚ ਛੇ ਮਹੀਨੇ ਲਈ ਕਿਰਾਏ 'ਤੇ ਲਿਆ ਸੀ।

4. ਇਸ ਜਹਾਜ਼ ਵਿੱਚ ਬਹੁਗਿਣਤੀ ਉਹਨਾਂ ਭਾਰਤੀਆਂ ਦੀ ਹੈ ਜਿਹੜੇ ਦੋ ਸਾਲ ਤੋਂ ਇੱਥੇ ਅਮਰੀਕਾ ਜਾਣ ਲਈ ਬੈਠੇ ਸਨ।[2]

# ਸੰਘਾਈ ਵਿਚ

8-4-1914 ਸ਼ਾਮ 5.35 ਵਜੇ

ਗੁਰੂ ਨਾਨਕ ਜਹਾਜ਼ ਹਾਂਗਕਾਂਗ ਤੋਂ 4 ਅਪ੍ਰੈਲ 1914 ਨੂੰ ਬਾਅਦ ਦੁਪਹਿਰ ਰਵਾਨਾ ਹੋਇਆ ਸੀ ਤੇ 853 ਮੀਲ ਦਾ ਸਫ਼ਰ ਕਰਕੇ 8 ਅਪ੍ਰੈਲ ਨੂੰ ਸੰਘਾਈ ਦੀ ਬੰਦਰਗਾਹ 'ਤੇ ਜਾ ਪਹੁੰਚਿਆ। ਸੰਘਾਈ ਵੀ ਦੁਨੀਆਂ ਦੇ ਖ਼ੂਬਸੂਰਤ ਸ਼ਹਿਰਾਂ ਵਿਚੋਂ ਇੱਕ ਸੀ। ਬੰਦਰਗਾਹ ਦੇ ਨਾਲ ਹੀ ਅਮਰੀਕਾ, ਇੰਗਲੈਂਡ ਅਤੇ ਜਪਾਨ ਦੇ ਵਪਾਰਕ ਦਫ਼ਤਰਾਂ ਦੀਆਂ ਅਸਮਾਨ ਛੂੰਹਦੀਆਂ ਬਿਲਡਿੰਗਾਂ ਸਨ। ਇਥੋਂ ਦੀਆਂ ਬੰਦਰਗਾਹਾਂ ਬਹੁਤ ਹੀ ਰੁਝੇਵੇਂ ਭਰੀਆਂ ਤੇ ਚਹਿਲ-ਪਹਿਲ ਵਾਲੀਆਂ ਸਨ। ਦੁਨੀਆਂ ਭਰ ਦੇ ਜਹਾਜ਼ ਇਥੇ ਆ ਕੇ ਲਗਦੇ ਸਨ ਤੇ ਲੱਖਾਂ ਡਾਲਰਾਂ ਦਾ ਮਾਲ ਹਰ ਰੋਜ਼ ਉਤਾਰਿਆ ਤੇ ਲੱਦਿਆ ਜਾਂਦਾ ਸੀ। ਇਸਤੋਂ ਇਲਾਵਾ ਸੰਘਾਈ ਵਿਚ ਥਾਂ-ਥਾਂ ਜਿਸਮ-ਫਰੋਸ਼ੀ ਦੇ ਬਾਜ਼ਾਰ ਸਨ, ਜੋ ਸਸਤੇ ਤੋਂ ਸਸਤੇ ਤੇ ਮਹਿੰਗੇ ਤੋਂ ਮਹਿੰਗੇ ਸਨ। ਜ਼ਿਆਦਾਤਰ ਅਮਰੀਕੀ ਤੇ ਯੂਰਪੀਅਨ ਇਥੇ ਐਸ਼ੋ-ਇਸ਼ਰਤ ਲਈ ਆਉਂਦੇ ਸਨ, ਜਿਸ ਕਾਰਨ ਸੰਘਾਈ ਵਿਚ ਕਈ ਬੇਰੜੀਆਂ ਨਸਲਾਂ (Mixed Breed) ਪੈਦਾ ਹੋ ਗਈਆਂ ਸਨ। ਸੰਘਾਈ ਦੀ ਪੁਲਸ ਦਾ ਸਾਰਾ ਪ੍ਰਬੰਧ ਸਿੱਖਾਂ ਦੇ ਹੱਥ ਸੀ। ਇਹ ਸਿੱਖ ਸਿਪਾਹੀ ਛੇ-ਛੇ ਫੁੱਟ ਤੋਂ ਵੱਧ ਲੰਬੇ ਸਨ, ਜਿਨ੍ਹਾਂ ਦਾ ਸੰਘਾਈ ਵਿਚ ਪੂਰਾ ਦਬਦਬਾ ਤੇ ਬੋਲਬਾਲਾ ਸੀ।

ਸੰਘਾਈ ਵਿਚ ਵੀ ਸਿੱਖਾਂ ਵੱਲੋਂ ਬੜਾ ਸ਼ਾਨਦਾਰ ਗੁਰੂ ਘਰ ਸਥਾਪਿਤ ਕੀਤਾ ਹੋਇਆ ਸੀ, ਜੋ ਬੰਦਰਗਾਹ ਤੋਂ ਬਹੁਤਾ ਦੂਰ ਨਹੀਂ ਸੀ। ਗੁਰੂ ਘਰ ਵਿਚ ਹਮੇਸ਼ਾ ਆਉਣ-ਜਾਣ ਵਾਲਿਆਂ ਦੀ ਰੌਣਕ ਲੱਗੀ ਰਹਿੰਦੀ ਸੀ। ਪਰ ਬਦਕਿਸਮਤੀ ਨਾਲ ਇਥੋਂ ਦੀ ਸੰਗਤ ਮਾਝੇ ਅਤੇ ਮਾਲਵੇ ਦੇ ਧੜਿਆਂ ਵਿੱਚ ਵੰਡੀ ਹੋਈ ਸੀ। ਅੰਗਰੇਜ਼ਾਂ ਦਾ ਪਿੱਠੂ ਪੁਲਸ ਜਮਾਂਦਾਰ ਬੁੱਢਾ ਸਿੰਘ ਸੰਗਤ ਨੂੰ ਪਾੜੀ ਰੱਖਦਾ ਸੀ। ਇੱਕ ਹੋਰ ਜਮਾਂਦਾਰ ਵੀ ਇਹੋ ਕੰਮ ਕਰਦਾ ਸੀ।

ਹਾਂਗਕਾਂਗ ਤੋਂ ਤੁਰਨ ਸਮੇਂ ਹੀ ਗੁਰੂ ਨਾਨਕ ਜਹਾਜ਼ ਚਰਚਾ ਵਿਚ ਆ ਗਿਆ ਸੀ। ਅੰਗਰੇਜ਼ੀ ਅਤੇ ਚੀਨੀ ਅਖ਼ਬਾਰਾਂ ਵਿਚ ਖ਼ਬਰਾਂ ਛਪ ਚੁੱਕੀਆਂ ਸਨ। ਮੁੱਠੀ ਭਰ ਸਿੱਖਾਂ ਵੱਲੋਂ ਇਸ ਤਰ੍ਹਾਂ ਕੈਨੇਡਾ ਵਰਗੀ ਸਾਮਰਾਜੀ ਤਾਕਤ ਨਾਲ ਟੱਕਰ ਲੈਣ ਲਈ ਤੁਰ ਪੈਣਾ ਅਲੋਕਾਰ ਗੱਲ ਹੀ ਤਾਂ ਸੀ ?

ਬਾਬਾ ਗੁਰਦਿੱਤ ਸਿੰਘ ਸਮੇਤ ਬਹੁਤ ਸਾਰੇ ਮੁਸਾਫਰ ਗੁਰਦੁਆਰੇ ਪਹੁੰਚ ਗਏ। ਗੁਰਦੁਆਰੇ ਵਿਚ ਪ੍ਰਬੰਧਕਾਂ ਵੱਲੋਂ ਜੋਸ਼-ਖਰੋਸ਼ ਨਾਲ ਇਨ੍ਹਾਂ ਦਾ ਸਵਾਗਤ ਕੀਤਾ ਗਿਆ। ਵੈਸੇ ਤਾਂ ਭਾਈ ਦਲਜੀਤ ਸਿੰਘ ਪਹਿਲਾਂ ਹੀ ਸੰਘਾਈ ਪਹੁੰਚ ਗਿਆ ਸੀ ਪਰ ਜਹਾਜ਼ ਦੇ ਚੱਲਣ ਦੀਆਂ ਖ਼ਬਰਾਂ ਸੰਘਾਈ ਦੀ ਸਿੱਖ ਸੰਗਤ ਵਿਚ ਉਸ ਤੋਂ ਪਹਿਲਾਂ ਹੀ ਪਹੁੰਚ ਗਈਆਂ ਸਨ, ਜਿਸ ਕਾਰਨ ਸੰਗਤ ਵਿਚ ਖ਼ੁਸ਼ੀ ਦੀ ਲਹਿਰ ਦੌੜ ਗਈ ਸੀ। ਗੁਰਦੁਆਰੇ 'ਚ ਬਹੁਤ ਭਾਰੀ ਦੀਵਾਨ ਸਜਿਆ। ਪ੍ਰਬੰਧਕਾਂ ਵੱਲੋਂ ਬਾਬਾ ਗੁਰਦਿੱਤ ਸਿੰਘ ਨੂੰ ਸਿਰੋਪੇ ਭੇਟ ਕੀਤੇ ਗਏ ਤੇ ਉਨ੍ਹਾਂ ਨੂੰ ਬੋਲਣ ਦੀ ਬੇਨਤੀ ਕੀਤੀ ਗਈ।

ਉਸ ਵਕਤ ਦੀਵਾਨ ਵਿੱਚ ਪੁਲਸ ਜਮਾਂਦਾਰ ਬੁੱਢਾ ਸਿੰਘ ਵੀ ਮੌਜੂਦ ਸੀ। ਸਭ ਤੋਂ ਪਹਿਲਾਂ ਤਾਂ ਬਾਬਾ ਜੀ ਨੇ ਉਸ ਨੂੰ ਹੀ ਝਾੜ ਪਾਈ ਕਿ ਉਹ ਆਪਣੀ ਖੁਦਗਰਜ਼ੀ ਲਈ ਕਿਵੇਂ ਸੰਗਤ ਨੂੰ ਪਾੜ ਰਿਹਾ ਹੈ ਤੇ ਕਿਵੇਂ ਦੇਸ ਭਗਤਾਂ ਦੀ ਮੁਖਬਰੀ ਕਰਕੇ ਦੇਸ਼ ਧਰੋਹੀ ਕਾਰਜ ਕਰ ਰਿਹਾ ਹੈ। ਉਨ੍ਹਾਂ ਨੇ ਉਸ ਨੂੰ ਇਹ ਬਦਕਾਰ ਧੰਦਾ ਛੱਡ ਦੇਣ ਦੀ ਪ੍ਰੇਰਨਾ ਕੀਤੀ। ਨਾਲ ਹੀ ਸੰਗਤ ਵਿੱਚ ਮਾਝਾ, ਮਾਲਵਾ ਦੀ ਫੁਟ 'ਤੇ ਅਫਸੋਸ ਜ਼ਾਹਰ ਕਰਦਿਆਂ ਬਾਬਾ ਜੀ ਨੇ ਉਹਨਾਂ ਨੂੰ ਏਕਾ ਮਜਬੂਤ ਕਰਨ ਦੀ ਬੇਨਤੀ ਕੀਤੀ:

"..........ਐ ਸੂਰਬੀਰ ਬਹਾਦਰ ਖਾਲਸਾ ਵੀਰੋ, ਤੁਸਾਂ ਨੂੰ ਪਤਾ ਨਹੀਂ ਲੱਗਦਾ ਕਿ ਏਨਾਂ ਦੋਹਾਂ ਲਫਜਾਂ ਵਿੱਚ ਹੀ ਫੁੱਟ ਟਪਕ ਰਹੀ ਹੈ ਅਤੇ ਸਾਡੀ ਖਾਲਸਾ ਜਥੇਬੰਦੀ ਟੁੱਟ ਰਹੀ ਹੈ, ਸਿੱਖ ਧਰਮ ਦੀ ਸਖਤ ਹੱਤਕ ਹੋ ਰਹੀ ਹੈ। ਕਿਉਂਕਿ ਦਸਮੇਸ਼ ਪਿਤਾ ਜੀ ਨੇ ਖੰਡੇ ਦਾ ਅੰਮ੍ਰਿਤ ਬਖਸ਼ ਕੇ ਚਾਰ ਵਰਨ ਦੇ ਏਕੋ ਬਣਾਏ ਹੈਣ ਅਤੇ ਕਿਸੇ ਵੀ ਦੇਸ਼ ਦਾ ਕਿਉਂ ਨਾ ਹੋਵੇ ਜਦੋਂ ਕਿ ਅਮਰਿਤ ਪਾਨ ਕਰ ਲੈਂਦਾ ਹੈ ਉਹ ਸਕਾ ਭਾਈ ਮਾਂ ਪਿਓ ਜਾਯਾ ਬਣ ਜਾਂਦਾ ਹੈ ਅਤੇ ਕੀ ਤੁਹਾਨੂੰ ਇਹ ਮਾਲੂਮ ਨਹੀਂ ਕਿ ਭੀੜ ਬਣੀ ਵੇਲੇ ਕਿਵੇਂ ਮਾਝਾ ਦੇਸ ਤੋਂ ਵੀਰ ਮਾਲਵੇ ਦੇਸ਼ ਅੰਦਰ ਰਹਿੰਦੇ ਸਨ। ਅਤੇ ਮਾਲਵੇ ਦੇ ਵੀਰ ਮਾਝੇ ਜਾ ਕੇ ਰਹਿੰਦੇ ਸਨ ਅਤੇ ਇਕ ਦੂਸਰੇ ਨਾਲ ਸੱਕੇ ਵੀਰਾਂ ਤੋਂ ਭੀ ਵਧ ਕੇ ਵੱਸਦੇ ਸਨ। ਤੁਸੀਂ ਹੁਣ ਆਪਣੇ ਗੁਰੂ ਦੇ ਨਾਮ ਨੂੰ ਕਿਉਂ ਸ੍ਰਿਸ਼ਟੀ ਵਿੱਚ ਮਸ਼ਹੂਰ ਕਰਦੇ ਹੋ ਕਿ ਇਹ ਮਾਝਾ ਮਾਲਵਾ ਹੈ।"[1]

ਬਾਬਾ ਗੁਰਦਿੱਤ ਸਿੰਘ ਨੇ ਸੰਗਤ ਨਾਲ ਜੋ ਵੀ ਵਿਚਾਰ ਕੀਤਾ ਸੀ ਉਹ ਸ਼ੁੱਧ ਹਿਰਦੇ ਨਾਲ ਕੀਤਾ ਸੀ, ਜਿਸ ਦਾ ਸੰਗਤ 'ਤੇ ਫੌਰੀ ਪ੍ਰਤੀਕਰਮ ਹੋਇਆ। ਬਾਬਾ ਜੀ ਅਨੁਸਾਰ:

"ਇਹ ਮੇਰਾ ਕਥਨ ਸਭਨਾਂ ਵੀਰਾਂ ਦੇ ਪਵਿੱਤਰ ਹਿਰਦੇ ਵਿੱਚ ਪ੍ਰਵੇਸ਼ ਕਰ ਗਿਆ ਅਤੇ ਉਨ੍ਹਾਂ ਨੇ ਪ੍ਰਣ ਕੀਤੇ ਕੇ ਅਸੀਂ ਅੱਗੇ ਤੋਂ ਇਹ ਭੇਦ ਕਦੀ ਨਹੀਂ ਮੰਨਦੇ ਅਤੇ "ਪਿਛਲੇ ਔਗੁਣ ਬਖ਼ਸ਼ ਲਏ ਪ੍ਰਭ ਅੱਗੇ ਮਾਰਗ ਪਾਵੈ" ਉਪਰੰਤ ਕਪਤਾਨ

ਸਾਹਿਬ ਨੇ ਭੀ ਮਾਫ਼ੀ ਮੰਗੀ। ਸ਼ੰਘਾਈ ਸ਼ਹਿਰ ਅੰਦਰ ਮਾਝਾ ਤੇ ਮਾਲਵਾ ਬਜ਼ਾਰਾਂ ਦੇ ਨਾਮ ਭੀ ਫੁਟ ਡੋਣ ਦੇ ਤੁਰੇਲ ਪੈ ਗਏ ਸਨ।"[2]

ਤਿੰਨ ਦਿਨ ਬਾਅਦ ਜਹਾਜ਼ ਉਤੇ 'ਚਾਈਨਾ ਪ੍ਰੈਸ' ਅਤੇ ਸ਼ੰਘਾਈ ਤੋਂ ਨਿਕਲਣ ਵਾਲੇ ਇੱਕ ਅਮਰੀਕਨ ਅਖਬਾਰ ਦੇ ਪੱਤਰਕਾਰ ਆਏ ਜਿਸ ਵਕਤ ਬਾਬਾ ਗੁਰਦਿੱਤ ਸਿੰਘ ਸੁੱਤੇ ਹੋਏ ਸਨ। ਉਹਨਾਂ ਨੇ ਪੱਤਰਕਾਰਾਂ ਦੇ ਸੁਆਲਾਂ ਦੇ ਜੁਆਬ ਦਿੰਦਿਆ ਕਿਹਾ ਕਿ 'ਉਹ ਅੰਗਰੇਜ਼ਾਂ ਦੇ ਇਨਸਾਫ ਦੀ ਪਰਖ ਕਰਨ ਲਈ ਹੀ ਕੈਨੇਡਾ ਜਾ ਰਹੇ ਹਨ ਕਿ ਉਹ ਆਪਣੀ ਪਰਜਾ ਨਾਲ ਕਿਹੋ ਜਿਹਾ ਸਲੂਕ ਕਰਦੇ ਹਨ।' ਇਹ ਪੁੱਛਣ 'ਤੇ ਕਿ ਜੇਕਰ ਉਹਨਾਂ ਨੂੰ ਵਾਪਸ ਕਰ ਦਿੱਤਾ ਗਿਆ ਤਾਂ ? ਬਾਬਾ ਜੀ ਨੇ ਕਿਹਾ ਕਿ ਫਿਰ ਉਹ ਵਾਪਸ ਆ ਕੇ ਭਾਰਤ ਸਰਕਾਰ ਕੋਲ ਇਹ ਮਾਮਲਾ ਉਠਾਉਣਗੇ।"[3]

ਅਮਰੀਕਨ ਅਖਬਾਰ ਨੇ ਜਹਾਜ਼ ਦੇ ਸਫ਼ਰ ਸੰਬੰਧੀ ਬੜੇ ਵਿਸਥਾਰ ਨਾਲ ਰਿਪੋਰਟ ਛਾਪੀ ਸੀ, ਜਿਸ ਦੀਆਂ ਕਾਪੀਆਂ ਬਾਬਾ ਗੁਰਦਿੱਤ ਸਿੰਘ ਹੋਰਾਂ ਨੇ ਪੰਜਾਬ ਵਿੱਚ ਕਈ ਪਤਵੰਤਿਆਂ ਨੂੰ ਭੇਜੀਆਂ।[4]

ਬਾਬਾ ਗੁਰਦਿੱਤ ਸਿੰਘ ਨੇ ਇਥੇ ਗੁਰੂ ਨਾਨਕ ਜਹਾਜ਼ ਵੱਲੋਂ ਸ੍ਰੀ ਦਰਬਾਰ ਸਾਹਿਬ, ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਤੇ ਕੰਨਿਆ ਵਿਦਿਆਲਾ ਫਿਰੋਜ਼ਪੁਰ ਲਈ ਮਾਇਆ ਵੀ ਦਾਨ ਕਰਵਾਈ।[5]

ਬਾਬਾ ਗੁਰਦਿੱਤ ਸਿੰਘ ਤੋਂ ਬਾਅਦ ਉਨ੍ਹਾਂ ਦੇ ਸਕੱਤਰ ਭਾਈ ਦਲਜੀਤ ਸਿੰਘ ਵੱਲੋਂ ਜਹਾਜ਼ ਦਾ ਸਾਰਾ ਪ੍ਰੋਗਰਾਮ ਬਿਆਨ ਕੀਤਾ ਗਿਆ ਤੇ ਅੰਗਰੇਜ਼ ਹਾਕਮਾਂ ਵੱਲੋਂ ਜਹਾਜ਼ ਤੁਰਨ ਵਿਚ ਪਾਏ ਗਏ ਅੜਿੱਕਿਆਂ ਤੋਂ ਸੰਗਤ ਨੂੰ ਜਾਣੂ ਕਰਵਾਇਆ। ਉਨ੍ਹਾਂ ਦੇ ਇਸ ਭਾਸ਼ਣ ਦੀਆਂ ਕਾਪੀਆਂ ਕਰਵਾ ਕੇ ਪੰਜਾਬ ਅਤੇ ਕਈ ਹੋਰ ਥਾਵਾਂ ਨੂੰ ਡਾਕ ਰਾਹੀਂ ਭੇਜੀਆਂ ਗਈਆਂ।[6]

ਸੰਘਾਈ ਦੇ ਸਿੱਖਾਂ ਵਿਚ ਵੀ ਹੁਣ ਅੰਗਰੇਜ਼ ਵਿਰੋਧੀ ਭਾਵਨਾਵਾਂ ਜ਼ੋਰ ਫੜ ਰਹੀਆਂ ਸਨ। 'ਗ਼ਦਰ' ਅਖ਼ਬਾਰ ਇੱਥੇ ਗੁਰਦੁਆਰੇ ਵਿਚ ਆਉਂਦਾ ਸੀ ਤੇ ਭਰੇ ਦੀਵਾਨ ਵਿਚ ਪੜ੍ਹ ਕੇ ਸੁਣਾਇਆ ਜਾਂਦਾ ਸੀ।[7] ਭਾਈ ਗੁੱਜਰ ਸਿੰਘ ਭਕਨਾ ਸੰਘਾਈ ਪੁਲਿਸ ਵਿਚ ਸੀ। ਉਸ ਨੇ ਪੁਲਸ ਦੀ ਬਹੁਤ ਜਬਰਦਸਤ ਹੜਤਾਲ ਵੀ ਕਰਵਾਈ ਸੀ। ਹੁਣ ਉਸ ਦਾ ਗ਼ਦਰ ਪਾਰਟੀ ਦਾ ਆਗੂ ਹੋਣ ਦੇ ਨਾਲ-ਨਾਲ ਗੁਰਦੁਆਰਾ ਪ੍ਰਬੰਧਕ ਕਮੇਟੀ ਵਿਚ ਵੀ ਚੰਗਾ ਪ੍ਰਭਾਵ ਸੀ।

ਗੁਰਦੁਆਰੇ ਵਿਚ ਗ੍ਰੰਥੀ ਦੀ ਸੇਵਾ ਭਾਈ ਈਸ਼ਰ ਸਿੰਘ ਨਿਭਾਉਂਦੇ ਸਨ, ਜੋ ਗ਼ਦਰ ਪਾਰਟੀ ਦੇ ਮੈਂਬਰ ਸਨ ਅਤੇ ਗ਼ਦਰ ਅਖ਼ਬਾਰ ਫੌਜਾਂ ਵਿਚ ਜਾ ਕੇ ਵੰਡਦੇ ਸਨ।[8] ਭਾਈ ਲਾਲ ਸਿੰਘ ਸਰਲੀਆਂ ਜ਼ਿਲ੍ਹਾ ਗੁਰਦਾਸਪੁਰ ਜੋ ਪੁਲਸ ਮੁਲਾਜ਼ਮ ਸਨ, ਨਾਲ-ਨਾਲ ਗੁਰਦੁਆਰੇ ਦੇ ਗ੍ਰੰਥੀ ਦੀ ਸੇਵਾ ਵੀ ਨਿਭਾਉਂਦੇ ਸਨ। ਉਹ

ਵੀ ਗ਼ਦਰ ਲਹਿਰ ਦੇ ਸਰਗਰਮ ਪ੍ਰਚਾਰਕ ਸਨ।[9] ਸੋ ਸੰਘਾਈ ਦੀ ਸਿੱਖ ਸੰਗਤ ਨੇ ਬਾਬਾ ਗੁਰਦਿੱਤ ਸਿੰਘ ਦੇ ਉੱਦਮ ਦੀ ਜਿਥੇ ਸ਼ਲਾਘਾ ਕੀਤੀ, ਉਥੇ ਉਨ੍ਹਾਂ ਨੂੰ ਹਰ ਤਰ੍ਹਾਂ ਦੀ ਮਦਦ ਦੇਣ ਦਾ ਭਰੋਸਾ ਵੀ ਦਿੱਤਾ।

ਸੰਘਾਈ ਵਿਚ ਵੀ ਅੰਗਰੇਜ਼ ਅਧਿਕਾਰੀ ਜਹਾਜ਼ ਦੇ ਸਫ਼ਰ ਨੂੰ ਸਾਬੋਤਾਜ ਕਰਨ ਲਈ ਸਰਗਰਮ ਹੋ ਗਏ ਸਨ। ਉਨ੍ਹਾਂ ਨੇ ਮੁਸਾਫਰਾਂ ਵਿਚ ਪ੍ਰਚਾਰ ਕਰ ਦਿੱਤਾ ਸੀ ਕਿ ਮੁਸਾਫਰ ਕੈਨੇਡਾ ਵਿਚ ਉਤਰ ਨਹੀਂ ਸਕਣਗੇ, ਜਿਸ ਕਰਕੇ ਪੈਸੇ ਖ਼ਰਾਬ ਕਰਨ ਦਾ ਕੋਈ ਫ਼ਾਇਦਾ ਨਹੀਂ। ਫਿਰ ਵੀ ਭਾਈ ਬੀਰ ਸਿੰਘ ਅਤੇ ਭਾਈ ਦਲਜੀਤ ਸਿੰਘ ਦੇ ਯਤਨਾਂ ਨਾਲ ਇਥੋਂ ਇੱਕ ਸੌ ਗਿਆਰਾਂ ਮੁਸਾਫਰ ਤਿਆਰ ਹੋ ਗਏ। ਛੇ ਦਿਨ ਖੜ੍ਹਨ ਤੋਂ ਬਾਅਦ ਜਹਾਜ਼ 15-4-1914 ਨੂੰ ਸ਼ਾਮ 3.53 ਵਜੇ ਲੰਗਰ ਚੁੱਕ ਕੇ ਜਪਾਨੀ ਬੰਦਰਗਾਹ ਮੋਜੀ ਲਈ ਰਵਾਨਾ ਹੋ ਗਿਆ। 38 ਮੁਸਾਫਰਾਂ ਨੂੰ ਲੈ ਕੇ ਭਾਈ ਦਲਜੀਤ ਸਿੰਘ ਨੇ ਮੋਜੀ ਦੀ ਬੰਦਰਗਾਹ 'ਤੇ ਪਿੱਛੋਂ ਹੋਰ ਜਹਾਜ਼ ਰਾਹੀਂ ਆਉਣਾ ਸੀ ਕਿਉਂਕਿ ਇਨ੍ਹਾਂ ਮੁਸਾਫਰਾਂ ਨੇ ਬੈਂਕਾਂ ਵਿਚੋਂ ਪੈਸਾ, ਧੇਲਾ ਲੈਣਾ ਸੀ। ਉਨ੍ਹਾਂ ਨੂੰ ਸ਼ੱਕ ਸੀ ਕਿ ਉਸ ਦਿਨ ਅੰਗਰੇਜ਼ ਅਧਿਕਾਰੀਆਂ ਨੇ ਬੈਂਕਾਂ ਬੰਦ ਕਰਵਾ ਦਿੱਤੀਆਂ ਸਨ।

ਜਹਾਜ਼ ਦੇ ਅੱਗੇ ਲਈ ਰਵਾਨਾ ਹੋਣ ਤੋਂ ਬਾਅਦ ਖਾਲਸਾ ਦੀਵਾਨ ਸ਼ੰਘਾਈ ਵੱਲੋਂ 17-4-1914 ਨੂੰ ਭਾਰਤ ਦੇ ਵਾਇਸਰਾਏ ਨੂੰ ਤਾਰ ਭੇਜੀ ਗਈ:

"ਗੁਰਦਿੱਤ ਸਿੰਘ ਵੱਲੋਂ ਕਿਰਾਏ 'ਤੇ ਲਏ ਗਏ ਕਾਮਾਗਾਟਾ ਮਾਰੂ ਜਹਾਜ਼ ਰਾਹੀਂ ਚਾਰ ਸੌ ਭਾਰਤੀ ਕੈਨੇਡਾ ਨੂੰ ਜਾ ਰਹੇ ਸਨ। ਕ੍ਰਿਪਾ ਕਰਕੇ ਕੈਨੇਡਾ ਸਰਕਾਰ ਨੂੰ ਉਹਨਾਂ ਨੂੰ ਉਤਾਰਨ ਲਈ ਆਖਿਆ ਜਾਵੇ।"

ਵਾਇਸ ਰਾਏ ਦਫ਼ਤਰ ਵੱਲੋਂ ਇਸ ਤਾਰ ਦਾ 1-5-1914 ਨੂੰ ਤਾਰ ਨੰਬਰ 32635 ਰਾਹੀਂ ਜੁਆਬ ਦਿੱਤਾ ਗਿਆ, ਜਿਸ ਉਪਰ ਐੱਸ.ਐਚ ਸਲੇਟਰ ਦੇ ਦਸਤਖ਼ਤ ਸਨ :

"......ਭਾਰਤ ਸਰਕਾਰ ਨੂੰ ਇਸ ਗੱਲ ਦਾ ਅਫ਼ਸੋਸ ਹੈ ਕਿ ਜਿਵੇਂ ਕੈਨੇਡਾ ਦੇ ਮੌਜੂਦਾ ਕਾਨੂੰਨ ਹਨ, ਜਿਨਾਂ ਬਾਰੇ ਮੁਸਾਫਰਾਂ ਨੂੰ ਵੀ ਜਾਣਕਾਰੀ ਹੋਵੇਗੀ, ਉਨ੍ਹਾਂ ਵਿਅਕਤੀਆਂ ਦਾ ਦਾਖਲਾ ਰੋਕਦੇ ਹਨ। ਉਹ ਮੁਸਾਫਰਾਂ ਦੇ ਦਾਖਲੇ ਲਈ ਕਿਸੇ ਕਿਸਮ ਦੀ ਸਹਾਇਤਾ ਕਰਨ ਤੋਂ ਅਸਮਰੱਥ ਹਨ।"[10]

ਵਾਇਸ ਰਾਏ ਨੇ ਕਿਸੇ ਕਿਸਮ ਦੀ ਮੱਦਦ ਕਰਨ ਤੋਂ ਪੱਲਾ ਝਾੜ ਦਿੱਤਾ ਸੀ।[11]

# ਮੋਜੀ ਵਿੱਚ

18-4-1914 ਸਵੇਰੇ 8.07 ਵਜੇ

ਜਹਾਜ਼ 15 ਅਪ੍ਰੈਲ ਨੂੰ ਸੰਘਾਈ ਤੋਂ ਚੱਲ ਕੇ 18 ਅਪ੍ਰੈਲ ਨੂੰ ਜਪਾਨੀ ਬੰਦਰਗਾਹ ਮੋਜੀ ਦੇ ਸਥਾਨ 'ਤੇ ਪਹੁੰਚ ਗਿਆ, ਜੋ ਜਪਾਨ ਦੀ ਬੰਦਰਗਾਹ ਨਾਗਾਸਾਕੀ ਤੋਂ ਦੋ ਸੌ ਮੀਲ ਅੱਗੇ ਸੀ। ਇਥੇ ਜਹਾਜ਼ ਦੀ ਕੰਪਨੀ ਦਾ ਸਬ-ਆਫਿਸ ਮੌਜੂਦ ਸੀ ਤੇ ਕੰਪਨੀ ਦੇ ਡਾਇਰੈਕਟਰ ਮਿ. ਸਾਤੋ ਵੱਲੋਂ ਬਾਬਾ ਗੁਰਦਿੱਤ ਸਿੰਘ ਸਮੇਤ ਮੁਸਾਫਰਾਂ ਦਾ ਨਿੱਘਾ ਸਵਾਗਤ ਕੀਤਾ ਗਿਆ।[1] ਮੁਸਾਫਰ ਸ਼ਹਿਰ ਵਿਚ ਘੁੰਮ-ਫਿਰ ਕੇ ਜਪਾਨੀ ਸੱਭਿਆਚਾਰ ਤੇ ਰਸਮਾਂ-ਰਿਵਾਜ ਦੇਖ-ਦੇਖ ਹੈਰਾਨ ਹੋ ਰਹੇ ਸਨ। ਉਹ ਪੰਜਾਬ ਦੇ ਪਛੜੇ ਹੋਏ ਪੇਂਡੂ ਸਮਾਜ ਵਿਚੋਂ ਗਏ ਸਨ, ਜਿਥੇ ਦੀਆਂ ਔਰਤਾਂ ਲੰਬੇ-ਲੰਬੇ ਘੁੰਡ ਕੱਢਦੀਆਂ ਸਨ ਤੇ ਘੁੰਡ ਵਿਚਦੀ ਬੇਗਾਨੀ ਔਰਤ ਦਾ ਮੂੰਹ ਦੇਖ ਲੈਣ ਨੂੰ ਬੜੀ ਵੱਡੀ ਬਹਾਦਰੀ ਸਮਝਿਆ ਜਾਂਦਾ ਸੀ। ਪੰਜਾਬੀ ਸੱਭਿਆਚਾਰ ਵਿਚ ਘੁੰਡ ਨਾਲ ਸਬੰਧਿਤ ਅਨੇਕਾਂ ਗੀਤ ਸਨ। ਜੇਕਰ ਕੋਈ ਔਰਤ ਘੁੰਡ ਚੁੱਕ ਦਿੰਦੀ ਸੀ ਤਾਂ ਉਸ ਨੂੰ ਨਿਰਲੱਜ ਸਮਝਿਆ ਜਾਂਦਾ ਸੀ। ਮੋਜੀ ਦੇ ਸਾਫ਼-ਸੁਥਰੇ ਸੰਗਮਰਮਰੀ ਜਨਤਕ ਗੁਸਲਖਾਨਿਆਂ ਵਿਚ ਔਰਤ-ਮਰਦ ਨੰਗ-ਮੁਨੰਗੇ ਇਕੱਠੇ ਨਹਾ ਰਹੇ ਸਨ। ਅਜਿਹਾ ਸੀਨ ਦੇਖ ਕੇ ਪੰਜਾਬੀ ਮੁਸਾਫਰ ਇਕ-ਦੂਜੇ ਦੇ ਕੂਹਣੀਆਂ ਮਾਰ-ਮਾਰ ਸੁਆਦੋ-ਸੁਆਦ ਹੋਈ ਜਾ ਰਹੇ ਸਨ ਪਰ ਉਨ੍ਹਾਂ ਅੰਦਰ ਇਸ ਤਰ੍ਹਾਂ ਨੰਗ-ਮੁਨੰਗੇ ਨਹਾਉਣ ਦੀ ਜ਼ੁਰਅਤ ਨਹੀਂ ਸੀ। ਕੁਝ ਕੁ ਨੇ ਦਲੇਰੀ ਕਰਕੇ ਗੁਸਲਖਾਨੇ ਦੀ ਪ੍ਰਬੰਧਕ ਨੂੰ ਪੁੱਛਿਆ ਕਿ ਕੀ ਉਹ ਕਛਹਿਰਿਆਂ ਸਮੇਤ ਇਸ਼ਨਾਨ ਕਰ ਸਕਦੇ ਹਨ ਪਰ ਉਸ ਨੇ ਮੁਸਕੜੀਏਂ ਹੱਸਦਿਆਂ ਜੁਆਬ ਦੇ ਦਿੱਤਾ। ਇਸ ਤਰ੍ਹਾਂ ਕੱਪੜੇ ਪਾ ਕੇ ਨਹਾਉਣਾ ਉਨ੍ਹਾਂ ਦੇ ਸੱਭਿਆਚਾਰ ਦੇ ਉਲਟ ਸੀ ਪਰ ਪੰਜਾਬੀ ਮੁਸਾਫਰਾਂ ਨੂੰ ਇਹ ਵਿਭਚਾਰ ਹੀ ਲਗਦਾ ਸੀ।[2] ਗ਼ਦਰ ਪਾਰਟੀ ਦੇ ਬਾਨੀ ਪ੍ਰਧਾਨ ਬਾਬਾ ਸੋਹਣ ਸਿੰਘ ਭਕਨਾ ਨੇ ਆਪਣੀ ਸਵੈ-ਜੀਵਨੀ 'ਮੇਰੀ ਰਾਮ ਕਹਾਣੀ' ਵਿਚ ਉਂਝ ਤਾਂ ਜਪਾਨੀ ਔਰਤਾਂ ਦੇ ਕਾਰ-ਵਿਹਾਰ, ਸ਼ਕਲ-ਸੂਰਤ ਤੇ ਸੀਰਤ ਦੀ ਪੁੱਜ ਕੇ ਸਿਫ਼ਤ ਕੀਤੀ ਹੈ ਪਰ ਜਿਨਸੀ ਖੁੱਲ੍ਹ ਨੂੰ ਉਸ ਨੇ ਵੀ ਵਿਭਚਾਰ ਹੀ ਮੰਨਿਆ ਹੈ।[3]

ਮੋਜੀ ਵਿਚ ਅਜਿਹੀ ਖੁੱਲ੍ਹ ਦੇ ਬਾਵਜੂਦ ਵੀ ਕੋਈ ਮੁਸਾਫਰ ਕਿਸੇ ਗਲਤ ਕੰਮ ਦੇ ਰਾਹ ਨਹੀਂ ਪਿਆ ਕਿਉਂਕਿ ਬਾਬਾ ਗੁਰਦਿੱਤ ਸਿੰਘ ਨੇ ਚੱਲਣ ਲੱਗਿਆਂ

ਹਾਂਗਕਾਂਗ ਦੇ ਗੁਰਦੁਆਰੇ ਵਿਚ ਹੀ ਗੁਰਬਾਣੀ ਦੀਆਂ ਮਿਸਾਲਾਂ ਦੇ-ਦੇ ਕੇ ਗਲਤ ਕੰਮਾਂ ਦੇ ਨਤੀਜਿਆਂ ਤੋਂ ਜਾਣੂੰ ਕਰਵਾ ਦਿੱਤਾ ਸੀ :

**ਨਿਮਖ ਕਾਮ ਸੁਆਦ ਕਾਰਣ ਕੋਟਿ ਦਿਨਸ ਦੁਖੁ ਪਾਵਹਿ ॥**
**ਘਰੀ ਮੁਹਤ ਰੰਗ ਮਾਣਿ ਫਿਰ ਬਹੁਰਿ ਬਹੁਰਿ ਪਛੁਤਾਵਿਹ ॥**

ਜਹਾਜ਼ ਦੇ ਮਾਲਕਾਂ ਜਿੰਨਾਂ ਵਿੱਚ ਡਾਇਰੈਕਟਰ ਮਿ. ਵਾਈ. ਸਾਤੋ ਵੀ ਸ਼ਾਮਲ ਸੀ, ਨੇ ਮੋਜੀ ਤੋਂ ਕੁਝ ਦੂਰ ਸੀਮੋਨੋਸੈਕੀ ਦੇ ਟਾਪੂ 'ਤੇ ਬਾਬਾ ਗੁਰਦਿੱਤ ਸਿੰਘ ਹੋਰਾਂ ਨੂੰ ਇੱਕ ਹੋਟਲ ਵਿਚ ਭੋਜਨ ਦੇਣ ਦਾ ਪ੍ਰਬੰਧ ਕੀਤਾ, ਜਿਸ ਵਿਚ ਜਪਾਨੀ ਮੁਟਿਆਰਾਂ ਦੇ ਨਾਚ-ਗਾਣੇ ਦਾ ਵੀ ਰੰਗਾ-ਰੰਗ ਪ੍ਰੋਗਰਾਮ ਰੱਖਿਆ ਗਿਆ ਸੀ। ਪ੍ਰਬੰਧਕਾਂ ਨੇ ਇਸ ਹੋਟਲ ਨੂੰ ਇਸ ਲਈ ਖ਼ਾਸ ਤੌਰ 'ਤੇ ਚੁਣਿਆ ਸੀ ਕਿਉਂਕਿ ਇਥੇ 1905 ਦੇ ਯੁੱਧ ਪਿੱਛੋਂ ਰੂਸ, ਚੀਨ ਅਤੇ ਜਪਾਨ ਵਿਚਕਾਰ ਇੱਕ ਸੰਧੀਨਾਮੇ 'ਤੇ ਦਸਤਖ਼ਤ ਕੀਤੇ ਗਏ ਸਨ।[4] ਪ੍ਰਬੰਧਕਾਂ ਨੇ ਆਪਣੀ ਤਕਰੀਰ ਵਿਚ ਗੁਰਦਿੱਤ ਸਿੰਘ ਨੂੰ ਸੰਬੋਧਨ ਕਰਦਿਆਂ ਕਿਹਾ :

"ਸਾਨੂੰ ਆਸ ਹੈ ਕਿ ਭਾਰਤ ਵਿਚ ਜਾਗਰਤੀ ਆਵੇਗੀ ਅਤੇ ਉਹ ਆਪਣੀ ਗੁਲਾਮੀ ਦੀਆਂ ਜ਼ੰਜੀਰਾਂ ਨੂੰ ਤੋੜ ਸੁੱਟੇਗਾ। ਜਪਾਨੀ ਇਸ ਮਕਸਦ ਲਈ ਉਨ੍ਹਾਂ ਦੀ ਹਰ ਸੰਭਵ ਮੱਦਦ ਕਰਨਗੇ। ਜਪਾਨੀ, ਚੀਨੀ ਅਤੇ ਭਾਰਤੀ ਐਨੀਆਂ ਸ਼ਕਤੀਆਂ ਦੇ ਮਾਲਕ ਬਣ ਜਾਣਗੇ ਕਿ ਉਹ ਯੂਰਪ ਨੂੰ ਆਪਣੇ ਪੈਰਾਂ ਹੇਠ ਲਿਤਾੜ ਸੁੱਟਣਗੇ।"[5]

ਇਸ ਮੌਕੇ 'ਤੇ ਬਾਬਾ ਗੁਰਦਿੱਤ ਸਿੰਘ ਨੇ ਵੀ ਜੋਸ਼ ਭਰਪੂਰ ਭਾਸ਼ਣ ਦਿੱਤਾ ਤੇ ਉਨ੍ਹਾਂ ਨੇ ਕਿਹਾ ਕਿ "ਜੇਕਰ ਅੰਗਰੇਜ਼ਾਂ ਨੇ ਉਨ੍ਹਾਂ ਦੇ ਜਹਾਜ਼ ਦੀ ਰਵਾਨਗੀ ਵਿਚ ਅੜਿੱਕੇ ਡਾਹੇ ਤਾਂ ਦਸ ਹਜ਼ਾਰ ਦੇ ਕਰੀਬ ਸਿੱਖ ਫੌਜੀਆਂ ਨੇ ਭਾਰਤ ਸਰਕਾਰ ਨੂੰ ਬਗ਼ਾਵਤ ਦੀ ਧਮਕੀ ਦੇ ਦਿੱਤੀ ਹੈ।"[6]

ਇਸ ਮਹਿਫਲ ਵਿੱਚ ਸ਼ਾਮਲ ਜਪਾਨੀ ਸੁੰਦਰੀਆਂ ਨੇ ਬਾਬਾ ਗੁਰਦਿੱਤ ਸਿੰਘ ਅਤੇ ਉਸਦੇ ਸਹਿਯੋਗੀਆਂ ਭਾਈ ਦਲਜੀਤ ਸਿੰਘ ਵਗੈਰਾ ਨੂੰ, ਆਮ ਜਹਾਜ਼ੀ ਵਪਾਰੀਆਂ ਵਰਗੇ ਵਪਾਰੀ ਹੀ ਸਮਝ ਲਿਆ ਸੀ, ਜੋ ਰੰਗ ਰਲੀਆਂ ਮਨਾਉਣ ਅਤੇ ਹਰ ਤਰ੍ਹਾਂ ਦੀ ਆਯਾਸ਼ੀ ਕਰਨ ਲਈ ਅਕਸਰ ਹੀ ਜਪਾਨੀ ਬੰਦਰਗਾਹਾਂ 'ਤੇ ਆਉਂਦੇ ਰਹਿੰਦੇ ਸਨ। ਉਹਨਾਂ ਨੇ ਆਪਣੀਆਂ ਮਨਮੋਹਕ ਕਾਮੁਕ ਅਦਾਵਾਂ ਰਾਹੀਂ ਬਾਬਾ ਜੀ ਅਤੇ ਉਹਨਾਂ ਦੇ ਸਹਿਯੋਗੀਆਂ ਨੂੰ ਵੀ ਭਰਮਾਉਣ ਦਾ ਯਤਨ ਕੀਤਾ। ਪਰ ਉਹ ਤਾਂ ਕਿਸੇ ਵੱਖਰੀ ਮਿੱਟੀ ਦੇ ਬਣੇ ਹੋਏ ਸਨ। ਉਹ ਜਿੰਦਗੀ ਦੇ ਕਿਸੇ ਵੱਡੇ ਮਿਸ਼ਨ 'ਤੇ ਨਿਕਲੇ ਸਨ, ਉਹਨਾਂ ਦਾ ਜੀਵਨ ਗੁਰਮਤ ਅਸੂਲਾਂ ਅਨੁਸਾਰ ਸਾਧਿਆ ਹੋਇਆ ਸੀ :

ਤਿਸੁ ਵਿਚਿ ਰਤਨੁ ਇਕੁ ਪਾਇਆ॥ ਗੁਰ ਪਰਸਾਦੀ ਮੰਨਿ ਵਸਾਇਆ॥
ਜਤੁ ਸਤੁ ਸੰਜਮ ਸਚੁ ਕਮਾਵੈ॥ ਗੁਰਿ ਪੂਰੇ ਨਾਮੁ ਧਿਆਵਦਿਆ।

ਜਤੁ ਸਤੁ ਸੰਜਮੁ ਕਰਮ ਕਮਾਵੈ ਬਿਨੁ ਗੁਰ ਗਤਿ ਨਹੀਂ ਪਾਈ॥
ਨਾਨਕ ਤਿਸ ਨੋ ਸਬਦੁ ਬੁਝਾਏ ਜੋ ਜਾਇ ਪਵੈ ਹਰਿ ਸਰਣਾਈ॥

ਜਤੁ ਸਤੁ ਸੰਜਮੁ ਰਿਦੈ ਸਮਾਏ॥ ਚਉਥੇ ਪਦ ਕਉ ਜੇ ਮਨ ਪਤੀਆਏ॥
ਜਤੁ ਸਤੁ ਸੰਜਮ ਸਾਚੁ ਦਿੜਾਇਆ ਸਾਚ ਸਬਦਿ ਰਿਸ ਲੀਣਾ॥

## ਬਾਬਾ ਗੁਰਦਿੱਤ ਸਿੰਘ ਅਨੁਸਾਰ :

"......ਇਸੇ ਹੋਟਲ ਵਿੱਚ ਅੱਜ ਸਾਡੇ ਲਈ ਰੰਗ ਰੰਗ ਦੇ ਅਤੇ ਨਾਨਾ ਪ੍ਰਕਾਰ ਦੇ ਪ੍ਰੀਤੀ ਭੋਜਨ ਤਿਆਰ ਕੀਤੇ ਗਏ। ਨਾਲੇ ਉਥੋਂ ਦੀਆਂ ਜਪਾਨੀ ਪਰੀਆਂ ਆਪ ਵੀ ਸੁਰੀਲੀ ਬੋਲੀ ਵਿੱਚ ਦਿਲ ਖਿਚਵੇਂ ਗੀਤ ਗਾ ਰਹੀਆਂ ਸਨ, ਜਿਨ੍ਹਾਂ ਦਾ ਇਕ ਜਪਾਨੀ ਆਦਮੀ ਅੰਗਰੇਜ਼ੀ ਭਾਸ਼ਾ ਕਰਕੇ ਮੈਨੂੰ ਸਮਝਾਂਦਾ ਸੀ ਅਤੇ ਦਸਦਾ ਸੀ ਕਿ ਉਹ ਜਹਾਜ਼ ਦਾ ਕੰਮ ਆਰੰਭਣ ਵਿੱਚ ਸਾਨੂੰ ਵਧਾਈਆਂ ਦੇਂਦੀਆਂ ਸਨ ਅਤੇ ਨਾਲ ਹੀ ਉਹ ਮੇਰੇ ਨੌਜੁਆਨਾਂ ਨੂੰ ਟੁਟੀ ਫੁਟੀ ਬੋਲੀ ਅੰਗਰੇਜ਼ੀ ਵਿੱਚ ਪੁੱਛਦੀਆਂ ਸਨ ਕਿ "ਡੂ ਯੂ ਲਾਈਕ ਮੀ।" ਕੀ ਤੁਸੀਂ ਮੈਨੂੰ ਚਾਹੁੰਦੇ ਹੋ? ਮੇਰੇ ਸਕੱਤਰ ਦਲਜੀਤ ਸਿੰਘ ਨੇ ਉਤਰ ਦਿੱਤਾ, ਹਾਂ। ਪ੍ਰੰਤੂ ਆਪਣੇ ਧਰਮ ਅਨੁਸਾਰ ਅਨੰਦ ਕਰਕੇ। ਨਹੀਂ ਤਾਂ ਤੁਸੀਂ ਸਾਨੂੰ ਲੁਭਾਯਾਮਨ ਨਹੀਂ ਕਰ ਸਕਦੀਆਂ ਅਤੇ ਅਸੀਂ ਧਰਮੋਂ ਨਹੀਂ ਡਿੱਗ ਸਕਦੇ। ਭਾਵੇਂ ਸਾਨੂੰ ਇਹ ਵਤੀਰਾ ਬੁਰਾ ਲਗਾ ਪਰ ਉਨ੍ਹਾਂ ਆਪਣੇ ਵੱਲੋਂ ਹਿੱਤ ਪ੍ਰਗਟ ਕੀਤਾ, ਹੋਟਲ ਵਾਲਿਆਂ ਦੇ ਪ੍ਰੇਮ ਦਾ ਅਸਾਂ ਯੋਗ ਲਫਜਾਂ ਵਿੱਚ ਧੰਨਵਾਦ ਕੀਤਾ।"[7]

ਮੋਜੀ ਵਿਚ ਬਾਬਾ ਗੁਰਦਿੱਤ ਸਿੰਘ ਨੂੰ ਆਰਥਿਕ ਚਿੰਤਾਵਾਂ ਨੇ ਘੇਰ ਲਿਆ। ਉਸਨੇ ਇਕਰਾਰਨਾਮੇ ਅਨੁਸਾਰ ਜਹਾਜ਼ ਦੀਆਂ ਦੋ ਕਿਸ਼ਤਾਂ ਦਾ ਬਾਈ ਹਜ਼ਾਰ ਹਾਂਗਕਾਂਗੀ ਡਾਲਰ ਦੇਣਾ ਸੀ, ਜਿਸ 'ਚੋਂ 17 ਹਜ਼ਾਰ ਡਾਲਰ ਦੇ ਦਿੱਤਾ ਗਿਆ ਸੀ ਤੇ ਬਾਕੀ 28 ਅਪ੍ਰੈਲ ਨੂੰ ਦੇਣ ਦਾ ਕਰਾਰ ਕੀਤਾ। ਇਸ ਤੋਂ ਇਲਾਵਾ ਦੋ ਹਜ਼ਾਰ ਟਨ ਕੋਲਾ ਲੈਣਾ ਸੀ। ਉਸਨੇ ਹੁਧਾਰ ਕੋਲਾ ਲੈਣ ਲਈ ਇਸ਼ਤਿਹਾਰ ਕੱਢਿਆ ਸੀ ਪਰ ਕੋਈ ਵੀ ਕੰਪਨੀ ਤਿਆਰ ਨਾ ਹੋਈ। ਅਖ਼ੀਰ ਬਾਬਾ ਜੀ ਨੇ ਮੁਸਾਫਰਾਂ ਨੂੰ ਉਗਰਾਹੀ ਲਈ ਅਪੀਲ ਕੀਤੀ ਕਿ ਜੋ ਵੀ ਕੋਈ ਜਿੰਨੇ ਵੀ ਡਾਲਰ ਦੇ ਸਕਦਾ ਹੈ ਦੇਵੇ, ਇਹ ਉਨ੍ਹਾਂ ਦਾ ਹੁਧਾਰ ਹੋਵੇਗਾ, ਜੋ ਕੈਨੇਡਾ ਜਾ ਕੇ ਚੁਕਤਾ ਕਰ ਦਿੱਤਾ ਜਾਵੇਗਾ। ਬਾਬਾ ਜੀ ਦੀ ਅਪੀਲ 'ਤੇ ਦਸ ਹਜ਼ਾਰ ਡਾਲਰ ਦੀ ਉਗਰਾਹੀ ਹੋ ਗਈ,

ਜਿਸ ਨਾਲ ਕੋਲਾ ਵਗੈਰਾ ਵੀ ਲਿਆ ਜਾ ਸਕਦਾ ਸੀ।[8] ਉਨ੍ਹਾਂ ਨੂੰ ਉਮੀਦ ਸੀ ਕਿ ਕੈਨੇਡਾ ਵਿਚ ਮਹਿੰਗੇ ਭਾਅ ਕੋਲਾ ਵੇਚ ਕੇ ਉਹ ਕਾਫ਼ੀ ਰਕਮ ਕਮਾ ਲੈਣਗੇ।[9]

ਜਹਾਜ਼ ਦੀ ਕਿਸ਼ਤ ਦਾ ਜੋ ਪੰਜ ਹਜ਼ਾਰ ਡਾਲਰ ਬਕਾਇਆ ਰਹਿੰਦਾ ਸੀ, ਉਗਰਾਹੀ ਵਿਚੋਂ ਚਾਰ ਹਜ਼ਾਰ ਡਾਲਰ ਮਾਲਕਾਂ ਨੂੰ ਦੇ ਦਿੱਤਾ ਗਿਆ ਸੀ। ਹੁਣ ਉਹ ਅਗਲੀ ਕਿਸ਼ਤ ਤੱਕ ਬੋਝ ਮੁਕਤ ਹੋ ਗਏ ਸਨ, ਜੋ ਕੈਨੇਡਾ ਜਾ ਕੇ 4 ਜੂਨ ਨੂੰ ਤਾਰਨ ਦਾ ਇਕਰਾਰ ਕੀਤਾ ਗਿਆ ਸੀ।

ਮੋਜੀ ਵਿੱਚ ਜਿਥੇ ਜਹਾਜ਼ ਲਈ ਹੋਰ ਰਾਸ਼ਣ ਪਾਣੀ ਖਰੀਦਿਆ ਗਿਆ, ਉਥੇ ਬਾਬਾ ਗੁਰਦਿੱਤ ਸਿੰਘ ਨੇ ਵੈਨਕੂਵਰ ਖਾਲਸਾ ਦੀਵਾਨ ਦੇ ਆਗੂਆਂ ਨੂੰ ਭੇਟ ਕਰਨ ਲਈ ਬਹੁਤ ਸਾਰੀਆਂ ਸੁਗਾਤਾਂ ਵੀ ਖਰੀਦੀਆਂ।[10]

ਇੱਧਰ ਜਹਾਜ਼ ਆਪਣੀ ਚਾਲੇ ਤੁਰਿਆ ਜਾ ਰਿਹਾ ਸੀ ਉਧਰ ਅੰਗਰੇਜ ਸਾਮਰਾਜੀ ਹਾਕਮਾਂ ਨੇ ਲਗਾਤਾਰ ਬਾਬਾ ਗੁਰਦਿੱਤ ਸਿੰਘ ਦੀ ਹਰ ਹਰਕਤ 'ਤੇ ਬਾਜ਼ ਅੱਖ ਰੱਖੀ ਹੋਈ ਸੀ। ਜਹਾਜ਼ ਦੇ ਜਪਾਨੀ ਮਾਲਕਾਂ ਨੇ ਭਾਵੇਂ ਬਾਬਾ ਜੀ ਹੋਰਾਂ ਦੀ ਆਓ ਭਗਤ ਮੋਜ਼ੀ ਦੀ ਬੰਦਰਗਾਹ ਤੋਂ ਹਟਵੇਂ ਸੀਮੋਨੋਸੈਕੀ ਟਾਪੂ ਦੇ ਇੱਕ ਹੋਟਲ ਵਿੱਚ ਕੀਤੀ ਸੀ ਪਰ ਅੰਗਰੇਜ਼ ਅਧਿਕਾਰੀਆਂ ਨੂੰ ਇਸ ਮੀਟਿੰਗ ਦਾ ਪੂਰਾ ਪਤਾ ਸੀ। ਟੋਕੀਓ ਸਥਿੱਤ ਬ੍ਰਿਟਿਸ਼ ਰਾਜਦੂਤ ਨੇ ਸੀਮੋਨੋਸੈਕੀ ਵਿੱਚ ਸਥਿਤ ਬ੍ਰਿਟਿਸ਼ ਕੌਂਸਲੇਟ ਨੂੰ ਜਹਾਜ਼ ਦੀ ਖ਼ਬਰ ਸਾਰ ਰੱਖਣ ਦੀ ਹਦਾਇਤ ਕੀਤੀ ਸੀ ਜਿਸ ਦੇ ਜੁਆਬ ਵਿੱਚ ਬ੍ਰਿਟਿਸ਼ ਕੌਂਸਲੇਟ ਵਲੋਂ ਐਮ.ਪਾਸਕੇ ਸਮਿੱਥ ਦੇ ਦਸਖ਼ਤਾਂ ਹੇਠ 2 ਮਈ 1914 ਨੂੰ 21 ਨੰਬਰ ਤਾਰ ਭੇਜੀ ਗਈ। ਜਿਸ ਵਿੱਚ ਦੱਸਿਆ ਗਿਆ ਕਿ ਮੋਜੀ ਵਿੱਚ ਜਹਾਜ਼ 19 ਅਪ੍ਰੈਲ ਨੂੰ ਪਹੁੰਚਿਆ ਸੀ ਜਿਥੇ ਨਾਗਾਸਾਕੀ ਅਤੇ ਮਨੀਲਾ ਤੋਂ ਆਏ ਹੋਏ ਬਹੁਤ ਸਾਰੇ ਹੋਰ ਮੁਸਾਫਰ ਸਵਾਰ ਹੋਏ ਹਨ। ਜਹਾਜ਼ ਦੇ ਪਟੇਦਾਰ ਗੁਰਦਿੱਤ ਸਿੰਘ ਨੇ 2500 ਟਨ ਕੋਲੇ ਲਈ ਇਸ਼ਤਿਹਾਰ ਦਿੱਤਾ ਸੀ ਜੋ ਵੈਨਕੂਵਰ ਤੋਂ ਜਪਾਨ ਤੱਕ ਆਉਣ ਜਾਣ ਲਈ ਕਾਫ਼ੀ ਹੋਣਾ ਸੀ। ਪਰ ਕਿਸੇ ਨੇ ਵੀ ਕੋਲਾ ਉਧਾਰ ਨਾ ਦਿੱਤਾ। ਅਖੀਰ ਗੁਰਦਿੱਤ ਸਿੰਘ ਨੇ 21 ਅਪ੍ਰੈਲ ਨੂੰ ਹਜ਼ਾਰ ਟਨ ਕੋਲਾ ਖਰੀਦ ਲਿਆ। ਗੁਰਦਿੱਤ ਸਿੰਘ ਵੱਲ ਜਹਾਜ਼ ਦੀ ਬਾਈ ਹਜ਼ਾਰ ਯੈੱਨ ਦੀ ਕਿਸ਼ਤ ਬਕਾਇਆ ਰਹਿੰਦੀ ਸੀ, ਜਿਸ ਵਿਚੋਂ ਉਸ ਨੇ ਕੋਬੇ ਜਾ ਕੇ ਜਹਾਜ਼ ਦੇ ਏਜੰਟ ਨੂੰ ਸਤਾਰਾਂ ਹਜ਼ਾਰ ਯੈੱਨ ਦੀ ਅਦਾਇਗੀ ਕਰ ਦਿੱਤੀ ਹੈ। ਪੰਜ ਹਜ਼ਾਰ ਯੈੱਨ ਮੋਜੀ ਜਾ ਕੇ ਦੇਣ ਦਾ ਇਕਰਾਰ ਕੀਤਾ ਗਿਆ। ਜਿਥੇ ਜਹਾਜ਼ ਦੀ ਕੰਪਨੀ ਨੇ ਪਟੇਦਾਰ ਨੂੰ ਪੰਜ ਹਜ਼ਾਰ ਯੈੱਨ ਦੇ ਕਰਜੇ ਦਾ ਪ੍ਰਬੰਧ ਕਰ ਦਿੱਤਾ। ਮੋਜੀ ਵਿੱਚ ਕੋਲਾ ਵੇਚਣ ਵਾਲੀ ਕੰਪਨੀ ਮੈਸਰਜ ਫਰੂਕਾਵਾ ਪੰਦਰਾਂ ਸੌ ਟਨ ਕੋਲਾ ਉਧਾਰ ਦੇਣ ਲਈ ਰਾਜੀ ਹੋ ਗਈ ਜਿਸ ਦੀ ਉਹਨਾਂ ਨੇ ਬਜ਼ਾਰ ਨਾਲੋਂ ਵੱਧ ਕੀਮਤ ਲਗਾਈ। ਇਹ ਕੋਲਾ 10,500 ਯੈੱਨ ਦਾ ਬਣਦਾ ਸੀ ਜਿਸ ਵਿਚੋਂ ਗੁਰਦਿੱਤ ਸਿੰਘ ਨੇ ਪੱਚੀ ਸੌ

ਯੈੱਨ ਦੀ ਅਦਾਇਗੀ ਕਰ ਦਿੱਤੀ ਅਤੇ ਬਾਕੀ ਰਕਮ ਦੀ ਜ਼ਿੰਮੇਵਾਰੀ ਜਹਾਜ਼ ਦੀ ਮਾਲਕ ਕੰਪਨੀ ਸੇਨਸੇਈ ਸੋਕਵੇਈ ਨੇ ਲੈ ਲਈ। ਇਸੇ ਦਿਨ ਗੁਰਦਿੱਤ ਸਿੰਘ ਨੇ ਜਹਾਜ਼ੀ ਕੰਪਨੀ ਦੇ ਬਕਾਇਆ ਪੰਜ ਹਜ਼ਾਰ ਯੈੱਨ ਵਿਚੋਂ ਉਸ ਨੂੰ ਚਾਰ ਹਜ਼ਾਰ ਵੀ ਤਾਰ ਦਿੱਤੇ। ਇਥੋਂ ਜਹਾਜ਼ ਸਿੱਧਾ ਯੋਕੋਹਾਮਾ ਲਈ ਚਲਿਆ ਗਿਆ। ਮੈਨੂੰ ਸੂਚਨਾ ਮਿਲੀ ਹੈ ਕਿ ਪਟੇਦਾਰਾਂ ਵਲੋਂ ਕੋਲੇ ਦਾ ਅੱਠ ਹਜ਼ਾਰ ਅਤੇ ਜਹਾਜ਼ ਦੀ ਬਕਾਇਆ ਕਿਸ਼ਤ ਹਜ਼ਾਰ ਯੈੱਨ ਉਥੇ ਜਾ ਕੇ ਅਦਾ ਕਰ ਦਿੱਤੀ ਜਾਵੇਗੀ, ਜਿਥੋਂ ਮਾਲਕ ਜਹਾਜ਼ ਨੂੰ ਵੈਨਕੂਵਰ ਰਵਾਨਾ ਹੋਣ ਦੀ ਇਜਾਜ਼ਤ ਦੇ ਦੇਣਗੇ। ਜਹਾਜ਼ ਉੱਪਰ ਕਾਫ਼ੀ ਸਾਰੇ ਭਾਰਤੀ ਮੁਸਾਫਰ ਸਨ, ਅੰਦਾਜਨ ਤਿੰਨ ਸੌ, ਜੋ ਕਿਸਾਨੀ ਨਾਲ ਸੰਬੰਧਿਤ ਸਨ।"[11]

ਟੋਕੀਓ ਸਥਿੱਤ ਰਾਜਦੂਤ ਕਨਿੰਘਮ ਗਰੀਨ ਨੇ ਸੀਮੋਨੋਸੈਕੀ ਤੋਂ ਮਿਲੀ ਜਾਣਕਾਰੀ ਨੂੰ ਅਗਾਂਹ ਭਾਰਤ ਵਿੱਚ ਵਿਦੇਸ਼ ਵਿਭਾਗ ਦੇ ਸਕੱਤਰ ਨੂੰ ਤਾਰ ਨੰਬਰ 138 ਰਾਹੀਂ 13 ਮਈ 1914 ਨੂੰ ਭੇਜ ਦਿੱਤਾ: "ਮੈਨੂੰ ਤਿੰਨ ਸੌ ਭਾਰਤੀ ਜੋ ਕੈਨੇਡਾ ਦੇ ਪ੍ਰਵਾਸ ਕਾਨੂੰਨ ਦੀ ਪਰਖ ਕਰਨ ਲਈ ਜਾ ਰਹੇ ਹਨ, ਸੰਬੰਧੀ ਜੋ ਜਾਣਕਾਰੀ ਸੀਮੋਨੋਸੈਕੀ ਤੋਂ ਐਮ.ਪਾਸਕੋ ਸਮਿੱਥ ਰਾਹੀਂ ਮਿਲੀ ਹੈ, ਉਹ ਮੈਂ ਤੁਹਾਨੂੰ ਭੇਜ ਰਿਹਾ ਹਾਂ।

ਜਹਾਜ਼ 3 ਮਈ ਨੂੰ ਯੋਕੋਹਾਮਾ ਤੋਂ ਵੈਨਕੂਵਰ ਲਈ ਰਵਾਨਾ ਹੋਵੇਗਾ, ਉਥੋਂ ਜੋ ਅਗਲੀ ਜਾਣਕਾਰੀ ਮਿਲੇਗੀ, ਉਹ ਮੈਂ ਤੁਹਾਨੂੰ ਭੇਜ ਦਿਆਂਗਾ।"[12]

ਭਾਵੇਂ ਜਾਪਾਨ ਵਿੱਚ ਜਹਾਜ਼ ਮਾਲਕਾਂ ਨੇ ਬਾਬਾ ਗੁਰਦਿੱਤ ਸਿੰਘ ਅਤੇ ਉਸ ਦੇ ਸਾਥੀਆਂ ਦਾ ਪੁਰਜੋਸ਼ ਸੁਆਗਤ ਵੀ ਕੀਤਾ ਸੀ ਪਰ ਉਹਨਾਂ ਨੇ ਜਹਾਜ਼ ਦਾ ਉਹ ਕਪਤਾਨ ਕਾਕੀਨੋ ਬਦਲ ਦਿੱਤਾ ਜੋ ਜਹਾਜ਼ ਨੂੰ ਹਾਂਗਕਾਂਗ ਤੋਂ ਲੈ ਕੇ ਆਇਆ ਸੀ। ਇਥੇ ਉਹਨਾਂ ਨੇ ਟੀ.ਯਾਮਾਮਾਤੋ ਨਾਂਅ ਦਾ ਕਪਤਾਨ ਲਗਾ ਦਿੱਤਾ ਜਿਸ ਨੇ ਅਗਾਂਹ ਚੱਲ ਕੇ ਬਾਬਾ ਗੁਰਦਿੱਤ ਸਿੰਘ ਹੋਰਾਂ ਲਈ ਕਈ ਮੁਸ਼ਕਲਾਂ ਖੜ੍ਹੀਆਂ ਕੀਤੀਆਂ, ਜਿਸ ਤੋਂ ਉਹਨਾਂ ਦਾ ਮਨ ਖੱਟਾ ਪੈ ਗਿਆ ਸੀ।[13] ਕੰਪਨੀ ਨੇ ਮਿ: ਮੀਆਜੀ ਨੂੰ ਜਹਾਜ਼ ਦਾ ਮੁੱਖ ਅਧਿਕਾਰੀ ਲਗਾ ਦਿੱਤਾ।[14]

## ਭਾਈ ਸਾਹਿਬ ਭਾਈ ਬਲਵੰਤ ਸਿੰਘ ਦੀ ਆਮਦ

ਜਹਾਜ਼ ਹਾਲਾਂ ਮੋਜੀ ਦੀ ਬੰਦਰਗਾਹ 'ਤੇ ਖੜ੍ਹਾ ਹੀ ਸੀ ਕਿ ਖਾਲਸਾ ਦੀਵਾਨ ਸੁਸਾਇਟੀ ਵੈਨਕੂਵਰ ਦੇ ਰੂਹ-ਏ-ਰਵਾਂ ਅਤੇ ਗੁਰਦੁਆਰੇ ਦੇ ਗ੍ਰੰਥੀ ਭਾਈ ਸਾਹਿਬ ਭਾਈ ਬਲਵੰਤ ਸਿੰਘ ਖੁਰਦਪੁਰ ਪਹੁੰਚ ਗਏ।[15] ਖਾਲਸਾ ਦੀਵਾਨ ਸੁਸਾਇਟੀ ਨੇ ਭਾਈ ਸਾਹਿਬ 'ਤੇ ਅਧਾਰਿਤ ਸਿੱਖਾਂ ਦਾ ਤਿੰਨ ਮੈਂਬਰੀ ਵਫ਼ਦ ਮਾਰਚ 1913 ਨੂੰ

ਲੰਡਨ ਅਤੇ ਭਾਰਤ ਭੇਜਿਆ ਸੀ ਤਾਂ ਕਿ ਅੰਗਰੇਜ਼ ਹਾਕਮਾਂ ਨੂੰ ਕੈਨੇਡਾ ਨਿਵਾਸੀ ਭਾਰਤੀਆਂ ਦੀਆਂ ਮੁਸੀਬਤਾਂ ਤੋਂ ਜਾਣੂ ਕਰਵਾ ਕੇ ਇਨ੍ਹਾਂ ਦਾ ਹੱਲ ਕੱਢਿਆ ਜਾ ਸਕੇ। ਇਸ ਵਫ਼ਦ ਵਿਚ ਵੈਨਕੂਵਰ ਤੋਂ ਹੀ ਗੁਰਦੁਆਰੇ ਦਾ ਸੇਵਾਦਾਰ ਭਾਈ ਨਰੈਣ ਸਿੰਘ ਠੀਕਰੀਵਾਲਾ (ਬਰਨਾਲਾ) ਅਤੇ ਅਮਰੀਕਾ ਦਾ ਵਿਦਿਆਰਥੀ ਭਾਈ ਨੰਦ ਸਿੰਘ ਸੀਹਰਾ (ਫਿਲੌਰ) ਸਨ।

ਵਾਪਸੀ 'ਤੇ ਭਾਈ ਸਾਹਿਬ ਭਾਈ ਬਲਵੰਤ ਸਿੰਘ ਨੇ ਗੁਰੂ ਨਾਨਕ ਜਹਾਜ਼ ਉੱਪਰ ਜਾ ਕੇ ਬਾਬਾ ਗੁਰਦਿੱਤ ਸਿੰਘ ਨਾਲ ਉਤਸ਼ਾਹ ਭਰਪੂਰ ਮਿਲਣੀ ਕੀਤੀ ਅਤੇ ਉਨ੍ਹਾਂ ਨੂੰ ਪੰਜਾਬ ਦੀ ਹਾਲਤ ਤੋਂ ਜਾਣੂ ਕਰਵਾਇਆ। ਇਸਦੇ ਨਾਲ ਹੀ ਉਨ੍ਹਾਂ ਨੇ ਦੱਸਿਆ ਕਿ ਕੈਨੇਡਾ ਵਿਚ ਖਾਲਸਾ ਦੀਵਾਨ ਸੁਸਾਇਟੀ ਅਤੇ ਸਿੱਖ ਭਾਈਚਾਰਾ ਤਾਂ ਉਨ੍ਹਾਂ ਦਾ ਸਾਥ ਦੇਵੇਗਾ ਹੀ, ਬਾਕੀ ਭਾਰਤੀ ਵੀ ਸਹਿਯੋਗ ਦੇਣਗੇ। ਭਾਈ ਸਾਹਿਬ ਭਾਈ ਬਲਵੰਤ ਸਿੰਘ ਨੇ ਜਹਾਜ਼ ਦੇ ਮੁਸਾਫਰਾਂ ਨੂੰ ਵੀ ਜੋਸ਼ ਭਰਪੂਰ ਲੈਕਚਰ ਦਿੱਤਾ ਅਤੇ ਉਨ੍ਹਾਂ ਨੂੰ ਅੰਗਰੇਜ਼ ਸਾਮਰਾਜੀਆਂ ਦੇ ਅਸਲ ਚਿਹਰੇ ਤੋਂ ਜਾਣੂ ਕਰਵਾਇਆ। ਉਨ੍ਹਾਂ ਆਖਿਆ ਕਿ ਭਾਵੇਂ ਉਹ ਆਪਣੇ ਹੱਕਾਂ ਲਈ ਕੈਨੇਡਾ ਸਰਕਾਰ ਨਾਲ ਆਖ਼ਰੀ ਦਮ ਤੱਕ ਲੜਨਗੇ ਪਰ ਅਸਲ ਮਸਲੇ ਦਾ ਹੱਲ ਉਨਾਂ ਚਿਰ ਨਹੀਂ ਹੋਵੇਗਾ, ਜਿੰਨਾ ਚਿਰ ਦੇਸ਼ ਵਿਚੋਂ ਅੰਗਰੇਜ਼ਾਂ ਨੂੰ ਕੱਢ ਕੇ ਦੇਸ਼ ਆਜ਼ਾਦ ਨਹੀਂ ਕਰਵਾਇਆ ਜਾਂਦਾ। ਉਨ੍ਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮੁੱਖ ਨਾਅਰੇ ਨਾਲ ਆਪਣੀ ਤਕਰੀਰ ਨੂੰ ਹੋਰ ਪ੍ਰਭਾਵਸ਼ਾਲੀ ਬਣਾਇਆ।

**ਚੂ ਕਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ**
**ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ**
**ਅਰਥਾਤ**
**ਜਦੋਂ ਧਿਰ ਉਪਾਵਾਂ ਦੀ ਹਾਰਦੀ ਹੈ।**
**ਤਦ ਜਾਇਜ ਵਰਤੋਂ ਤਲਵਾਰ ਦੀ ਹੈ।**

ਭਾਈ ਸਾਹਿਬ ਭਾਈ ਬਲਵੰਤ ਸਿੰਘ ਮੋਜੀ ਤੋਂ ਲੈ ਕੇ ਕੋਬੇ ਦੀ ਬੰਦਰਗਾਹ ਤੱਕ ਗੁਰੂ ਨਾਨਕ ਜਹਾਜ਼ ਵਿਚ ਹੀ ਗਏ। ਮੁਸਾਫਰਾਂ ਲਈ ਉਹ ਪੂਜਣਯੋਗ ਸਖ਼ਸ਼ੀਅਤ ਸਨ। ਜਿਥੇ ਸੱਚੀ-ਸੁੱਚੀ ਧਾਰਮਿਕ ਹਸਤੀ ਵਜੋਂ ਉਨ੍ਹਾਂ ਦਾ ਸਤਿਕਾਰ ਸੀ, ਉਥੇ ਇੱਕ ਰਾਜਸੀ ਆਗੂ ਵਜੋਂ ਵੀ ਉਨ੍ਹਾਂ ਦਾ ਨਾਂਅ ਉੱਘੇ ਵਿਅਕਤੀਆਂ ਵਿਚ ਸ਼ਾਮਿਲ ਸੀ। 1912 ਵਿਚ ਉਨ੍ਹਾਂ ਨੇ ਅਤੇ ਭਾਈ ਭਾਗ ਸਿੰਘ ਭਿੱਖੀਵਿੰਡ ਨੇ ਆਪਣੇ ਟੱਬਰ ਲਿਜਾ ਕੇ ਪਹਿਲੀ ਵਾਰ ਕੈਨੇਡਾ ਦੇ ਨਸਲਵਾਦੀ ਕਾਨੂੰਨ ਨੂੰ ਚੁਣੌਤੀ ਦਿੱਤੀ ਸੀ।

ਕੋਬੇ ਵਿਚ ਭਾਈ ਸਾਹਿਬ ਭਾਈ ਬਲਵੰਤ ਸਿੰਘ ਖੁਰਦਪੁਰ ਅਤੇ ਬਾਬਾ ਗੁਰਦਿੱਤ ਸਿੰਘ ਨੇ ਜਹਾਜ਼ ਦੇ ਮਾਲਕਾਂ ਨਾਲ ਮੁਲਾਕਾਤ ਕੀਤੀ। ਜਹਾਜ਼ ਦਾ

ਮੁੱਖ ਦਫ਼ਤਰ ਇਥੇ ਸਥਿਤ ਸੀ। ਉਨ੍ਹਾਂ ਨੇ ਮਾਲਕਾਂ ਨੂੰ ਇਸ ਗੱਲ ਲਈ ਰਾਜ਼ੀ ਕਰ ਲਿਆ ਕਿ ਉਹ ਜਹਾਜ਼ ਦੀ ਆਖ਼ਰੀ ਕਿਸ਼ਤ ਬਾਈ ਹਜ਼ਾਰ ਡਾਲਰ ਜੋ ਕੈਨੇਡਾ ਜਾ ਕੇ 4 ਜੂਨ ਨੂੰ ਤਾਰਨੀ ਹੈ, ਉਹ 11 ਜੂਨ 1914 ਨੂੰ ਅਦਾ ਕਰਨਗੇ ਕਿਉਂਕਿ ਜਹਾਜ਼ ਮਿਥੇ ਪ੍ਰੋਗਰਾਮ ਤੋਂ ਇੱਕ ਹਫ਼ਤਾ ਲੇਟ ਚੱਲ ਰਿਹਾ ਸੀ।[16] ਇਥੇ ਇਸ ਇਕਰਾਰਨਾਮੇ 'ਤੇ ਦਸਤਖ਼ਤ ਕੀਤੇ ਗਏ। ਭਾਈ ਸਾਹਿਬ ਭਾਈ ਬਲਵੰਤ ਸਿੰਘ ਯੋਕੋਹਾਮਾ ਤੱਕ ਗੁਰੂ ਨਾਨਕ ਜਹਾਜ਼ ਵਿੱਚ ਹੀ ਗਏ। ਇਥੋਂ ਭਾਈ ਸਾਹਿਬ ਹੋਰਾਂ ਨੇ ਇੱਕ ਤੇਜ਼ ਚੱਲਣ ਵਾਲਾ ਜਹਾਜ਼ ਫੜਿਆ ਤਾਂ ਕਿ ਉਹ ਗੁਰੂ ਨਾਨਕ ਜਹਾਜ਼ ਦੇ ਪਹੁੰਚਣ ਤੋਂ ਪਹਿਲਾਂ-ਪਹਿਲਾਂ ਕੈਨੇਡਾ ਪਹੁੰਚ ਜਾਣ। ਇਹ ਤੇਜ਼-ਤਰਾਰ ਜਹਾਜ਼ ਵਿਕਟੋਰੀਆ ਜਾ ਰਿਹਾ ਸੀ। ਉਨ੍ਹਾਂ ਨੇ ਬਾਬਾ ਗੁਰਦਿੱਤ ਸਿੰਘ ਨੂੰ ਵੀ ਸਲਾਹ ਦਿੱਤੀ ਕਿ ਉਹ ਵੀ ਉਨ੍ਹਾਂ ਦੇ ਨਾਲ ਹੀ ਚੱਲਣ ਤਾਂ ਕਿ ਉਹ ਗੁਰੂ ਨਾਨਕ ਜਹਾਜ਼ ਦੇ ਕੈਨੇਡਾ ਪਹੁੰਚਣ ਤੋਂ ਪਹਿਲਾਂ ਹੋਰ ਕਈ ਤਰ੍ਹਾਂ ਦੇ ਪ੍ਰਬੰਧ ਕਰ ਸਕਣ ਪਰ ਜਹਾਜ਼ ਦੇ ਮੁਸਾਫ਼ਰ ਇਸ ਗੱਲ ਲਈ ਰਾਜ਼ੀ ਨਾ ਹੋਏ। ਉਨ੍ਹਾਂ ਦੇ ਮਨਾਂ 'ਚ ਧੁੜਕੂ ਸੀ ਕਿ ਪਤਾ ਨਹੀਂ ਕਿ ਅੱਗੇ ਉਨ੍ਹਾਂ ਨਾਲ ਕੀ ਬੀਤੇਗੀ? ਇਸ ਲਈ ਬਾਬਾ ਗੁਰਦਿੱਤ ਸਿੰਘ ਦੀ ਮੌਜੂਦਗੀ ਉਨ੍ਹਾਂ ਨੂੰ ਮਾਨਸਿਕ ਧਰਵਾਸ ਦਿੰਦੀ ਸੀ। ਕੈਨੇਡਾ ਚੱਲਣ ਤੋਂ ਪਹਿਲਾਂ ਭਾਈ ਸਾਹਿਬ ਭਾਈ ਬਲਵੰਤ ਸਿੰਘ ਖੁਰਦਪੁਰ ਨੇ ਖਾਲਸਾ ਦੀਵਾਨ ਵੈਨਕੂਵਰ ਦੇ ਆਗੂਆਂ ਨੂੰ ਤਾਰ ਰਾਹੀਂ ਸੂਚਨਾ ਭੇਜ ਦਿੱਤੀ ਕਿ ਜਲਦੀ ਹੀ ਗੁਰੂ ਨਾਨਕ ਜਹਾਜ਼ ਕੈਨੇਡਾ ਪਹੁੰਚ ਜਾਵੇਗਾ, ਜਿਸ ਦੇ ਸੁਆਗਤ ਲਈ ਤਿਆਰੀਆਂ ਕਰ ਲਵੋ। ਦੂਜਾ ਹੁਣੇ ਤੋਂ ਹੀ ਮਾਇਆ ਇਕੱਤਰ ਕਰਨੀ ਸ਼ੁਰੂ ਕਰ ਦੇਵੋ ਜਿਸ ਦੀ ਬਹੁਤ ਜ਼ਰੂਰਤ ਪਵੇਗੀ।[17]

ਜਹਾਜ਼ ਹਾਲਾਂ ਮੋਜੀ ਹੀ ਖੜ੍ਹਾ ਸੀ ਜਦ ਭਾਈ ਹਰਨਾਮ ਸਿੰਘ ਕਹੂਟਾ ਮਨੀਲਾ ਤੋਂ ਪੱਚਾਸੀ ਮੁਸਾਫ਼ਰ ਲੈ ਕੇ ਪਹੁੰਚ ਗਿਆ। ਉਹ ਹਾਂਗਕਾਂਗ ਤੋਂ ਜਹਾਜ਼ ਦੇ ਰਵਾਨਾ ਹੋਣ ਤੋਂ ਪਹਿਲਾਂ ਹੀ ਮੁਸਾਫ਼ਰ ਲੈਣ ਲਈ ਮਨੀਲਾ ਚਲਿਆ ਗਿਆ ਸੀ।

ਮਨੀਲਾ ਤੋਂ ਆਏ ਮੁਸਾਫ਼ਰਾਂ ਵਿੱਚ ਪੜ੍ਹਿਆ ਲਿਖਿਆ ਵਿਅਕਤੀ ਪੰਡਤ ਪੋਹਲੋ ਰਾਮ (ਸ੍ਰੀ ਅਨੰਦਪੁਰ ਸਾਹਿਬ) ਵੀ ਸੀ।[18] ਜਹਾਜ਼ ਨੇ 29-4-1914 ਨੂੰ ਸਵੇਰੇ 5.08 ਵਜੇ ਮੋਜੀ ਤੋਂ ਲੰਗਰ ਚੁੱਕਿਆ ਤੇ ਉਹ ਯੋਕੋਹਾਮਾ ਲਈ ਰਵਾਨਾ ਹੋ ਗਿਆ।

# ਯੋਕੋਹਾਮਾ ਵਿੱਚ

2-5-1914 ਸਵੇਰੇ 8.20 ਵਜੇ

ਮੋਜੀ ਤੋਂ ਚੱਲ ਕੇ ਜਹਾਜ਼ ਜਪਾਨ ਦੀ ਹੀ ਬੰਦਰਗਾਹ ਯੋਕੋਹਾਮਾ ਪੁੱਜਿਆ। ਇਹ ਵੀ ਬਹੁਤ ਵੱਡੀ ਵਪਾਰਕ ਬੰਦਰਗਾਹ ਸੀ। ਜਹਾਜ਼ ਨੇ ਇਥੇ ਸਿਰਫ਼ ਤਿੰਨ ਦਿਨ ਰੁਕਣਾ ਸੀ। ਜਿਹੜੇ ਕੁਝ ਮੁਸਾਫਰ ਹਾਂਗਕਾਂਗ ਵਿਚ ਪਛੜ ਗਏ ਸਨ, ਉਨ੍ਹਾਂ ਨੇ ਤਾਰ ਰਾਹੀਂ ਸੁਨੇਹਾ ਭੇਜ ਦਿੱਤਾ ਸੀ ਕਿ ਉਨ੍ਹਾਂ ਨੂੰ ਯੋਕੋਹਾਮਾ ਤੋਂ ਲੈ ਕੇ ਜਾਇਆ ਜਾਵੇ। ਉਹ 14 ਮੁਸਾਫਰ ਵੀ ਇਥੇ ਪਹੁੰਚ ਗਏ ਸਨ, ਜੋ ਸਿੱਖ ਸਨ ਤੇ ਪੁਲਿਸ ਵਿਚੋਂ ਨਾਵਾਂ ਕਟਾ ਕੇ ਆਏ ਸਨ। ਹੁਣ ਕੁੱਲ ਮੁਸਾਫਰਾਂ ਦੀ ਗਿਣਤੀ 376 ਹੋ ਗਈ ਸੀ, ਜਿਨ੍ਹਾਂ ਵਿਚ 24 ਮੁਸਲਮਾਨ, 12 ਹਿੰਦੂ ਤੇ 340 ਸਿੱਖ ਸਨ। ਇਥੇ ਮੁਸਾਫਰਾਂ ਦੇ ਨਾਵਾਂ-ਥਾਵਾਂ ਦੀਆਂ ਤਿੰਨ ਸੂਚੀਆਂ ਤਿਆਰ ਕੀਤੀਆਂ ਗਈਆਂ, ਜਿਨ੍ਹਾਂ ਵਿਚੋਂ ਇੱਕ ਜਹਾਜ਼ੀ ਕੰਪਨੀ ਦੇ ਦਫ਼ਤਰ, ਇੱਕ ਜਹਾਜ਼ ਦੇ ਕਪਤਾਨ ਕੋਲ ਤੇ ਇੱਕ ਜਹਾਜ਼ ਦੇ ਪਟੇਦਾਰ ਬਾਬਾ ਗੁਰਦਿੱਤ ਸਿੰਘ ਕੋਲ ਰਹਿਣੀ ਸੀ। ਜਹਾਜ਼ ਦਾ ਇਹ ਆਖ਼ਰੀ ਪੜਾਅ ਸੀ। ਹੁਣ ਇਸ ਤੋਂ ਅੱਗੇ ਸ਼ਾਂਤ ਮਹਾਂਸਾਗਰ ਸ਼ੁਰੂ ਹੋ ਜਾਣਾ ਸੀ ਤੇ ਜਹਾਜ਼ ਨੇ ਕਿਸੇ ਵੀ ਥਾਂ ਨਹੀਂ ਰੁਕਣਾ ਸੀ। ਇਹ ਆਖ਼ਰੀ ਸੂਚੀਆਂ ਇਸ ਕਰਕੇ ਤਿਆਰ ਕੀਤੀਆਂ ਜਾਂਦੀਆਂ ਸਨ ਕਿ ਜਹਾਜ਼ ਨਾਲ ਕੋਈ ਦੁਰਘਟਨਾ ਹੋ ਜਾਣ ਦੀ ਸੂਰਤ ਵਿਚ ਮੁਸਾਫਰਾਂ ਦੀ ਜਾਣਕਾਰੀ ਰਹਿ ਸਕੇ।[1] ਇਥੋਂ ਜਹਾਜ਼ ਨੇ ਸਿੱਧਾ ਕੈਨੇਡਾ ਵਿਚ ਵਿਕਟੋਰੀਆ ਦੀ ਬੰਦਰਗਾਹ 'ਤੇ ਜਾ ਲੱਗਣਾ ਸੀ, ਜੋ ਤਿੰਨ ਹਫ਼ਤਿਆਂ ਦਾ ਸਫ਼ਰ ਸੀ।

ਜਹਾਜ਼ ਉੱਪਰ ਹਾਂਗਕਾਂਗ ਤੋਂ ਹੀ 'ਗ਼ਦਰ' ਅਖ਼ਬਾਰ ਆਉਣਾ ਸ਼ੁਰੂ ਹੋ ਗਿਆ ਸੀ। 'ਗ਼ਦਰ' ਦੇ ਪ੍ਰਬੰਧਕਾਂ ਅਤੇ ਆਗੂਆਂ ਨੇ ਮਾਰਚ 1914 ਵਿਚ 'ਗ਼ਦਰ' ਵਿਚ ਛਪੀਆਂ ਕਵਿਤਾਵਾਂ ਨੂੰ ਇਕੱਠਾ ਕਰਕੇ 'ਗ਼ਦਰ ਦੀ ਗੂੰਜ' ਕਾਵਿ ਸੰਗ੍ਰਹਿ ਛਾਪ ਦਿੱਤਾ ਸੀ। ਸੰਘਾਈ ਅਤੇ ਮੋਜੀ ਦੀਆਂ ਬੰਦਰਗਾਹਾਂ ਤੋਂ 'ਗ਼ਦਰ' ਅਖ਼ਬਾਰ ਅਤੇ 'ਗ਼ਦਰ ਦੀ ਗੂੰਜ' ਦੇ ਬੰਡਲ ਵੀ ਜਹਾਜ਼ 'ਤੇ ਆ ਗਏ ਸਨ।[2] 'ਗ਼ਦਰ ਦੀ ਗੂੰਜ' ਦੀਆਂ ਕਵਿਤਾਵਾਂ ਅੰਗਰੇਜ਼ ਵਿਰੁੱਧ ਅੱਗ ਉਗਲਦੀਆਂ ਤੇ ਨੰਗੀ-ਚਿੱਟੀ ਬਗ਼ਾਵਤ ਦਾ ਹੋਕਾ ਦਿੰਦੀਆਂ ਸਨ। ਇਨ੍ਹਾਂ ਕਵਿਤਾਵਾਂ ਵਿਚ ਸਿੱਖ ਧਰਮ, ਇਤਿਹਾਸ ਅਤੇ ਵਿਰਸੇ ਨਾਲ ਸਬੰਧਿਤ, ਬਿੰਬ, ਅਲੰਕਾਰ ਤੇ ਉਪਮਾਵਾਂ ਦੀ

ਭਰਮਾਰ ਹੁੰਦੀ ਸੀ, ਜਿਸ ਕਰਕੇ ਇਹ ਕਵਿਤਾਵਾਂ ਸਿੱਖਾਂ ਨੂੰ ਤਾਂ ਬਾਰੂਦ ਵਾਂਗ ਭੜਕਾਉਂਦੀਆਂ ਸਨ। ਹੁਣ ਮੁਸਾਫਰਾਂ ਦਾ ਮਕਸਦ ਕੈਨੇਡਾ ਵਿਚ ਉਤਰਨ ਦੇ ਨਾਲ-ਨਾਲ ਅੰਗਰੇਜ਼ਾਂ ਨੂੰ ਦੇਸ਼ ਵਿਚੋਂ ਕੱਢਣਾ ਵੀ ਬਣ ਗਿਆ ਸੀ। ਜਹਾਜ਼ ਉੱਪਰ 'ਗ਼ਦਰ ਦੀ ਗੂੰਜ' ਦੀਆਂ ਜੋਸ਼ ਭਰਪੂਰ ਕਵਿਤਾਵਾਂ ਪੜ੍ਹੀਆਂ ਜਾਂਦੀਆਂ ਸਨ, ਜੋ ਮੁਸਾਫਰਾਂ ਨੂੰ ਆਉਣ ਵਾਲੀ ਬਿਪਤਾ ਅਤੇ ਟੱਕਰ ਲਈ ਦ੍ਰਿੜ ਕਰਦੀਆਂ ਸਨ।

## ਭਾਈ ਭਗਵਾਨ ਸਿੰਘ ਦੀ ਆਮਦ

ਇਸੇ ਦੌਰਾਨ ਹੀ ਯੋਕੋਹਾਮਾ ਵਿੱਚ ਜਹਾਜ਼ ਉੱਤੇ ਭਾਈ ਭਗਵਾਨ ਸਿੰਘ 'ਪ੍ਰੀਤਮ' ਅਤੇ ਮੌਲਵੀ ਬਰਕਤ ਉੱਲਾ ਆਏ। ਭਾਈ ਭਗਵਾਨ ਸਿੰਘ ਹਾਂਗਕਾਂਗ ਗੁਰਦੁਆਰੇ ਦੇ ਗ੍ਰੰਥੀ ਰਹਿ ਚੁੱਕੇ ਸਨ ਤੇ ਉਥੇ ਅੰਗਰੇਜ਼ ਵਿਰੋਧੀ ਪ੍ਰਚਾਰ ਕਰਦੇ ਰਹੇ ਸਨ। ਅੰਗਰੇਜ਼ ਸਰਕਾਰ ਉਨ੍ਹਾਂ 'ਤੇ ਡਾਢੀ ਕਰੋਪ ਹੋ ਗਈ ਤਾਂ ਉਹ 1913 ਵਿਚ ਕੈਨੇਡਾ ਚਲੇ ਗਏ।[3] ਕੈਨੇਡਾ ਉਹ ਬੇਲਾ ਸਿੰਘ ਦੀ ਮਦਦ ਨਾਲ, ਕਿਸੇ ਨੱਥਾ ਸਿੰਘ ਨਾਂਅ ਦੇ ਪਾਸਪੋਰਟ 'ਤੇ ਗਏ ਸਨ। ਇਸ ਕੰਮ ਲਈ ਇਮੀਗਰੇਸ਼ਨ ਦੇ ਦੁਭਾਸ਼ੀਏ ਹਾਪਕਿਨਸਨ ਨੂੰ ਰਿਸ਼ਵਤ ਦਿੱਤੀ ਗਈ ਸੀ ਪਰ ਕੈਨੇਡਾ ਜਾ ਕੇ ਭਾਈ ਭਗਵਾਨ ਸਿੰਘ ਆਪਣੇ ਅਸਲੀ ਰੰਗ ਵਿਚ ਆ ਗਿਆ ਸੀ ਤੇ ਉਹ ਬੇਲਾ ਸਿੰਘ ਅਤੇ ਹਾਪਕਿਨਸਨ ਦੀ ਸਿਰ ਵੱਢਵੀਂ ਵਿਰੋਧੀ ਧਿਰ ਖਾਲਸਾ ਦੀਵਾਨ ਦੇ ਆਗੂਆਂ ਭਾਈ ਭਾਗ ਸਿੰਘ ਅਤੇ ਭਾਈ ਬਲਵੰਤ ਸਿੰਘ ਖੁਰਦਪੁਰ ਹੋਰਾਂ ਦੇ ਜਥੇ ਵਿਚ ਰਲ ਗਿਆ ਸੀ, ਜਿਸ ਕਾਰਨ ਹਾਪਕਿਨਸਨ ਸੜ ਭੁੱਜ ਗਿਆ ਸੀ। ਭਗਵਾਨ ਸਿੰਘ ਨੇ ਉਸਨੂੰ ਉੱਲੂ ਬਣਾਇਆ ਸੀ। ਭਾਈ ਭਗਵਾਨ ਸਿੰਘ ਵੈਨਕੂਵਰ ਦੇ ਗੁਰਦੁਆਰੇ ਵਿਚ ਅੰਗਰੇਜ਼ਾਂ ਵਿਰੁੱਧ ਧੂੰਆਂਧਾਰ ਤਕਰੀਰਾਂ ਕਰਿਆ ਕਰਦਾ ਸੀ ਤੇ ਉਹ ਜਲਦੀ ਹੀ ਸਿੱਖ ਭਾਈਚਾਰੇ ਵਿਚ ਹਰਮਨ ਪਿਆਰਾ ਹੋ ਗਿਆ। ਟਕਸਾਲੀ ਪ੍ਰਚਾਰਕ ਹੋਣ ਕਰਕੇ ਉਸਦੀਆਂ ਖਾੜਕੂ ਤਕਰੀਰਾਂ ਸਿੱਖ ਸੁਭਾਅ ਦੀ ਤਾਸੀਰ ਦੇ ਅਨੁਕੂਲ ਹੁੰਦੀਆਂ ਸਨ। ਭਾਈ ਭਗਵਾਨ ਸਿੰਘ ਦੀਆਂ ਤਕਰੀਰਾਂ ਸਿੱਖ ਗੁਰੂਆਂ, ਸਿੱਖ ਸੂਰਮਿਆਂ ਤੇ ਸ਼ਹੀਦਾਂ-ਮੁਰੀਦਾਂ ਦੇ ਹਵਾਲਿਆਂ ਨਾਲ ਭਰਪੂਰ ਹੋਣ ਦੇ ਨਾਲ-ਨਾਲ ਅਲੰਕਾਰਾਂ ਨਾਲ ਜੜੀਆਂ ਹੁੰਦੀਆਂ ਸਨ। ਚੰਗਾ ਕਵੀ ਹੋਣ ਕਰਕੇ ਉਹ ਤਕਰੀਰ ਦੇ ਵਿਚ-ਵਿਚ ਬੀਰ ਰਸੀ ਕਾਵਿ ਟੋਟੇ ਵੀ ਸੁਣਾਇਆ ਕਰਦਾ ਸੀ, ਜਿਸ ਨਾਲ ਦੀਵਾਨ 'ਬੋਲੇ ਸੋ ਨਿਹਾਲ' ਦੇ ਜੈਕਾਰਿਆਂ ਨਾਲ ਗੂੰਜ ਉਠਦਾ ਸੀ ਤੇ ਕਈ ਜੋਸ਼ੀਲੇ ਸਿੱਖ ਤਾਂ ਮਿਆਨਾਂ ਵਿਚੋਂ ਤਲਵਾਰਾਂ ਵੀ ਸੂਤ ਲੈਂਦੇ ਸਨ। ਇਸਦੇ ਨਾਲ-ਨਾਲ 'ਗ਼ਦਰ' ਵਿਚ ਭਾਈ ਭਗਵਾਨ ਸਿੰਘ ਦੀਆਂ ਕਵਿਤਾਵਾਂ ਵੀ ਛਪਦੀਆਂ ਰਹਿੰਦੀਆਂ ਸਨ, ਜੋ ਗੁਰਦੁਆਰੇ ਦੇ ਦੀਵਾਨ

ਵਿਚ ਪੜ੍ਹਿਆ ਜਾਂਦਾ ਸੀ, ਜਿਸ ਕਰਕੇ ਭਾਈ ਭਗਵਾਨ ਸਿੰਘ ਨੂੰ ਨਾਇਕ ਦਾ ਦਰਜਾ ਮਿਲ ਗਿਆ ਸੀ। ਹੁਣ ਬੇਲਾ ਸਿੰਘ ਤੇ ਹਾਪਕਿਨਸਨ ਨੇ ਉਸ ਨੂੰ ਕੈਨੇਡਾ ਵਿਚੋਂ ਕੱਢਣ ਲਈ ਪੂਰਾ ਜ਼ੋਰ ਲਗਾ ਦਿੱਤਾ ਸੀ। ਇਸ ਮਾਮਲੇ ਵਿਚ ਇਮੀਗ੍ਰੇਸ਼ਨ ਵਿਭਾਗ ਦਾ ਇੰਸਪੈਕਟਰ ਮੈਲਕਮ ਰੀਡ ਪੂਰੀ ਤਰ੍ਹਾਂ ਉਨ੍ਹਾਂ ਦੇ ਨਾਲ ਸੀ। ਉਨ੍ਹਾਂ ਨੇ ਭਾਈ ਭਗਵਾਨ ਸਿੰਘ ਵਿਰੁੱਧ ਕੇਸ ਕਰ ਦਿੱਤਾ ਸੀ ਕਿ ਭਾਈ ਭਗਵਾਨ ਸਿੰਘ ਝੂਠ ਬੋਲ ਕੇ ਕੈਨੇਡਾ ਵਿਚ ਦਾਖ਼ਲ ਹੋਇਆ ਸੀ। ਬੋਰਡ ਆਫ਼ ਇਨਕੁਆਰੀ ਅੱਗੇ ਇਹ ਗੱਲ ਸਪੱਸ਼ਟ ਹੋ ਗਈ ਸੀ। 21 ਅਕਤੂਬਰ 1913 ਨੂੰ ਬੋਰਡ ਨੇ ਭਾਈ ਭਗਵਾਨ ਸਿੰਘ ਵਿਰੁੱਧ ਡੀਪੋਰਟੇਸ਼ਨ ਦੇ ਆਰਡਰ ਕਰ ਦਿੱਤੇ। ਖਾਲਸਾ ਦੀਵਾਨ ਨੇ ਵਕੀਲ ਜੇ. ਐਡਵਰਡ ਬਰਡ ਰਾਹੀਂ ਘਰੇਲੂ ਮਾਮਲਿਆਂ ਦੇ ਮੰਤਰੀ ਡਬਲਿਊ. ਬੀ.ਏ. ਰਿਚੀ ਕੋਲ ਅਪੀਲ ਕਰ ਦਿੱਤੀ। ਮੈਲਕਮ ਰੀਡ ਨੇ ਭਾਈ ਭਗਵਾਨ ਸਿੰਘ ਨੂੰ 18 ਨਵੰਬਰ ਨੂੰ ਬਾਬੂ ਹਰਨਾਮ ਸਿੰਘ ਸਾਹਰੀ ਦੇ ਘਰੋਂ ਗ੍ਰਿਫ਼ਤਾਰ ਕਰ ਲਿਆ ਤੇ ਉਸ ਨੂੰ ਥਾਣੇ ਰੱਖਣ ਤੋਂ ਬਾਅਦ ਦੂਜੇ ਦਿਨ ਉਸ ਦੀ ਜ਼ਮਾਨਤ ਦਾ ਦੋ ਹਜ਼ਾਰ ਡਾਲਰ ਵਾਪਸ ਕਰਕੇ ਉਸ ਨੂੰ ਹੱਥਕੜੀਆਂ ਲਗਾ ਕੇ ਫੈਰੀ 'ਤੇ ਵਿਕਟੋਰੀਆ ਲੈ ਗਏ।

ਇੱਧਰ ਜਦ ਸਿੱਖ ਭਾਈਚਾਰੇ ਨੂੰ ਪਤਾ ਲੱਗਿਆ ਤਾਂ ਉਹ ਭਾਈ ਭਗਵਾਨ ਸਿੰਘ ਦੀ ਡੀਪੋਰਟੇਸ਼ਨ ਰੋਕਣ ਲਈ ਹਰ ਹੀਲਾ ਕਰਨ ਲਈ ਭੱਜ ਤੁਰੇ। ਵਕੀਲ ਬਰਡ, ਬੀ.ਸੀ. ਦੀ ਸੁਪਰੀਮ ਕੋਰਟ ਵਿਚੋਂ ਤੁਰਤ-ਪੈਰ 'ਰਿੱਟ ਆਫ ਹੈਬੀਅਸ ਕਾਰਪਸ' ਦੇ ਆਰਡਰ ਜਾਰੀ ਕਰਵਾਉਣ ਵਿਚ ਕਾਮਯਾਬ ਹੋ ਗਿਆ। ਕੋਰਟ ਵੱਲੋਂ ਉਸੇ ਵਕਤ ਮੈਲਕਮ ਰੀਡ ਨੂੰ ਵੀ ਇਸ ਆਰਡਰ ਦਾ ਵਾਇਰਲੈਸ ਸੰਦੇਸ਼ ਭੇਜ ਦਿੱਤਾ ਗਿਆ ਪਰ ਰੀਡ ਨਸਲਵਾਦੀ ਨਸ਼ੇ ਵਿਚ ਇੰਨਾ ਹੰਕਾਰੀ ਹੋ ਚੁੱਕਿਆ ਸੀ ਕਿ ਉਹ ਕੋਰਟ ਦੇ ਆਰਡਰਾਂ ਨੂੰ ਟਿੱਚ ਸਮਝਦਾ ਸੀ। ਵੈਨਕੂਵਰ ਦਾ ਐਮ. ਪੀ. ਐਚ.ਐਚ. ਸਟੀਵਨ ਉਸ ਦੀ ਪਿੱਠ 'ਤੇ ਸੀ, ਜੋ ਉਸ ਨਾਲੋਂ ਵੀ ਦੋ ਰੱਤੀਆਂ ਵੱਧ ਨਸਲਵਾਦੀ ਤੁਅੱਸਬ ਦਾ ਡੰਗਿਆ ਹੋਇਆ ਸੀ। ਰੀਡ ਨੇ ਸੁਪਰੀਮ ਕੋਰਟ ਦੇ ਹੁਕਮਾਂ ਨੂੰ ਟਿੱਚ ਸਮਝਦਿਆਂ ਧੱਕੇ ਨਾਲ ਧੂਹ ਕੇ ਭਾਈ ਭਗਵਾਨ ਸਿੰਘ ਨੂੰ ਸਟੀਮਰ 'ਚੋਂ ਕੱਢ ਕੇ 'ਐਮਪਰਿਸ ਆਫ ਜਪਾਨ' ਵਿਚ ਚਾੜ੍ਹ ਦਿੱਤਾ, ਜੋ ਉਸ ਵਕਤ ਹੀ ਹਾਂਗਕਾਂਗ ਨੂੰ ਜਾ ਰਿਹਾ ਸੀ। ਭਾਈ ਭਾਗ ਸਿੰਘ, ਭਾਈ ਪਿਆਰਾ ਸਿੰਘ ਲੰਗੇਰੀ ਤੇ ਭਾਈ ਮਿੱਤ ਸਿੰਘ ਪੰਡੋਰੀ ਸਮੇਤ ਸਿੱਖ ਭਾਈਚਾਰਾ ਕੰਢੇ 'ਤੇ ਹੀ ਕਚੀਚੀਆਂ ਵੱਟਦਾ ਖੜ੍ਹਾ ਰਹਿ ਗਿਆ। ਉਹ 'ਬੋਲੇ ਸੋ ਨਿਹਾਲ' ਦੇ ਜੈਕਾਰੇ ਛੱਡ ਰਹੇ ਸਨ।[1] ਪਰ ਜਦ ਜਹਾਜ਼ ਜਪਾਨ ਦੀ ਯੋਕੋਹਾਮਾ ਬੰਦਰਗਾਹ 'ਤੇ ਪਹੁੰਚਿਆ ਤਾਂ ਭਾਈ ਭਗਵਾਨ ਸਿੰਘ ਕਪਤਾਨ ਦੀ ਮਦਦ ਨਾਲ ਭੇਸ ਬਦਲ ਕੇ ਜਹਾਜ਼ 'ਚੋਂ ਖਿਸਕ ਗਿਆ ਤੇ ਕਿਸੇ ਨਾ ਕਿਸੇ ਤਰ੍ਹਾਂ ਟੋਕੀਓ 'ਚ ਮੌਲਵੀ ਬਰਕਤ ਉੱਲਾ

ਕੋਲ ਪਹੁੰਚਣ ਵਿਚ ਕਾਮਯਾਬ ਹੋ ਗਿਆ, ਜੋ ਉਥੇ ਯੂਨੀਵਰਸਿਟੀ ਵਿਚ ਉਰਦੂ, ਫਾਰਸੀ ਦੇ ਪ੍ਰੋਫੈਸਰ ਲੱਗੇ ਹੋਏ ਸਨ ਤੇ ਗ਼ਦਰ ਪਾਰਟੀ ਦੇ ਸਰਗਰਮ ਕਾਰਕੁਨ ਸਨ।[5]

ਹੁਣ ਭਾਈ ਭਗਵਾਨ ਸਿੰਘ ਤੇ ਮੌਲਵੀ ਬਰਕਤ ਉੱਲਾ, ਗ਼ਦਰ ਅਖ਼ਬਾਰ ਲੈ ਕੇ ਯੋਕੋਹਾਮਾ ਦੀ ਬੰਦਰਗਾਹ ਤੇ ਜਹਾਜ਼ ਉੱਪਰ ਬਾਬਾ ਗੁਰਦਿੱਤ ਸਿੰਘ ਅਤੇ ਮੁਸਾਫਰਾਂ ਨੂੰ ਮਿਲਣ ਲਈ ਆਏ ਸਨ।[6] ਜਿਸ ਸਮੇਂ ਉਹ ਦੋਵੇਂ ਜਹਾਜ਼ 'ਤੇ ਪਹੁੰਚੇ ਤਾਂ ਬਾਬਾ ਗੁਰਦਿੱਤ ਸਿੰਘ ਜਹਾਜ਼ ਦੇ ਸਿਖ਼ਰਲੇ ਡੈੱਕ ਉੱਪਰ ਟਹਿਲ ਰਹੇ ਸਨ। ਸ਼ਾਮ ਪੈ ਰਹੀ ਸੀ। ਰਹਿਰਾਸ ਦਾ ਵੇਲਾ ਹੋਣ ਵਾਲਾ ਸੀ। ਮੁਸਾਫਰਾਂ ਨੇ ਉਨ੍ਹਾਂ ਨੂੰ ਦੱਸਿਆ ਕਿ ਦੋ ਭਾਰਤੀ ਉਨ੍ਹਾਂ ਨੂੰ ਮਿਲਣ ਆਏ ਸਨ। ਉਨ੍ਹਾਂ ਵਿਚੋਂ ਇੱਕ ਵਿਅਕਤੀ ਨੇ ਨਜ਼ਰ ਵਾਲੀਆਂ ਐਨਕਾਂ ਲਗਾਈਆਂ ਹੋਈਆਂ ਸਨ ਤੇ ਦੂਜੇ ਦਾ ਸਫਾ-ਚੱਟ ਗੋਲ-ਮਟੋਲ ਚਿਹਰਾ ਦਗ-ਦਗ ਕਰ ਰਿਹਾ ਸੀ। ਉਹ ਕੋਈ ਅੰਗਰੇਜ਼ ਹੀ ਲਗਦਾ ਸੀ। ਉਨ੍ਹਾਂ ਨੂੰ ਦੇਖ ਕੇ ਬਾਬਾ ਜੀ ਦੇ ਚਿਹਰੇ 'ਤੇ ਮੁਸਕਾਨ ਫੈਲ ਗਈ ਤੇ ਉਨ੍ਹਾਂ ਦੀ ਅੱਧ-ਚਿੱਟੀ ਦਾੜ੍ਹੀ ਹਵਾ ਵਿਚ ਫਰਫਰਾ ਰਹੀ ਸੀ। ਗੋਲ-ਮਟੋਲ ਚਿਹਰੇ ਵਾਲੇ ਨੇ ਖੁੱਲ੍ਹੀ ਮੁਸਕਰਾਹਟ ਸੁਟਦਿਆਂ ਦੂਰੋਂ ਹੀ ਆਖਿਆ:

"ਤਾਇਆ ਜੀ ਸਤਿ ਸ੍ਰੀ ਅਕਾਲ।"

"ਗੁਰ ਪ੍ਰਸਾਦ।" ਬਾਬਾ ਜੀ ਨੇ ਮੱਧਮ ਜਿਹੀ ਆਵਾਜ਼ ਵਿਚ ਜੁਆਬ ਦਿੱਤਾ। ਅਸਲ ਵਿਚ ਉਨ੍ਹਾਂ ਦੀ ਸਾਰੀ ਬਿਰਤੀ ਉਸ ਵਿਅਕਤੀ ਨੂੰ ਪਛਾਣਨ 'ਤੇ ਕੇਂਦਰਿਤ ਹੋ ਗਈ ਸੀ, ਜੋ ਬੜੇ ਜਾਣੂ-ਪਛਾਣੂਆਂ ਵਾਲੀ ਅਪਣੱਤ ਦਿਖਾ ਰਿਹਾ ਸੀ ਪਰ ਬਾਬਾ ਜੀ ਦੀ ਹਾਲਾਂ ਵੀ ਸਿਆਣ ਵਿਚ ਨਹੀਂ ਆਇਆ ਸੀ।

"ਮੈਨੂੰ ਪਛਾਣਿਆ ਤਾਇਆ ਜੀ ?" ਉਸ ਵਿਅਕਤੀ ਨੇ ਹੋਰ ਨੇੜੇ ਆ ਕੇ ਆਖਿਆ।

ਬਾਬਾ ਜੀ ਨੇ ਦਿਮਾਗ 'ਤੇ ਹੋਰ ਜ਼ੋਰ ਪਾਉਂਦਿਆਂ 'ਨਾਂਹ' ਵਿਚ ਸਿਰ ਫੇਰਿਆ।

"ਵੜਿੰਗਾਂ ਵਾਲੇ ਸੁਰਮੁਖ ਸਿੰਘ ਨੂੰ ਜਾਣਦੇ ਹੋ ?"

ਗੋਲ-ਮਟੋਲ ਨੇ ਬਾਬਾ ਜੀ ਨੂੰ ਕੁਝ ਯਾਦ ਕਰਾਇਆ।

"ਵੈਦ ਜੀ ਨੂੰ ?"

"ਹਾਂ! ਹਾਂ!

"ਉਹ ਤਾਂ ਮੇਰੇ ਪੱਕੇ ਯਾਰ ਨੇ।" ਬਾਬਾ ਜੀ ਨੇ ਖ਼ੁਸ਼ ਹੁੰਦਿਆਂ ਕਿਹਾ, "ਉਨ੍ਹਾਂ ਵਰਗਾ ਸੱਚਾ-ਸੁੱਚਾ ਸਿੱਖ ਤੇ ਪ੍ਰਚਾਰਕ ਤਾਂ ਕਿਤੇ ਨਹੀਂ ਲੱਭਣਾ।"

ਬਾਬਾ ਜੀ ਨੇ ਖ਼ੁਸ਼ ਹੋ ਕੇ ਆਪਣੇ ਮਿੱਤਰ ਦੀ ਵਡਿਆਈ ਕੀਤੀ।

"ਫਿਰ ਉਨ੍ਹਾਂ ਦੇ ਲੜਕੇ ਗਿਆਨੀ ਭਗਵਾਨ ਸਿੰਘ ਦਾ ਨਾਂਅ ਵੀ ਸੁਣਿਆ ਹੋਵੇਗਾ ?" ਉਸ ਵਿਅਕਤੀ ਨੇ ਬੁਝਾਰਤ ਨੂੰ ਕੁਝ ਹੋਰ ਢਿੱਲਾ ਕੀਤਾ।

"ਜਿਹੜੇ ਹਾਂਗਕਾਂਗ ਗੁਰੂ ਘਰ 'ਚ ਗ੍ਰੰਥੀ ਹੁੰਦੇ ਸੀ ?"

ਬਾਬਾ ਜੀ ਨੇ ਉਨ੍ਹਾਂ ਦੇ ਨਾਂਅ ਦੀ ਮਸ਼ਹੂਰੀ ਸੁਣ ਰੱਖੀ ਸੀ ਪਰ ਬਚਪਨ ਤੋਂ ਬਾਅਦ ਉਨ੍ਹਾਂ ਨੂੰ ਮਿਲਣ ਦਾ ਸਬੱਬ ਨਹੀਂ ਬਣਿਆ ਸੀ। ਬਾਬਾ ਜੀ ਨੂੰ ਪਿੰਡ ਛੱਡੇ ਨੂੰ ਵੀ ਤਾਂ ਦਸ ਸਾਲ ਤੋਂ ਵੱਧ ਸਮਾਂ ਹੋ ਗਿਆ ਸੀ। ਬਾਬਾ ਜੀ ਨੂੰ ਆਪਣੇ ਮਿੱਤਰ ਦੇ ਪੁੱਤਰ ਉੱਪਰ ਮਾਣ ਸੀ। ਉਨ੍ਹਾਂ ਨੇ ਹਿੱਕ ਚੌੜੀ ਕਰਕੇ ਆਖਿਆ,

"ਭਗਵਾਨ ਸਿੰਘ ਨੂੰ ਤਾਂ ਮੈਂ ਛੋਟੇ ਹੁੰਦੇ ਨੂੰ ਉਹਦੇ ਬਚਪਨ ਵਿਚ ਹੀ ਦੇਖਿਆ ਸੀ। ਆਵਦੇ ਪਿਉ ਵਾਂਗ ਉਹ ਵੀ ਸਿਰੇ ਦਾ ਪ੍ਰਚਾਰਕ ਨਿਕਲਿਆ। ਵਾਹਿਗੁਰੂ ਦੀ ਬੜੀ ਮੇਹਰ ਐ ਉਹਦੇ 'ਤੇ। ਉਹਦੇ ਨਾਂ ਤੋਂ ਈ ਅੰਗਰੇਜ਼ ਹਾਕਮ ਥਰ-ਥਰ ਕੰਬਦੇ ਨੇ। ਹੁਣ ਤਾਂ ਸੁੱਖ ਨਾਲ ਉਹਦੇ ਨਾਂਅ ਦੀ ਵਾਹਵਾ ਮਸ਼ੂਹਰੀ ਹੋਈ ਐ ਚਾਰੇ ਪਾਸੇ।"

"ਤਾਇਆ ਜੀ ਮੈਂ ਈ ਆਂ ਭਗਵਾਨ ਸਿੰਘ।"

ਬੁਝਾਰਤ ਦੇ ਪੂਰੀ ਤਰ੍ਹਾਂ ਸੁਲਝ ਜਾਣ 'ਤੇ ਗੋਲ-ਮਟੋਲ ਜੱਫੀ ਪਾਉਣ ਲਈ ਅਗਾਂਹ ਵਧਿਆ।

"ਓਏ ਤੂੰ ਆਂ ?"

ਬਾਬਾ ਜੀ ਕਹਿ ਕੇ ਇੰਨੇ ਗੁੱਸੇ ਨਾਲ ਪਿਛਾਂਹ ਹਟ ਗਏ, ਜਿਵੇਂ ਉਨ੍ਹਾਂ ਨੂੰ ਕਰੰਟ ਲੱਗ ਗਿਆ ਹੁੰਦਾ।[7] ਭਗਵਾਨ ਸਿੰਘ ਦੀਆਂ ਅੱਡੀਆਂ ਬਾਹਾਂ ਥਾਏਂ ਅਹਿਲ ਹੋ ਕੇ ਰਹਿ ਗਈਆਂ। ਇਕਦਮ ਐਨੀ ਗੁੱਸੇ ਭਰੀ ਆਵਾਜ਼ ਸੁਣ ਕੇ ਉਹ ਵੀ ਠਠੰਬਰ ਜਿਹਾ ਗਿਆ। ਬਾਬਾ ਗੁਰਦਿੱਤ ਸਿੰਘ ਦਾ ਸਾਉਲਾ ਚਿਹਰਾ ਤਾਂਬੇ ਵਰਗਾ ਹੋ ਗਿਆ ਸੀ। ਉਹ ਸੂਟ-ਬੂਟ ਵਿਚ ਸਜੇ ਸਫਾ-ਚੱਟ ਭਗਵਾਨ ਸਿੰਘ ਨੂੰ ਵਾਰ-ਵਾਰ ਸਿਰ ਤੋਂ ਪੈਰਾਂ ਤੱਕ ਨਿਹਾਰ ਰਿਹਾ ਸੀ।

"ਦੂਰ ਹੋ ਜਾ ਮੇਰੀਆਂ ਅੱਖਾਂ ਤੋਂ।"

ਬਾਬਾ ਜੀ ਨੇ ਉਂਗਲ ਨਾਲ ਉਸਨੂੰ ਪੌੜੀ ਦਾ ਰਾਹ ਵਿਖਾ ਦਿੱਤਾ। ਉਨ੍ਹਾਂ ਦੇ ਆਲੇ-ਦੁਆਲੇ ਖੜ੍ਹੇ ਬਹੁਤ ਸਾਰੇ ਮੁਸਾਫਰ ਵੀ ਬਾਬਾ ਜੀ ਦੇ ਗੁੱਸੇ ਨੂੰ ਦੇਖ ਕੇ ਠਠੰਬਰੇ ਖੜ੍ਹੇ ਸਨ। ਆਪਣੇ ਭਰਾਵਾਂ ਨੂੰ ਵੇਖ ਕੇ ਪਹਿਲਾਂ ਤਾਂ ਉਨ੍ਹਾਂ ਦੀਆਂ ਵਾਛਾਂ ਖਿੜ ਗਈਆਂ ਸਨ।

"ਮੇਰੀ ਗੱਲ ਤਾਂ ਸੁਣੋ ਤਾਇਆ ਜੀ"

ਭਗਵਾਨ ਸਿੰਘ ਨੇ ਸ਼ਰਮਸਾਰੀ ਨਾਲ ਕੱਚਾ ਜਿਹਾ ਹੁੰਦਿਆਂ ਤਰਲਾ ਮਾਰਿਆ, "ਪਹਿਲਾਂ ਮੇਰੀ ਹੋਈ ਬੀਤੀ ਤਾਂ ਸੁਣ ਲਵੋ। ਕੀ ਪਤਾ ਮੇਰੀ ਜ਼ਮੀਰ 'ਤੇ ਕੀ ਬੀਤਦੀ ਹੈ।"

ਭਗਵਾਨ ਸਿੰਘ ਦੀਆਂ ਅੱਖਾਂ ਸਿੱਲ੍ਹੀਆਂ ਹੋ ਗਈਆਂ।

"ਤਾਇਆ ਜੀ ਮੈਂ ਦੇਸ਼ ਲਈ ਇਹ ਕੁਝ ਕੀਤਾ ਹੈ।" ਉਹ ਸਿਰਫ਼ ਇੰਨਾ ਹੀ ਕਹਿ ਸਕਿਆ।

"ਦੇਸ਼ ਵੱਡਾ ਕਿ ਧਰਮ ?" ਬਾਬਾ ਜੀ ਨੇ ਉਸਦੇ ਮੂਹਰੇ ਅੜਾਉਣੀ ਪਾ ਦਿੱਤੀ, "ਜੇ ਧਰਮ ਹੀ ਨਾ ਰਿਹਾ, ਫਿਰ ਦੇਸ਼ ਦਾ ਕੀ ਕਰੋਗੇ ?"

"ਤਾਇਆ ਜੀ ਦੇਖੋ ਸਾਡੇ ਸ਼ਹੀਦਾਂ ਨੇ ਦੇਸ਼ ਲਈ ਬੰਦ-ਬੰਦ ਕਟਵਾ ਦਿੱਤੇ ਸਨ।"

ਹੁਣ ਭਗਵਾਨ ਸਿੰਘ ਵੀ ਦਲੇਰ ਹੋ ਗਿਆ ਸੀ। ਉਸਨੂੰ ਲੱਗਦਾ ਸੀ ਕਿ ਉਹ ਦਲੀਲਬਾਜ਼ੀ ਦਾ ਗਫੂਆ ਪਾ ਕੇ ਬਾਬਾ ਜੀ ਦਾ ਗੁੱਸਾ ਠੰਢਾ ਕਰ ਲਵੇਗਾ।

"ਤੈਨੂੰ ਸਿੱਖ ਪ੍ਰਚਾਰਕ ਕੀਹਨੇ ....।" ਬਾਬਾ ਜੀ ਨੇ ਗੁੱਸੇ 'ਤੇ ਕਾਬੂ ਪਾਉਂਦਿਆਂ ਜ਼ੁਬਾਨ ਰੋਕ ਕੇ ਆਖਿਆ, "ਬਣਾਇਆ ?"

ਬਾਬਾ ਜੀ ਨੇ ਆਪ ਹੀ ਕਹਿਣਾ ਸ਼ੁਰੂ ਕੀਤਾ:

"ਉਨ੍ਹਾਂ ਨੇ ਬੰਦ-ਬੰਦ ਦੇਸ਼ ਲਈ ਨਹੀਂ, ਇਸ ਕਰਕੇ ਕਟਵਾਏ ਸਨ ਕਿ ਸਾਡੇ ਰੋਮਾਂ ਨੂੰ ਅਜਾਂ ਨਾ ਪਹੁੰਚੇ, ਭਾਵੇਂ ਸਾਡਾ ਬੰਦ-ਬੰਦ ਕੱਟਿਆ ਜਾਵੇ। ਰੋਮ ਉਹਨਾਂ ਲਈ ਗੁਰੂ ਸਾਹਿਬ ਦੀ ਮੋਹਰ ਸੀ। ਭਾਈ ਤਾਰੂ ਸਿੰਘ ਦੀ ਮਿਸਾਲ ਯਾਦ ਨਹੀਂ ?"

ਬਾਬਾ ਜੀ ਨੇ ਭਗਵਾਨ ਸਿੰਘ ਦਾ ਧਿਆਨ ਇਤਿਹਾਸ ਵੱਲ ਮੋੜਿਆ।

"ਤਾਇਆ ਜੀ, ਜੇ ਮੈਂ ਭੇਸ ਨਾ ਬਦਲਦਾ ਤਾਂ ਮੇਰੇ ਗਲ ਵਿਚ ਰੱਸੀ ਪੈ ਜਾਣੀ ਸੀ। ਫਿਰ ਨਾ ਸਿੱਖੀ ਰਹਿਣੀ ਸੀ ਤੇ ਨਾ ਹੀ ਦੇਸ਼ ਸੇਵਾ ਹੋਣੀ ਸੀ।"

"ਗਲਤ ਗੱਲ ਐ ਭਗਵਾਨ ਸਿੰਆਂ, ਜੇ ਤੂੰ ਉਸੇ ਸਰੂਪ ਵਿਚ ਫਾਂਸੀ ਲੱਗ ਜਾਂਦਾ, ਤੇਰਾ ਨਾਂਅ ਉਨ੍ਹਾਂ ਸਿੱਖ ਸ਼ਹੀਦਾਂ ਵਿਚ ਸ਼ਾਮਿਲ ਹੋ ਜਾਂਦਾ, ਜਿਨ੍ਹਾਂ ਨੇ ਗੁਰੂ ਨਾਲ ਕੀਤਾ ਕੌਲ ਕੇਸਾਂ ਸੁਆਸਾਂ ਸੰਗ ਨਿਭਾਇਆ ਸੀ। ਹੁਣ ਤੂੰ ਮੌਤ ਤੋਂ ਡਰ ਕੇ ਗੁਰੂ ਨਾਲ ਕੀਤੇ ਕੌਲ ਨੂੰ ਪਿੱਠ ਦੇ ਦਿੱਤੀ ਐ। ਲੱਖ ਦੇਸ਼ ਸੇਵਾ ਕਰ ਲੈ ਪਰ ਤੂੰ ਗੁਰੂ ਵੱਲੋਂ ਧਿਰਕਾਰਿਆ ਗਿਆ ਐਂ। ਜਿਹੜਾ ਗੁਰੂ ਵੱਲੋਂ ਧਿਰਕਾਰਿਆ ਜਾਵੇ, ਉਸ ਨੂੰ ਕਿਤੇ ਢੋਈ ਨਹੀਂ ਮਿਲਦੀ।"

ਬਾਬੇ ਦੀਆਂ ਖਰੀਆਂ-ਖਰੀਆਂ ਸੁਣ ਕੇ ਭਗਵਾਨ ਸਿੰਘ ਦੀ ਜ਼ਮੀਰ ਨੇ ਲਾਹਣਤਾਂ ਪਾਈਆਂ। ਉਸ ਨੂੰ ਅਹਿਸਾਸ ਹੋ ਗਿਆ ਕਿ ਹੁਣ ਉਹ ਲੱਖ ਦੇਸ਼ ਸੇਵਾ ਦਾ ਵਾਸਤਾ ਪਾਈ ਜਾਵੇ ਪਰ ਅਸਲ ਗੱਲ ਤਾਂ ਇਹੀ ਹੈ ਕਿ ਉਹ ਸਾਹਮਣੇ ਖੜ੍ਹੀ ਮੌਤ ਨੂੰ ਦੇਖ ਕੇ ਡਰ ਗਿਆ ਸੀ। ਉਸ ਨੂੰ ਲੱਗਿਆ ਕਿ ਬਾਬੇ ਦੀ ਗੱਲ ਠੀਕ ਹੈ। ਜੇਕਰ ਉਹ ਸ਼ਹੀਦ ਹੋ ਜਾਂਦਾ ਤਾਂ ਆਉਣ ਵਾਲੀਆਂ ਨਸਲਾਂ ਨੇ ਉਸ ਤੋਂ ਪ੍ਰੇਰਨਾ ਲੈਣੀ ਸੀ। ਪ੍ਰਚਾਰਕਾਂ ਨੇ ਉਸ ਦੇ ਨਾਂਅ ਦੀਆਂ ਮਿਸਾਲਾਂ ਦੇਣੀਆਂ ਸਨ। ਇਹ ਵੀ ਇੱਕ ਤਰ੍ਹਾਂ ਨਾਲ ਦੇਸ਼ ਸੇਵਾ ਹੀ ਹੋਣੀ ਸੀ। ਉਸ ਤੋਂ ਪ੍ਰੇਰਨਾ ਲੈ ਕੇ ਪਤਾ ਨਹੀਂ ਕਿੰਨੇ ਕੁ ਲੋਕਾਂ ਨੇ ਇਸ ਰਾਹ 'ਤੇ ਤੁਰਨਾ ਸੀ। ਉਸ ਦੀ ਜ਼ਮੀਰ ਨੇ ਉਸ ਨੂੰ ਝੰਜੋੜਾ ਮਾਰਿਆ। ਉਹ ਇੱਕ ਬੱਚੇ ਵਾਂਗ ਬਿਲ-ਬਿਲਾ ਕੇ ਬਾਬਾ ਗੁਰਦਿੱਤ ਸਿੰਘ ਦੇ ਪੈਰਾਂ 'ਤੇ ਡਿੱਗ ਪਿਆ।

"ਤਾਇਆ ਜੀ, ਮੈਨੂੰ ਮਾਫ਼ ਕਰ ਦੇਵੋ। ਮੈਂ ਗੁਰੂ ਨੂੰ ਪਿੱਠ ਦਿਖਾਈ ਐ। ਮੈਂ ਗੁਰੂ ਤੋਂ ਮਾਫ਼ੀ ਮੰਗ ਲਵਾਂਗਾ। ਗੁਰੂ ਸਰਬ ਸਮਰੱਥ ਹੈ। ਉਹ ਭੁੱਲਣਹਾਰਿਆਂ ਨੂੰ ਰਾਹ ਪਾਉਣ ਵਾਲਾ ਐ। ਮੈਨੂੰ ਉਹ ਅਣਜਾਣ ਬੱਚਾ ਸਮਝ ਕੇ ਜ਼ਰੂਰ ਮਾਫ਼ ਕਰ ਦੇਵੇਗਾ। ਮੈਂ ਦੁਬਾਰਾ ਫਿਰ ਉਸੇ ਸਰੂਪ ਵਿਚ ਆ ਜਾਵਾਂਗਾ।"

ਭਾਈ ਭਗਵਾਨ ਸਿੰਘ ਦੀ ਅਜਿਹੀ ਹਾਲਤ ਵੇਖ ਕੇ ਬਾਕੀ ਮੁਸਾਫਰਾਂ ਦੇ ਮਨ ਵੀ ਪਿਘਲ ਤੁਰੇ। ਉਸ ਦੇ ਪਛਤਾਵੇ ਨੂੰ ਦੇਖ ਕੇ ਬਾਬਾ ਗੁਰਦਿੱਤ ਸਿੰਘ ਦਾ ਗੁੱਸਾ ਢੈਲ਼ਾ ਪੈ ਗਿਆ।

"ਭਗਵਾਨ ਸਿੰਘ ਅਜੇ ਵੀ ਗੁਰੂ ਤੋਂ ਭੁੱਲ ਬਖ਼ਸ਼ਾ ਲੈ। ਨਹੀਂ ਤੈਨੂੰ ਕਿਸੇ ਪਾਸੇ ਢੋਈ ਨਹੀਂ ਮਿਲਣੀ। ਨਾ ਘਰ ਦਾ ਰਹੇਂਗਾ, ਨਾ ਘਾਟ ਦਾ।"

"ਤਾਇਆ ਜੀ ਜ਼ਰੂਰ! ਜ਼ਰੂਰ! ਗੁਰੂ ਬਖ਼ਸ਼ਣਹਾਰ ਹੈ। ਮੈਂ ਜ਼ਰੂਰ ਉਸ ਤੋਂ ਭੁੱਲ ਬਖ਼ਸ਼ਾ ਲਵਾਂਗਾ।"

ਉਸ ਵਕਤ ਭਗਵਾਨ ਸਿੰਘ ਨੂੰ ਧੁਰ ਅੰਦਰ ਤੱਕ ਅਹਿਸਾਸ ਹੋ ਗਿਆ ਸੀ ਕਿ ਉਸ ਨੇ ਸੱਚਮੁੱਚ ਹੀ ਮਾੜਾ ਕੰਮ ਕੀਤਾ ਹੈ ਤੇ ਉਸਨੇ ਮਨ ਵੀ ਬਣਾ ਲਿਆ ਸੀ ਕਿ ਉਹ ਜ਼ਰੂਰ ਮੁੜ ਉਸੇ ਸਰੂਪ ਵਿਚ ਆ ਜਾਵੇਗਾ। ਬਾਬਾ ਗੁਰਦਿੱਤ ਸਿੰਘ ਨੇ ਵੀ ਭਗਵਾਨ ਸਿੰਘ ਨੂੰ ਗਲੇ ਲਗਾ ਲਿਆ ਸੀ ਤੇ ਮੌਲਵੀ ਨਾਲ ਵੀ ਦਸਤਪੰਜਾ ਹੋ ਗਏ ਸਨ। ਬਾਕੀ ਮੁਸਾਫਰ ਵੀ ਹੱਸ-ਹੱਸ ਕੇ ਭਗਵਾਨ ਸਿੰਘ ਨੂੰ ਮਿਲ ਰਹੇ ਸਨ ਕਿਉਂਕਿ ਜਿਸ ਕਵੀ ਦੀਆਂ ਉਹ ਰੋਜ਼ਾਨਾ ਕਵਿਤਾਵਾਂ ਪੜ੍ਹਦੇ ਸਨ, ਅੱਜ ਉਸਦੇ ਸਾਮਰਤੱਖ ਦਰਸ਼ਨ ਕਰ ਰਹੇ ਸਨ। ਮਾਹੌਲ ਤਣਾਅ ਮੁਕਤ ਹੋ ਗਿਆ ਸੀ। ਕਈ ਸੱਜਣ ਦੁੱਧ ਦੀ ਭਰੀ ਹੋਈ ਬਾਲਟੀ ਲੈ ਆਏ ਸਨ। ਸਾਰੇ ਉਥੇ ਹੀ ਬੈਂਚਾਂ 'ਤੇ ਬਿਰਾਜਮਾਨ ਹੋ ਗਏ। ਦੁੱਧ ਪੀਂਦਿਆਂ-ਪੀਂਦਿਆਂ ਬਾਬਾ ਗੁਰਦਿੱਤ ਸਿੰਘ ਨੇ ਭਾਈ ਭਗਵਾਨ ਸਿੰਘ ਨੂੰ ਸਰਸਰੀ ਥੋੜ੍ਹੀ ਜਿਹੀ ਚਿੰਤਾ ਨਾਲ ਪੁੱਛਿਆ,

"ਭਗਵਾਨ ਸਿੰਘ, ਤੂੰ ਤਾਂ ਕੈਨੇਡਾ ਤੋਂ ਆਇਆ ਏਂ, ਯਤਨ ਸਿਰੇ ਲੱਗੇਗਾ ਕਿ ਨਹੀਂ?"

ਭਗਵਾਨ ਸਿੰਘ ਚੁੱਪ-ਚਾਪ ਦੁੱਧ ਦੀਆਂ ਘੁੱਟਾਂ ਭਰਦਾ ਰਿਹਾ। ਹੁਣ ਉਤਸੁਕਤਾ ਵੱਸ ਸਾਰੇ ਮੁਸਾਫਰਾਂ ਦੀਆਂ ਨਜ਼ਰਾਂ ਭਾਈ ਭਗਵਾਨ ਸਿੰਘ ਦੇ ਚਿਹਰੇ 'ਤੇ ਲੱਗੀਆਂ ਹੋਈਆਂ ਸਨ ਜਿਵੇਂ ਉਨ੍ਹਾਂ ਦੀ ਕਿਸਮਤ ਦਾ ਫੈਸਲਾ ਉਸੇ ਦੇ ਹੱਥ ਹੋਵੇ।

"ਤਾਇਆ ਜੀ!"

ਭਗਵਾਨ ਸਿੰਘ ਨੇ ਰੁਕ-ਰੁਕ ਕੇ ਕਹਿਣਾ ਸ਼ੁਰੂ ਕੀਤਾ, "ਹੁਣ ਤਾਂ ਅੰਗਰੇਜ਼ਾਂ ਨਾਲ ਕਰਾਰੇ ਹੱਥ ਕੀਤੇ ਬਿਨਾਂ ਸਰਨਾ ਨਹੀਂ। ਕੈਨੇਡਾ ਸਰਕਾਰ ਪਹਿਲਾਂ ਹੀ ਤੁਹਾਨੂੰ ਵਾਪਸ ਮੋੜਨ ਦਾ ਫੈਸਲਾ ਕਰੀ ਬੈਠੀ ਹੈ।"

"ਸਾਡਾ ਸਫ਼ਰ ਕੈਨੇਡਾ ਸਰਕਾਰ ਦੀਆਂ ਸ਼ਰਤਾਂ ਅਨੁਸਾਰ ਹੈ। ਜੇਕਰ ਫਿਰ ਵੀ ਸਰਕਾਰ ਨੇ ਅੜਿੱਕਾ ਪਾਇਆ ਤਾਂ ਅਸੀਂ ਸੁਪਰੀਮ ਕੋਰਟ ਤੱਕ ਜਾਵਾਂਗੇ।"

ਬਾਬਾ ਜੀ ਨੇ ਦ੍ਰਿੜ੍ਹਤਾ ਨਾਲ ਆਖਿਆ।

"ਤਾਇਆ ਜੀ ਉਥੇ ਕੋਰਟਾਂ-ਕਚਹਿਰੀਆਂ ਦੇ ਆਰਡਰਾਂ ਨੂੰ ਕੌਣ ਪੁੱਛਦਾ ਹੈ? ਮੇਰਾ ਈ ਮਾਮਲਾ ਲੈ ਲਵੋ, ਸੁਪਰੀਮ ਕੋਰਟ ਨੇ ਮੇਰੇ ਹੱਕ ਵਿਚ ਆਰਡਰ ਦਿੱਤਾ ਹੋਇਆ ਸੀ ਪਰ ਫਿਰ ਵੀ ਮੈਨੂੰ ਧੱਕੇ ਨਾਲ ਹੀ ਡੀਪੋਰਟ ਕਰ ਦਿੱਤਾ। ਹੁਣ ਤਾਂ ਉਥੇ ਦੇਸੀ ਕੁੱਤਾ ਬੇਲਾ ਸਿੰਘ, ਹਾਪਕਿਨਸਨ ਤੇ ਰੀਡ ਹੀ ਧਰਮਰਾਜ ਬਣੇ ਬੈਠੇ ਨੇ। ਜਿੰਨਾ ਚਿਰ ਦੇਸ਼ ਵਿਚੋਂ ਅੰਗਰੇਜ਼ਾਂ ਨੂੰ ਨਹੀਂ ਕੱਢਦੇ, ਸਾਡੀ ਕਿਤੇ ਸੁਣਵਾਈ ਨਹੀਂ ਹੋਣੀ।"[8]

ਭਾਈ ਭਗਵਾਨ ਸਿੰਘ ਦੀਆਂ ਗੱਲਾਂ ਨਾਲ ਮੁਸਾਫਰ ਨਿਰਾਸ਼ ਜਿਹੇ ਹੋ ਗਏ।

"ਇਕ ਵਾਰ ਤਾਂ ਅਸੀਂ ਸਿਰੇ ਜਾ ਕੇ ਦੇਖਾਂਗੇ। ਹੁਣ ਅਰਦਾਸ ਕਰਕੇ ਤੁਰੇ ਹਾਂ। ਸਾਡਾ ਤਾਂ ਵਾਹਿਗੁਰੂ 'ਤੇ ਭਰੋਸਾ ਐ।

**ਕਾਠ ਕੀ ਪੁਤਰੀ ਕਹਾ ਕਰੈ ਬਪੁਰੀ ਖਿਲਾਵਨਹਾਰੋ ਜਾਨੈ॥**
**ਜੈਸਾ ਭੇਖੁ ਕਰਾਵੈ ਬਾਜੀਗਰੁ ਓਹੁ ਤੈਸੋ ਹੀ ਸਾਜੁ ਆਨੈ॥੩॥**
**ਅਨਿਕ ਕੋਠਰੀ ਬਹੁਤੁ ਭਾਤਿ ਕਰੀਆ ਆਪਿ ਹੋਆ ਰਖਵਾਰਾ॥**
**ਜੈਸੇ ਮਹਲਿ ਰਾਖੈ ਤੈਸੈ ਰਹਨਾ ਕਿਆ ਇਹੁ ਕਰੈ ਬਿਚਾਰਾ॥੪॥**
**ਜਿਨਿ ਕਿਛੁ ਕੀਆ ਸੋਈ ਜਾਨੈ ਜਿਨਿ ਇਹ ਸਭ ਬਿਧਿ ਸਾਜੀ॥**
**ਕਹੁ ਨਾਨਕ ਅਪਰੰਪਰ ਸੁਆਮੀ ਕੀਮਤਿ ਅਪੁਨੇ ਕਾਜੀ॥੫॥**

ਭਗਵਾਨ ਸਿੰਘ ਗੁਰੂ ਦੇ ਸਿੰਘਾਂ ਦਾ ਕੰਮ ਪਿੱਛੇ ਮੁੜਨਾ ਨਹੀਂ ਹੁੰਦਾ। ਅਸੀਂ ਓਸ ਗੁਰੂ ਦੇ ਸਿੱਖ ਆਂ, ਜੀਹਨੇ ਸਾਨੂੰ ਸਵਾ ਲੱਖ ਨਾਲ ਇੱਕ ਲੜਨਾ ਸਿਖਾਇਆ ਐ। ਜੇ ਕੈਨੇਡਾ ਸਰਕਾਰ ਧੱਕਾ ਕਰੇਗੀ ਤਾਂ ਹਿੰਦੁਸਤਾਨ ਵਿਚ ਜ਼ਰੂਰ ਬਗ਼ਾਵਤ ਹੋਵੇਗੀ। ਜੇ ਉਸ ਨੇ ਉਤਰਨ ਦੀ ਇਜਾਜ਼ਤ ਦੇ ਦਿੱਤੀ ਤਾਂ ਸਦਾ-ਸਦਾ ਲਈ ਹਿੰਦੁਸਤਾਨੀਆਂ ਲਈ ਰਾਹ ਖੁੱਲ੍ਹ ਜਾਵੇਗਾ। ਹੁਣ ਇੱਕ ਪਾਸਾ ਹੋ ਕੇ ਰਹੇਗਾ।"[9]

ਬਾਬਾ ਗੁਰਦਿੱਤ ਸਿੰਘ ਦੇ ਬੋਲਾਂ 'ਚੋਂ ਖਾਲਸੇ ਦੀ ਦ੍ਰਿੜਤਾ ਗੂੰਜ ਰਹੀ ਸੀ। ਬਾਬਾ ਜੀ ਨੇ ਜੋਸ਼ ਵਿੱਚ ਆ ਕੇ ਕਿਹਾ :

"......ਪ੍ਰੰਤੂ ਜੇਕਰ ਉਹ ਐਡੇ ਹੀ ਜ਼ਾਲਮ ਹੈਨ ਤਾਂ ਮੈਂ ਜਹਾਜ਼ ਨੂੰ ਬਰਾਜ਼ੀਲ ਲੈ ਜਾਵਾਂਗਾ ਅਤੇ ਬ੍ਰਿਟਿਸ਼ ਰਾਜ ਦੇ ਇਨਸਾਫ ਨੂੰ ਕਲੰਕਤ ਕਰ ਦਿਖਲਾਵਾਂਗਾ ਅਤੇ ਆਪਣੀ ਕੌਮ ਤੇ ਦੇਸ਼ ਨੂੰ ਇਸ ਭੁੱਲ ਤੋਂ ਬਚਾਵਾਂਗਾ ਕਿ ਜਿਸ ਅੰਗਰੇਜ਼ੀ ਰਾਜ ਅਤੇ ਵਿਦੇਸ਼ੀ ਗੋਰੀ ਕੌਮ ਵਾਸਤੇ ਤੁਸਾਂ ਲਹੂਆਂ ਦੀਆਂ ਨਦੀਆਂ ਵਗਾਈਆਂ ਹੈਨ ਅਤੇ ਥਾਂ ਪਰ ਥਾਂ ਦੇਸ ਪਰਦੇਸ ਮਰਕੇ ਅੰਗਰੇਜ਼ੀ ਝੰਡੇ ਨੂੰ ਇਸਥਿਤ ਕੀਤਾ ਹੈ, ਓਹ ਗੋਰੀ ਕੌਮ ਤੁਹਾਡਾ ਇਹ ਮਾਣ ਅਤੇ ਆਦਰ ਕਰਦੀ ਹੈ। ਜੋ ਤੁਹਾਡੇ ਲਹੂ

ਦੀ ਤਿਹਾਈ ਹੈ।"[10]

ਹੁਣ ਢੇਰੀ ਢਾਹੀ ਬੈਠਾ ਭਗਵਾਨ ਸਿੰਘ ਵੀ ਜੋਸ਼ ਵਿਚ ਆ ਗਿਆ ਸੀ।

"ਤਾਇਆ ਜੀ ਗੁਰੂ ਦੇ ਸਿੰਘਾਂ ਨੇ ਤਾਂ ਸਰਹੰਦ ਦੀ ਇੱਟ ਨਾਲ ਇੱਟ ਖੜਕਾ ਦਿੱਤੀ ਸੀ। ਅਬਦਾਲੀ ਵਰਗਿਆਂ ਨੂੰ ਲੋਹੇ ਦੇ ਚਨੇ ਚਬਾ ਦਿੱਤੇ ਸੀ। ਇਹ ਅੰਗਰੇਜ਼ ਕੀ ਚੀਜ਼ ਨੇ ? ਤੀਹ ਕਰੋੜ ਭਾਰਤੀਆਂ ਨੂੰ ਇਕ-ਇਕ ਵੀ ਨੀ ਆਉਂਦਾ। ... ਜੇ ਮਰਨਾ ਪਵੇ ਤਾਂ ਕੈਨੇਡਾ 'ਚ 'ਕੱਠੇ ਮਰਿਓ, ਇਹ ਨਾ ਹੋਵੇ ਕਿ ਹਿੰਦੁਸਤਾਨੀ ਡਰ ਕੇ ਭੱਜ ਗਏ"[11]

ਇੰਨਾ ਕਹਿੰਦਿਆਂ ਹੀ 'ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ' ਦੇ ਜੈਕਾਰੇ ਗੂੰਜਣ ਲੱਗ ਪਏ। ਹੁਣ ਦੋ-ਤਿੰਨ ਸਿੱਖ ਗੱਭਰੂ ਪੰਡਾਲ ਵਿਚੋਂ ਉਠ ਖੜ੍ਹੇ ਹੋਏ। ਉਨ੍ਹਾਂ ਨੇ ਆਉਂਦਿਆਂ-ਆਉਂਦਿਆਂ ਹੀ ਕਵੀਸ਼ਰੀ ਜਥਾ ਬਣਾ ਲਿਆ ਸੀ। ਆਪੋ-ਆਪਣੇ ਪਿੰਡਾਂ ਵਿਚ ਰਹਿੰਦੇ ਹੋਏ ਵੀ ਉਹ ਕਵੀਸ਼ਰੀ ਨੂੰ ਮੂੰਹ ਮਾਰ ਛੱਡਦੇ ਸਨ। ਹੁਣ ਲੰਬੀ ਹੇਕ ਕੱਢ ਕੇ ਪਾਛੂ ਨੇ ਦੋਹਿਰਾ ਬੋਲਿਆ:

ਸੂਰਾ ਸੋ ਪੈਹਚਾਨੀਏ ਜੋ ਲਰੈ ਦੀਨ ਕੇ ਹੇਤ॥
ਪੁਰਜਾ ਪੁਰਜਾ ਕਟ ਮਰੇ ਕਬੂ ਨਾ ਛੋਡੇ ਖੇਤ॥

ਮੋਢੀ ਨੇ ਕੋਰੜਾ ਛੰਦ ਚੱਕ ਲਿਆ:

ਹਿੰਦ ਦੇ ਬਹਾਦਰੋ ਕਿਉਂ ਬੈਠੇ ਚੁੱਪ ਜੀ।
ਅੱਗ ਲੱਗੀ ਦੇਸ਼ ਨਾ ਸਹਾਰੋ ਧੁੱਪ ਜੀ।
ਬੁਝਣੀ ਏਹ ਤਾਂਹੀ ਹੈ ਸਰੀਰ ਤੱਜ ਕੇ।
ਬਣੀ ਸਿਰ ਸ਼ੇਰਾਂ ਦੇ ਕੀ ਜਾਣਾ ਭੱਜ ਕੇ।

ਸਿਰ ਦਿੱਤੇ ਬਾਝ ਨਹੀਂ ਕੰਮ ਸਰਨਾ।
ਯੁੱਧ ਵਿਚ ਪਵੇਗਾ ਜ਼ਰੂਰ ਮਰਨਾ।
ਪਵੋ ਲਲਕਾਰ ਸ਼ੇਰਾਂ ਵਾਂਗ ਗੱਜ ਕੇ।
ਬਣੀ ਸਿਰ ਸ਼ੇਰਾਂ ਦੇ ਕੀ ਜਾਣਾ ਭੱਜ ਕੇ।

ਸ਼ੇਰ ਹੋ ਕੇ ਗਿੱਦੜਾਂ ਦਾ ਕਰੋ ਕੰਮ ਓਇ।
ਸੁਣ ਕੇ ਗ਼ਦਰ ਦਿਲ ਖਾਵੇ ਗ਼ਮ ਓਇ।
ਗੀਦੀ ਬਣੋਂ ਸ਼ੇਰੋ ਕਿਉਂ ਮੈਦਾਨੋਂ ਭੱਜ ਕੇ।

ਬਣੀ ਸਿਰ ਸ਼ੇਰਾਂ ਦੇ ਕੀ ਜਾਣਾ ਭੱਜ ਕੇ।

ਹੱਥ ਸਮਸ਼ੇਰ ਕੁੱਦ ਪਓ ਮੈਦਾਨ ਜੀ।
ਮਾਰ-ਮਾਰ ਵੈਰੀਆਂ ਦੇ ਲਾਹੋ ਘਾਣ ਜੀ।
ਵੈਰੀਆਂ ਦਾ ਆਓ ਲਹੂ ਪੀਏ ਰੱਜ ਕੇ।
ਬਣੀ ਸਿਰ ਸ਼ੇਰਾਂ ਦੇ ਕੀ ਜਾਣਾ ਭੱਜ ਕੇ।

ਮਾਰ ਲਈਏ ਵੈਰੀ ਮਰ ਜਾਈਏ ਆਪ ਜਾਂ।
ਕਾਇਰਤਾ ਗਰੀਬੀ ਮਿਟ ਜਾਵੇ ਤਾਪ ਤਾਂ।
ਪਾ ਲੀਏ ਸ਼ਹੀਦੀ ਸਿੰਘ ਸ਼ੇਰ ਸੱਜ ਕੇ।
ਬਣੀ ਸਿਰ ਸ਼ੇਰਾਂ ਦੇ ਕੀ ਜਾਣਾ ਭੱਜ ਕੇ।

ਸੂਰਾ ਜੋ ਮੈਦਾਨ ਲੜੇ ਸੁਰਗ ਜਾਂਵਦਾ।
ਜੁਗਾਂ ਤੱਕ ਰਹੂ ਜੱਗ ਨਾਮ ਗਾਂਵਦਾ।
ਜੀਵੇਗਾ ਸਦੀਵ ਯੁੱਧ ਕਰੇ ਗੱਜ ਕੇ।
ਬਣੀ ਸਿਰ ਸ਼ੇਰਾਂ ਦੇ ਕੀ ਜਾਣਾ ਭੱਜ ਕੇ।

ਪੰਜ ਕੱਕੇ ਰੱਖ ਨਹੀਂ ਸਿੰਘ ਬਣਦਾ।
ਗਿੱਦੜ ਕਹਾਵੇ ਗੀਦੀ ਹੋਵੇ ਰਣ ਦਾ।
ਸਿੰਘ ਨਾਮ ਸ਼ੇਰ ਦਾ ਲੜੇ ਜੋ ਗੱਜ ਕੇ।
ਬਣੀ ਸਿਰ ਸ਼ੇਰਾਂ ਦੇ ਕੀ ਜਾਣਾ ਭੱਜ ਕੇ।

ਸਿੰਘ ਜੇ ਕਹਾਉਣਾ ਸੀਸ ਧਰੋ ਹੱਥ ਜੀ।
ਪੈਹਨ ਹਥਿਆਰ ਖੜ੍ਹੇ ਹੋਵੋ ਸੱਥ ਜੀ।
ਜਾਨ ਜਾਵੇ ਆਣ ਨੂੰ ਨਾ ਜਾਵੋ ਤੱਜ ਕੇ।
ਬਣੀ ਸਿਰ ਸ਼ੇਰਾਂ ਦੇ ਕੀ ਜਾਣਾ ਭੱਜ ਕੇ।
ਕਾਇਰ ਤੇ ਦਲੇਰ ਸਭੇ ਦੇਖੇ ਜਾਣਗੇ।
ਬੇਈਮਾਨ ਪੇਟ ਪਾਲੂ ਪੂਜਾ ਖਾਣਗੇ।
ਹੋਣਗੇ ਨਿਤਾਰੇ ਲੜੋ ਸੱਜ-ਧੱਜ ਕੇ।
ਬਣੀ ਸਿਰ ਸ਼ੇਰਾਂ ਦੇ ਕੀ ਜਾਣਾ ਭੱਜ ਕੇ।

ਰੱਖੋ ਨਾ ਫ਼ਿਕਰ ਵੀਰੋ ਮਰਨ ਜਿਉਣ ਦੀ।
ਧਾਰੋ ਨੀਤ ਵੈਰੀਆਂ ਦੇ ਲਹੂ ਪੀਣ ਦੀ।
ਜਾਨ ਨਾ ਪਿਆਰੀ ਮੂੰਹੋਂ ਬੋਲੋ ਗੱਜ ਕੇ।
ਬਣੀ ਸਿਰ ਸ਼ੇਰਾਂ ਦੇ ਕੀ ਜਾਣਾ ਭੱਜ ਕੇ।

ਕਵੀਸ਼ਰੀ ਖ਼ਤਮ ਹੁੰਦਿਆਂ ਹੀ 'ਬੋਲੇ ਸੋ ਨਿਹਾਲ' ਦੇ ਜੈਕਾਰਿਆਂ ਨਾਲ ਆਕਾਸ਼ ਗੂੰਜ ਉਠਿਆ। ਰਹਿਰਾਸ ਦਾ ਵਕਤ ਹੋ ਗਿਆ ਸੀ। ਹੁਣ ਸਾਰੀ ਸੰਗਤ ਡੈੱਕ ਉੱਪਰ ਹੀ ਚੌਕੜੇ ਮਾਰ ਕੇ ਅੰਤਰ ਧਿਆਨ ਹੋ ਗਈ। ਬਾਬਾ ਗੁਰਦਿੱਤ ਸਿੰਘ ਤੇ ਹੋਰ ਕਈ ਸਿੰਘ ਹੇਠਾਂ ਬਣੇ ਗੁਰਦੁਆਰੇ ਵਿੱਚ ਚਲੇ ਗਏ।

# ਕੈਨੇਡਾ ਵੱਲ

3-5-1914 ਸਵੇਰੇ 8.05 ਵਜੇ

ਅੱਜ ਗੁਰੂ ਨਾਨਕ ਜਹਾਜ਼ ਨੇ ਯੋਕੋਹਾਮਾ ਬੰਦਰਗਾਹ ਛੱਡ ਕੇ ਕੈਨੇਡਾ ਲਈ ਚਾਲੇ ਪਾਉਣੇ ਸਨ। ਹੁਣ ਇਸਨੇ ਤਿੰਨ ਹਫ਼ਤਿਆਂ ਤੱਕ ਸ਼ਾਂਤ ਮਹਾਂਸਾਗਰ ਵਿਚ ਹੀ ਰਹਿਣਾ ਸੀ। ਮੁਸਾਫਰਾਂ ਨੂੰ ਕਿਧਰੇ ਵੀ ਧਰਤੀ ਦੇ ਦਰਸ਼ਨ ਨਸੀਬ ਨਹੀਂ ਸਨ ਹੋਣੇ। ਸ਼ਾਂਤ ਮਹਾਂਸਾਗਰ ਦਾ ਫੈਲਾਓ ਹਜ਼ਾਰਾਂ ਮੀਲਾਂ ਤੱਕ ਹੈ, ਜਿਸ ਦੀ ਵਿਸ਼ਾਲਤਾ ਆਪਣੇ ਆਪ ਵਿਚ ਹੀ ਇੱਕ ਸ਼ਾਨ ਹੈ। ਇਹ ਮਹਾਂਸਾਗਰ ਜਦੋਂ ਕਰੋਪ ਹੁੰਦਾ ਹੈ ਤਾਂ ਇਸ ਵਰਗਾ ਗੁੱਸੈਖੋਰ ਹੋਰ ਕੋਈ ਵੀ ਸਮੁੰਦਰ ਨਹੀਂ। ਸੈਂਕੜੇ ਫੁੱਟ ਉੱਚੀਆਂ ਲਹਿਰਾਂ ਉਠਦੀਆਂ, ਤੇ ਤੇਜ਼ ਹਵਾਵਾਂ ਜਹਾਜ਼ਾਂ ਦੇ ਮੂੰਹ ਫੇਰ ਦਿੰਦੀਆਂ ਹਨ। ਕਈ-ਕਈ ਦਿਨ ਇਹ ਗੁੱਸੇ ਵਿਚ ਦਹਾੜਦਾ ਰਹਿੰਦਾ ਹੈ ਤੇ ਮੁਸਾਫਰ ਮਾਰੇ ਦਹਿਲ ਦੇ ਉੱਪਰਲੀ ਛੱਤ 'ਤੇ ਆਉਣ ਦੀ ਜੁਰਅਤ ਨਹੀਂ ਕਰਦੇ। ਪੂਰਾ ਜ਼ੋਰ ਲਾਉਣ ਦੇ ਬਾਵਜੂਦ ਵੀ ਜਹਾਜ਼ ਪੰਜ-ਛੇ ਮੀਲ ਫੀ ਘੰਟਾ ਦੀ ਸਪੀਡ ਤੋਂ ਵੱਧ ਨਹੀਂ ਚੱਲ ਸਕਦੇ ਪਰ ਜਦ ਇਸਦਾ ਗੁੱਸਾ ਢੈਲ਼ਾ ਹੋ ਜਾਂਦਾ ਹੈ ਤਾਂ ਇਸ ਵਰਗਾ ਹੋਰ ਸ਼ਾਂਤ ਸਮੁੰਦਰ ਵੀ ਕੋਈ ਨਹੀਂ ਹੈ। ਜਿਥੋਂ ਤੱਕ ਨਜ਼ਰ ਜਾਂਦੀ ਹੈ, ਸਾਫ਼-ਸਫ਼ਾਫ਼ ਬਲੌਰ ਵਰਗਾ ਨੀਲਾ ਪਾਣੀ ਹੀ ਨਜ਼ਰ ਪੈਂਦਾ ਹੈ। ਫਿਰ ਜਹਾਜ਼ ਦੀ ਸਪੀਡ ਵੀ ਵਧ ਜਾਂਦੀ ਹੈ ਤੇ ਮੁਸਾਫਰਾਂ ਨੂੰ ਪਤਾ ਵੀ ਨਹੀਂ ਲਗਦਾ ਕਿ ਉਹ ਪਾਣੀ ਵਿਚ ਸਫ਼ਰ ਕਰ ਰਹੇ ਹਨ ਜਾਂ ਸੜਕ ਉੱਤੇ।

ਕੈਨੇਡਾ ਵਿਚ ਜਾ ਕੇ ਖਾਲਸਾ ਦੀਵਾਨ ਦੇ ਆਗੂਆਂ ਨੂੰ ਜਿਹੜੇ ਤੋਹਫ਼ੇ ਬਾਬਾ ਗੁਰਦਿੱਤ ਸਿੰਘ ਨੇ ਦੇਣੇ ਸਨ, ਉਹ ਉਨ੍ਹਾਂ ਨੇ ਮੋਜੀ ਤੋਂ ਹੀ ਖਰੀਦ ਲਏ ਸਨ, ਬਾਕੀ ਰਾਸ਼ਨ ਪਾਣੀ ਯੋਕੋਹਾਮਾ ਤੋਂ ਖਰੀਦ ਲਿਆ ਸੀ।[1] ਵੈਸੇ ਤਾਂ ਰੋਜ਼ਾਨਾ ਹੀ ਸੁਬ੍ਹਾ-ਸ਼ਾਮ ਜਹਾਜ਼ ਵਿਚ ਪਾਠ ਹੁੰਦਾ ਸੀ ਪਰ ਅੱਜ ਦੂਜਾ ਅਖੰਡ ਪਾਠ ਆਰੰਭ ਹੋ ਜਾਣਾ ਸੀ। ਇੱਕ ਅਖੰਡ ਪਾਠ ਦੀ ਸਮਾਪਤੀ ਹਾਂਗਕਾਂਗ ਤੋਂ ਚੱਲ ਕੇ ਰਸਤੇ ਵਿਚ ਹੀ ਹੋ ਗਈ ਸੀ। ਇਹ ਅਖੰਡ ਪਾਠ ਸਾਰੇ ਮੁਸਾਫਰਾਂ ਵੱਲੋਂ ਰਲ-ਮਿਲ ਕੇ ਕਰਵਾਏ ਜਾਂਦੇ ਸਨ।

ਜਹਾਜ਼ ਦੀ ਰਵਾਨਗੀ ਤੋਂ ਪਹਿਲਾਂ ਸਾਰੀ ਸੰਗਤ ਅੰਤਰ ਧਿਆਨ ਹੋ ਗਈ। ਗ੍ਰੰਥੀ ਸਿੰਘ ਨੇ ਸੁਖਮਨੀ ਸਾਹਿਬ ਦਾ ਪਾਠ ਸਮਾਪਤ ਕੀਤਾ। ਇਸ ਉਪਰੰਤ

ਅਰਦਾਸ ਕੀਤੀ ਗਈ। ਅਰਦਾਸ ਵਿਚ ਗੁਰੂ ਸਾਹਿਬ ਅੱਗੇ ਸਾਰੇ ਮੁਸਾਫਰਾਂ ਨੂੰ ਸਹੀ-ਸਲਾਮਤ ਪਾਰ ਲੰਘਾਉਣ ਅਤੇ ਉਨ੍ਹਾਂ ਦੀ ਸਿਹਤਯਾਬੀ ਦੀਆਂ ਜੋਦੜੀਆਂ ਕੀਤੀਆਂ ਗਈਆਂ। ਦੋਹਿਰਾ ਪੜ੍ਹ ਕੇ ਮੁੜ ਗੁਰੂ ਸਾਹਿਬ ਤੋਂ ਰਵਾਨਗੀ ਹੁਕਮਨਾਮਾ ਲੈਣ ਲਈ ਮੰਗਲਚਰਨ ਕੀਤਾ:

ਸਲੋਕ ॥
ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ ॥
ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ ॥੧ ॥
ਗਉੜੀ ਮਹਲਾ ੫ ॥
ਤੁਧ ਬਿਨੁ ਕਵਨੁ ਹਮਾਰਾ ॥ ਮੇਰੇ ਪ੍ਰੀਤਮ ਪ੍ਰਾਨ ਅਧਾਰਾ ॥੨ ॥ ਰਹਾਉ ॥
ਅੰਤਰ ਕੀ ਬਿਧਿ ਤੁਮ ਹੀ ਜਾਨੀ ਤੁਮ ਹੀ ਸਜਨ ਸੁਹੇਲੇ ॥
ਸਰਬ ਸੁਖਾ ਮੈ ਤੁਝ ਤੇ ਪਾਏ ਮੇਰੇ ਠਾਕੁਰ ਅਗਹ ਅਤੋਲੇ ॥੧ ॥
ਬਰਨਿ ਨ ਸਾਕਉ ਤੁਮਰੇ ਰੰਗਾ ਗੁਣ ਨਿਧਾਨ ਸੁਖ ਦਾਤੇ।
ਅਗਮ ਅਗੋਚਰ ਪ੍ਰਭ ਅਬਿਨਾਸੀ ਪੂਰੇ ਗੁਰ ਤੇ ਜਾਤੇ ॥੨ ॥
ਭ੍ਰਮ ਭਉ ਕਾਟਿ ਕੀਏ ਨਿਹਕੇਵਲ ਜਬ ਤੇ ਹਉਮੈ ਮਾਰੀ ॥
ਜਨਮ ਜਨਮ ਕੋ ਚੂਕੋ ਸਹਸਾ ਸਾਧ ਸੰਗਤਿ ਦਰਸਾਰੀ ॥੩ ॥
ਚਰਣ ਪਖਾਰਿ ਕਰਉ ਗੁਰ ਸੇਵਾ ਬਾਰਿ ਜਾਉ ਲਖ ਬਰੀਆ ॥
ਜਿਹ ਪ੍ਰਸਾਦਿ ਇਹੁ ਭਉਜਲ ਤਰਿਆ ਜਨ ਨਾਨਕ ਪ੍ਰਿਅ ਸੰਗ ਮਿਰੀਆ ॥੪ ॥

ਮੰਗਲਚਰਨ ਉਪਰੰਤ ਗੁਰੂ ਸਾਹਿਬ ਵਲੋਂ ਉਪਰੋਕਤ ਹੁਕਮਨਾਮਾ ਪ੍ਰਾਪਤ ਹੋਇਆ :

ਧਨਾਸਰੀ ਮਹਲਾ ੫ ॥
ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ ਸੋ ਕਹੀਅਤ ਹੈ ਸੂਰਾ ॥
ਆਤਮ ਜਿਣੈ ਸਗਲ ਵਸਿ ਤਾ ਕੈ ਜਾ ਕਾ ਸਤਿਗੁਰੂ ਪੂਰਾ ॥੧ ॥
ਠਾਕੁਰ ਗਾਈਐ ਆਤਮ ਰੰਗ ॥
ਸਰਣੀ ਪਾਵਨ ਨਾਮ ਧਿਆਵਨ ਸਹਜਿ ਸੰਗਿ ॥੧ ॥ ਰਹਾਉ ॥
ਜਨ ਕੇ ਚਰਨ ਵਸਹਿ ਮੇਰੇ ਹੀਅਰੈ ਸੰਗਿ ਪੁਨੀਤਾ ਦੇਹੀ ॥
ਜਨ ਕੀ ਧੂਰਿ ਦੇਹੁ ਕਿਰਪਾ ਨਿਧਿ ਨਾਨਕ ਕੈ ਸੁਖੁ ਏਹੀ ॥੨ ॥

ਇਸ ਤੋਂ ਬਾਅਦ ਸਾਰੀ ਸੰਗਤ ਵੱਲੋਂ 'ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ' ਦੇ ਪੰਜ ਜੈਕਾਰੇ ਗਜਾਏ ਗਏ ਤੇ ਜਹਾਜ਼ ਦਿਲ ਕੱਢਵੀਂ ਭਿਆਨਕ ਜਿਹੀ ਵਿਸਲ

ਮਾਰ ਕੇ ਰਵਾਨਾ ਹੋ ਗਿਆ। ਸ਼ਾਂਤ ਪਾਣੀਆਂ ਦੀ ਹਿੱਕ 'ਤੇ ਜਹਾਜ਼ ਅੱਗੇ ਵਧ ਰਿਹਾ ਸੀ। ਕੁਝ ਸਮੇਂ ਬਾਅਦ ਰਾਗੀ ਸਿੰਘਾਂ ਨੇ ਡੈੱਕ 'ਤੇ ਜਾ ਕੇ ਢੋਲਕੀਆਂ ਛੈਣਿਆਂ ਨਾਲ ਮੁੜ ਕੀਰਤਨ ਛੋਹ ਲਿਆ, ਜਿਸ ਦੀ ਧੁਨੀ ਸ਼ਾਂਤ ਸਮੁੰਦਰ 'ਤੇ ਫੈਲ ਰਹੀ ਸੀ:

ਤੇਰੀ ਟੇਕ ਰਹਾ ਕਲਿ ਮਾਹ ॥ ਤੇਰੀ ਟੇਕ ਤੇਰੇ ਗੁਣ ਗਾਹਿ ॥
ਤੇਰੀ ਟੇਕ ਨ ਪੋਹੈ ਕਾਲੁ ॥ ਤੇਰੀ ਟੇਕ ਬਿਨਸੈ ਜੰਜਾਲੁ ॥੧ ॥
ਦੀਨ ਦੁਨੀਆ ਤੇਰੀ ਟੇਕ ॥ ਸਭ ਮਹਿ ਰਵਿਆ ਸਾਹਿਬ ਏਕ ॥੧ ॥ ਰਹਾਉ ।
ਤੇਰੀ ਟੇਕ ਕਰਉ ਅਨੰਦ ॥ ਤੇਰੀ ਟੇਕ ਜਪਉ ਗੁਰਮੰਤ ॥
ਤੇਰੀ ਟੇਕ ਤਰੀਐ ਭਉ ਸਾਗਰ ॥ ਰਾਖਣਹਾਰੁ ਪੂਰਾ ਸੁਖ ਸਾਗਰ ॥੨ ॥
ਤੇਰੀ ਟੇਕ ਨਾਹੀ ਭਾਉ ਕੋਇ ॥ ਅੰਤਰਜਾਮੀ ਸਾਚਾ ਸੋਇ ॥
ਤੇਰੀ ਟੇਕ ਤੇਰਾ ਮਨਿ ਤਾਣੁ ॥ ਈਹਾ ਊਹਾ ਤੂੰ ਦੀਬਾਣ ॥੩ ॥
ਭੈਰਉ ਮਹਲਾ ੫ ॥
ਊਠਤ ਸੁਖੀਆ ਬੈਠਤ ਸੁਖੀਆ ॥
ਭਉ ਨਹੀਂ ਲਾਗੈ ਜਾਂ ਐਸੇ ਬੁਝੀਆ ॥੧ ॥
ਰਾਖਾ ਏਕੁ ਹਮਾਰਾ ਸੁਆਮੀ ॥
ਸਗਲ ਘਟਾ ਕਾ ਅੰਤਰਜਾਮੀ ॥੧ ॥ ਰਹਾਉ ॥
ਸੋਇ ਅਚਿੰਤਾ ਜਾਗਿ ਅਚਿੰਤਾ ॥
ਜਹਾ ਕਹਾਂ ਪ੍ਰਭੁ ਤੂੰ ਵਰਤੰਤਾ ॥੨ ॥
ਘਰਿ ਸੁਖਿ ਵਸਿਆ ਬਾਹਰਿ ਸੁਖੁ ਪਾਇਆ ॥
ਕਹੁ ਨਾਨਕ ਗੁਰਿ ਮੰਤ੍ਰੁ ਦ੍ਰਿੜਾਇਆ ॥੩ ॥੨ ॥
ਰਾਖਾ ਏਕੁ ਹਮਾਰਾ ਸੁਆਮੀ ॥
ਸਗਲ ਘਟਾ ਕਾ ਅੰਤਰਜਾਮੀ ॥ ੨ ॥ ਰਹਾਉ ॥

# ਕੈਨੇਡਾ ਵਿੱਚ ਸਿੱਖ ਸੰਘਰਸ਼

ਜਿਸ ਸੁਰਗ ਦੇ ਲਲਚਾਏ ਗੁਰੂ ਨਾਨਕ ਜਹਾਜ਼ ਦੇ ਮੁਸਾਫ਼ਰ ਖਿੱਚੇ ਆ ਰਹੇ ਸਨ ਤੇ ਹਜ਼ਾਰਾਂ ਹੋਰ ਉਡੀਕ ਵਿੱਚ ਪਿੱਛੇ ਬੈਠੇ ਸਨ, ਉਸ ਸੁਰਗ ਦੀ ਅਬਾਦੀ ਲਈ ਸਿੱਖਾਂ ਨੇ ਖ਼ੂਨ ਡੋਹਲਿਆ ਸੀ। ਕਿਵੇਂ ਉਹਨਾਂ ਨੇ ਪੈਰ ਪੈਰ 'ਤੇ ਔਕੜਾਂ ਅਤੇ ਵੰਗਾਰਾਂ ਦਾ ਸਾਹਮਣਾ ਕੀਤਾ ਸੀ, ਇਸ ਦਾ ਇਤਿਹਾਸ ਜਾਣੇ ਵਗੈਰ ਇਸ ਸੁਰਗ ਦੀ ਪੂਰੀ ਤਸਵੀਰ ਸਾਹਮਣੇ ਨਹੀਂ ਆ ਸਕਦੀ।

ਕੈਨੇਡਾ ਵਿੱਚ ਸਿੱਖ ਮੁਖ ਤੌਰ ਤੇ ਵੀਹਵੀਂ ਸਦੀ ਦੇ ਸ਼ੁਰੂ ਵਿਚ ਹੀ ਆਉਣੇ ਸ਼ੁਰੂ ਹੋਏ ਸਨ। ਜਿਆਦਾਤਰ ਇਹ ਸਾਬਕਾ ਫੌਜੀ ਸਨ। ਗਿਆਨੀ ਕੇਸਰ ਸਿੰਘ ਦੀ ਖੋਜ ਮੁਤਾਬਿਕ :

"ਅਜਿਹੇ ਸਿੱਖ ਨੌਜਵਾਨਾਂ ਨੂੰ ਮਲਕਾ ਵਿਕਟੋਰੀਆ ਦੀ ਜੁਬਲੀ ਸਮੇਂ ਸਲਾਮੀ ਦੇਣ ਲਈ ਲੰਡਨ ਭੇਜਿਆ ਗਿਆ। ਹਿੰਦੁਸਤਾਨ ਵਾਪਸ ਮੁੜਨ ਲਈ ਇਨ੍ਹਾਂ ਫੌਜੀਆਂ ਨੂੰ ਕੈਨੇਡਾ ਰਾਹੀਂ ਭੇਜਿਆ ਗਿਆ। ਇਹ ਗੱਲ 1897 ਦੀ ਹੈ। ਕੈਨੇਡਾ ਦੇ ਪੂਰਬੀ ਸਮੁੰਦਰੀ ਕੰਢੇ ਤੋਂ ਪੱਛਮੀ ਤਟ ਤੱਕ, ਰੇਲਵੇ ਲਾਈਨ, ਕੁਝ ਹੀ ਸਾਲ ਪਹਿਲੋਂ ਬਣ ਚੁਕੀ ਸੀ। ਇਹ ਫੌਜੀ ਲਗਪਗ ਪੰਜ ਹਜ਼ਾਰ ਮੀਲ ਗੱਡੀ ਦਾ ਸਫ਼ਰ ਕਰਕੇ, ਹੈਲੀਫਾਕਸ ਤੋਂ ਵੈਨਕੂਵਰ ਪਹੁੰਚੇ।

ਉਨ੍ਹਾਂ ਪੂਰਬੀ ਕੰਢੇ ਤੋਂ ਪੱਛਮੀ ਕੰਢੇ ਵੱਲ ਜਾਣ ਸਮੇਂ ਖੁੱਲੀਆਂ ਜ਼ਮੀਨਾਂ ਤੱਕੀਆਂ। ਘਣੇ ਜੰਗਲ ਵੇਖੇ। ਨਦੀਆਂ ਦੇ ਸ਼ੂਕਦੇ ਪਾਣੀਆਂ ਦੀਆਂ ਅਵਾਜ਼ਾਂ ਸੁਣੀਆਂ। ਕਿਸਮ ਕਿਸਮ ਦੇ ਜੰਗਲੀ ਜਾਨਵਰਾਂ ਨੂੰ ਖੌਰੂ ਪਾਉਂਦਿਆਂ ਤੱਕਿਆ। ਜੰਗਲਾਂ ਵਿਚ, ਕਣਕਾਂ ਨਾਲੋਂ ਉੱਚੇ ਘਾਹ ਉਗਦੇ ਤੱਕੇ। ਅਕਾਸ਼ ਨਾਲ ਗੱਲਾਂ ਕਰਦੇ ਰੁੱਖਾਂ ਦੇ ਆਲੇ ਦੁਆਲੇ ਰੰਗ ਬਿਰੰਗੇ ਫੁੱਲਾਂ ਦੀਆਂ ਸੁਗੰਧੀਆਂ ਪਾਈਆਂ। ਪਹਾੜਾਂ ਦੀਆਂ ਚੋਟੀਆਂ ਬਰਫ਼ਾਂ ਨਾਲ ਢੱਕੀਆਂ, ਚਿੱਟੀ ਦੁੱਧ ਧੁੱਪ ਵਿਚ ਚਮਕਦੀਆਂ ਵੇਖ ਕੇ, ਪੰਜਾਬ ਦੇ ਅਲ੍ਹੜ ਜਵਾਨਾ ਦੇ ਦਿਲ ਤੜਪ ਉਠੇ। ਉਨ੍ਹਾਂ ਦੀ ਜ਼ਮੀਨ ਦੀ ਭੁੱਖ ਤੇ ਸੁਹੱਪਣ ਮਾਣਨ ਦੀ ਤੜਪ ਜਾਗ ਉੱਠੀ। ਇਸ ਨਵੀਂ ਧਰਤੀ ਨੇ ਉਨ੍ਹਾਂ ਦੇ ਮਨਾਂ ਨੂੰ ਕੀਲ ਲਿਆ। ਉਹ ਇਸ ਧਰਤੀ ਉੱਤੇ ਕਬਜ਼ਾ ਕਰਕੇ ਸੁੱਚੀ ਕਿਰਤ ਲਈ ਤੜਪ ਉੱਠੇ।

ਵਾਪਸ ਮੁੜਨਾ ਉਨ੍ਹਾਂ ਦੀ ਮਜਬੂਰੀ ਸੀ। ਦੇਸ਼ ਮੁੜਦਿਆਂ ਉਹ ਸ਼ੰਘਾਈ,

ਹਾਂਗਕਾਂਗ, ਸਿੰਘਾਪੁਰ, ਪੀਨਾਂਗ, ਰੰਗੂਨ ਰੁਕਦੇ ਗਏ। ਉਹ ਸਭ ਥਾਂਈ ਨਵੀਂ ਧਰਤੀ ਕੈਨੇਡਾ ਦੀਆਂ ਸਿਫ਼ਤਾਂ ਕਰਦੇ ਗਏ। ਪੂਰਬੀ ਏਸ਼ੀਆ ਵਿਚ ਵਸਦੇ ਸਾਰੇ ਪੰਜਾਬੀ ਕੈਨੇਡਾ ਦੀਆਂ ਸਿਫ਼ਤਾਂ ਸੁਣਕੇ ਕੈਨੇਡਾ 'ਤੇ ਧਾਵਾ ਬੋਲਣ ਲਈ ਕਮਰਕੱਸੇ ਕਰਨ ਲੱਗ ਪਏ। ਲੰਡਨ ਤੋਂ ਕੈਨੇਡਾ ਰਾਹੀਂ ਹੋ ਕੇ ਵਾਪਸ ਗਏ, ਕਈ ਫੌਜੀ ਨਾਮ ਕਟਾ ਕੇ ਕੈਨੇਡਾ ਵੱਲ ਮੁੜਨ ਲੱਗ ਪਏ। ਉਨ੍ਹਾਂ ਆਪਣੇ ਪੇਂਡੂ, ਰਿਸ਼ਤੇਦਾਰਾਂ ਅਤੇ ਫੌਜੀ ਸਾਥੀ ਨਾਲ ਤੋਰ ਲਏ। ਪੂਰਬੀ ਏਸ਼ੀਆ ਦੇ ਖਾਸ ਕਰਕੇ ਸਿੱਖਾਂ ਤੇ ਆਮ ਕਰਕੇ ਪੰਜਾਬੀਆਂ ਵਿਚ ਰੌਲਾ ਪੈ ਗਿਆ "ਕੈਨੇਡਾ ਖੁੱਲ ਗਿਆ ਹੈ।" ਨਾਮ ਕਟੇ ਫੌਜੀ ਧੜਾ ਧੜ ਕੈਨੇਡਾ ਪਹੁੰਚਣ ਲੱਗ ਪਏ।

ਵੀਹਵੀਂ ਸਦੀ ਦੇ ਆਰੰਭ ਵਿਚ ਹਜ਼ਾਰਾਂ ਸਿੱਖ ਤੇ ਗਿਣਤੀ ਮਿਣਤੀ ਦੇ ਹਿੰਦੂ, ਮੁਸਲਮਾਨ ਪੰਜਾਬੀ ਵਿਕਟੋਰੀਆ ਤੇ ਵੈਨਕੂਵਰ ਦੀਆਂ ਬੰਦਰਗਾਹਾਂ 'ਤੇ ਆ ਉਤਰੇ।[1]

ਭਾਵੇਂ ਸਿੱਖ ਫੌਜੀਆਂ ਨੂੰ ਕੈਨੇਡਾ ਦੀਆਂ ਖੁੱਲੀਆਂ ਧਰਤੀਆਂ ਨੇ ਵੀ ਪ੍ਰੇਰਿਆ ਹੋਵੇਗਾ, ਜੱਟ ਅੰਦਰ ਵੱਧ ਤੋਂ ਵੱਧ ਜ਼ਮੀਨ ਇਕੱਠੀ ਕਰਨ ਦੀ ਜਮਾਂਦਰੂ ਪ੍ਰਵਿਰਤੀ ਵੀ ਕੰਮ ਕਰਦੀ ਹੋਵੇਗੀ, ਪਰ ਇੱਕ ਮਨੋਵਿਗਿਆਨਿਕ ਤੱਥ ਇਹ ਵੀ ਹੈ ਕਿ ਭਾਵੇ ਸਿੱਖਾਂ ਨੂੰ ਮਜਬੂਰੀ ਮੂੰਹ ਪੇਟ ਦੀ ਖਾਤਰ ਅੰਗਰੇਜ਼ਾਂ ਦੀ ਫੌਜ ਵਿਚ ਭਰਤੀ ਹੋਣਾ ਪੈ ਗਿਆ ਸੀ, ਪਰ ਉਨ੍ਹਾਂ ਦੀ ਅਜ਼ਾਦ ਤਬੀਅਤ ਨੂੰ ਅੰਗਰੇਜ਼ ਦੀ ਗੁਲਾਮੀ ਚੁਭਦੀ ਸੀ। ਕਿਉਂਕਿ ਗੁਰੂ ਸਾਹਿਬ ਨੇ ਸਿੱਖ ਦੀ ਮਾਨਸਿਕ ਘਾੜਤ ਹੀ ਐਸੀ ਘੜ ਦਿੱਤੀ ਹੈ ਕਿ ਕਿਸੇ ਨਾ ਕਿਸੇ ਪੱਧਰ 'ਤੇ ਦੁਨਿਆਵੀ ਗੁਲਾਮੀ ਦੀ ਰੜਕ ਉਸ ਦੇ ਮਨ ਅੰਦਰ ਜ਼ਰੂਰ ਪੈਂਦੀ ਰਹਿੰਦੀ ਹੈ ਤੇ ਉਹ ਅਜ਼ਾਦ ਹੋਣ ਦੇ ਮੌਕੇ ਭਾਲਦਾ ਰਹਿੰਦਾ ਹੈ। ਪ੍ਰੋ. ਪੂਰਨ ਸਿੰਘ ਅਨੁਸਾਰ :

"ਗੁਰੂ ਜੀ ਨੇ ਸੁੰਤਤਰਤਾ ਨੂੰ ਪ੍ਰੇਮ ਕਰਨ ਦੀ ਸਿਖਿਆ ਸਿੱਖ ਹਿਰਦਿਆਂ ਅੰਦਰ ਇਸ ਤਰ੍ਹਾਂ ਅੰਕਿਤ ਕਰ ਦਿੱਤੀ ਹੈ ਕਿ ਆਤਮਿਕ ਗੁਲਾਮੀ ਨਾਲੋਂ ਮਰ ਜਾਣਾ ਅਤੇ ਆਪਣਾ ਅੰਤ ਕਰ ਲੈਣਾ ਵਧੇਰੇ ਚੰਗਾ ਹੈ। ਸਿੱਖਾਂ ਦੀ ਆਤਮਾ ਵਿਚ ਜਗਦੀ ਇਹ ਜੋਤ ਜੋ ਸਦਾ ਸੁੰਤਤਰਤਾ ਨੂੰ ਪ੍ਰੇਮ ਕਰਦੀ ਹੈ, ਬੜੀ ਜੋਖੋ ਭਰੀ ਹੈ। ਇਹ ਸਦਾ ਅਨਿਆਂ ਕਰਨ ਵਾਲੇ ਰਾਜੇ ਮਹਾਰਾਜਿਆਂ ਤੇ ਨਿਰਕੁੰਸ਼ ਹਾਕਮਾਂ ਵਿਰੁੱਧ ਸੰਘਰਸ਼ ਕਰਦੀ ਰਹੀ ਹੈ ਤੇ ਸਦਾ ਇਨ੍ਹਾਂ ਵਿਰੁੱਧ ਸੰਗਰਾਮ ਕਰਦੀ ਰਹੇਗੀ।"[2]

ਅਜ਼ਾਦੀ ਹਾਸਲ ਕਰਨ ਲਈ ਤਲਵਾਰਾਂ ਦੀਆਂ ਧਾਰਾ 'ਤੇ ਤੁਰਨਾ ਪੈਂਦਾ ਹੈ। ਇਸ ਲਈ ਗੁਰੂ ਸਾਹਿਬਾਨ ਨੇ ਸਿੱਖਾਂ ਦਾ ਮਾਨਸਿਕ ਪ੍ਰਵਰਤਨ ਹੀ ਨਹੀਂ ਕੀਤਾ, ਉਨ੍ਹਾਂ ਦੇ ਮਨ ਅਤੇ ਸਰੀਰਿਕ ਬਣਤਰ ਵਿਚ ਵੀ ਤਬਦੀਲੀ ਲਿਆਂਦੀ।

"ਸਮੂਹ ਸਿੱਖ ਲੋਕਾਂ ਵਿਚ ਜੀਵਨ ਆਤਮਾ ਵਿਦਮਾਨ ਹੈ। ਗੁਰੂ ਗੋਬਿੰਦ

ਸਿੰਘ ਜੀ ਦੇ ਪ੍ਰਭਾਵ ਸਦਕਾ ਉਨ੍ਹਾਂ ਦੀ ਮਾਨਸਿਕਤਾ ਦੀ ਬਣਤਰ ਵਿਚ ਹੀ ਪਰਿਵਰਤਨ ਤੇ ਉਥਾਨ ਨਹੀਂ ਹੋਇਆ, ਸਗੋਂ ਪਦਾਰਥਕ ਰੂਪ ਵਿਚ ਵੀ ਇਹ ਪ੍ਰਭਾਵ ਕਾਰਜਸ਼ੀਲ ਰਿਹਾ ਹੈ ਤੇ ਇਸ ਨੇ ਉਨ੍ਹਾਂ ਦੀ ਸਰੀਰਿਕ ਬਣਤਰ ਵਿਚ ਵੀ ਸੁਡੌਲਤਾ ਲਿਆਂਦੀ ਹੈ।"[3]

ਕੈਨੇਡਾ ਨੂੰ ਆਬਾਦ ਕਰਨ ਵਿਚ ਇਨ੍ਹਾਂ ਸਾਬਕਾ ਸਿੱਖ ਫੌਜੀਆਂ ਦੀ ਕੇਂਦਰੀ ਭੂਮਿਕਾ ਸੀ। 1905-06 ਦੌਰਾਨ ਚਾਰ ਪੰਜ ਹਜ਼ਾਰ ਸਿੱਖ ਕੈਨੇਡਾ ਵਿਚ ਪਹੁੰਚ ਚੁੱਕੇ ਸਨ। ਇਨ੍ਹਾਂ ਵਿਚ ਬਹੁਤ ਸਾਰੇ ਅੰਮ੍ਰਿਤਧਾਰੀ, ਰਹਿਤ ਬਹਿਤ ਦੇ ਪਰਪੱਕ ਸਿੱਖ ਸਨ। ਕਿਸਾਨੀ ਪਿਛੋਕੜ ਤੇ ਫੌਜਾਂ ਵਿਚ ਨੌਕਰੀ ਕਰਨ ਨਾਲ ਇਨ੍ਹਾਂ ਦੇ ਜੁੱਸਿਆਂ ਵਿਚ ਅੰਤਾਂ ਦੀ ਜਾਨ ਸੀ, ਛੇ ਫੁੱਟ ਤੋਂ ਉੱਪਰ ਕੱਦ ਸੁਟਿਡ ਬੂਟਿਡ, ਪੋਚਵੀਆਂ ਦਸਤਾਰਾਂ ਵਾਲੇ ਇਨ੍ਹਾਂ ਸਿੱਖਾਂ ਦੀ ਨਿਰਾਲੀ ਮੜਕ ਸੀ। ਬਾਅਦ ਵਿੱਚ ਤਾਂ ਭਾਵੇਂ ਪਿੰਡਾਂ ਦੇ ਉਹ ਲੋਕ ਵੀ ਪਹੁੰਚ ਗਏ ਸਨ ਜੋ ਮੈਲੇ ਕੁਚੈਲੇ, ਬਿਸਤਰੇ ਸਿਰਾਂ ਉੱਪਰ 'ਤੇ ਕੱਛਾਂ ਵਿਚ ਪੰਸੇਰੀ ਪੰਸੇਰੀ ਦੇ ਹੁੱਕੇ ਲਈ ਫਿਰਦੇ ਸਨ। ਪਰ ਮੁੱਖ ਧਾਰਾ ਦੇ ਮੋਢੀ ਇਹ ਸਾਫ਼ ਸੁਥਰੇ ਸਾਬਕਾ ਫੌਜੀ ਸਿੱਖ ਹੀ ਸਨ। ਜ਼ੋਰਾਵਰ ਹੋਣ ਕਰਕੇ, ਗੋਰੇ ਕਾਰਖਾਨਾ ਮਾਲਕਾਂ ਨੇ ਇਨ੍ਹਾਂ ਨੂੰ ਕੰਮ ਦੇਣ ਵਿਚ ਢਿੱਲ ਨਹੀਂ ਕੀਤੀ ਤੇ ਜਲਦੀ ਹੀ ਲੱਕੜ ਦੇ ਕਾਰਖਾਨਿਆਂ ਵਿਚ ਇਨ੍ਹਾਂ ਲੋਕਾਂ ਦੀ ਧਾਂਕ ਜੰਮ ਗਈ, ਪਰ ਇਸ ਦੇ ਨਾਲ ਹੀ ਆਮ ਗੋਰੇ ਲੋਕ ਤੇ ਗੋਰੇ ਮਜ਼ਦੂਰ ਇਨ੍ਹਾਂ ਨਾਲ ਖਾਰ ਖਾਣ ਲੱਗ ਪਏ। ਗੋਰੇ ਲੋਕ ਏਸ਼ੀਅਨ ਲੋਕਾਂ ਦਾ ਇਥੇ ਰਹਿਣਾ ਉੱਕਾ ਪਸੰਦ ਨਹੀਂ ਸਨ ਕਰਦੇ ਤੇ ਸਿੱਖ ਦੂਜੀਆਂ ਕੌਮਾਂ ਨਾਲੋਂ ਵੱਖਰੀ ਤੇ ਸੌਖੀ ਪਹਿਚਾਣ ਵੀ ਰੱਖਦੇ ਸਨ। ਦਾੜ੍ਹੀ ਕੇਸ ਤੇ ਦਸਤਾਰ ਹੋਰ ਕੌਮੀ ਪੁਸ਼ਾਕਾਂ ਨਾਲੋਂ ਵਿਲੱਖਣ ਹੈ। ਜਿਵੇਂ ਗੋਰੇ ਲੋਕਾਂ ਲਈ ਬਹੁਗਿਣਤੀ ਵਿਚ ਚੀਨੇ ਤੇ ਜਪਾਨੀ ਰੜਕਦੇ ਸਨ, ਉਸੇ ਤਰ੍ਹਾਂ ਹੀ ਵਿਲੱਖਣ ਰੂਪ ਵਾਲੇ ਸਿੱਖ ਵੀ ਉਨ੍ਹਾਂ ਨੂੰ ਪ੍ਰਵਾਨ ਨਹੀਂ ਸਨ।[4] ਗੋਰੇ ਲੋਕ ਚੀਨਿਆਂ, ਜਪਾਨੀਆਂ 'ਤੇ ਸਰੀਰਿਕ ਹਮਲੇ ਕਰਦੇ ਸਨ ਪਰ ਵਿਲੱਖਣ ਪਛਾਣ ਕਾਰਨ ਸਿੱਖ ਤਾਂ ਦੂਰੋਂ ਹੀ ਪਛਾਣੇ ਜਾਂਦੇ ਸਨ। ਕੈਨੇਡੀਅਨ ਲੋਕ ਸਿੱਖਾਂ ਨੂੰ ਬਿਲਕੁਲ ਨਿਰਾਲੀ ਕਿਸਮ ਦੇ ਇਨਸਾਨ ਸਮਝਦੇ ਸਨ।[5] ਸਿੱਖਾਂ ਦੀਆਂ ਸ਼ਕਲਾਂ ਦੇਖ ਕੇ ਗੋਰੇ ਬੱਚੇ ਡਰ ਜਾਂਦੇ ਸਨ।[6]

ਭਾਵੇਂ ਇਹ ਲੋਕ ਆਪਣੀ ਜੰਮਣ ਭੋਇ ਤੋਂ ਹਜ਼ਾਰਾਂ ਮੀਲ ਦੂਰ ਚਲੇ ਗਏ ਸਨ, ਇਨ੍ਹਾਂ ਦੀ ਆਪਣੇ ਗੁਰੂ ਤੇ ਗੁਰੂ ਘਰਾਂ ਪ੍ਰਤੀ ਖਿੱਚ ਬਰਕਰਾਰ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਸਿੱਖਾਂ ਲਈ ਦਸਾਂ ਪਾਤਸ਼ਾਹੀਆਂ ਦਾ ਜਾਗਤ ਜੋਤ ਸਰੂਪ ਹੈ। ਸਿੱਖਾਂ ਦਾ ਹੋਰ ਧਾਰਮਿਕ ਲੋਕਾਂ ਨਾਲੋਂ ਇਹ ਵੀ ਵੱਡਾ ਫਰਕ ਹੈ ਕਿ ਇਹ ਹੋਰ ਧਰਮ ਦੇ ਲੋਕਾਂ ਵਾਂਗ ਆਪਣੇ 'ਇਸ਼ਟ' ਨੂੰ ਕੱਛ 'ਚ ਦੇ ਕੇ ਨਹੀਂ ਤੁਰ ਫਿਰ ਸਕਦੇ ਤੇ ਨਾ ਹੀ ਅਲਮਾਰੀ ਵਿਚ ਜਿੰਦਰਾ ਮਾਰ ਕੇ ਰੱਖ ਸਕਦੇ ਹਨ। ਇਨ੍ਹਾਂ ਦਾ ਇਸ਼ਟ ਗੁਰੂ ਘਰ

ਵਿਚ ਹੀ ਸੁਸ਼ੋਭਿਤ ਹੁੰਦਾ ਹੈ, ਜੋ ਸਿੱਖਾਂ ਦੇ ਰੂਹਾਨੀ ਸਕੂਨ ਅਤੇ ਆਤਮਿਕ ਬਲ ਦਾ ਮੁੱਖ ਸਰੋਤ ਹੈ। ਕੈਨੇਡਾ ਵਿਚ ਗਏ ਸਿੱਖਾਂ ਵੱਲੋਂ ਸਭ ਤੋਂ ਪਹਿਲਾਂ ਆਪਣਾ ਗੁਰੂ ਘਰ ਸਥਾਪਿਤ ਕਰਨ ਦਾ ਯਤਨ ਕੀਤਾ ਗਿਆ। ਪਹਿਲਾਂ ਸਿੱਖ ਵੈਨਕੂਵਰ ਸ਼ਹਿਰ ਤੋਂ ਦੂਰ ਜੰਗਲਾਂ ਦੇ ਕਾਰਖਾਨਿਆਂ ਵਿਚ ਹੀ ਕੰਮ ਕਰਦੇ ਸਨ। ਸਿੱਖਾਂ ਨੇ ਪੋਰਟ ਮੂਡੀ ਵਿਚ ਗੁਰਦੁਆਰਾ ਉਸਾਰਨ ਲਈ ਜ਼ਮੀਨ ਖ੍ਰੀਦੀ ਸੀ ਪਰ ਬਾਅਦ ਵਿਚ ਉਹ ਵੈਨਕੂਵਰ ਸ਼ਹਿਰ ਵਿਚ ਹੀ ਆ ਗਏ। ਭਾਈ ਕਰਤਾਰ ਸਿੰਘ ਨਵਾਂ ਚੰਦ ਅਨੁਸਾਰ :

"ਪਹਿਲਾਂ ਵੈਨਕੂਵਰ ਸ਼ਹਿਰ ਵਿਚ ਸਿੰਘਾਂ ਨੇ ਇੱਕ ਮਕਾਨ ਕਿਰਾਏ 'ਤੇ ਲੈ ਕੇ ਹੀ ਵੇਲਾ ਟਪਾਊ ਗੁਰਦੁਆਰਾ ਸਜਾਇਆ ਹੋਇਆ ਸੀ। ਸਪਤਾਹਿਕ ਜੋੜ ਮੇਲੇ ਸਮੇਂ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਨਾ ਹੋਣ ਕਰਕੇ ਪੰਜ ਗ੍ਰੰਥੀ ਪੋਥੀ ਦਾ ਪ੍ਰਕਾਸ਼ ਕੀਤਾ ਜਾਂਦਾ ਸੀ। ਉਸ ਵੇਲੇ ਵੀ ਸਿੰਘਾਂ ਦੀ ਇੱਕ ਕਮੇਟੀ ਬਣੀ ਹੋਈ ਸੀ ਜੋ ਗੁਰਮਤਿ ਦਾ ਪ੍ਰਚਾਰ ਕਰਦੀ ਸੀ, ਸਹਿਜਧਾਰੀ ਸਿੱਖਾਂ ਜਾਂ ਹਿੰਦੂਆਂ ਨੂੰ ਸਿਗਰਟ ਬੀੜੀ ਪੀਣੋਂ ਅਤੇ ਹੋਰ ਮਨਮਤਾਂ ਛਡਾ ਕੇ ਅੰਮ੍ਰਿਤਧਾਰੀ ਸਿੰਘ ਸਜਾਉਂਦੀ ਸੀ। ਜੋ ਦੇਸ਼ੋਂ ਸਿੱਖੀ ਤੋਂ ਅਣਜਾਣ ਲੋਕ ਆਉਂਦੇ ਸਨ, ਉਨ੍ਹਾਂ ਨੂੰ ਇਹ ਕਮੇਟੀ ਪ੍ਰਚਾਰ ਕਰਕੇ ਅੰਮ੍ਰਿਤ ਛਕਾਉਂਦੀ। ਇਸ ਤਰ੍ਹਾਂ ਹਜ਼ਾਰਾ ਸਿੰਘ ਸਜ ਗਏ।"[7]

ਇਸ ਕਮੇਟੀ ਵਿਚ ਭਾਈ ਅਰਜਨ ਸਿੰਘ ਪਿੰਡ ਮਲਕ ਜਿਲ੍ਹਾ ਲੁਧਿਆਣਾ, ਭਾਈ ਵਰਿਆਮ ਸਿੰਘ ਪਿੰਡ ਨੱਥੋ ਕੇ ਜਿਲ੍ਹਾ ਫ਼ਿਰੋਜ਼ਪੁਰ, ਭਾਈ ਭਾਗ ਸਿੰਘ ਜੀ ਭਿੱਖੀਵਿੰਡ ਜਿਲ੍ਹਾ ਲਾਹੌਰ, ਭਾਈ ਬਲਵੰਤ ਸਿੰਘ ਜੀ ਗ੍ਰੰਥੀ ਪਿੰਡ ਖੁਰਦਪੁਰ ਜਿਲ੍ਹਾ ਜਲੰਧਰ, ਭਾਈ ਭੋਲਾ ਸਿੰਘ ਪਿੰਡ ਚੀਮਨਾ ਜਿਲ੍ਹਾ ਲੁਧਿਆਣਾ, ਭਾਈ ਭੋਲਾ ਸਿੰਘ ਲੰਮਾ ਪਿੰਡ ਬੂੜਾ ਗੁੱਜਰ, ਭਾਈ ਸੇਵਾ ਸਿੰਘ ਗੁੱਦੇ ਜਿਲ੍ਹਾ ਲਾਹੌਰ ਸ਼ਾਮਲ ਸਨ। ਗੁਰਸਿੱਖਾਂ ਦੀ ਇਸ ਕਮੇਟੀ ਨੇ ਆਪਣਾ ਗੁਰੂ ਘਰ ਉਸਾਰਨ ਲਈ ਯਤਨ ਆਰੰਭ ਦਿੱਤੇ ਸਨ। ਪਹਿਲਾਂ ਪਹਿਲਾਂ ਸਿੱਖਾਂ ਨੂੰ ਜਿਹੋ-ਜਿਹਾ ਵੀ ਮਕਾਨ ਮਿਲਿਆ ਉਸੇ ਨੂੰ ਹੀ ਗੁਰਦੁਆਰਾ ਸਾਹਿਬ ਦਾ ਰੂਪ ਦੇ ਦਿੱਤਾ: ਭਾਈ ਦਲੀਪ ਸਿੰਘ ਸਿੰਘ ਫਾਹਲਾ ਅਨੁਸਾਰ:

1906-7 ਵਿੱਚ ਸੱਤ ਸੌ ਪੱਗ ਬੰਨ੍ਹ ਵੈਨਕੂਵਰ ਦੇ ਛੋਟੇ ਜਿਹੇ ਸ਼ਹਿਰ ਵਿਚ ਜਾ ਵੜੇ, ਸ਼ਹਿਰ ਵਿਚ ਸਿੱਖ ਹੀ ਸਿੱਖ ਦਿਸਣ ਲੱਗੇ।

........ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬੀੜ ਨਾਲ ਸੀ, ਜਿਥੇ ਮਕਾਨ ਮਿਲਿਆ, ਬੀੜ ਪ੍ਰਕਾਸ਼ ਕਰ ਦਿੱਤੀ। ਫੱਟਿਆਂ ਦਾ ਮਕਾਨ ਗੁਰਦੁਆਰੇ ਦਾ ਰੂਪ ਧਾਰਨ ਕਰ ਗਿਆ।[8]

ਦਰਅਸਲ ਗੁਰਦੁਆਰਾ ਸਿੱਖਾਂ ਦੀ ਰੂਹ ਦਾ ਅਨਿੱਖੜ ਅੰਗ ਹੈ। ਕੋਈ ਸਿੱਖ ਇਹ ਸੋਚ ਵੀ ਨਹੀਂ ਸਕਦਾ ਕਿ ਗੁਰਦੁਆਰੇ ਤੋਂ ਵਗੈਰ ਵੀ ਉਸ ਦੀ ਕੋਈ

ਜ਼ਿੰਦਗੀ ਹੋ ਸਕਦੀ ਹੈ ? ਗੁਰਦੁਆਰਾ ਸਿੱਖਾਂ ਲਈ ਧਾਰਮਿਕ, ਸਮਾਜੀ, ਰਾਜਸੀ ਤੇ ਸ਼ਹਾਦਤ ਦੇ ਰੰਗਾਂ ਦਾ ਅਨੂਠਾ ਗੁਲਦਸਤਾ ਹੈ। ਇਸ ਲਈ ਸਿੱਖ ਜਿਥੇ ਵੀ ਜਾਂਦੇ ਹਨ, ਸਭ ਤੋਂ ਪਹਿਲਾਂ ਉਥੇ ਗੁਰਦੁਆਰਾ ਸਥਾਪਿਤ ਕਰਦੇ ਹਨ। ਪ੍ਰਦੇਸ਼ ਵਿੱਚ ਗਏ ਸਿੱਖਾਂ ਨੇ ਸਭ ਤੋਂ ਪਹਿਲਾਂ ਗੁਰਦੁਆਰਾ ਹਾਂਗਕਾਂਗ ਵਿਚ 1901 ਦੌਰਾਨ ਸਥਾਪਿਤ ਕੀਤਾ ਸੀ।[9]

ਜਿਥੇ ਵੀ ਬੇਗਾਨੇ ਥਾਂ ਸਿੱਖ ਜਾਂਦੇ ਹਨ, ਰੋਟੀ ਦੀ ਭੁੱਖ ਤੋਂ ਤੀਬਰ ਉਨ੍ਹਾਂ ਦੀ ਰੂਹਾਨੀ ਭੁੱਖ ਗੁਰਦੁਆਰਾ ਉਸਾਰਨ ਦੀ ਹੁੰਦੀ ਹੈ। ਸਿੱਖਾਂ ਦੀ ਇਸ ਖਾਸੀਅਤ ਬਾਰੇ, ਵੱਖ ਵੱਖ ਮੁਲਕਾਂ ਦਾ ਭਰਮਣ ਕਰਦਿਆਂ ਬੁਜਰਗ ਲੇਖਕ ਗਿਆਨੀ ਹੀਰਾ ਸਿੰਘ 'ਦਰਦ' ਨੇ ਬੇਗਾਨੀਆਂ ਕੌਮਾਂ ਦੇ ਮੂੰਹੋਂ ਜੋ ਸੁਣਿਆ ਸੀ, ਉਸ ਦਾ ਤੱਤ ਨਿਚੋੜ ਇਤਿਹਾਸਕ ਸੱਚ ਦਾ ਦਰਜਾ ਰੱਖਦਾ ਹੈ। ਦਰਦ ਸਾਹਿਬ ਲਿਖਦੇ ਹਨ :

"ਅੰਗਰੇਜ਼ਾਂ ਬਾਰੇ ਕਥਨ ਪ੍ਰਸਿੱਧ ਹੈ :
'ਇੱਕ ਅੰਗਰੇਜ਼ ਇਕੱਲਾ, ਸੋਡਾ ਵਿਸਕੀ ਖੂਬ ਉਡਾਵੇ।
ਦੋ ਅੰਗਰੇਜ਼ ਮਿਲਣ, ਤਦ ਉਥੇ ਖੇਡ ਕੋਈ ਬਣ ਜਾਵੇ।
ਤਿੰਨ ਅੰਗਰੇਜ਼ ਜੁੜਨ ਜੇ ਕਿਧਰੇ, ਤਾਂ ਇਹ ਬਣੇ ਤਮਾਸ਼ਾ।
ਨੀਂਹ ਉਥੇ ਨਵੀਂ ਕਾਲੋਨੀ ਦੀ ਝੱਟ ਰੱਖੀ ਜਾਵੇ।"
ਪਰ ਸਿੱਖਾਂ ਬਾਰੇ ਇਹ ਪ੍ਰਸਿੱਧ ਹੈ ਕਿ :
'ਇੱਕ ਸਿੱਖ, ਸਿੱਖ। ਦੋਇ ਸਾਧ ਸੰਗਤ, ਪੰਜ ਪ੍ਰੇਮਸ਼ਰ,

ਇਹ ਜਿਥੇ ਜਾਂਦੇ ਹਨ, ਪਹਿਲਾ ਕੰਮ ਗੁਰਦੁਆਰਾ ਬਣਾਉਣ ਦਾ ਕਰਦੇ ਹਨ। ਸਿੱਖਾਂ ਲਈ ਇਹ ਬੜੀ ਵਡਿਆਈ ਤੇ ਮਾਣ ਦੀ ਗੱਲ ਹੈ, ਕਿਉਂਕਿ ਪ੍ਰਦੇਸ਼ ਵਿਚ ਗਏ ਲੋਕਾਂ ਦੇ ਆਚਰਨ ਤੇ ਕਰਤੱਵ ਤੋਂ ਹੀ ਉਨ੍ਹਾਂ ਦੇ ਕੰਮ ਦੀ ਸ਼ੋਭਾ ਜਾਂ ਬਦਨਾਮੀ ਹੁੰਦੀ ਹੈ।"[10]

## ਗੁਰਦੁਆਰੇ ਦੀ ਸਥਾਪਨਾ

ਵੈਨਕੂਵਰ ਦੀ ਸਿੱਖ ਸੰਗਤ ਵੱਲੋਂ ਵੈਨਕੂਵਰ ਵਿਚ ਗੁਰਦੁਆਰਾ ਸਥਾਪਿਤ ਕਰਨ ਲਈ 22 ਜੁਲਾਈ 1906 ਨੂੰ ਗੁਰਮਤਾ ਸੋਧਿਆ ਗਿਆ। ਉਸ ਸਮੇਂ ਤੱਕ ਭਾਈ ਅਰਜਨ ਸਿੰਘ ਮਲਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਕੈਨੇਡਾ ਲੈ ਗਏ ਸਨ, ਜਿਸ ਨੂੰ ਕਿਰਾਏ ਦੇ ਮਕਾਨ ਵਿਚ ਬਣਾਏਂ ਗਏ ਗੁਰਦੁਆਰਾ ਸਾਹਿਬ ਵਿਚ ਸੁਸ਼ੋਭਿਤ ਕਰ ਦਿੱਤਾ ਗਿਆ ਸੀ। ਗੁਰੂ ਘਰ ਸਥਾਪਿਤ ਕਰਨ ਲਈ 'ਖਾਲਸਾ ਦੀਵਾਨ ਸੁਸਾਇਟੀ' ਨਾਂਅ ਦੀ ਜਥੇਬੰਦੀ ਬਣਾਈ ਗਈ। ਜਿਸ ਦੇ ਐਗਜ਼ੈਕਟਿਵ ਮੈਂਬਰਾਂ ਵਿਚ ਭਾਈ ਉਤਮ ਸਿੰਘ ਹਾਂਸ, ਭਾਈ ਬਤਨ ਸਿੰਘ ਦਲੇਲ ਸਿੰਘ ਵਾਲਾ, ਭਾਈ ਮਿੱਤ ਸਿੰਘ ਪੰਡੋਰੀ ਆਦਿ ਸਨ। ਦੀਵਾਨ ਦੇ ਮੈਂਬਰਾਂ ਲਈ ਤਿੰਨ ਨਿਯਮ

ਖਾਸ ਤੌਰ 'ਤੇ ਬਣਾਏ ਗਏ।

1. ਗੁਰਦੁਆਰਾ ਕਮੇਟੀ ਦਾ ਕੋਈ ਮੈਂਬਰ ਮਾਸ ਸ਼ਰਾਬ ਨਹੀਂ ਵਰਤੇਗਾ।
2. ਮੈਂਬਰ ਜਾਂ ਕੋਈ ਅੰਮ੍ਰਿਤਧਾਰੀ ਸਿੰਘ ਬਜ਼ਾਰ ਤੋਂ ਲੈ ਕੇ ਕੋਈ ਚੀਜ਼ ਅਸਿੱਖ ਦੇ ਹੱਥੋਂ ਨਾ ਖਾਏ।
3. ਪਤਿਤ ਸਿੱਖ ਦੇ ਹੱਥੋਂ ਵੀ ਨਾ ਲੈ ਕੇ ਖਾਧਾ ਜਾਏ।[11]

ਇਸ ਤੋਂ ਪ੍ਰਤੱਖ ਹੈ ਕਿ ਦੀਵਾਨ ਦੇ ਜੋ ਨਿਯਮ ਮੁੱਢ ਵਿਚ ਗਏ ਰਹਿਤਵਾਨ ਸਿੰਘਾਂ ਵੱਲੋਂ ਬਣਾਏ ਗਏ ਸਨ ਲੰਬਾ ਸਮਾਂ ਉਨ੍ਹਾਂ 'ਤੇ ਪਹਿਰਾ ਦਿੱਤਾ ਜਾਂਦਾ ਰਿਹਾ ਸੀ। ਮੋਢੀ ਸਿੱਖਾਂ ਵੱਲੋਂ ਇਹ ਸਖ਼ਤ ਨਿਯਮ ਐਂਵੇ ਹੀ ਨਹੀਂ ਬਣਾਏ ਗਏ ਸੀ, ਮੁਢਲੇ ਦੌਰ 'ਚ ਹੀ ਬੇਗਾਨੀ ਧਰਤੀ 'ਤੇ ਸਿੱਖਾਂ ਦੀ ਮੌਲਿਕ ਸੱਭਿਆਚਾਰਕ ਹਸਤੀ ਦੇ ਗੁਆਚ ਜਾਣ ਦਾ ਖ਼ਤਰਾ ਖੜਾ ਹੋ ਗਿਆ ਸੀ। ਜਾਣ ਸਾਰ ਹੀ ਸਿੱਖਾਂ ਨੂੰ ਦੋ ਮੋਰਚਿਆਂ 'ਤੇ ਲੜਾਈ ਵਿੱਢਣੀ ਪੈ ਗਈ ਸੀ। ਜੇਕਰ ਕਹਿਣਾ ਹੋਵੇ ਤਾਂ ਦਰਅਸਲ ਇਹ ਲੜਾਈ ਉਨ੍ਹਾਂ ਦੇ ਗਲ ਪੈ ਗਈ ਸੀ। ਇੱਕ ਪਾਸੇ ਤਾਂ ਨਸਲਵਾਦੀ ਗੋਰਿਆਂ ਵੱਲੋਂ ਜਿਥੇ ਉਨ੍ਹਾਂ ਨੂੰ ਬੋਲੀਆਂ ਮਾਰ ਮਾਰ ਕੇ ਮਾਨਸਿਕ ਤੌਰ 'ਤੇ ਸਤਾਇਆ ਜਾਂਦਾ ਸੀ, ਦੂਜਾ ਉਨ੍ਹਾਂ 'ਤੇ ਸਰੀਰਿਕ ਹਮਲੇ ਵੀ ਕੀਤੇ ਜਾਂਦੇ ਸਨ। ਆਪਣੇ ਵਿਲੱਖਣ ਸਰੂਪ ਕਾਰਨ ਉਹ ਹਮਲੇ ਦਾ ਸ਼ਿਕਾਰ ਛੇਤੀ ਬਣਦੇ ਸਨ। ਇਨ੍ਹਾਂ ਹਮਲਿਆਂ ਤੋਂ ਘਬਰਾ ਕੇ ਕੁਝ ਮਾਨਸਿਕ ਤੌਰ 'ਤੇ ਕੱਚੇ ਪਿੱਲੇ ਸਿੱਖਾਂ ਨੇ ਸਿੱਖੀ ਸਰੂਪ ਨੂੰ ਤਿਲਾਂਜਲੀ ਦੇਣੀ ਸ਼ੁਰੂ ਕਰ ਦਿੱਤੀ ਸੀ। ਉਥੇ ਗਏ ਕੁਝ ਕੁ ਹਿੰਦੂਆਂ ਵੱਲੋਂ ਜਿਨ੍ਹਾਂ ਦੇ ਮੋਢੀ ਕਾਰਖਾਨਿਆਂ ਦੇ ਠੇਕੇਦਾਰ ਡਾ: ਕੇਸੋ ਰਾਮ, ਦੇਵੀ ਚੰਦ ਤੇ ਉਦੈ ਰਾਮ ਜੋਸ਼ੀ ਵਰਗੇ ਸਨ ਨੇ ਕਮਜ਼ੋਰ ਸਿੱਖਾਂ ਦੀ ਇਸ ਕਰੁਚੀ ਨੂੰ ਹੋਰ ਹਵਾ ਦੇਣੀ ਸ਼ੁਰੂ ਕਰ ਦਿੱਤੀ ਸੀ। ਉਹਨਾਂ ਨੇ ਕਾਰਖਾਨਿਆਂ ਦੇ ਗੋਰੇ ਮਾਲਕਾਂ ਨੂੰ ਕਹਿ ਕੇ ਇਹ ਆਰਡਰ ਪਾਸ ਕਰਵਾ ਦਿੱਤੇ ਸਨ ਕਿ ਕਾਰਖਾਨਿਆਂ ਵਿੱਚ ਕੰਮ ਕਰਨ ਸਮੇਂ ਸਿੱਖ ਟੋਪੀ ਪਾ ਕੇ ਕੰਮ ਕਰਨ। ਆਪਣੇ ਧਰਮ ਤੇ ਸਭਿਆਚਾਰ ਨਾਲ ਰੂਹਾਨੀ ਹੱਦ ਤੱਕ ਜੁੜੇ ਸਿੰਘਾਂ ਵੱਲੋਂ ਤਾਂ ਇਹ ਸ਼ਰਤ ਮੰਨਣ ਦੀ ਬਜਾਏ ਕੰਮ ਹੀ ਛੱਡ ਦਿੱਤੇ ਸਨ ਤੇ ਕੁਝ ਕਮਜ਼ੋਰ ਮਾਜ਼ਨੇ ਵਾਲਿਆਂ ਨੇ ਇਹ ਸ਼ਰਤ ਮੰਨ ਵੀ ਲਈ ਸੀ। ਅਮ੍ਰਿੰਤਧਾਰੀ ਸਿੰਘਾਂ ਦੇ ਮੁਕਾਬਲੇ ਪੈਦਾ ਹੋਈ ਇਸ ਕਰੁਚੀ ਨੇ ਛੇਤੀ ਹੀ 'ਮੋਨਾ ਲਹਿਰ' ਦਾ ਰੂਪ ਧਾਰਨ ਕਰ ਲਿਆ।[12]

## ਮੋਨਾ ਲਹਿਰ

ਪਤਾ ਨਹੀਂ 'ਹਿੰਦੂ ਮਾਈਂਡ' ਅੰਦਰ ਇਹ ਜੱਦੀ ਪੁਸ਼ਤੀ ਕਿਹੋ ਜਿਹੀ ਦੁਸ਼ਮਣੀ ਦੀ ਗੰਢ ਹੈ ਕਿ ਉਹ ਕਿਸੇ ਸਿੱਖ ਨੂੰ ਪਤਿਤ ਹੋਇਆ ਦੇਖ ਕੇ ਡਾਢਾ ਖੁਸ਼ ਹੁੰਦਾ ਹੈ। ਭਾਵੇਂ ਦੋਸਤੀ ਦੇ ਘੇਰੇ ਵਿੱਚ, ਭਾਵੇਂ ਸਮਾਜੀ ਖੇਤਰ ਅੰਦਰ ਜਿੱਥੇ ਵੀ ਉਸ

ਦਾ ਵੱਸ ਚਲਦਾ ਹੈ ਉਹ ਹਮੇਸ਼ਾ ਸਿੱਖ ਨੂੰ ਪਤਿਤ ਹੋਣ ਵੱਲ ਪ੍ਰੇਰਦਾ ਹੈ। ਸ਼ਹਿਰਾਂ ਦੇ ਸਕੂਲਾਂ ਕਾਲਜਾਂ ਵਿੱਚ ਜਿੱਥੇ ਬਹੁਗਿਣਤੀ ਹਿੰਦੂ ਵਿਦਿਆਰਥੀਆਂ ਦੀ ਹੋਵੇ, ਉੱਥੇ ਉਹ ਸਿੱਖ ਵਿਦਿਆਰਥੀਆਂ ਦਾ 'ਗਿਆਨੀ', 'ਜੱਥੇਦਾਰ', 'ਨਿਹੰਗ' ਆਖ ਕੇ ਬੜਾ ਮਜ਼ਾਕ ਉਡਾਉਂਦੇ ਹਨ। ਜਿੰਨਾਂ ਚਿਰ ਕੋਈ ਸਿੱਖ ਬੱਚਾ ਇਸ ਚੋੜ੍ਹ ਤੋਂ ਖਿੱਝ ਕੇ ਕੇਸ ਨਹੀਂ ਕਟਾਉਂਦਾ, ਉਨ੍ਹਾਂ ਚਿਰ ਉਹਨਾਂ ਦਾ ਮਨ ਗਦ ਗਦ ਨਹੀਂ ਹੁੰਦਾ। ਮੁੱਢਲੇ ਦੌਰ ਵਿੱਚ ਜਦ ਬਦੇਸ਼ਾਂ ਵਿੱਚ ਗਏ ਹਿੰਦੂਆਂ ਨਾਲ ਨਸਲਵਾਦੀ ਗੋਰਿਆਂ ਵੱਲੋਂ ਕੋਈ ਕੁੱਟਮਾਰ ਹੁੰਦੀ ਸੀ ਤਾਂ ਸਿੱਖ ਹੀ ਉਹਨਾਂ ਦੇ ਬਚਾਉ ਲਈ ਬਹੁੜਦੇ ਸਨ ਪਰ ਇਸ ਪਰਉਪਕਾਰ ਦੇ ਬਾਵਜੂਦ ਵੀ ਉਨ੍ਹਾਂ ਦੇ ਮਨ 'ਚੋਂ ਕਕਾਰਾਂ ਪ੍ਰਤੀ ਪਈ ਹੋਈ ਨਫ਼ਰਤ ਨਹੀਂ ਨਿਕਲਦੀ ਸੀ। ਭਾਈ ਕਰਤਾਰ ਸਿੰਘ ਨਵਾਂ ਚੰਦ ਅਨੁਸਾਰ : 'ਪੰਡਤ ਕੇਸੋ ਰਾਮ ਜਿਥੇ ਮਿੱਲ ਸਾਈਡ ਦੇ ਕਾਰਖਾਨੇ ਵਿਚ ਉਹ ਲੇਬਰ ਦਾ ਠੇਕੇਦਾਰ ਸੀ, ਪਹਿਲਾਂ ਤਾਂ ਮਾਲਕਾਂ ਨੂੰ ਕਹਿ ਕੇ ਸਿੱਖਾਂ ਦੀ ਥਾਂ ਮੁਸਲਮਾਨ ਵਰਕਰ ਰਖਵਾ ਦਿੱਤੇ ਸਨ ਪਰ ਜਦ ਮੁਸਲਮਾਨਾਂ ਨੇ ਉਸ ਨੂੰ ਅੱਖਾਂ ਦਿਖਾਈਆਂ ਤਾਂ ਉਹ ਆਪਣੇ ਬਚਾਓ ਲਈ ਫਿਰ ਭਾਈ ਭਾਗ ਸਿੰਘ, ਭਾਈ ਵਰਿਆਮ ਸਿੰਘ ਨੱਥੋਵਾਲ (ਲੁਧਿਆਣਾ) ਆਦਿ ਦੀਵਾਨ ਦੇ ਆਗੂਆਂ ਕੋਲ ਭੱਜਿਆ ਆਇਆ ਸੀ।"[13] ਪਰ ਇਸ ਦੇ ਬਾਵਜੂਦ ਵੀ ਇਹ ਲੋਕ ਅੰਦਰੋਂ ਅੰਦਰੀਂ ਸਿੱਖੀ ਦੀਆਂ ਜੜ੍ਹਾਂ ਵੱਢਣ 'ਤੇ ਲੱਗੇ ਹੋਏ ਸਨ।

ਇਹ ਗੱਲ ਇਕੱਲੇ ਕੈਨੇਡਾ ਤੱਕ ਹੀ ਸੀਮਤ ਨਹੀਂ ਸੀ ਇੰਗਲੈਂਡ ਵਰਗੇ ਮੁਲਕ, ਜਿਥੇ ਹਿੰਦੂ ਵੱਡੀ ਗਿਣਤੀ ਵਿਚ ਗਏ ਹੋਏ ਸਨ, ਉਥੇ ਵੀ ਉਹ ਸਿੱਖਾਂ ਨੂੰ ਕੱਕਾਰ ਹੀਣ ਕਰਨ ਦੀ ਮੁਹਿੰਮ ਵਿੱਚ ਲੱਗੇ ਹੋਏ ਸਨ। 1907-08 ਵਿੱਚ ਇੰਗਲੈਂਡ ਦੇ ਸਫ਼ਰ 'ਤੇ ਗਏ ਅੱਤ ਸ਼ਾਲੀਨ ਤੇ ਤਹੱਮਲ ਮਜਾਜ਼ ਵਿਦਵਾਨ ਭਾਈ ਸਾਹਿਬ ਭਾਈ ਕਾਨ੍ਹ ਸਿੰਘ ਨਾਭਾ ਨੂੰ ਅਫ਼ਸੋਸ ਨਾਲ ਇਹ ਖਰਵੇਂ ਲਫ਼ਜ਼ ਲਿਖਣੇ ਪਏ ਸਨ :

"ਖਾਸ ਕਰਕੇ ਉਨ੍ਹਾਂ ਪੰਜਾਬੀਆਂ ਨੂੰ ਅਤੀ ਸ਼ੌਕ ਹੈ ਜਿਨ੍ਹਾਂ ਦੀਆਂ ਬਹੂ ਬੇਟੀਆਂ ਨੂੰ ਸਿੱਖਾਂ ਨੇ ਆਪਣਾ ਲਹੂ ਬਹਾ ਕੇ ਪਠਾਣਾਂ ਤੋਂ ਬਚਾਇਆ ਸੀ, ਹੁਣ ਉਨ੍ਹਾਂ ਦੀ ਔਲਾਦ ਏਥੇ ਸਿੱਖਾਂ ਦੇ ਕੇਸਾਂ ਨੂੰ ਉਪਦੇਸ਼ ਦੇ ਕੇ ਕਟਵਾਉਣਾ ਆਪਣਾ ਮੁੱਖ ਧਰਮ ਸਮਝਦੀ ਹੈ, ਖਾਸ ਕਰਕੇ ਆਰਯਾ ਨੇ ਤਾਂ ਆਪਣਾ ਫਰਜ਼ ਸਮਝ ਰੱਖਿਆ ਹੈ, ਏਥੇ ਦੇ ਅੰਗਰੇਜ਼ ਕਦੇ ਸਿੱਖਾਂ ਨੂੰ ਇਹ ਉਪਦੇਸ਼ ਨਹੀਂ ਦਿੰਦੇ ਕਿ ਕੇਸ ਨਾ ਰੱਖੋ ਪਰ ਆਰਯਾ ਸਮਾਜੀ ਜਿਥੇ ਸੁਣਦੇ ਹਨ ਕਿ ਫਲਾਨੇ ਥਾਉਂ ਸਿੱਖ ਰਹਿੰਦਾ ਹੈ ਉਥੇ ਜ਼ਰੂਰ ਪਹੁੰਚਦੇ ਹਨ ਅਤੇ ਉਪਦੇਸ਼ ਦਿੰਦੇ ਹਨ ਕਿ "ਕੇਸ਼ੋ ਕਾ ਯਹਾਂ ਰਖਨਾ ਫ਼ਜ਼ੂਲ ਹੈ, ਹਮ ਲੋਗ ਵਹਿਸ਼ੀ ਸਮਝੇ ਜਾਤੇ ਹੈ।" ਇਸ ਕੋਸ਼ਿਸ਼ ਨਾਲ ਕਈਆਂ ਦਾ ਸਿਰ ਮੁਨਵਾ ਦਿੱਤਾ ਹੈ, ਪਰ ਅਜਿਹਾ ਉਪਦੇਸ਼ ਮੰਨਣ ਵਾਲੇ ਵੀ ਕਮਜ਼ੋਰ ਅਤੇ

ਨਲਾਯਕ ਆਦਮੀ ਹੈ।"[14]

ਪੰਜਾਬ ਤੋਂ ਗਏ ਹੋਏ ਬਹੁਤੇ ਸਿੱਖ ਕਰਜ਼ੇ ਚੁੱਕ ਕੇ ਕਮਾਈਆਂ ਕਰਨ ਦੇ ਮਕਸਦ ਨਾਲ ਹੀ ਬਦੇਸ਼ਾਂ 'ਚ ਗਏ ਸਨ। ਆਪਣਾ ਢਿੱਡ ਪਾਲਣ ਦੇ ਨਾਲ ਨਾਲ ਉਨ੍ਹਾਂ ਨੂੰ ਪਿਛਲਿਆਂ ਦਾ ਵੀ ਫਿਕਰ ਸੀ। ਕੈਨੇਡਾ ਵਿਚ 'ਮੋਨਾ ਲਹਿਰ' ਦੇ ਸੰਚਾਲਕਾਂ ਨੇ ਸਿੱਖਾਂ ਦੀ ਇਸ ਮਜਬੂਰੀ ਦਾ ਰੱਜ ਕੇ ਫਾਇਦਾ ਉਠਾਇਆ।

ਮੋਨਾ ਲਹਿਰ ਕੈਨੇਡਾ ਤੱਕ ਹੀ ਸੀਮਤ ਨਾ ਰਹੀ ਇਹ ਅਮਰੀਕਾ ਤੱਕ ਵੀ ਫੈਲ ਗਈ। ਅਮਰੀਕਾ ਵਿਚ ਵੀ 'ਸਿੱਖ ਪਛਾਣ' ਦੀਆਂ ਦੁਸ਼ਮਣ ਤਾਕਤਾਂ ਸਰਗਰਮ ਸਨ, ਸੋ ਉਥੇ ਦੇ ਕਾਰਖਾਨਾ ਮਾਲਕਾਂ ਨੇ ਵੀ ਸਿੱਖਾਂ 'ਤੇ ਟੋਪੀ ਪਾਉਣ ਦੀ ਸ਼ਰਤ ਲਗਾ ਦਿੱਤੀ। ਇਸ ਲਹਿਰ ਨੂੰ ਅਸਫ਼ਲ ਬਣਾਉਣ ਲਈ ਖਾਲਸਾ ਦੀਵਾਨ ਨੂੰ ਵੀ ਆਪਣੇ ਨਿਯਮ ਸਖ਼ਤ ਕਰਨੇ ਪਏ।

"ਕੈਨੇਡਾ ਦੇ ਅਖ਼ਬਾਰਾਂ ਵਿਚ ਹਿੰਦੁਸਤਾਨੀ ਪੰਜਾਬੀ ਮਜ਼ਦੂਰਾਂ ਦੇ ਕੰਮ ਦੀ ਸ਼ੁਹਰਤ ਤਾਂ ਅਮਰੀਕਾ ਵਾਲਿਆਂ ਪੜ੍ਹੀ ਹੋਈ ਸੀ। ਉਨ੍ਹਾਂ ਨੇ ਕੰਮ ਦੇਣਾ ਤਾਂ ਮੰਨ ਲਿਆ ਪਰ ਪਗੜੀ ਵਾਲੇ ਨੂੰ ਕੰਮ ਦੇਣ ਤੋਂ ਨਾਂਹ ਕਰ ਦਿੱਤੀ ਅਤੇ ਇਹ ਸ਼ਰਤ ਲਾ ਦਿੱਤੀ ਕਿ ਸਿਰ ਪਰ ਟੋਪੀ ਪਾਉ। ਮਜ਼ਦੂਰੀ ਅਮਰੀਕਨ ਗੋਰਿਆਂ ਜਿੰਨੀ ਹੀ ਮਿਲਣੀ ਸੀ। ਕਈਆਂ ਨੇ ਲਾਲਚ ਵਿਚ ਆ ਕੇ ਕੇਸ ਕਟਾ ਟੋਪੀਆਂ ਸਿਰਾਂ ਪਰ ਧਰ ਲਈਆਂ ਤੇ ਜਿਨ੍ਹਾਂ ਨੇ ਟੋਪੀਆਂ ਨਾ ਲਈਆਂ, ਉਹ ਅਗਾਂਹ ਜਾਂ ਪਿਛਾਂਹ ਨੂੰ ਟੁਰ ਗਏ। ਪੰਜਾਬੀ ਲੋਕ ਗੋਰਿਆਂ ਨਾਲੋਂ ਕੰਮ ਤਾਂ ਚੰਗਾ ਕਰਦੇ ਹੀ ਸੀ। ਕਾਰਖਾਨਿਆਂ ਵਾਲਿਆਂ ਨੇ ਟੋਪੀਆਂ ਵਾਲਿਆਂ ਪੰਜਾਬੀਆਂ ਤੋਂ ਹੋਰ ਮੰਗਵਾਉਣੇ ਸ਼ੁਰੂ ਕਰ ਦਿੱਤੇ। ਵੈਨਕੂਵਰ ਵਿੱਚ ਦੇਸ਼ ਤੋਂ ਨਵੇਂ ਆਦਮੀ ਆਉਂਦੇ ਰਹਿੰਦੇ ਸਨ। ਟੋਪ-ਪੋਸ਼ ਪੰਜਾਬੀ ਮਾਇਆ ਦੇ ਜਾਲ ਦਾ ਚੋਗਾ ਦਿਖਾ ਕੇ ਸਾਥੀਆਂ ਸੰਬੰਧੀਆਂ ਨੂੰ ਸੱਦ ਕੇ ਲੱਗੇ ਡੋਬਣ। ਕਈਆਂ ਨੂੰ ਧੋਖਾ ਦੇ ਕੇ ਨਸ਼ਾ ਪਿਲਾ ਕੇ ਰਾਤ ਨੂੰ ਕੇਸ ਮੁੰਨ ਕੇ ਪਤਿਤ ਕਰ ਛੱਡਦੇ। ਸਵੇਰੇ ਉਹ ਆਪੇ ਹੀ ਨੱਕ ਵੱਢਿਆਂ ਦੇ ਲਾਣੇ ਵਿੱਚ ਰਲ ਕੇ ਨੱਕ-ਵੱਢਾ ਹੋ ਕੇ ਟੋਪੀ ਪੋਸ਼ ਬਣ ਜਾਂਦਾ ਪਰ ਅਜਿਹੇ ਆਦਮੀਆਂ ਨੂੰ ਪਿੱਛੋਂ ਵੈਨਕੂਵਰ ਵਾਪਸ ਪਹੁੰਚਣਾ ਮੌਤ ਨਾਲੋਂ ਵੀ ਭੈੜਾ ਦਿਖਾਈ ਦਿੰਦਾ ਸੀ।

ਗੁਰਦੁਆਰਾ ਕਮੇਟੀ ਵੈਨਕੂਵਰ ਨੇ ਇਸ ਉਲਟੀ ਮੋਨਾ ਲਹਿਰ ਦੇ ਰੋਕਣ ਦੇ ਪ੍ਰਬੰਧ ਸੋਚ ਕੇ ਹੇਠ ਲਿਖੇ ਮਤੇ ਸੋਧੇ, ਕਿਉਂਕਿ ਟੋਪੀ ਪੋਸ਼ ਨਵੇਂ ਦੇਸ਼ੋਂ ਆਏ ਭਾਈਆਂ ਨੂੰ ਵਰਗਲਾ ਕੇ ਲੈ ਜਾਂਦੇ ਸੀ। ਦੇਸ਼ੋਂ ਪੁੱਜੇ ਬੇਕਾਰ ਭਾਈ ਕਿਸੇ ਨਾ ਕਿਸੇ ਭਾਈ ਬੰਦ ਦੇ ਘਰ ਹੀ ਜਾ ਕੇ ਗੁਜ਼ਾਰਾ ਕਰਦੇ ਸੀ।

1. ਪਹਿਲਾ ਮਤਾ ਇਹ ਸੀ ਕਿ ਕੋਈ ਅਮ੍ਰਿਤਧਾਰੀ ਸਿੰਘ ਟੋਪੀ ਵਾਲੇ ਮੋਨੇ ਪਤਿਤਾ ਨੂੰ ਘਰ ਨਾ ਵੜਨ ਦੇਵੇ।
2. ਜੇ ਕੋਈ ਕਿਸੇ ਨੂੰ ਮਿੱਤਰ ਜਾਂ ਭਾਈ ਸਮਝ ਕੇ ਵੜਨ ਭੀ ਦੇਵੇ ਤਦ

ਉਸ ਨੂੰ ਰੋਟੀ ਦੁਰਕਾਰਿਆਂ ਵਾਂਗ ਦੂਰੋਂ ਹੀ ਦਿੱਤੀ ਜਾਵੇ। ਨਵੇਂ ਦੇਸ਼ੋਂ ਆਏ ਸਿੱਖਾਂ ਨੂੰ ਇਨ੍ਹਾਂ ਨਾਲ ਬੁਰਾ ਸਲੂਕ ਹੁੰਦਾ ਵਿਖਾ ਕੇ ਪਤਿਤ ਹੋਣੋਂ ਬਚਾਇਆ ਜਾਵੇ।[15]

ਖਾਲਸਾ ਦੀਵਾਨ ਨੇ ਜਦ ਸਿੱਖ ਭਾਈਚਾਰੇ ਦਾ ਆਪਣਾ ਗੁਰਦੁਆਰਾ ਸਥਾਪਿਤ ਕਰ ਲਿਆ ਸੀ ਤਾਂ ਇਹਨਾਂ ਮੋਨੇ ਲੋਕਾਂ ਨੇ ਉਸ ਵਕਤ ਵੀ ਆਪਣੀ ਹੋਂਦ ਦਾ ਪ੍ਰਗਟਾਵਾ ਕਰਨ ਦੀ ਕੋਸ਼ਿਸ਼ ਕੀਤੀ ਸੀ। ਪਰ ਖਾਲਸੇ ਨੇ ਇਹਨਾਂ ਦੀ ਕੁਪੱਤ ਕਰਕੇ ਇਹਨਾਂ ਨੂੰ ਭਾਈਚਾਰੇ ਨਾਲੋਂ ਅਲੱਗ-ਥਲੱਗ ਕਰ ਦਿੱਤਾ ਸੀ। ਭਾਈ ਕਰਤਾਰ ਸਿੰਘ ਨਵਾਂ ਚੰਦ ਅਨੁਸਾਰ :

"ਇਨ੍ਹਾਂ ਦਿਨਾਂ ਵਿਚ ਮੋਨਾ ਲਹਿਰ ਆਪਣੇ ਚੜ੍ਹਾਓ ਵਿਚ ਸੀ, ਛੇ ਸੌ ਦੇ ਲਗਪਗ ਸਿੱਖ ਟੋਪੀਆਂ ਪਾ ਚੁੱਕੇ ਸਨ। ਇਸ ਦੀਵਾਨ ਵਿਚ ਗੜਬੜ ਕਰਨ ਲਈ ਮੋਨੇ ਆਗੂ ਵੀ ਪੁੱਜੇ ਕਿਉਂਕਿ ਇਨ੍ਹਾਂ ਦੇ ਵਿਰੁੱਧ ਦੀਵਾਨ ਦੀ ਕਮੇਟੀ ਨੇ ਕਈ ਗੁਰਮਤੇ ਸੋਧ ਕੇ ਕੈਨੇਡਾ ਨਿਵਾਸੀ ਸਿੱਖਾਂ ਦੇ ਰਾਹੀਂ ਇਨ੍ਹਾਂ ਦੀ ਨਿਰਾਦਰੀ ਕਰ ਛੱਡੀ ਸੀ, ਘਰੀਂ ਤਾਂ ਇਨ੍ਹਾਂ ਨੂੰ ਕੋਈ ਟਿਕਣ ਹੀ ਨਹੀਂ ਦਿੰਦਾ ਸੀ। ਇਹ ਦੀਵਾਨ ਵਿਚ ਆ ਕੇ ਆਪਣੇ ਸੁਭਾ ਅਨੁਸਾਰ ਰੰਗ ਵਿਚ ਭੰਗ ਪਾਉਣ ਲੱਗੇ। ਪਹਿਲਾਂ ਤਾਂ ਨਗਰ ਕੀਰਤਨ ਵਿਚ ਹੀ ਇੱਕ ਅੱਡਰਾ ਜਥਾ ਸਾਜ ਕੇ ਟੁਰੇ। ਦੀਵਾਨ ਵਿਚ ਪਹੁੰਚ ਕੇ ਵੀ ਇੱਕ ਵੱਖਰੀ ਥਾਉਂ ਜਾ ਮੱਲੀ। ਕੀਰਤਨ ਪਿਛੋਂ ਜਦ ਗੁਰਮਤੇ ਸੋਧਣ ਦੀ ਕਾਰਵਾਈ ਸ਼ੁਰੂ ਹੋਈ ਤਾਂ ਇਨ੍ਹਾਂ ਦੇ ਆਗੂਆਂ ਨੇ ਇਹ ਮੰਗ ਪੇਸ਼ ਕੀਤੀ ਕਿ ਸਾਡੀਆਂ ਟੋਪੀਆਂ ਲਈ ਗੁਰਦੁਆਰੇ ਵਿਚ ਖੁੰਟੀਆਂ ਗੱਡੀਆਂ ਜਾਣ। ਅੱਗੋਂ ਕਮੇਟੀ ਦੇ ਸੇਵਕਾਂ ਨੇ ਵੀ ਚੰਗੇ ਉੱਤਰ ਸੁਣਾਏ ਕਿ ਤੁਸੀਂ ਸਿੱਖੀ ਤੋਂ ਪਤਿਤ ਹੋ ਚੁੱਕੇ ਹੋ ਤੁਹਾਡਾ ਗੁਰਦੁਆਰੇ ਦੇ ਪ੍ਰਬੰਧ ਵਿਚ ਦਖਲ ਦੇਣ ਦਾ ਕੋਈ ਹੱਕ ਨਹੀਂ ਰਿਹਾ। ਤੁਸੀਂ ਚੰਦੇ ਜ਼ਰੂਰ ਦਿੱਤੇ ਹਨ ਜੇ ਚਾਹੋ ਤਾਂ ਅਸੀਂ ਤੁਹਾਡੇ ਚੰਦੇ ਮੋੜ ਦਿੰਦੇ ਹਾਂ। ਪਰ ਇਹ ਵੀ ਕੋਈ ਕਾਇਦਾ ਨਹੀਂ, ਧਰਮ ਕਾਰਜਾਂ ਨੂੰ ਚੰਦੇ ਦੇ ਕੇ ਵਾਪਸ ਲੈਣ ਦਾ ਹੱਕ ਕਿਸੇ ਨੂੰ ਨਹੀਂ ਹੁੰਦਾ। ਤੁਸੀਂ ਰਸੀਦਾਂ ਪੜ੍ਹ ਕੇ ਪੜ੍ਹਾ ਕੇ ਦੇਖ ਲਵੋ। ਅਸੀਂ ਪਤਿਤਾਂ ਦੇ ਟਕੇ ਵੀ ਧਰਮ ਕਾਰਜਾਂ ਵਿਚ ਵਰਤਣੇ ਚੰਗੇ ਨਹੀਂ ਸਮਝਦੇ। ਤੁਹਾਡੇ ਪੈਸੇ ਖੁਸ਼ੀ ਨਾਲ ਮੋੜਨ ਨੂੰ ਤਿਆਰ ਹਾਂ। ਤੁਸੀਂ ਆਪੋ ਆਪਣੀਆਂ ਰਸੀਦਾਂ ਮੋੜ ਦਿਉ ਅਤੇ ਟਕੇ ਵਾਪਸ ਲੈ ਲਵੋ। ਐਸੇ ਉਤਰ ਸੁਣ ਕੇ ਉਹ ਛਿੱਥੇ ਹੋ ਕੇ ਉੱਠ ਕੇ ਟੁਰ ਗਏ। ਮੋਨਾ ਲਹਿਰ ਦੇ ਆਗੂਆਂ ਨੇ ਯੂ ਐਸ ਏ (ਅਮਰੀਕਾ ਮਿਰਕਣ) ਵਿਚ ਮਾਇਆ ਦਾ ਲਾਲਚ ਦੇ ਕੇ ਲਾਲਚੀਆਂ ਦੇ ਟੋਪੀਆਂ ਪੁਆਈਆਂ ਸਨ। ਕੈਨੇਡਾ ਵਿਚ ਇਨ੍ਹਾਂ ਦਾ ਜ਼ੋਰ ਨਹੀਂ ਪੈਂਦਾ ਅਤੇ ਮਿਰਕਣ (ਯੂ ਐਸ ਏ) ਵਿਚ ਕੋਈ ਸਿੱਖ ਧਾਰਮਿਕ ਸੁਸਾਇਟੀ ਨਹੀਂ।"[16]

ਆਪਣੇ ਧਰਮ ਅਤੇ ਸੱਭਿਆਚਾਰ ਨਾਲ ਰੂਹਾਨੀ ਹੱਦ ਤੱਕ ਇੱਕ ਰੂਪ ਹੋਏ

ਖਾਲਸਾ ਦੀਵਾਨ ਦੇ ਸਿੱਖ ਆਗੂਆਂ ਨੂੰ ਆਪਣੀ ਅੰਤਰ ਦ੍ਰਿਸ਼ਟੀ ਰਾਹੀਂ ਇਸ ਗੱਲ ਦਾ ਗਹਿਰਾ ਅਹਿਸਾਸ ਸੀ ਕਿ ਇੱਕ ਸਿੱਖ ਦਾ ਆਪਣੇ ਸਰੂਪ ਨੂੰ ਤਜ ਦੇਣਾ ਇਨੀ ਸਧਾਰਣ ਤੇ ਸਰਲ ਭਾਵੀ ਗੱਲ ਨਹੀਂ ਹੈ। ਸਿੱਖ ਸਰੂਪ, ਸਿੱਖ ਨੂੰ ਬਖ਼ਸ਼ਿਆ ਹੋਇਆ ਗੁਰੂ ਦਾ ਅਦੁੱਤੀ ਤੋਹਫ਼ਾ ਹੈ। ਇਸ ਸਰੂਪ ਨਾਲ ਜੁੜਿਆ ਸਿੱਖ ਰੂਹਾਨੀ ਪੱਧਰ 'ਤੇ ਆਪਣੇ ਆਪ ਨੂੰ ਗੁਰੂ ਨਾਲ ਜੁੜਿਆ ਮਹਿਸੂਸ ਕਰਦਾ ਹੈ। ਸਿੱਖ ਸਰੂਪ ਨੂੰ ਤੱਜ ਦੇਣਾ ਉਸ ਦਾ ਗੁਰੂ ਵੱਲ ਪਿੱਠ ਕਰਨਾ ਹੈ। ਸਿੱਖ ਸਰੂਪ ਨੂੰ ਤੱਜਣ ਦਾ ਮਾਮਲਾ ਨਿਰਾ ਪੁਰਾ ਸਰੀਰਿਕ ਹੀ ਨਹੀਂ ਇਹ ਮਨੋਵਿਗਿਆਨਕ ਵੀ ਹੈ। ਸਿੱਖੀ ਨਾਲੋਂ ਟੁੱਟ ਕੇ ਕਿਸੇ ਸਿੱਖ ਦੀ ਲੜਾਕੂ ਸ਼ਕਤੀ ਬੁਰੀ ਤਰ੍ਹਾਂ ਗ੍ਰਹਿਣੀ ਜਾਂਦੀ ਹੈ। ਨਾਲ ਹੀ ਉਸ ਅੰਦਰਲਾ ਅਣਖ ਤੇ ਗ਼ੈਰਤ ਦਾ ਮਾਦਾ ਲਗਾਤਾਰ ਖੀਣ ਹੋਣਾ ਸ਼ੁਰੂ ਹੋ ਜਾਂਦਾ ਹੈ। ਅਹਿਮਦ ਸ਼ਾਹ ਅਬਦਾਲੀ ਸਿੱਖਾਂ ਨਾਲ ਆਪਣੀਆਂ ਟੱਕਰਾਂ ਦੇ ਤਜਰਬੇ 'ਚੋਂ ਇਸ ਨਤੀਜੇ 'ਤੇ ਅੱਪੜ ਗਿਆ ਸੀ ਕਿ ਸਿੱਖਾਂ ਨੂੰ ਪੂਰੀ ਤਰ੍ਹਾਂ ਪ੍ਰਭਾਵਹੀਣ ਕਰਨ ਲਈ ਉਦੋਂ ਤੱਕ ਉਡੀਕ ਕਰਨੀ ਪਵੇਗੀ। ਜਦੋਂ ਤੱਕ ਸਿੱਖਾਂ ਅੰਦਰੋਂ ਧਾਰਮਿਕ ਸਪਿੱਰਟ ਅਲੋਪ ਨਹੀਂ ਹੋ ਜਾਂਦੀ। ਕਿਉਂਕਿ ਸਿੱਖਾਂ ਦਾ ਇਹ ਧਾਰਮਿਕ ਜੋਸ਼ ਹੀ ਸੀ ਜੋ ਉਨ੍ਹਾਂ ਅੰਦਰ ਲੜਨ ਦੀ ਅਖੁੱਟ ਸ਼ਕਤੀ ਤੇ ਕੁਰਬਾਨੀ ਦੀ ਨਿਰੰਤਰ ਉਤੇਜਨਾ ਪੈਦਾ ਕਰਦਾ ਸੀ।"[17]

1849 ਵਿੱਚ ਲਾਹੌਰ ਦਰਬਾਰ ਉੱਪਰ ਕਬਜ਼ੇ ਤੋਂ ਬਾਅਦ ਜਦ ਕਮਜ਼ੋਰ ਦਿਲ ਸਿੱਖਾਂ ਨੇ ਸਿੱਖੀ ਸਰੂਪ ਨੂੰ ਤਿਲਾਂਜਲੀ ਦੇਣੀ ਸ਼ੁਰੂ ਕਰ ਦਿੱਤੀ ਸੀ ਤਾਂ ਇਸ ਨਾਲ ਅੰਗਰੇਜ਼ਾਂ ਦੇ ਮਨ ਵਿਚ ਫ਼ਿਕਰਮੰਦੀ ਪੈਦਾ ਹੋ ਗਈ ਸੀ। ਉਨ੍ਹਾਂ ਨੇ ਮਹਿਸੂਸ ਕੀਤਾ ਕਿ 'ਸਿੱਖੀ ਸਰੂਪ ਤੋਂ ਵਾਂਝਾ ਤਾਂ ਆਮ ਸਿੱਖ ਵੀ ਇੱਕ ਹਿੰਦੂ ਸੈਨਿਕ ਨਾਲੋਂ ਗਿਆ ਗੁਜ਼ਰਿਆ ਹੋਵੇਗਾ।'[18]

ਭਾਵੇ ਅੰਗਰੇਜ਼ ਮਨਾਂ ਅੰਦਰ ਪੈਦਾ ਹੋਈ ਇਹ ਫ਼ਿਕਰਮੰਦੀ, ਉਨ੍ਹਾਂ ਦੀ ਸਿੱਖਾਂ ਨੂੰ ਆਪਣੇ ਹਿਤਾਂ ਲਈ ਵਰਤਣ ਦੀ ਖ਼ੁਦਗਰਜ਼ੀ ਵਿਚੋਂ ਹੀ ਨਿਕਲੀ ਹੋਵੇ ਪਰ ਘਾਗ ਬੁੱਧੀਜੀਵੀ ਹੋਣ ਕਰਕੇ ਉਨ੍ਹਾਂ ਨੇ ਸਿੱਖਾਂ ਦੇ ਰੂਹਾਨੀ ਸਰੋਤ ਦੀ ਥਾਹ ਪਾ ਲਈ ਸੀ। ਕੈਨੇਡਾ ਅਮਰੀਕਾ ਵਿਚ ਵੀ ਪਤਿਤ ਹੋਏ ਮੋਨੇ ਸਿੱਖਾਂ ਨਾਲ ਉਸ ਵਕਤ ਬੁਰੀ ਹੋਈ ਸੀ ਜਦ ਨਸਲਵਾਦੀ ਗੋਰਿਆਂ ਨੇ ਉਨ੍ਹਾਂ 'ਤੇ ਹਮਲੇ ਕਰਨੇ ਸ਼ੁਰੂ ਕਰ ਦਿੱਤੇ ਸਨ।

"ਮਿਰਕਣ (ਯੂ ਐਸ ਏ) ਦੇ ਕੁਝ ਥੋੜੇ ਜਿਹੇ ਸ਼ਹਿਰਾਂ ਵਿਚ ਸਿੱਖ ਮਜ਼ਦੂਰਾਂ ਵਿਚ ਮੋਨਾ ਲਹਿਰ ਦਾ ਜ਼ੋਰ ਸੀ, ਅਰਥਾਤ ਮਜ਼ਦੂਰਾਂ ਨੇ ਕੇਸ ਕਟਾਏ ਹੋਏ ਸਨ। ਗੋਰੇ ਮਜ਼ਦੂਰਾਂ ਨੇ ਪਹਿਲਾਂ ਇਨ੍ਹਾਂ ਪਰ ਹੀ ਹੱਲਾ ਬੋਲਿਆ। ਬਲਿੰਗਮ ਤੇ ਇਸ ਦੇ ਇਰਦ ਗਿਰਦ ਦੇ ਕਾਰਖਾਨਿਆਂ ਵਿਚ ਇੱਕ ਦੋ ਸਿੰਘਾਂ ਤੋਂ ਬਿਨ੍ਹਾਂ ਬਾਕੀ ਸਭ ਟੋਪੀ ਵਾਲੇ ਮੋਨੇ ਸਿੱਖ ਹੀ ਕੰਮ ਕਰਦੇ ਸਨ। ਇਨ੍ਹਾਂ ਸਿੱਖਾਂ ਨੂੰ ਦੂਜੇ ਸਿੰਘ ਮਾਖੌਲ

ਨਾਲ 'ਹਿੰਦੂ ਸਾਹਿਬ' ਜਾਂ 'ਸਾਹਿਬ' ਕਹਿ ਕੇ ਪੁਕਾਰਦੇ ਸਨ। ਇਨ੍ਹਾਂ ਕੇਸ ਤਾਂ ਮੁਨਾਏ ਹੀ ਸੀ, ਨਾਲ ਗੋਰਿਆਂ ਦੀ ਸੰਗਤ ਕਰਕੇ ਸਿਗਰਟ ਪੀਣੇ ਤੇ ਤਮਾਕੂ ਚੱਬਣਾ ਵੀ ਸ਼ੁਰੂ ਕਰ ਦਿੱਤਾ ਸੀ। ਇਸ ਤੋਂ ਬਿਨ੍ਹਾਂ ਨਾਚ ਤਮਾਸ਼ੇ ਦੇਖਣ ਦੀ ਵਾਦੀ ਵੀ ਪੈ ਗਈ ਸੀ। ਦਸ ਦਸ ਪੰਦਰਾਂ ਪੰਦਰਾਂ ਰੁਪਏ ਰੋਜ਼ ਦੀ ਮਜ਼ਦੂਰੀ ਮਿਲਦੀ ਸੀ, ਸੋ ਇਹ ਲੋਕ ਖੁੱਲ੍ਹੇ ਗੁਲਛਰੇ ਉਡਾਉਣ ਲੱਗ ਪਏ। ਮਿਰਕਣਾ ਗੋਰਿਆਂ ਦੀ ਨਕਲ ਕਰਨ ਲੱਗ ਪਏ, ਮੂੰਹ ਪਰ ਸਫ਼ੈਦਾ ਮਲ ਮਲ ਕੇ ਮੂੰਹ ਵੀ ਚਿੱਟੇ ਕੀਤੇ। ਪਰ ਵਾਲਾਂ ਦਾ ਰੰਗ ਨਾ ਬਦਲਿਆ। ਆਪਣੇ ਆਪ ਨੂੰ ਇਨ੍ਹਾਂ ਨੇ ਰੂਸੀ, ਜਰਮਨ, ਸਵੀਡਨੀ ਆਦਿ ਵੀ ਕਹਾਇਆ ਪਰ ਇਨ੍ਹਾਂ ਦੀ ਟੇਢੀ ਟੋਪੀ, ਬੂਟਾਂ ਸੂਟਾਂ ਦਾ ਪਹਿਰਾਵਾ ਅਤੇ ਚਾਲ ਢਾਲ ਸਾਫ਼ ਦੱਸ ਦਿੰਦੀ ਸੀ ਕਿ ਇਹ 'ਹਿੰਦੂ ਸਾਹਿਬ' ਹਨ। ਥੋੜੇ ਚਿਰ ਵਿਚ ਹੀ ਬਦਨਾਮ ਹੋ ਗਏ। ਸੋ ਗੋਰੀ ਕੌਮ ਦੇ ਮਜ਼ਦੂਰਾਂ ਨੇ 1907 ਦੇ ਕ੍ਰਿਸਮਿਸ ਬੜੇ ਦਿਨਾਂ ਅਰਥਾਤ ਦਸੰਬਰ ਦੇ ਅਖਰੀਲੇ ਹਫ਼ਤੇ ਵਿਚ ਇਨ੍ਹਾਂ ਪਰ ਹਮਲਾ ਕਰ ਦਿੱਤਾ। ਇਨ੍ਹਾਂ ਦੀ ਆਪੋ ਵਿਚ ਦੀ ਬੇਇਤਫ਼ਾਕੀ ਅਤੇ ਭੈੜੀਆਂ ਆਦਤਾਂ ਨੇ ਇਨ੍ਹਾਂ ਨੂੰ ਗੋਰੀਆਂ ਕੌਮਾਂ ਦੇ ਟਾਕਰੇ ਜੋਗਾ ਹੀ ਨਹੀਂ ਛੱਡਿਆ ਸੀ, ਗੋਰਿਆਂ ਮਜ਼ਦੂਰਾਂ ਨੇ ਇਨ੍ਹਾਂ ਨੂੰ ਡੰਡਿਆਂ ਤੇ ਇੱਟਾਂ ਦੀ ਮਾਰ ਨਾਲ ਰਾਤੋ ਰਾਤ 40 ਮੀਲ ਭਜਾ ਕੇ ਕੈਨੇਡਾ ਦੀ ਹੱਦ ਵਿਚ ਵਾੜ ਦਿੱਤਾ।

ਕੈਨੇਡਾ ਨਿਵਾਸੀ ਸਿੱਖ ਇਨ੍ਹਾਂ ਲੋਕਾਂ ਦੀ ਭੈੜੀ ਹਾਲਤ ਦੇਖ ਕੇ ਇਨ੍ਹਾਂ ਨੂੰ ਪਤਿਤ ਸਮਝਦੇ ਸਨ। ਕੈਨੇਡਾ ਵਿਚ ਇਨ੍ਹਾਂ ਭੱਜ ਕੇ ਆਏ ਮੋਨਿਆਂ ਨੂੰ ਕਿਸੇ ਸਿੰਘ ਨੇ ਮੂੰਹ ਨਾ ਲਾਇਆ।[19]

ਬਲਿੰਘਮ ਸ਼ਹਿਰ 'ਚੋਂ ਮੋਨਿਆਂ ਦੇ ਭੱਜਣ ਨਾਲ ਨਸਲਵਾਦੀ ਗੋਰਿਆਂ ਦੇ ਹੌਸਲੇ ਹੋਰ ਵੀ ਵਧ ਗਏ ਸਨ ਤੇ ਉਹ ਹੋਰ ਸ਼ਹਿਰਾਂ 'ਚੋਂ ਵੀ 'ਹਿੰਦੁਸਤਾਨੀਆਂ' ਨੂੰ ਕੱਢਣ ਲੱਗ ਪਏ ਸਨ।

"ਬਲਿੰਘਮ ਵਿਚ ਹਿੰਦੁਸਤਾਨੀ ਮਜ਼ਦੂਰਾਂ ਦੀ ਹਾਰ ਹੋ ਜਾਣ ਕਰਕੇ ਮਿਰਕਣ ਦੇ ਇੱਕ ਹੋਰ ਸ਼ਹਿਰ ਬਰਨਟ ਦੇ ਗੋਰੇ ਮਜ਼ਦੂਰਾਂ ਨੇ ਵੀ ਹਿੰਦੁਸਤਾਨੀਆਂ ਨੂੰ ਉਥੋਂ ਕੱਢਣ ਦਾ ਨੋਟਿਸ ਦੇ ਦਿੱਤਾ। ਇਥੇ ਦੇ ਹਿੰਦੁਸਤਾਨੀ ਮਜ਼ਦੂਰਾਂ ਨੇ ਗੋਰੇ ਮਜ਼ਦੂਰਾਂ ਦਾ ਜਿਨ੍ਹਾਂ ਵਿਚ ਅੰਗਰੇਜੀ, ਰੂਸੀ, ਜਰਮਨ ਕੌਮਾਂ ਦੇ ਬੰਦੇ ਸ਼ਾਮਲ ਸਨ, ਟਾਕਰਾ ਨਾ ਕੀਤਾ, ਸਗੋਂ ਨੋਟਿਸ ਦੀ ਤਾਰੀਖ ਤੋਂ ਇੱਕ ਰਾਤ ਪਹਿਲਾਂ ਹੀ ਸਾਰੇ ਹਿੰਦੀ ਮਜ਼ਦੂਰ ਖਿੰਡ ਖਪਰ ਗਏ ਅਤੇ ਜਿਧਰ ਕਿਸੇ ਦਾ ਦਿਲ ਕੀਤਾ ਉਧਰ ਚਲਾ ਗਿਆ। ਇਹ ਅਮਰੀਕਾ ਵਿਚ ਹਿੰਦੁਸਤਾਨੀਆਂ ਪਰ ਦੂਜਾ ਹਮਲਾ ਸੀ ਜੋ 6 ਮਈ 1908 'ਚ ਹੋਇਆ ਸੀ। ਬਰਨਟ 'ਚੋਂ ਹਿੰਦੁਸਤਾਨੀ ਮਜ਼ਦੂਰਾਂ ਦੇ ਭੱਜਣ ਦੀ ਖ਼ਬਰ ਸੁਣ ਕੇ ਗੋਰੇ ਮਜ਼ਦੂਰਾਂ ਦੇ ਹੌਸਲੇ ਸਭ ਥਾਈਂ ਵੱਧ ਗਏ। ਉਹ ਹਿੰਦੁਸਤਾਨੀਆਂ ਨੂੰ ਕੁੱਟ ਮਾਰ ਕੇ ਕੈਲੇਫੋਰਨੀਆਂ ਦੇ ਇਲਾਕੇ ਵੱਲ ਭਜਾਉਣ ਲੱਗੇ।"[20]

ਲਾਲਾ ਲਾਜਪਤ ਰਾਏ ਜੋ ਉਹਨੀਂ ਦਿਨੀਂ ਅਮਰੀਕਾ ਵਿਚ ਸਨ, ਨੇ ਆਪਣੀ ਲਿਖਤ ਵਿੱਚ ਸਿੱਖ ਪਛਾਣ ਪ੍ਰਤੀ ਆਪਣੀ ਜੱਦੀ ਪੁਸ਼ਤੀ ਦੁਸ਼ਮਣੀ 'ਚੋਂ ਇਹ ਸਟੇਟਮੈਂਟ ਦਿੱਤੀ ਸੀ ਕਿ ਗੋਰੇ ਮਜ਼ਦੂਰਾਂ ਨੇ 'ਹਿੰਦੀ ਮਜ਼ਦੂਰਾਂ' ਉੱਪਰ ਇਸ ਲਈ ਹਮਲੇ ਕੀਤੇ ਸਨ ਕਿਉਂਕਿ ਉਹ ਦਸਤਾਰਿਆਂ ਦਾੜ੍ਹੀਆਂ ਵਾਲੇ ਸਿੱਖ ਸਨ, ਜੋ ਜਲਦੀ ਪਛਾਣੇ ਜਾਂਦੇ ਸਨ। ਉਸ ਦੇ ਕਹਿਣ ਦਾ ਭਾਵ ਇਹ ਸੀ ਕਿ ਜੇਕਰ ਸਿੱਖ ਪਛਾਣ ਖਤਮ ਕਰਕੇ ਉਹ ਘੋਨ ਮੋਨ ਹੋਏ ਹੁੰਦੇ ਤਾਂ ਸ਼ਾਇਦ ਗੋਰੇ ਮਜ਼ਦੂਰ ਉਨ੍ਹਾਂ 'ਤੇ ਹਮਲੇ ਨਾ ਕਰਦੇ, ਪਰ ਗ਼ਦਰ ਪਾਰਟੀ ਦੇ ਬਾਨੀ ਪ੍ਰਧਾਨ ਬਾਬਾ ਸੋਹਣ ਸਿੰਘ ਭਕਨਾ ਨੇ 'ਲਾਲਾ ਜੀ' ਦੀ 'ਸਿੱਖ ਪਛਾਣ' ਪ੍ਰਤੀ ਤੁਅੱਸਬ ਗ੍ਰਸੀ ਮਾਨਸਿਕਤਾ ਨੂੰ ਪਛਾਣ ਲਿਆ ਸੀ ਤੇ ਇਸ ਤਰ੍ਹਾਂ ਉਸ ਦਾ ਮੂੰਹ ਤੋੜ ਜੁਆਬ ਦਿੱਤਾ ਸੀ :

"ਉਥੋਂ ਦਾ ਮਜ਼ੂਰ ਧੜਾ ਹਿੰਦੁਸਤਾਨੀਆਂ ਨੂੰ ਅਮਰੀਕਾ 'ਚੋਂ ਕੱਢਣ ਲਈ ਹੱਥ ਧੋ ਕੇ ਪਿੱਛੇ ਪੈ ਗਿਆ। 1908 ਦੇ ਅਖੀਰ ਵਿਚ ਦੋ ਲੱਕੜੀ ਦੇ ਕਾਰਖਾਨਿਆਂ 'ਚ ਮਜ਼ਦੂਰੀ ਕਰਨ ਵਾਲੇ ਹਿੰਦੀਆਂ ਨੂੰ ਰਾਤ ਸਮੇਂ ਮਾਰ ਮਾਰ ਕੇ ਕੱਢ ਦਿੱਤਾ। ਇਨ੍ਹਾਂ ਕਾਰਖਾਨਿਆਂ ਦੇ ਨਾਮ 'ਅਲਬ੍ਰਟ' ਤੇ 'ਵਿਲੀਹਮ' ਸਨ।

ਸ਼ਾਇਦ ਪਾਠਕ ਇਹ ਖਿਆਲ ਕਰਨਗੇ, ਕਿ ਇਨ੍ਹਾਂ ਕਾਰਖਾਨਿਆਂ 'ਚ ਦਸਤਾਰਿਆਂ ਵਾਲੇ ਪੰਜਾਬੀ ਸਿੱਖ ਹੋਣਗੇ, ਜਿਨ੍ਹਾਂ ਨੂੰ ਲਾਲਾ ਲਾਜਪਤ ਰਾਏ ਆਦਿਕਾਂ ਦੇ ਖਿਆਲ ਅਨੁਸਾਰ : 'ਅਮਰੀਕਨ ਇਸ ਵਾਸਤੇ ਹੱਛੀ ਨਿਗਾਹ ਨਾਲ ਨਹੀਂ ਸਨ ਦੇਖਦੇ ਕਿ ਇੱਕ ਤਾਂ ਉਹ ਦਾੜ੍ਹੇ, ਕੇਸ ਤੇ ਦਸਤਾਰਿਆਂ ਦੇ ਕਾਰਨ ਮੈਲੇ ਕੁਚੈਲੇ ਰਹਿੰਦੇ ਸਨ, ਦੂਜੇ ਉਨ੍ਹਾਂ ਦਾ ਚਾਲ ਚਲਣ ਵੀ ਹੋਰਨਾਂ ਹਿੰਦੀਆਂ ਨਾਲੋਂ ਵਧੇਰੇ ਨਖਿੱਧ ਸੀ।' ਨਹੀਂ ਇਹ ਗੱਲ ਨਹੀਂ ਸੀ, ਇਨ੍ਹਾਂ ਕਾਰਖਾਨਿਆਂ 'ਚ ਦਸਤਾਰਿਆਂ ਵਾਲੇ ਨਹੀਂ ਸਨ, ਉਸ ਸਮੇਂ ਟੋਪੀਆਂ ਵਾਲੇ ਜੈਂਟਲਮੈਨ ਹਿੰਦੀ ਹੀ ਸਨ, ਜਿਨ੍ਹਾਂ ਦੀ ਇਹ ਦੁਰਗਤ ਹੋਈ।"[21]

ਬਾਬਾ ਭਕਨਾ ਵੀ ਇਨ੍ਹਾਂ 'ਟੋਪੀ ਪੋਸ਼ਾਂ' ਨੂੰ ਵਿਅੰਗ ਨਾਲ 'ਜੈਂਟਲਮੈਨ' ਆਖਦੇ ਹਨ।

ਦੂਜੇ ਪਾਸੇ ਅਮਰੀਕਾ ਦੇ ਮੈਰਿਸਵਿਲ ਕਸਬੇ ਵਿਚ ਰੇਲਵੇ ਲਾਈਨ ਤੇ ਵੀਹ ਕੁ ਤਿਆਰ ਬਰ ਤਿਆਰ ਸਿੰਘਾਂ ਦਾ ਜਥਾ ਕੰਮ ਕਰਦਾ ਸੀ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਉਨ੍ਹਾਂ ਨੇ ਰੇਲਵੇ ਦੇ ਡੱਬੇ 'ਚ ਹੀ ਪ੍ਰਕਾਸ਼ ਕਰ ਰੱਖੀ ਸੀ। ਇਸ ਜਥੇ ਦੇ ਜਥੇਦਾਰ ਭਾਈ ਵੀਰ ਸਿੰਘ ਦਾਤੇ ਕੋਟੀਆ (ਅੰਮ੍ਰਿਤਸਰ) ਸਨ। ਗੋਰਿਆਂ ਨੇ ਇਨ੍ਹਾਂ ਸਿੰਘਾਂ ਨੂੰ ਕੰਮ ਛੱਡਕੇ ਜਾਣ ਲਈ ਇੱਕ ਮਹੀਨੇ ਦਾ ਨੋਟਿਸ ਦੇ ਦਿੱਤਾ ਸੀ। ਨਿਸ਼ਚਿਤ ਦਿਨ 'ਤੇ ਛੇ ਸੱਤ ਹਜ਼ਾਰ ਗੋਰੇ ਹਮਲਾ ਕਰਨ ਲਈ ਆ ਗਏ ਸਨ। ਉਨ੍ਹਾਂ ਵੀਹ ਕੁ ਸਿੰਘਾਂ ਨੇ ਅਰਦਾਸਾਂ, ਸੋਧ ਕੇ ਅਜਿਹਾ ਮੋੜਵਾਂ ਹੱਲਾ ਕੀਤਾ ਸੀ ਕਿ ਛੇ, ਸੱਤ ਹਜ਼ਾਰ ਗੋਰਿਆਂ ਨੂੰ ਮੂਹਰੇ ਲਾ ਲਿਆ ਸੀ, ਇਸ ਹਮਲੇ ਦੀ ਅਜਿਹੀ

ਧਾਂਕ ਜੰਮੀ ਸੀ ਕਿ ਤਿੰਨ ਸਾਲ ਗੋਰਿਆਂ ਨੇ ਸਿਰ ਨਹੀਂ ਚੁੱਕਿਆ ਸੀ।[22]

ਇਸ ਤੋਂ ਸਪਸ਼ਟ ਹੈ ਕਿ ਜਿਨ੍ਹਾਂ ਲੋਕਾਂ ਨੇ ਪੈਸੇ ਦੀ ਖਾਤਰ ਖ਼ੁਦਗਰਜ਼ੀ ਅਤੇ ਸੁਆਰਥ ਵੱਸ ਹੋ ਕੇ ਆਪਣਾ ਧਰਮ ਤਿਆਗ ਦਿੱਤਾ ਸੀ, ਉਨ੍ਹਾਂ ਅੰਦਰ ਟਾਕਰਾ ਕਰਨ ਦਾ ਲੜਾਕੂ ਮਾਦਾ ਕਿਥੋਂ ਆਉਣਾ ਸੀ ? ਜਦ ਕਿ ਦੂਜੇ ਪਾਸੇ ਤਿਆਰ ਬਰ ਤਿਆਰ ਸਿੰਘਾਂ ਨੂੰ ਮਾਇਆ ਨਾਲੋਂ ਆਪਣਾ ਧਰਮ ਪਿਆਰਾ ਸੀ। ਮੈਦਾਨੋਂ ਭੱਜ ਜਾਣਾ ਉਨ੍ਹਾਂ ਦੇ ਗੁਰੂ ਦੇ ਨਾਂਅ ਨੂੰ ਦਾਗ ਲੱਗਣਾ ਸੀ ਜਿਸ ਨੇ ਉਨ੍ਹਾਂ ਵਿੱਚ ਸਵਾ ਲੱਖ ਨਾਲ ਇੱਕ ਇੱਕ ਲੜਨ ਦੀ ਸਪਿਰੱਟ ਭਰੀ ਹੋਈ ਸੀ।

ਪਿੱਛੇ ਗੱਲ ਕਰ ਹੀ ਆਏ ਹਾਂ ਕਿ ਕੈਨੇਡਾ ਵਿਚ ਪਹੁੰਚੇ ਸਿੱਖਾਂ ਨੂੰ ਦੂਹਰੀ ਲੜਾਈ ਵਿੱਢਣੀ ਪੈ ਗਈ ਸੀ। ਨਸਲਵਾਦ ਨਾਲ ਟਾਕਰੇ ਤੋਂ ਇਲਾਵਾ ਜੋ ਜਦੋ-ਜਹਿਦ ਵਿੱਢਣੀ ਪਈ, ਉਸ ਦੇ ਸਰੋਕਾਰ, ਉਨ੍ਹਾਂ ਦੇ ਸਰੂਪ, ਸੱਭਿਆਚਾਰ, ਧਰਮ, ਸਵੈ ਮਾਣ ਤੇ ਜੀਵਨ ਸ਼ੈਲੀ ਨਾਲ ਸਬੰਧਿਤ ਸਨ। ਇਹ ਸਰੋਕਾਰ ਮਿਲ ਕੇ ਹੀ ਕਿਸੇ ਵਿਅਕਤੀ ਜਾਂ ਭਾਈਚਾਰੇ ਦੀ 'ਮੌਲਿਕ ਸੱਭਿਆਚਾਰਕ ਹਸਤੀ' ਸਿਰਜਦੇ ਹਨ। ਕੈਨੇਡਾ ਵਰਗੇ ਬੇਗਾਨੇ ਸੱਭਿਆਚਾਰ ਦੇ ਅਨੁਕੂਲ ਢਲਣ ਵਿਚ ਸਿੱਖਾਂ ਨੂੰ ਸਭ ਤੋਂ ਪਹਿਲਾਂ ਤਾਂ ਵੱਡੀ ਸਮੱਸਿਆ ਆਪਣੇ ਸਰੂਪ ਦੀ ਆਈ। ਕੇਸ ਦਾੜ੍ਹੀ ਵਾਲਾ ਸਰੂਪ ਉਨ੍ਹਾਂ ਨੂੰ ਇਸ ਸੱਭਿਆਚਾਰ ਦੇ ਅਨੁਕੂਲ ਢਲਣ ਨਹੀਂ ਦੇ ਰਿਹਾ ਸੀ ਪਰ ਹਿੰਦੂਆਂ ਲਈ ਇਹ ਕੋਈ ਸਮੱਸਿਆ ਨਹੀਂ ਸੀ। ਸਰੂਪ 'ਤੇ ਪਹਿਰਾਵੇ ਦੇ ਲਿਹਾਜ਼ ਨਾਲ ਉਹ ਸੌਖਿਆਂ ਹੀ ਪੱਛਮੀ ਸੱਭਿਆਚਾਰ ਦੇ ਅਨੁਕੂਲ ਢਲ ਸਕਦੇ ਸਨ ਤੇ ਇਸ ਵਿਚ ਵਿਲੀਨ ਵੀ ਹੋ ਸਕਦੇ ਸਨ। ਪਰ ਸਿੱਖਾਂ ਲਈ ਸਰੂਪ ਤੇ ਪਹਿਰਾਵੇ ਦਾ ਮਸਲਾ ਬਹੁਤ ਵੱਡਾ ਸੀ ਤੇ ਅੱਜ ਵੀ ਹੈ। ਇਹ ਉਨ੍ਹਾਂ ਦੀ 'ਸੱਭਿਆਚਾਰਕ ਹਸਤੀ' ਦਾ ਅਟੁੱਟ ਅੰਗ ਹੈ। ਕੈਨੇਡਾ ਅਮਰੀਕਾ 'ਚ ਜਿਉਂ ਜਿਉਂ ਸਿੱਖਾਂ ਦੀ ਸਭਿਆਚਾਰਕ ਹਸਤੀ ਦਾ ਇਹ ਸੰਕਟ ਤਿੱਖਾਂ ਤੇ ਗੰਭੀਰ ਹੁੰਦਾ ਗਿਆ, ਤਿਉਂ ਤਿਉਂ ਇਸ ਦੇ ਬਚਾਓ ਲਈ ਉਨ੍ਹਾਂ 'ਚ ਸਵੈ ਚੇਤਨਾ ਪ੍ਰਚੰਡ ਹੁੰਦੀ ਗਈ। ਸਭ ਤੋਂ ਪਹਿਲਾਂ ਤਾਂ ਉਨ੍ਹਾਂ ਅੰਦਰ ਇਹ ਅਹਿਸਾਸ ਪੈਦਾ ਹੋਇਆ ਕਿ ਉਨ੍ਹਾਂ ਦੀ ਹਸਤੀ ਦਾ ਤਦ ਹੀ ਬਚਾਓ ਹੋ ਸਕਦਾ ਹੈ ਜੇਕਰ ਉਨ੍ਹਾਂ ਦੇ ਗੁਰਦੁਆਰੇ ਹੋਣ। ਇਸ ਅਹਿਸਾਸ ਦੇ ਪਨਪਦਿਆਂ ਹੀ ਉਨ੍ਹਾਂ ਵੱਲੋਂ ਦਿਲ ਖੋਹਲ ਕੇ ਆਪਣੀਆਂ ਕਮਾਈਆਂ ਰਾਹੀਂ ਗੁਰਦੁਆਰੇ ਸਥਾਪਿਤ ਕਰਨ ਦਾ ਹੰਭਲਾ ਮਾਰਿਆ ਗਿਆ। ਗੁਰਦੁਆਰੇ ਸਥਾਪਿਤ ਹੋਣ ਨਾਲ ਜਿਥੇ ਉਨ੍ਹਾਂ ਦੇ ਧਾਰਮਿਕ ਆਚਰਣ ਵਿਚ ਮਜ਼ਬੂਤੀ ਆਈ, ਉਥੇ ਉਨ੍ਹਾਂ ਵਿਚ ਇੱਕਠੇ ਹੋ ਕੇ ਸੰਘਰਸ਼ ਕਰਨ ਦੀ ਪਹਿਲ ਕਦਮੀ ਵੀ ਪੈਦਾ ਹੋਈ। ਗੁਰਦੁਆਰਿਆਂ ਦੀ ਸਥਾਪਤੀ ਨੇ ਸਿੱਖਾਂ ਅੰਦਰ ਆਪਣੀ 'ਸੱਭਿਆਚਾਰਕ ਹਸਤੀ' ਦੇ ਬਚਾਓ ਦਾ ਅਹਿਸਾਸ ਹੋਰ ਵੀ ਤਿੱਖਾ ਕਰ ਦਿੱਤਾ ਸੀ।

ਕੈਨੇਡਾ ਦੀ ਸਿੱਖ ਸੰਗਤ ਵੱਲੋਂ ਵੈਨਕੂਵਰ ਵਿਚ ਤਿਆਰ ਕੀਤੇ ਗਏ ਗੁਰਦੁਆਰੇ ਦਾ ਰਸਮੀ ਉਦਘਾਟਨ 19 ਜਨਵਰੀ 1908 ਨੂੰ ਕੀਤਾ ਗਿਆ। ਇਸ ਸ਼ੁਭ ਮੌਕੇ 'ਤੇ ਸੁਸ਼ੋਭਿਤ ਕੀਤੇ ਗਏ, ਨਗਰ ਕੀਰਤਨ ਵਿਚ ਕੈਨੇਡਾ ਤੋਂ ਇਲਾਵਾ ਅਮਰੀਕਾ ਦੀ ਸੰਗਤ ਵੀ ਬੜੀ ਸ਼ਰਧਾ ਨਾਲ ਸ਼ਾਮਿਲ ਹੋਈ। ਕੈਨੇਡਾ ਦੇ ਸਿੱਖ ਇਤਿਹਾਸ ਵਿਚ ਇਹ ਦਿਨ ਖਾਸ ਮਹੱਤਤਾ ਰੱਖਦਾ ਹੈ। ਸਿੱਖਾਂ ਨੇ ਬੇਗਾਨੀ ਧਰਤੀ 'ਤੇ ਆਪਣੀ ਵੱਖਰੀ ਪਛਾਣ ਤੇ ਨਿਰਾਲੀ ਹਸਤੀ ਦਾ ਸਦੀਆਂ ਤੱਕ ਕਾਇਮ ਰਹਿਣ ਵਾਲਾ ਹਸਤਾਖਰ ਕਾਇਮ ਕਰ ਦਿੱਤਾ ਸੀ। ਹੁਣ ਉਨ੍ਹਾਂ ਨੇ ਖਾਲਸਈ ਨਿਸ਼ਾਨ ਝੁਲਾ ਕੇ ਆਪਣੇ ਵਸੇਬੇ ਦਾ ਪੱਕਾ ਕਿੱਲਾ ਗੱਡ ਦਿੱਤਾ ਸੀ। ਇਹ ਗੁਰਦੁਆਰਾ ਥੋੜੇ ਖੜਖੜੇ ਨਹੀਂ ਬਣ ਗਿਆ ਸੀ, ਨਸਲਵਾਦੀ ਗੋਰਿਆਂ ਨੇ ਸਿਰੇ ਤੱਕ ਜਾ ਕੇ ਰੋਕਣ ਦੀ ਕੋਸ਼ਿਸ਼ ਕੀਤੀ ਸੀ ਪਰ ਸਿੱਖਾਂ ਦੇ ਏਕੇ ਨੇ ਸਭ ਵਿਰੋਧਾਂ 'ਤੇ ਕਾਬੂ ਪਾ ਲਿਆ ਸੀ।

ਭਾਵੇਂ ਉਦੋਂ ਤੱਕ ਪਰਉਪਕਾਰੀ ਅਤੇ ਨਿਸ਼ਕਾਮ ਹਸਤੀ ਭਾਈ ਅਰਜਨ ਸਿੰਘ ਮਲਕ ਬੇਵਕਤੇ ਸਮੇਂ ਸਦੀਵੀ ਵਿਛੋੜਾ ਦੇ ਗਏ ਸਨ, ਪਰ ਉਨ੍ਹਾਂ ਦੀ ਥਾਂ ਭਾਈ ਭਾਗ ਸਿੰਘ ਭਿੱਖੀਵਿੰਡ ਅਤੇ ਭਾਈ ਸਾਹਿਬ ਭਾਈ ਬਲਵੰਤ ਸਿੰਘ ਖੁਰਦਪੁਰ ਦੀ ਜੋੜੀ ਨੇ ਮੋਰਚਾ ਸੰਭਾਲ ਲਿਆ ਸੀ। ਭਾਈ ਭਾਗ ਸਿੰਘ 'ਤੇ ਗੁਰੂ ਦੀ ਬਖਸ਼ਿਸ਼ ਬੜੇ ਚਮਤਕਾਰੀ ਢੰਗ ਨਾਲ ਹੋਈ ਸੀ। ਸੰਤ ਤੇਜਾ ਸਿੰਘ ਅਨੁਸਾਰ:

"ਇਨ੍ਹਾਂ ਵਿਚੋਂ ਭਾਈ ਸੁੰਦਰ ਸਿੰਘ (ਵਰਿਆਮ ਸਿੰਘ) ਅਤੇ ਭਾਈ ਭਾਗ ਸਿੰਘ ਜੀ ਨੇ ਹੀ, ਵੈਨਕੂਵਰ ਦੇ ਗੁਰਦੁਆਰੇ ਬਣਾਉਣ ਲਈ ਕਮਰਕੱਸਾ ਕੀਤਾ ਸੀ। ਭਾਈ ਵਰਿਆਮ ਸਿੰਘ ਜੀ ਸ਼ੰਘਾਈ ਵਿਚ ਆਪਣੀ ਕਿਰਤ ਕਰਕੇ, ਵੰਡ ਛੱਕਦੇ। ਇਹ ਬੜੇ ਨਾਮ ਰਸੀਏ ਸਨ। ਸਤਿਗੁਰੂ ਸੱਚੇ ਪਾਤਸ਼ਾਹ ਨੇ ਇਨ੍ਹਾਂ ਨੂੰ ਵੈਨਕੂਵਰ ਆਉਣ ਦੀ ਪ੍ਰੇਰਨਾ ਕੀਤੀ। ਕੁਝ ਸਾਥੀਆਂ ਨੂੰ ਨਾਲ ਲੈ ਕੇ ਤੁਰ ਪਏ। ਕਹਿੰਦੇ ਆਉਣ ਕਿ ਰਸਤੇ 'ਚ ਸਾਨੂੰ ਇੱਕ ਆਪਣਾ ਪਿਛਲੇ ਜਨਮ ਦਾ ਪੁਰਾਣਾ ਸਾਥੀ ਮਿਲਣਾ ਹੈ ਤੇ ਉਸ ਦੀ ਸਹਾਇਤਾ ਨਾਲ ਸੱਚੇ ਪਾਤਸ਼ਾਹ ਦਾ ਝੰਡਾ ਵੈਨਕੂਵਰ ਵਿਚ ਝੁਲਾਉਣਾ ਹੈ। ਜਦ ਜਹਾਜ਼ ਜਪਾਨ ਦੀ ਬੰਦਰਗਾਹ ਕੋਬੇ 'ਤੇ ਲੱਗਾ, ਤਾਂ ਇਹ ਵੀ ਸ਼ਹਿਰ ਵਿਚ ਗਏ। ਇੱਕ ਬੜਾ ਭਾਰੀ ਜਵਾਨ ਸਿੱਖ, ਤਕੜੀ ਡੀਲ ਡੌਲ ਤੇ ਕਰੀਬਨ 6 ਫੁੱਟ ਲੰਬਾ, ਸਾਹਮਣੇ ਦੁਕਾਨ ਤੇ ਸ਼ਰਾਬ ਵਿਚ ਮਸਤ ਨਜ਼ਰ ਆਇਆ। ਸੋਹਣਾ, ਖਿੜਿਆ ਹੋਇਆ ਮੁਖੜਾ ਤੇ ਬੜਾ ਉੱਚਾ ਤੇ ਚੌੜਾ ਭਾਗਾਂ ਵਾਲਾ ਮਸਤਕ। ਇਸ ਨੂੰ ਦੂਰੋਂ ਹੀ ਦੇਖ ਕੇ, ਆਪਣੇ ਸਾਥੀਆਂ ਨੂੰ ਵਰਿਆਮ ਸਿੰਘ ਨੇ ਆਖਿਆ, "ਉਹ ਸਾਡਾ ਸਾਥੀ ਖੜਾ ਹੈ।" ਨੇੜੇ ਜਾ ਕੇ ਬਾਂਹੋਂ ਫੜ ਲਿਆ ਤੇ ਆਖਿਆ, "ਯਾਰ ਤੂੰ ਕਿਥੇ ਫਿਰਦਾ ਹੈ ? ਅਸਾਂ ਤਾਂ ਰਲ ਕੇ ਸਤਿਗੁਰੂ ਦੀ ਸੇਵਾ ਕਰਨੀ ਹੈ।" ਬਾਂਹ ਫੜਨੀ ਕੀ ਸੀ, ਜਾਦੂ ਸੀ। ਉਹ ਪ੍ਰੇਮੀ ਲੇਲੇ ਟੁਰ ਪਿਆ। ਸ਼ਰਾਬ

ਸ਼ੁਰੂਬ ਕਿਧਰੇ ਗਈ ਤੇ ਆਪਣੇ ਸਾਥੀਆਂ ਸਮੇਤ ਭਾਈ ਵਰਿਆਮ ਸਿੰਘ ਨਾਲ ਜਹਾਜ਼ ਵਿਚ ਚੜ੍ਹ ਗਿਆ।

ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦੀ ਛੋਟੀ ਬੀੜ, ਭਾਈ ਵਰਿਆਮ ਸਿੰਘ ਜੀ ਦੇ ਨਾਲ ਸੀ। ਥੋੜੇ ਦਿਨਾਂ ਮਗਰੋਂ ਅੰਮ੍ਰਿਤ ਦਾ ਬਾਟਾ ਤਿਆਰ ਕਰਕੇ, ਭਾਈ ਭਾਗ ਸਿੰਘ ਜੀ ਤੇ ਹੋਰ ਪ੍ਰੇਮੀਆਂ ਨੂੰ ਸਤਿਗੁਰੂ ਦੇ ਜਹਾਜ਼ ਤੇ ਚਾੜ੍ਹਿਆ। ਹੁਣ ਤਾਂ ਭਾਈ ਭਾਗ ਸਿੰਘ ਵਿਚ, ਬੀਰਤਾ, ਧੀਰਤਾ ਤੇ ਗੰਭੀਰਤਾ ਦੇ ਸਾਰੇ ਗੁਣ ਜਾਗ ਪਏ ਤੇ ਇਹ ਭਾਈ ਵਰਿਆਮ ਸਿੰਘ ਜੀ ਦੀ ਸੱਜੀ ਬਾਂਹ ਬਣ ਗਏ। ਵੈਨਕੂਵਰ ਤੋਂ ਅੱਠ ਨੌਂ ਮੀਲ ਦੂਰ, ਮਿੱਲ ਸਾਈਡ ਲਕੜੀ ਦੇ ਕਾਰਖਾਨੇ ਵਿਚ ਇਹ ਦੋਵੇਂ ਆਪਣੇ ਸਾਥੀਆਂ ਸਣੇ ਲੱਗ ਪਏ ਤੇ ਆਪਣਾ ਖਾਲਸਈ ਲੰਗਰ ਚਲਾ ਲਿਆ, ਹਰ ਰੋਜ਼ ਸ਼ਾਮ ਨੂੰ ਸ਼ਬਦ ਕੀਰਤਨ ਦੀ ਧੁਨੀ, ਢੋਲਕੀ ਛੈਣਿਆਂ ਨਾਲ ਇਨ੍ਹਾਂ ਦੇ ਕੁਆਟਰਾਂ ਵਿਚ ਗੂੰਜ ਉੱਠਦੀ, ਐਤਵਾਰ ਵਾਲੇ ਦਿਨ ਮੀਂਹ ਪਵੇ ਭਾਵੇਂ ਬਰਫ਼ ਭਾਈ ਵਰਿਆਮ ਸਿੰਘ ਵੀ ਆਪਣੇ ਗਲ ਵਿਚ ਢੋਲਕੀ ਪਾ. ਜਥੇ ਸਮੇਤ ਵੈਨਕੂਵਰ ਦੇ ਬਜ਼ਾਰਾਂ 'ਚੋਂ ਸ਼ਬਦ ਕੀਰਤਨ ਕਰਦੇ ਆਪਣੇ ਆਪ 'ਚ ਮਸਤ ਹੋਏ ਲੰਘਦੇ। ਬਹੁਤ ਗੋਰੇ ਗੋਰੀਆਂ ਇਨ੍ਹਾਂ ਦੇ ਦਰਸ਼ਨ ਕਰਨ ਵਾਸਤੇ ਇਕੱਠੇ ਹੋ ਜਾਂਦੇ।"[23]

ਵੈਨਕੂਵਰ ਦਾ ਗੁਰਦੁਆਰਾ 30×60 ਫੁੱਟ ਆਕਾਰ ਵਿਚ ਦੋ ਮੰਜ਼ਿਲਾ ਸੀ। ਉੱਪਰਲੀ ਮੰਜ਼ਿਲ ਦੀ ਸਜਾਵਟ ਕਰਕੇ ਉਥੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਗਿਆ। ਹੇਠਲੀ ਮੰਜ਼ਿਲ ਦੀਵਾਨ ਹਾਲ ਜਾਂ ਰਿਹਾਇਸ਼ੀ ਵਰਤੋਂ ਵਿਚ ਆਉਂਦੀ ਸੀ। ਹੁਣ ਸਿੱਖਾਂ ਦੀਆਂ ਸਾਰੀਆਂ ਸਰਗਰਮੀਆਂ ਗੁਰਦੁਆਰੇ ਵਿਚੋਂ ਸੰਚਾਲਿਤ ਹੁੰਦੀਆਂ ਸਨ। ਗੁਰਦੁਆਰਾ ਰਾਜਸੀ ਸਰਗਰਮੀਆਂ ਦਾ ਧੁਰਾ ਬਣ ਗਿਆ ਸੀ। ਭਾਵੇਂ ਇਹ ਗੁਰਦੁਆਰਾ ਸਾਰੇ ਭਾਈਚਾਰੇ ਦੇ ਲੋਕਾਂ ਲਈ ਖੁੱਲਾ ਸੀ ਪਰ ਇਸ ਦੇ ਪ੍ਰਬੰਧ ਵਿਚ ਸਿੱਖ ਰਹਿਤ ਮਰਿਆਦਾ ਨੂੰ ਸਖ਼ਤੀ ਨਾਲ ਲਾਗੂ ਕੀਤਾ ਹੋਇਆ ਸੀ। ਭਾਰਤੀਆਂ ਦੇ ਸਾਂਝੇ ਮਸਲਿਆਂ ਅਤੇ ਮੁੱਦਿਆਂ ਬਾਰੇ ਭਾਵੇਂ ਦੀਵਾਨ ਵਿੱਚ ਆ ਕੇ ਹਿੰਦੂ, ਮੁਸਲਮ ਜਾਂ ਈਸਾਈ ਪਾਦਰੀ ਵੀ ਆਪਣੇ ਵਿਚਾਰ ਰੱਖ ਸਕਦੇ ਸਨ, ਪਰ ਕਿਸੇ ਗ਼ੈਰ ਸਿੱਖ ਨੂੰ ਇਥੇ ਆਪਣੇ ਧਰਮ ਦਾ ਪ੍ਰਚਾਰ ਨਹੀਂ ਕਰਨ ਦਿੱਤਾ ਜਾਂਦਾ ਸੀ। ਖਾਲਸਾ ਦੀਵਾਨ ਦੀ 20-11-1910 ਦੀ ਕਾਰਵਾਈ ਵਿਚ ਦਰਜ ਹੈ :

1. . . . . . . . .
2. . . . . . . . .
3. ਜੋ ਕੋਈ ਆਦਮੀ ਆਪਣੇ ਮਜ਼੍ਹਬ ਜਾਂ ਹੋਰ ਕਿਸੀ ਆਪਣੀ ਕੌਮ ਦੇ ਬਾਰੇ ਲੈਕਚਰ ਕਰਨਾ ਚਾਹੇ ਤਾਂ ਉਹ ਸੱਜਣ ਜਾਂ ਕੋਈ ਹਾਲ ਵਗੈਰਾ ਜਾਂ ਐਸੀ ਕੋਈ ਹੋਰ ਜਗਾ ਮੁੱਕਰਰ ਕਰਕੇ ਆਪਣਾ ਲੈਕਚਰ ਕਰੇ। ਜਿਸ

ਨੂੰ ਜ਼ਰੂਰਤ ਹੋਗੀ, ਉਸ ਦਾ ਲੈਕਚਰ ਸੁਨਣ ਦੇ ਵਾਸਤੇ ਜਾਵੇਗਾ। ਗੁਰਦੁਆਰੇ ਦੇ ਅੰਦਰ ਦੂਸਰੇ ਮਜ਼੍ਹਬ ਦਾ ਲੈਕਚਰ ਨਹੀਂ ਹੋਵੇਗਾ।"[24]

## ਗੋਰਿਆਂ ਵਲੋਂ ਹਮਲੇ

ਪਿੱਛੇ ਜ਼ਿਕਰ ਕਰ ਹੀ ਆਏ ਹਾਂ ਕਿ ਅਮਰੀਕਾ ਅਤੇ ਕੈਨੇਡਾ ਵਿਚ ਨਸਲਵਾਦੀ ਗੋਰਿਆਂ ਵੱਲੋਂ ਜਪਾਨੀਆਂ ਚੀਨੀਆਂ ਦੇ ਨਾਲ ਹੀ ਭਾਰਤੀਆਂ ਨੂੰ ਵੀ ਆਪਣੇ ਹਮਲਿਆਂ ਦਾ ਨਿਸ਼ਾਨਾ ਬਣਾਇਆ ਜਾਂਦਾ ਸੀ। ਅਮਰੀਕਾ ਵਿਚ ਇਹ ਗੋਰੇ ਜ਼ਿਆਦਾਤਰ ਕਾਰਖਾਨਿਆਂ ਵਿਚ ਕੰਮ ਕਰਨ ਵਾਲੇ ਸਨਅਤੀ ਮਜ਼ਦੂਰ ਸਨ।

ਅਮਰੀਕਨ ਮਜ਼ਦੂਰਾਂ ਦੀ ਜਥੇਬੰਦੀ 'ਇੰਡਸਟਰੀਅਲ, ਵਰਕਰਜ਼ ਆਫ਼ ਵਰਲਡ' ਦੇ ਆਗੂ ਇਨ੍ਹਾਂ ਜਥੇਬੰਦਕ ਹਮਲਿਆਂ ਦੇ ਮੁਖੀ ਸਨ। ਕੈਨੇਡਾ ਦੇ ਗੋਰਿਆਂ ਵਿਚ ਵੀ ਇਨ੍ਹਾਂ ਦੀ ਬਰਾਂਚ ਨੇ ਹੀ ਏਸ਼ੀਆਈਆਂ ਵਿਰੁੱਧ ਨਫ਼ਰਤ ਨੂੰ ਪ੍ਰਚੰਡ ਕੀਤਾ ਸੀ। ਕੈਨੇਡਾ ਦੇ ਨਸਲਵਾਦੀ ਗੋਰਿਆਂ ਵੱਲੋਂ 12 ਅਗਸਤ 1907 ਨੂੰ 'ਏਸ਼ੀਏਟਕ ਐਕਸਕਿਲੂਜਨ ਲੀਗ' (Asiatic Exclusion League) ਦਾ ਗਠਨ ਕੀਤਾ ਗਿਆ। ਜਿਸ ਦਾ ਮਨੋਰਥ ਏਸ਼ੀਅਨ ਲੋਕਾਂ ਨੂੰ ਬਾਹਰ ਕੱਢਣਾ ਅਤੇ ਹੋਰਨਾਂ ਨੂੰ ਦੇਸ਼ ਵਿਚ ਆਉਣ ਤੋਂ ਰੋਕਣਾ ਸੀ।[25] ਇਹਨਾਂ ਦੀ ਜਾਪਾਨੀ, ਚੀਨੀਆਂ ਤੋਂ ਇਲਾਵਾ ਭਾਰਤੀਆਂ 'ਚੋਂ ਮੁੱਖ ਟੱਕਰ ਸਿੱਖਾਂ ਨਾਲ ਹੀ ਬਣਦੀ ਸੀ। ਕਿਉਂਕਿ ਇੱਕ ਤਾਂ ਸਰੂਪ ਕਾਰਨ ਉਹ ਦੂਰੋਂ ਹੀ ਪਛਾਣੇ ਜਾਂਦੇ ਸਨ ਤੇ ਦੂਜਾ ਸੰਘਰਸ਼ ਦੇ ਮੋਹਰੀ ਵੀ ਉਹੀ ਸਨ।

ਨਸਲਵਾਦੀ ਗੋਰੇ ਲੋਕਾਂ ਵੱਲੋਂ ਇਕੱਠ ਕਰਕੇ, ਸਿੱਖਾਂ 'ਤੇ ਇਹ ਊਜਾਂ ਵੀ ਲਾਈਆਂ ਜਾਂਦੀਆਂ ਸਨ ਕਿ ਇਹ ਲੋਕ ਗੰਦੇ ਰਹਿੰਦੇ ਹਨ ਤੇ ਇਨ੍ਹਾਂ ਨੂੰ ਅੱਖਾਂ ਦੀਆਂ ਖ਼ਤਰਨਾਕ ਬਿਮਾਰੀਆਂ ਹਨ। 1908 ਦੇ ਸ਼ੁਰੂ ਵਿਚ ਨਿਊ ਵੈਸਟ ਮਨਿਸਟਰ ਦੇ ਇੱਕ ਅਖ਼ਬਾਰ ਨੇ ਕਾਰਟੂਨ ਛਾਪਿਆ ਜਿਸ 'ਚ ਭੇਡਾਂ ਦੀਆਂ ਧੜਾਂ 'ਤੇ ਸਿੱਖਾਂ ਦੇ ਸਿਰ ਲਗਾਏ ਹੋਏ ਸਨ ਤੇ ਕੈਪਸਨ ਲਿਖੀ ਹੋਈ ਸੀ :

"ਭੇਡਾਂ ਆਪਣੇ ਦੇਸ਼ ਵਿਚ ਪੈਦਾ ਹੋਣ ਵਾਲੇ ਘਾਹ ਦੀਆਂ ਜੜ੍ਹਾਂ ਤੱਕ ਪੁੱਟ ਕੇ ਖਾ ਗਈਆਂ ਹਨ ਤੇ ਹੁਣ ਕੈਨੇਡਾ ਦੀ ਉਹੋ ਹਾਲਤ ਕਰਨ ਇਥੇ ਆ ਗਈਆਂ ਹਨ।"[26]

## ਸਰਕਾਰ ਵਲੋਂ ਪਾਬੰਦੀਆਂ

ਕੈਨੇਡਾ ਸਰਕਾਰ ਨੇ 27 ਮਾਰਚ 1907 'ਚ ਇੱਕ ਕਾਨੂੰਨ ਪਾਸ ਕਰਕੇ, ਏਸ਼ੀਆਈ ਲੋਕਾਂ ਤੋਂ ਵੋਟ ਦਾ ਹੱਕ ਖੋਹ ਲਿਆ। ਪਹਿਲਾਂ ਤਿੰਨ ਸਾਲਾਂ ਦੇ ਵਸੇਬੇ ਤੋਂ ਬਾਅਦ ਉਨ੍ਹਾਂ ਨੂੰ ਵੋਟ ਦਾ ਹੱਕ ਮਿਲ ਜਾਂਦਾ ਸੀ। ਅਮਰੀਕਾ ਸਰਕਾਰ ਪਹਿਲਾਂ

ਹੀ ਏਸ਼ੀਆਈਆਂ ਤੋਂ ਵੋਟ ਦਾ ਹੱਕ ਖੋਹ ਚੁੱਕੀ ਸੀ।

ਕੈਨੇਡਾ ਸਰਕਾਰ ਨੇ ਮਾਰਚ 1908 'ਚ ਲੇਬਰ ਉਪ ਮੰਤਰੀ ਵਿਲੀਅਮ ਲੇਅਨ ਮਕੈਨਜੀ ਕਿੰਗ ਦੀ ਅਗਵਾਈ ਵਿਚ ਇੱਕ ਸ਼ਾਹੀ ਕਮਿਸ਼ਨ ਦੀ ਸਥਾਪਨਾ ਕੀਤੀ, ਜਿਸ ਨੇ ਭਾਰਤੀਆਂ ਦੇ ਪ੍ਰਵਾਸ ਨੂੰ ਨੱਥ ਪਾਉਣ ਲਈ ਇੰਗਲੈਂਡ ਸਰਕਾਰ ਨਾਲ ਆਮ ਸਹਿਮਤੀ ਬਣਾਉਣੀ ਸੀ। ਕਮਿਸ਼ਨ ਨੇ ਇੰਗਲੈਂਡ ਵਿਚ ਜਾ ਕੇ ਬਸਤੀਆਂ ਬਾਰੇ ਸਟੇਟ ਸਕੱਤਰ, ਭਾਰਤ ਬਾਰੇ ਸਟੇਟ ਸਕੱਤਰ ਤੇ ਬਦੇਸ਼ ਮਾਮਲਿਆਂ ਬਾਰੇ ਸਟੇਟ ਸਕੱਤਰ ਨਾਲ ਮੁਲਾਕਾਤਾਂ ਕੀਤੀਆਂ ਤੇ ਭਾਰਤੀਆਂ ਦੇ ਪ੍ਰਵਾਸ ਨੂੰ ਲਗਾਮ ਦੇਣ ਲਈ ਆਮ ਸਹਿਮਤੀ ਪ੍ਰਾਪਤ ਕਰ ਲਈ, ਹੁਣ ਕੈਨੇਡਾ ਸਰਕਾਰ ਆਪਣੇ ਕਾਨੂੰਨਾਂ ਨੂੰ ਸਖ਼ਤੀ ਨਾਲ ਲਾਗੂ ਕਰਕੇ 'ਕੈਨੇਡਾ ਨੂੰ ਗੋਰਿਆਂ' ਲਈ ਰਾਖਵਾਂ ਰੱਖ ਸਕਦੀ ਸੀ।

ਇਹ ਸਿਕੰਜਾ ਸਿੱਖਾਂ ਲਈ ਹੀ ਸੀ, ਮਕੈਨਜ਼ੀ ਕਿੰਗ ਨੇ ਆਪਣੀ ਗੁਪਤ ਰਿਪੋਰਟ ਵਿਚ ਸਿੱਖਾਂ ਨੂੰ ਕੈਨੇਡਾ ਸਰਕਾਰ ਲਈ ਭਾਰੀ ਖ਼ਤਰਾ ਦੱਸਿਆ ਸੀ। ਦੂਜਾ ਉਸ ਨੇ ਕਿਹਾ ਸੀ ਕਿ ਸਿੱਖਾਂ ਦੇ ਇਧਰ ਧੜਾ-ਧੜ ਪ੍ਰਵਾਸ ਕਰਨ ਨਾਲ ਪੰਜਾਬ ਵਿਚ ਫ਼ੌਜ ਦੀ ਭਰਤੀ 'ਤੇ ਅਸਰ ਪਵੇਗਾ। ਬਸਤੀਵਾਦੀਆਂ ਨੂੰ ਸਿੱਖਾਂ ਤੋਂ ਇਹ ਧੁੜਕੂ ਲੱਗਿਆ ਹੋਇਆ ਸੀ ਕਿ ਕਿਸੇ ਦਿਨ ਉਹ ਕੈਨੇਡਾ 'ਤੇ ਕਾਬਜ਼ ਵੀ ਹੋ ਸਕਦੇ ਹਨ!

ਕੈਨੇਡਾ ਸਰਕਾਰ ਨੇ 8 ਜਨਵਰੀ 1908 ਨੂੰ ਇੱਕ ਕਾਨੂੰਨ ਪਾਸ ਕਰਕੇ 'ਭਾਰਤੀਆਂ' 'ਤੇ ਸਿੱਧੇ ਸਫ਼ਰ ਦੀ ਸ਼ਰਤ ਲਗਾ ਦਿੱਤੀ। ਇਸ ਕਾਨੂੰਨ ਨੂੰ ਪੀ.ਸੀ 27 ਕਿਹਾ ਜਾਦਾ ਸੀ, ਇਸ ਕਾਨੂੰਨ ਵਿੱਚ ਕਿਹਾ ਗਿਆ ਸੀ ਕਿ 'ਕੈਨੇਡਾ ਆਉਣ ਦੇ ਚਾਹਵਾਨ ਪ੍ਰਵਾਸੀ ਆਪਣੇ ਜਨਮ ਸਥਾਨ ਕੌਮੀਅਤ ਅਤੇ ਨਾਗਰਿਕ ਸਥਾਨ ਤੋਂ ਟਿਕਟ ਲੈ ਕੇ ਸਿੱਧੇ ਸਫ਼ਰ ਰਾਹੀਂ ਇੱਥੇ ਆਉਣ।'[27] ਪਰ ਇਹ ਸੰਭਵ ਹੀ ਨਹੀਂ ਸੀ ਕਿਉਂਕਿ ਕਲਕੱਤੇ ਤੋਂ ਕੋਈ ਸਿੱਧਾ ਜਹਾਜ਼ ਹੀ ਨਹੀਂ ਚਲਦਾ ਸੀ। ਭਾਵੇਂ ਕਾਨੂੰਨ ਵਿਚ ਸ਼ਬਦ ਏਸ਼ੀਆਈ ਵਰਤਿਆ ਜਾਂਦਾ ਸੀ ਪਰ ਇਹ ਕਾਨੂੰਨ ਸਿੱਖਾਂ 'ਤੇ ਸ਼ਿਕੰਜਾ ਕੱਸਦਾ ਸੀ। ਨਵੇਂ ਸਿੱਖਾਂ ਦਾ ਆਉਣਾ ਤਾਂ ਇੱਕ ਪਾਸੇ ਹੁਣ ਉਨ੍ਹਾਂ ਦੇ ਟੱਬਰ ਅਤੇ ਬਾਲ ਬੱਚੇ ਵੀ ਉਨ੍ਹਾਂ ਕੋਲ ਨਹੀਂ ਸੀ ਆ ਸਕਦੇ। ਮਕੈਨਜੀ ਕਿੰਗ ਨੇ ਆਪਣੀ ਰਿਪੋਰਟ ਵਿਚ ਸਪੱਸ਼ਟ ਲਿਖਿਆ ਸੀ :

'ਇਹ ਸਾਡਾ ਹੱਕ ਹੈ ਕਿ ਅਸੀਂ ਏਸ਼ੀਆ ਤੋਂ ਆਉਣ ਵਾਲੇ ਪ੍ਰਵਾਸੀਆਂ 'ਤੇ ਰੋਕ ਲਗਾਈਏ ਤਾਂ ਜੋ ਸਿਰਫ਼ ਚਿੱਟੀ ਚਮੜੀ ਵਾਲੇ ਲੋਕ ਹੀ ਕੈਨੇਡਾ ਵਿਚ ਆ ਕੇ ਵਸ ਸਕਣ। ਸਾਨੂੰ ਵਿਸ਼ਵਾਸ ਹੈ ਕਿ ਇਸ ਤਰ੍ਹਾਂ ਕਦਮ ਚੁੱਕਣੇ ਸਮਾਜਿਕ, ਆਰਥਿਕ, ਰਾਜਨੀਤਿਕ ਤੇ ਕੌਮੀਅਤ ਦੇ ਭਲੇ ਲਈ ਬਹੁਤ ਜ਼ਰੂਰੀ ਹਨ।'[28]

ਕੈਨੇਡਾ ਸਰਕਾਰ ਵੱਲੋਂ 1908 ਵਿਚ ਪਾਸ ਕੀਤੇ ਗਏ ਬਿਲ ਵਿਚ ਵੀ ਇਹੋ

ਗੱਲ ਸਪਸ਼ਟ ਰੂਪ ਵਿਚ ਕਹੀ ਗਈ ਸੀ :

"ਗਵਰਨਰ ਜਨਰਲ ਇਨ ਕੌਂਸਲ ਇਹ ਹੁਕਮ ਕਰਨ ਵਿਚ ਖ਼ੁਸ਼ੀ ਮਹਿਸੂਸ ਕਰਦਾ ਹੈ ਤੇ ਇਹ ਹੁਕਮ ਹੈ, 'ਜਦੋਂ ਅੰਦਰੂਨੀ ਮਾਮਲਿਆਂ ਦਾ ਮੰਤਰੀ ਕੈਨੇਡਾ ਵਿਚ ਮਜ਼ਦੂਰੀ ਦੀ ਹਾਲਤ ਨੂੰ ਮੁੱਖ ਰੱਖ ਕੇ ਅਨੁਭਵ ਕਰੇ ਤਾਂ ਇਮੀਗ੍ਰੇਸ਼ਨ ਐਕਟ ਦੇ ਸੈਕਸ਼ਨ 26 ਤੇ 30 ਅਨੁਸਾਰ ਖ਼ਾਸ ਹਾਲਤਾਂ ਵਿਚ ਕਿਸੇ ਵੀ ਅਵਾਸੀ ਨੂੰ ਕੈਨੇਡਾ ਉਤਰਨ ਤੋਂ ਰੋਕਿਆ ਜਾ ਸਕਦਾ ਹੈ, ਜੇ ਉਹ ਆਪਣੇ ਜਨਮ ਅਸਥਾਨ ਵਾਲੇ ਦੇਸ਼ ਤੋਂ ਸਿੱਧੀ ਟਿਕਟ ਖ਼ੀਦ ਕੇ ਅਤੇ ਸਿੱਧੇ ਜਾਂ ਅਖੰਡ ਸੈਮੁੰਦਰੀ ਸਫ਼ਰ ਰਾਹੀਂ ਨਹੀਂ ਆਉਂਦਾ।"[29]

ਕੈਨੇਡਾ ਸਰਕਾਰ ਨੇ ਜਪਾਨ, ਚੀਨ ਅਤੇ ਭਾਰਤ ਦੀਆਂ ਸਰਕਾਰਾਂ ਨੂੰ ਇਹ ਸੰਦੇਸ਼ ਦਿੱਤਾ ਸੀ :

"ਇਹ ਸਾਰਿਆਂ ਲਈ ਹੁਕਮ ਹੈ ਕਿ ਕੈਨੇਡਾ ਵਿਚ ਕਾਮਿਆਂ ਦੀ ਲੋੜ ਸਬੰਧੀ, ਮਜ਼ਦੂਰੀ ਦੀ ਸਥਿਤੀ ਨੂੰ ਮੁੱਖ ਰੱਖ ਕੇ ਕਿਸੇ ਵੀ ਆਵਾਸੀ ਨੂੰ ਦਾਖਲ ਨਹੀਂ ਹੋਣ ਦਿੱਤਾ ਜਾਵੇਗਾ, ਜੇ ਉਹ ਆਪਣੇ ਵਤਨ ਤੋਂ ਸਿੱਧੀ ਟਿਕਟ ਖ਼ੀਦ ਕੇ ਅਟੁੱਟ ਜਹਾਜ਼ੀ ਸਫ਼ਰ ਦੁਆਰਾ ਨਹੀਂ ਪਹੁੰਚਦਾ।"[30]

ਇਹ ਸਾਰਾ ਕੁਝ ਇੱਕ ਢਕਵੰਜ ਸੀ। ਜਪਾਨ ਤੇ ਚੀਨ ਤੋਂ ਤਾਂ ਸਿੱਧੇ ਜਹਾਜ਼ ਚੱਲਦੇ ਹੀ ਸਨ। ਜੇਕਰ ਨਹੀਂ ਚੱਲਦੇ ਸਨ ਤਾਂ ਉਹ ਭਾਰਤ ਤੋਂ ਨਹੀਂ ਚੱਲਦੇ ਸੀ, ਅਸਿੱਧੇ ਤੌਰ 'ਤੇ ਇਹ ਰੋਕ ਸਿੱਖਾਂ ਲਈ ਸੀ। ਚੀਨੀ ਤਾਂ ਪੰਜ ਸੌ ਡਾਲਰ 'ਹੈੱਡ ਟੈਕਸ ਦੇ ਕੇ ਉਤਰ ਸਕਦੇ ਸਨ। ਇਸ ਦੇ ਨਾਲ ਹੀ ਕੈਨੇਡਾ ਅਤੇ ਭਾਰਤ ਦੀ ਸਾਮਰਾਜੀ ਸਰਕਾਰ ਨੇ ਜਹਾਜ਼ੀ ਕੰਪਨੀ 'ਕੈਨੇਡੀਅਨ ਪੈਸਿਫਿਕ' ਨੂੰ 1908 'ਚ ਤਾੜਨਾ ਕੀਤੀ ਕਿ ਉਹ ਅਣਚਾਹੇ ਬੰਦਿਆਂ ਨੂੰ ਨਾ ਲਿਆਵੇ। ਕਲਕੱਤੇ ਵਿਚ ਵੀ ਜਹਾਜ਼ੀ ਕੰਪਨੀਆਂ ਨੂੰ ਟਿਕਟ ਵੇਚਣ ਤੋਂ ਰੋਕਿਆ ਗਿਆ ਸੀ।

## ਸਿੱਖਾਂ ਨੂੰ ਕੱਢਣ ਦੀ ਸਾਜ਼ਿਸ਼ :

ਦਾਖਲੇ ਦਾ ਸ਼ਿਕੰਜਾ ਕੱਸਣ ਤੋਂ ਬਾਅਦ ਕੈਨੇਡਾ ਸਰਕਾਰ ਨੇ ਇਸ ਯੋਜਨਾ 'ਤੇ ਵੀ ਵਿਚਾਰ ਕੀਤੀ ਕਿ ਹੁਣ ਸਿੱਖਾਂ ਨੂੰ ਧੱਕੇ ਨਾਲ ਜਹਾਜ਼ੀਂ ਚਾੜ੍ਹ ਕੇ ਕੈਨੇਡਾ ਵਿਚੋਂ ਕੱਢ ਦਿੱਤਾ ਜਾਵੇ। ਪਰ ਇਸ ਸਕੀਮ ਨਾਲ ਲੰਡਨ ਤੇ ਭਾਰਤ ਸਹਿਮਤ ਨਹੀਂ ਸਨ, ਕਿਉਂਕਿ ਇਸ ਤਰ੍ਹਾਂ ਕਰਨ ਨਾਲ ਸਿੱਖ ਫੌਜਾਂ ਵਿਚ ਬੇਚੈਨੀ ਫੈਲਣ ਦਾ ਡਰ ਸੀ। ਫਿਰ ਕੈਨੇਡਾ ਸਰਕਾਰ ਨੇ ਧੋਖੇ ਭਰੀ ਪਲੋਸਵੀਂ ਨੀਤੀ ਤੋਂ ਕੰਮ ਲੈਣ ਦਾ ਫੈਸਲਾ ਕੀਤਾ। ਹਾਂਡੂਰਸ, ਮੱਧ ਅਮਰੀਕਨ ਦੀਪ ਵਿਚ ਅੰਗਰੇਜ਼ਾਂ ਦੀ ਹੀ ਇੱਕ ਬਸਤੀ ਸੀ। ਅੰਗਰੇਜ਼ਾਂ ਵੱਲੋਂ ਦੱਖਣੀ ਅਫ਼ਰੀਕਾ ਅਤੇ ਫਿਜੀ ਵਾਂਗ ਇਥੇ ਵੀ ਭਾਰਤੀ ਮਜ਼ਦੂਰਾਂ ਨੂੰ ਵੀਹ ਸਾਲਾ ਇਕਰਾਰਨਾਮੇ 'ਤੇ ਲਿਆਂਦਾ ਹੋਇਆ ਸੀ।

ਕੈਨੇਡਾ ਸਰਕਾਰ ਨੇ ਯੋਜਨਾ ਬਣਾਈ ਕਿ ਸਿੱਖਾਂ ਨੂੰ ਪਾਲੋਸ ਬੁਸ਼ਕਾਰ ਕੇ ਹਾਂਡੂਰਸ ਟਾਪੂ 'ਤੇ ਭੇਜ ਦਿੱਤਾ ਜਾਵੇ। ਜਿਸ ਨਾਲ ਸੱਪ ਵੀ ਮਰ ਜਾਏ ਤੇ ਸੋਟਾ ਵੀ ਬਚ ਜਾਏ। ਇਸ ਯੋਜਨਾ ਨੂੰ ਨੇਪਰੇ ਚਾੜ੍ਹਨ ਲਈ ਕੈਨੇਡਾ ਦੇ ਘਰੇਲੂ ਮਾਮਲਿਆਂ ਦਾ ਮੰਤਰੀ ਜੇ. ਬੀ ਹਾਰਕਿਨ ਅੱਗੇ ਆਇਆ। ਉਸ ਨੇ ਵੈਨਕੂਵਰ ਵਿਚ ਆ ਕੇ ਦੁਭਾਸ਼ੀਏ ਹਾਪਕਿਨਸਨ ਨੂੰ ਨਾਲ ਜੋੜ ਲਿਆ ਜੋ ਅਜਿਹੀ ਯੋਜਨਾ ਵਿਚ ਬਦਕਾਰ ਭੂਮਿਕਾ ਨਿਭਾਉਣ ਲਈ ਪਹਿਲਾਂ ਹੀ ਤਿਆਰ ਸੀ।

## ਵਿਲੀਅਮ ਚਾਰਲਸ ਹਾਪਕਿਨਸਨ :

ਵਿਲੀਅਮ ਹਾਪਕਿਨਸਨ ਦਾ ਜਨਮ 1880 ਨੂੰ ਦਿੱਲੀ ਵਿਚ ਹੋਇਆ ਸੀ। ਉਹ ਅੰਗਰੇਜ਼ ਪਿਓ ਤੇ ਪੰਜਾਬਣ ਮਾਂ ਦੀ ਬੇਰੜੀ ਔਲਾਦ ਸੀ। ਉਸਦੀ ਮਾਂ ਜਲੰਧਰ ਛਾਉਣੀ ਦੇ ਇੱਕ ਬ੍ਰਾਹਮਣ ਪਰਿਵਾਰ ਨਾਲ ਸਬੰਧ ਰੱਖਦੀ ਸੀ।[31] ਉਸ ਦਾ ਪਿਓ ਫੌਜ ਵਿਚ ਵਲੰਟਰੀਅਰਾਂ ਦਾ ਸਾਰਜੈਂਟ ਅਧਿਆਪਕ ਸੀ ਤੇ ਉਹ ਅਲਾਹਾਬਾਦ ਵਿੱਚ ਤਾਇਨਾਤ ਸੀ। ਹਾਪਕਿਨਸਨ ਨੇ ਹਿੰਦੀ ਤੇ ਉਰਦੂ ਭਾਸ਼ਾਵਾਂ ਬੋਲਣੀਆਂ ਤੇ ਪੜ੍ਹਨੀਆਂ ਸਿੱਖੀਆਂ ਸਨ। 1903-04 ਵਿਚ ਉਹ ਕਲਕੱਤੇ ਦੀ ਪੁਲਿਸ ਵਿਚ ਬਤੌਰ ਇੰਸਪੈਕਟਰ ਭਰਤੀ ਹੋਇਆ ਤੇ 1907 'ਚ ਵੈਨਕੂਵਰ ਚਲਿਆ ਗਿਆ।[32] ਕੈਨੇਡਾ ਜਾ ਕੇ ਉਸ ਨੇ ਦੁਭਾਸ਼ੀਏ ਦੇ ਤੌਰ 'ਤੇ ਕੰਮ ਕਰਨਾ ਸ਼ੁਰੂ ਕਰ ਦਿੱਤਾ। ਉਹ ਗੁਜ਼ਾਰੇ ਜੋਗੀ ਪੰਜਾਬੀ ਵੀ ਸਿੱਖ ਗਿਆ ਸੀ। ਉਸ ਵਕਤ ਵੈਨਕੂਵਰ ਵਿਚਲੇ ਬਹੁਗਿਣਤੀ ਸਿੱਖ ਅੰਗਰੇਜੀ ਤੋਂ ਕੋਰੇ ਸਨ, ਹਾਪਕਿਨਸਨ ਕੈਨੇਡੀਅਨ ਅਧਿਕਾਰੀਆਂ ਤੇ ਸਿੱਖਾਂ ਵਿਚਕਾਰ ਵਿਚੋਲਾ ਬਣ ਗਿਆ। ਉਹ ਉਨ੍ਹਾਂ ਦੇ ਕਈ ਹੋਰ ਵੀ ਅੜੇ ਥੁੜੇ ਕੰਮ ਸੁਆਰਨ ਲੱਗ ਪਿਆ ਤੇ ਉਸ ਦੀ ਹਮਦਰਦੀ ਨੇ ਜਲਦੀ ਹੀ ਸਿੱਖਾਂ ਦੇ ਮਨ ਜਿੱਤ ਲਏ। ਉਸ ਨੇ ਖਾਲਸਾ ਦੀਵਾਨ ਦੇ ਆਗੂ ਭਾਈ ਭਾਗ ਸਿੰਘ, ਗੁਰਦੁਆਰੇ ਦੇ ਗ੍ਰੰਥੀ ਭਾਈ ਸਾਹਿਬ ਭਾਈ ਬਲਵੰਤ ਸਿੰਘ ਖੁਰਦਪੁਰ ਤੋਂ ਇਲਾਵਾ ਹੋਰ ਬਹੁਤ ਸਾਰੇ ਸਿੱਖਾਂ ਤੋਂ ਇਹ ਲਿਖਵਾ ਲਿਆ ਕਿ ਹਾਪਕਿਨਸਨ ਹੀ ਉਨ੍ਹਾਂ ਦੀ ਭਾਸ਼ਾ ਨੂੰ ਚੰਗੀ ਤਰ੍ਹਾਂ ਸਮਝਦਾ ਹੈ ਤੇ ਇਹ ਉਨ੍ਹਾਂ ਦੀਆਂ ਗੱਲਾਂ ਸਹੀ ਢੰਗ ਨਾਲ ਕੈਨੇਡੀਅਨ ਅਧਿਕਾਰੀਆਂ ਨੂੰ ਸਮਝਾ ਸਕਦਾ ਹੈ ਇਸ ਲਈ ਕੈਨੇਡਾ ਸਰਕਾਰ ਇਸ ਨੂੰ ਦੁਭਾਸ਼ੀਏ ਦੀ ਨੌਕਰੀ 'ਤੇ ਰੱਖ ਲਵੇ।[33] ਸਿੱਖਾਂ ਦੀ ਸਿਫ਼ਾਰਸ਼ ਨਾਲ ਕੈਨੇਡਾ ਸਰਕਾਰ ਨੇ ਉਸ ਨੂੰ ਪ੍ਰਵਾਸੀ ਇੰਸਪੈਕਟਰ ਅਤੇ ਦੁਭਾਸ਼ੀਏ ਦੀ ਨੌਕਰੀ 'ਤੇ ਰੱਖ ਲਿਆ। ਪਰ ਇਸ ਦੇ ਨਾਲ ਹੀ ਉਹ ਭਾਰਤ ਦੀ ਜਾਸੂਸੀ ਸੇਵਾ ਲਈ ਕੰਮ ਕਰਦਾ ਰਿਹਾ। ਗੁਪਤ ਮਾਮਲਿਆਂ ਵਿਚ ਹਾਪਕਿਨਸਨ, ਓਟਾਵਾ ਵਿਚ ਅੰਦਰੂਨੀ ਮਾਮਲਿਆਂ ਦੇ ਡਿਪਟੀ ਕਮਿਸ਼ਨਰ ਨੂੰ ਤੇ ਇੰਗਲੈਂਡ ਵਿੱਚ ਜੇ. ਏ ਵਾਲਿੰਗਰ ਨੂੰ ਜਿਹੜਾ ਕਿ ਲੰਡਨ ਵਿਖੇ ਭਾਰਤ

ਸਰਕਾਰ ਦਾ ਏਜੰਟ ਸੀ, ਸੂਚਨਾਵਾਂ ਪਹੁੰਚਾਂਦਾ ਸੀ। ਉਸ ਦੀ ਪਹੁੰਚ ਭਾਰਤ ਦੀ ਫੌਜਦਾਰੀ ਗੁਪਤ ਸਮੱਗਰੀ ਤੱਕ ਸੀ, ਜਿਸ ਸਮੱਗਰੀ ਤੱਕ ਕੈਨੇਡਾ ਦੇ ਉਚ ਅਧਿਕਾਰੀ ਵੀ ਨਹੀਂ ਪਹੁੰਚ ਸਕਦੇ ਸੀ। ਉਸ ਦੇ ਸਬੰਧ ਇਤਨੇ ਵਿਸ਼ਾਲ ਸਨ ਕਿ ਅਮਰੀਕਾ ਵਿਚ, ਪ੍ਰਵਾਸੀ ਮਹਿਕਮੇ ਦੇ ਅਮਰੀਕੀ ਕਮਿਸ਼ਨਰ ਜਨਰਲ ਨੇ ਉਸ ਦੀ ਪੁੱਛ ਪੜਤਾਲ ਕਰਨ ਦੇ ਸਾਰੇ ਰਸਤੇ ਪੱਧਰੇ ਕਰ ਦਿੱਤੇ ਸਨ, ਉਸ ਨੂੰ ਕੈਨੇਡਾ ਦੀ ਸਰਕਾਰ ਕੋਲੋਂ ਵਾਰਸ਼ਿਕ ਤਨਖਾਹ ਮਿਲਦੀ ਸੀ। ਇੰਡੀਆ ਆਫ਼ਿਸ ਤੋਂ ਉਸ ਨੂੰ ਭੱਤਾ ਮਿਲਦਾ ਸੀ ਤੇ ਅਮਰੀਕੀ ਇਮੀਗ੍ਰੇਸ਼ਨ ਮਹਿਕਮੇ ਤੋਂ ਰਾਂਖਵੀ ਫੀਸ ਮਿਲਦੀ ਸੀ। ਇਨ੍ਹਾਂ ਸਾਰੀਆਂ ਸਰਗਰਮੀਆਂ ਲਈ ਉਸ ਨੂੰ ਅੰਦੂਰਨੀ ਮਹਿਕਮੇ ਦੇ ਉਚ ਅਧਿਕਾਰੀਆਂ ਦੀ ਥਾਪਨਾ ਪ੍ਰਾਪਤ ਸੀ। ਉਸ ਦਾ ਕੰਮ ਕੈਨੇਡਾ ਵਿਚ ਭਾਰਤੀਆਂ ਖਾਸ ਕਰ ਸਿੱਖਾਂ 'ਤੇ ਤਾੜ ਰੱਖਣਾ ਸੀ, ਉਨ੍ਹਾਂ ਦੀਆਂ ਹਰਕਤਾਂ ਅਤੇ ਸਰਗਰਮੀਆਂ ਦੀ ਜਾਣਕਾਰੀ ਪ੍ਰਾਪਤ ਕਰਨਾ ਸੀ। ਇਸ ਤਰ੍ਹਾਂ ਕਰਨ ਲਈ ਉਹ ਜਿੰਨੇ ਵੀ ਵੱਧ ਸੰਪਰਕ ਕਾਇਮ ਕਰ ਸਕਦਾ ਸੀ, ਉਨ੍ਹਾਂ ਹੀ ਵੱਧ ਸਫ਼ਲ ਹੋ ਸਕਦਾ ਸੀ। ਇਮੀਗ੍ਰੇਸ਼ਨ ਮਹਿਕਮੇ ਵਿਚ ਉਸ ਦਾ ਕੋਈ ਤੋੜ ਨਹੀਂ ਸੀ। ਕੋਈ ਅਜਿਹਾ ਇੰਸਪੈਕਟਰ ਨਹੀਂ ਸੀ ਜਿਸ ਨੂੰ ਭਾਸ਼ਾਵਾਂ ਦੀ ਵਿਸ਼ੇਸ਼ ਮੁਹਾਰਤ ਪ੍ਰਾਪਤ ਹੋਵੇ ਅਤੇ ਜਿਸ ਦਾ ਕਿ ਸਾਰਾ ਧਿਆਨ ਕੇਵਲ ਇਕੋ ਐਥਨਿਕ ਗਰੁੱਪ (ਸਿੱਖਾਂ) 'ਤੇ ਕੇਂਦਰਤ ਹੋਵੇ।"[14] ਸਿੱਖਾਂ ਨੂੰ ਕੈਨੇਡਾ ਵਿਚੋਂ ਕੱਢਣ ਲਈ ਜਾਂ ਉਨ੍ਹਾਂ ਦੇ ਦਾਖਲੇ 'ਤੇ ਪਾਬੰਦੀਆਂ ਲਗਾਉਣ ਲਈ ਉਹ ਕੈਨੇਡੀਅਨ ਸਰਕਾਰ ਦਾ ਪੂਰਾ ਹੱਥ ਠੋਕਾ ਸੀ। ਪਰ ਹਾਲਾਂ ਤੱਕ ਉਹ ਸਿੱਖਾਂ ਵਿਚ ਪੂਰੀ ਤਰ੍ਹਾਂ ਨੰਗਾ ਨਹੀਂ ਹੋਇਆ ਸੀ। ਉਂਝ ਉਸ ਨੇ ਸਿੱਖਾਂ ਵਿਚੋਂ ਹੀ ਕੁਝ ਹੱਥ ਠੋਕੇ ਤਿਆਰ ਕਰ ਲਏ ਸਨ, ਜਿਨ੍ਹਾਂ ਵਿਚ ਬੇਲਾ ਸਿੰਘ ਜਿਆਣ (ਹੁਸ਼ਿਆਰ), ਬਾਬੂ ਸਿੰਘ ਲਿੱਤਰਾਂ, ਗੰਗਾ ਰਾਮ, ਹਰਨਾਮ ਸਿੰਘ ਮੂੰਮ, ਪ੍ਰਤਾਪ ਸਿੰਘ ਟੱਟੂਆਂ ਵਾਲਾ ਪਿੰਡ ਤਾਜੋ ਕੇ, ਬਾਵਾ ਸਿੰਘ, ਪ੍ਰਤਾਪ ਸਿੰਘ ਕੋਟਲੀ, ਭਗਤ ਸਿੰਘ ਹਰੀਪੁਰਾ, ਸੇਵਾ ਸਿੰਘ ਨਿਮਾਣਾ (ਹੁਸ਼ਿਆਰਪੁਰ) ਨੈਣਾ ਸਿੰਘ ਕੰਦੋਲਾ, ਹੁਕਮਾ ਸਿੰਘ ਅੱਚਰਵਾਲ (ਰਾਏਕੋਟ, ਲੁਧਿਆਣਾ) ਤੇ ਅਰਜਨ ਸਿੰਘ ਸੇਖ ਦੌਲਤ ਜਗਰਾਓਂ ਆਦਿ ਸ਼ਾਮਿਲ ਸਨ।

ਕੋਈ ਵੀ ਕੌਮ ਜਾਂ ਭਾਈਚਾਰਾ ਚੌਵੀ ਕੈਰਟ ਸ਼ੁੱਧ ਨਹੀਂ ਹੁੰਦਾ, ਉਸ ਅੰਦਰ ਵੀ ਕੁਝ ਅਜਿਹਾ ਵਰਗ ਹੁੰਦਾ ਹੈ ਜੋ ਜਾਂ ਤਾਂ ਮਾਨਸਿਕ ਤੌਰ 'ਤੇ ਕਮਜ਼ੋਰ ਹੁੰਦਾ ਹੈ ਜਾਂ ਸੁਆਰਥ ਅਤੇ ਖ਼ੁਦਗਰਜ਼ੀ ਦਾ ਰੰਗ ਉਸ 'ਤੇ ਆਮ ਨਾਲੋਂ ਜ਼ਿਆਦਾ ਚੜ੍ਹਿਆ ਹੁੰਦਾ ਹੈ। ਪਰ ਇੱਕ ਵਰਗ ਅਜਿਹਾ ਵੀ ਹੁੰਦਾ ਹੈ ਜੋ ਕਿਸੇ ਖਾਸ ਵਿਚਾਰਧਾਰਾ ਨਾਲ ਪ੍ਰਤੀਬੱਧ ਹੋ ਕੇ ਕੌਮ ਘਾਤੀ ਕੰਮਾਂ ਵੱਲ ਤੁਰ ਪੈਂਦਾ ਹੈ। ਪੰਜਾਬ ਦੇ ਖੱਬੇ ਪੱਖੀ ਕਾਮਰੇਡ ਇਸ ਵਰਗ ਵਿਚ ਆਉਂਦੇ ਹਨ, ਜੋ ਕਿਸੇ ਖਾਸ ਵਿਚਾਰਧਾਰਾ ਦੇ ਪ੍ਰਭਾਵ ਅਧੀਨ ਆਪਣੇ ਹੀ ਸਿੱਖ ਭਾਈਚਾਰੇ ਦੀਆਂ ਜੜ੍ਹਾਂ ਵੱਢਣ ਦੇ ਕਾਰਜ ਵਿਚ ਲੱਗੇ

ਹੋਏ ਹਨ। ਸੋ ਸਿੱਖਾਂ ਵਿਚ ਬੇਲਾ ਸਿੰਘ ਜਿਆਣ ਦਾ ਧੜਾ ਵੀ ਅਜਿਹਾ ਹੀ ਸੀ, ਜੋ ਅੰਗਰੇਜ਼ਾਂ ਨੂੰ ਮਾਈ ਬਾਪ ਮੰਨਦਾ ਸੀ ਤੇ ਆਪਣੀ ਖੁਦਗਰਜ਼ੀ ਦੀ ਪੂਰਤੀ ਲਈ ਕੌਮਘਾਤੀ ਰਾਹ 'ਤੇ ਵੀ ਤੁਰਿਆ ਹੋਇਆ ਸੀ। ਹਾਪਕਿਨਸਨ ਨੂੰ ਰਿਸ਼ਵਤ ਦੇ ਕੇ ਇਹ ਆਪਣੇ ਰਿਸ਼ਤੇਦਾਰ ਵੀ ਉਤਾਰ ਲੈਂਦੇ ਸਨ ਤੇ ਹੋਰ ਲੋਕਾਂ ਨੂੰ ਉਤਾਰਨ ਲਈ ਉਨ੍ਹਾਂ ਤੋਂ ਖੁਦ ਵੀ ਪੈਸੇ ਲੈਂਦੇ ਸਨ ਤੇ ਹਾਪਕਿਨਸਨ ਰਾਹੀਂ ਕੰਮ ਕਰਵਾ ਲੈਂਦੇ ਸਨ। ਪਰ ਪੰਜ-ਛੇ ਹਜ਼ਾਰ ਖਾੜਕੂ ਸਿੱਖਾਂ ਵਿਚਕਾਰ ਅਜਿਹੀਆਂ ਦਸ ਵੀਹ ਕਾਂਗਿਆਰੀਆਂ ਦਾ ਪੈਦਾ ਹੋ ਜਾਣਾ ਕੋਈ ਵੱਡੀ ਗੱਲ ਨਹੀਂ ਸੀ।

## ਹਾਂਡੂਰਸ ਦੀ ਸਕੀਮ :

ਘਰੇਲੂ ਮਾਮਲਿਆਂ ਦੇ ਮੰਤਰੀ ਜੇ. ਵੀ. ਹਾਰਕਿਨ ਅਤੇ ਹਾਪਕਿਨਸਨ ਨੇ ਮਿੱਠੇ ਪਿਆਰੇ ਹੋ ਕੇ ਹਾਂਡੂਰਸ ਵਾਲੀ ਸਕੀਮ ਖਾਲਸਾ ਦੀਵਾਨ ਦੇ ਆਗੂਆਂ ਕੋਲ ਰੱਖੀ। ਹਾਪਕਿਨਸਨ ਨੇ ਅਜਿਹੇ ਸਬਜ਼ਬਾਗ ਦਿਖਾਉਣ ਦੀ ਕੋਸ਼ਿਸ਼ ਕੀਤੀ ਕਿ ਉਥੇ ਜਾ ਕੇ ਸਿੱਖਾਂ ਨੂੰ ਮਜ਼ਦੂਰੀ ਵੀ ਕੈਨੇਡਾ ਦੇ ਬਰਾਬਰ ਮਿਲ ਸਕਦੀ ਹੈ, ਖੇਤੀ ਕਰਨ ਲਈ ਛੇ ਸੌ ਏਕੜ ਜ਼ਮੀਨ ਮਿਲੇਗੀ, ਡੇਅਰੀ, ਪੋਲਟਰੀ ਤੇ ਪਿੱਗਰੀ ਆਦਿ ਰਾਹੀਂ ਵਾਧੂ ਆਮਦਨ ਹੋਰ ਹੋਵੇਗੀ, ਇਸ ਤੋਂ ਇਲਾਵਾ ਸਿੱਖ ਪੁਲਿਸ 'ਚ ਵੀ ਭਰਤੀ ਹੋ ਸਕਦੇ ਹਨ, ਕਿਉਂਕਿ ਹਾਂਡੂਰਸ ਦਾ ਗਵਰਨਰ ਜਨਰਲ ਸਵਾਈਨ ਭਾਰਤ ਵਿਚ ਰਹਿ ਚੁੱਕਿਆ ਹੈ ਤੇ ਉਹ ਸਿੱਖਾਂ ਨੂੰ ਦਿਲੋਂ ਚਾਹੁੰਦਾ ਹੈ। ਹਾਪਕਿਨਸਨ ਨੇ ਇਹ ਵੀ ਕਿਹਾ ਕਿ ਕੈਨੇਡਾ ਵਿਚ ਮੰਦਵਾੜਾ ਆਉਣ ਕਾਰਨ ਚਾਰੇ ਪਾਸੇ ਬੇਰੁਜ਼ਗਾਰੀ ਹੈ, ਬਹੁਤ ਸਾਰੇ ਸਿੱਖ ਬੇਰੁਜ਼ਗਾਰ ਹਨ। ਹਾਂਡੂਰਸ ਜਾਣ ਨਾਲ ਸਾਰੇ ਮਸਲੇ ਹੱਲ ਹੋ ਜਾਣਗੇ ਆਦਿ। ਹਾਪਕਿਨਸਨ ਨੇ ਖਾਲਸਾ ਦੀਵਾਨ ਤੋਂ ਇਲਾਵਾ ਆਮ ਸਿੱਖਾਂ ਨੂੰ ਵੀ ਸਬਜ਼ਬਾਗ ਦਿਖਾ ਕੇ ਵਰਗਲਾਉਣਾ ਸ਼ੁਰੂ ਕਰ ਦਿੱਤਾ। ਜੇ. ਬੀ. ਹਾਰਕਿਨ ਤੇ ਹਾਪਕਿਨਸਨ ਨੇ ਧਮਕੀਆਂ ਰਾਹੀਂ ਵੀ ਦਬਾਓ ਪਾਉਣਾ ਸ਼ੁਰੂ ਕੀਤਾ ਕਿ ਜੇਕਰ ਸਿੱਖ ਆਪਣੇ ਆਪ ਇਸ ਸਕੀਮ ਨੂੰ ਨਾ ਮੰਨਣਗੇ ਤਾਂ ਸਰਕਾਰ ਧੱਕੇ ਨਾਲ ਉਨ੍ਹਾਂ ਨੂੰ ਬਾਹਰ ਕੱਢਣਾ ਸ਼ੁਰੂ ਕਰ ਦੇਵੇਗੀ। ਖਾਲਸਾ ਦੀਵਾਨ ਦੇ ਆਗੂਆਂ ਨੇ ਇੱਕ ਦਮ ਤੋੜ ਕੇ ਜੁਆਬ ਤਾਂ ਨਾ ਦਿੱਤਾ ਪਰ ਇਹ ਮਸਲਾ ਗੁਰਦੁਆਰੇ ਦੇ ਐਤਵਾਰੀ ਦੀਵਾਨ ਵਿਚ ਰੱਖਣ ਦਾ ਫੈਸਲਾ ਕਰ ਲਿਆ।[35]

6-10-1908, ਐਤਵਾਰ ਨੂੰ ਗੁਰਦੁਆਰੇ ਵਿਚ ਦੀਵਾਨ ਜੁੜਿਆ ਜਿਥੇ ਦੂਰੋਂ ਦੂਰੋਂ ਸਿੱਖ ਸੰਗਤ ਇਕੱਤਰ ਹੋਈ। ਦੀਵਾਨ ਦੇ ਆਗੂਆਂ ਵੱਲੋਂ ਹਾਂਡੂਰਸ ਦਾ ਮਸਲਾ ਸੰਗਤ ਵਿਚ ਰੱਖਿਆ ਗਿਆ। ਮਾਮਲਾ ਵਾਕਿਆ ਹੀ ਫ਼ਿਕਰਮੰਦੀ ਵਾਲਾ ਸੀ। ਕੋਈ ਵੀ ਸਿੱਖ ਕੈਨੇਡਾ ਛੱਡ ਕੇ ਹਾਂਡੂਰਸ ਜਾਣ ਲਈ ਤਿਆਰ ਨਹੀਂ ਸੀ। ਪਰ ਹਾਪਕਿਨਸਨ ਨੂੰ ਖਾਲਸੇ ਦੇ ਫੈਸਲੇ ਦੀ ਖੁਤਖਤੀ ਲੱਗੀ ਹੋਈ ਸੀ। ਭਾਈ

ਕਰਤਾਰ ਸਿੰਘ ਨਵਾਂ ਚੰਦ ਅਨੁਸਾਰ :

"ਹਾਪਕਿਨਸਨ ਨੂੰ ਭਾਈ ਬਲਵੰਤ ਸਿੰਘ ਜੀ ਗਰੰਥੀ ਨੇ ਐਤਵਾਰ ਨੂੰ ਆਉਣ ਲਈ ਕਿਹਾ ਕਿ ਉਸ ਦਿਨ ਖਾਲਸਾ ਦੀਵਾਨ ਦੀ ਕਮੇਟੀ ਦੀ ਮੀਟਿੰਗ ਹੋਵੇਗੀ, ਉਸ ਦਿਨ ਫੈਸਲਾ ਕੀਤਾ ਜਾਵੇਗਾ। ਐਤਵਾਰ ਨੂੰ ਕਮੇਟੀ ਦੀ ਮੀਟਿੰਗ ਹੋਈ। ਰਿਵਾਜ ਇਹ ਸੀ ਕਿ ਕਮੇਟੀ ਦੇ ਮੈਂਬਰ ਅਤੇ ਅੰਮ੍ਰਿਤ ਛਕਣ ਦੇ ਅਭਿਲਾਖੀ ਇੱਕ ਰਾਤ ਪਹਿਲਾਂ ਹੀ ਗੁਰਦੁਆਰਾ ਵੈਨਕੂਵਰ ਪਹੁੰਚ ਜਾਇਆ ਕਰਦੇ ਸਨ। ਇਸ ਲਈ ਭਾਈ ਬਲਵੰਤ ਸਿੰਘ ਜੀ ਨੇ ਹਾਪਕਿਨਸਨ ਨਾਲ ਹਾਂਡੂਰਸ ਬਾਰੇ ਹੋਈ ਸਭ ਗੱਲਬਾਤ ਕਮੇਟੀ ਦੇ ਮੈਂਬਰਾਂ ਨੂੰ ਦੱਸ ਦਿੱਤੀ। ਕਮੇਟੀ ਦੇ ਸੱਜਣਾਂ ਨੇ ਇਹ ਫੈਸਲਾ ਕੀਤਾ ਕਿ ਕੈਨੇਡਾ ਸਰਕਾਰ ਸਾਡੇ ਹਿੰਦੁਸਤਾਨੀਆਂ ਵਿਚੋਂ ਦੋ ਤਿੰਨ ਸੱਜਣ ਆਪਣੇ ਖਰਚ ਪਰ ਹਾਂਡੂਰਸ ਦੀ ਹਾਲਤ ਦੇਖਣ ਲਈ ਭੇਜੇ ਅਤੇ ਉਹ ਆ ਕੇ ਸਾਰੇ ਹਾਲ ਦੀਵਾਨ ਵਿਚ ਦੱਸਣ। ਫਿਰ ਹਾਂਡੂਰਸ ਜਾਣਾ ਜਾਂ ਨਾ ਜਾਣਾ ਸਾਡੇ ਆਪਣੇ ਵੱਸ ਹੋਵੇਗਾ। ਕੈਨੇਡਾ ਸਰਕਾਰ ਜਬਰਦਸਤੀ ਕਿਸੇ ਨੂੰ ਨਹੀਂ ਭੇਜ ਸਕੇਗੀ। ਚਾਹੇ ਹਿੰਦੂ ਤੇ ਮੁਸਲਮਾਨ ਕੈਨੇਡਾ ਵਿਚ ਆਟੇ ਵਿਚ ਲੂਣ ਸਮਾਨ ਸਨ, ਪਰ ਕਮੇਟੀ ਵਾਲਿਆਂ ਨੇ ਉਨ੍ਹਾਂ ਨੂੰ ਵੀ ਸਲਾਹ ਦੇਣ ਵਾਸਤੇ ਸੱਦ ਲਿਆ ਸੀ। ਐਤਵਾਰ ਨੂੰ ਹਾਪਕਿਨਸਨ ਵੀ ਆ ਗਿਆ ਤਾਂ ਭਾਈ ਬਲਵੰਤ ਸਿੰਘ ਨੇ ਉਸ ਨੂੰ ਉੱਪਰਲਾ ਫੈਸਲਾ ਦੱਸਿਆ ਤੇ ਨਾਲ ਕਿਹਾ ਕਿ ਅਸੀਂ ਕਮੇਟੀ ਦੇ ਇਸ ਫੈਸਲੇ ਦੀ ਦੀਵਾਨ ਵਿਚ ਮਨਜ਼ੂਰੀ ਲੈਣੀ ਹੈ। ਅਸੀਂ ਹਿੰਦੂ ਮੁਸਲਮਾਨ ਭਾਈਆਂ ਨੂੰ ਵੀ ਇਸ ਵਿਚਾਰ ਵਿਚ ਸ਼ਾਮਿਲ ਹੋਣ ਲਈ ਸੱਦਿਆ ਹੈ। ਹਾਪਕਿਨਸਨ ਨੇ ਕਿਹਾ ਕਿ ਮੈਂ ਤਿੰਨ ਵਜੇ ਤੱਕ ਆਵਾਂਗਾ ਤੇ ਸਰਕਾਰੀ ਅਫ਼ਸਰਾਂ ਦੀ ਰਾਇ ਵੀ ਪੁੱਛ ਲਵਾਂਗਾ ਕਿ ਉਹ ਤੁਹਾਡਾ ਫੈਸਲਾ ਮੰਨਦੇ ਹਨ ਜਾਂ ਨਹੀਂ ? ਤੁਸੀਂ ਦੀਵਾਨ ਵਿਚ ਹਾਂਡੂਰਸ ਭੇਜਣ ਲਈ ਤਿੰਨ ਦੀ ਥਾਂ ਦੋ ਆਦਮੀ ਚੁਣ ਲੈਣੇ ਤਾਂ ਕਿ ਇੱਕ ਦਾ ਖਰਚਾ ਤਾਂ ਘਟੇ। ਇਹ ਕਹਿ ਕੇ ਹਾਪਕਿਨਸਨ ਚਲਿਆ ਗਿਆ।

ਗੁਰਦੁਆਰਾ ਵੈਨਕੂਵਰ ਦੀ ਦੂਜੀ ਛੱਤ ਪਰ ਦੀਵਾਨ ਸਜਿਆ। ਗੁਰਦੁਆਰਾ ਸਾਹਿਬ ਦੀ ਚਾਨਣੀ ਤੇ ਗੁਰੂ ਗ੍ਰੰਥ ਸਾਹਿਬ ਜੀ ਦੇ ਰੁਮਾਲੇ ਬੜੇ ਕੀਮਤੀ ਤੇ ਸ਼ਾਨਦਾਰ ਸਨ। ਗੁਰਦੁਆਰੇ ਦੀ ਸਜਾਵਟ ਖਾਸ ਤੌਰ 'ਤੇ ਨਿਰਾਲੀ, ਜਿਸ ਨੂੰ ਦੇਖ ਕੇ ਨਵੇਂ ਆਏ ਲੋਕ ਉਪਮਾ ਕੀਤੇ ਬਿਨ੍ਹਾਂ ਨਹੀਂ ਰਹਿ ਸਕਦੇ ਸਨ ਤੇ ਦੀਵਾਨ ਵਿਚ ਹਾਂਡੂਰਸ ਦਾ ਸਵਾਲ ਭਾਈ ਭਾਗ ਸਿੰਘ ਜਥੇਦਾਰ ਨੇ ਪੇਸ਼ ਕੀਤਾ, ਹਿੰਦੂ, ਮੁਸਲਮਾਨ ਅਤੇ ਸਿੱਖ ਸਭ ਸੱਜਣਾਂ ਨੇ ਕਮੇਟੀ ਦੇ ਮਤੇ ਦੀ ਪ੍ਰੋੜਤਾ ਕੀਤੀ ਤੇ ਭੇਜਣ ਵਾਲੇ ਦੋ ਸੱਜਣਾਂ ਦੇ ਨਾਮ ਕਮੇਟੀ ਨੂੰ ਨਾਮਜ਼ਦ ਕਰਨ ਦੀ ਖੁੱਲ੍ਹ ਦੇ ਦਿੱਤੀ। ਕਮੇਟੀ ਨੇ ਇੱਕ ਹਿੰਦੂ ਅਤੇ ਇੱਕ ਸਿੱਖ ਦੋ ਸੱਜਣਾਂ ਦੇ ਨਾਮ ਪੇਸ਼ ਕਰ ਦਿੱਤੇ ਤੇ ਕਿਹਾ ਕਿ ਇਸ ਤੋਂ ਬਿਨ੍ਹਾਂ ਹੋਰ ਤਜਵੀਜ਼ ਹੋਣੀ ਮੁਸ਼ਕਿਲ ਸੀ। ਮੁਸਲਮਾਨ ਭਰਾ

ਬੁਰਾ ਨਾ ਮੰਨਣ। ਇਹ ਫੈਸਲਾ ਰਸਤੇ ਦੀਆਂ ਔਕੜਾਂ ਤੇ ਰਹਿਤ ਮਰਿਆਦਾ ਦੇ ਖਿਆਲ ਨਾਲ ਕੀਤਾ ਗਿਆ ਸੀ। ਜਿਨ੍ਹਾਂ ਦੋ ਸੱਜਣਾਂ ਦੇ ਨਾਮ ਦੀਵਾਨ ਨੇ ਪ੍ਰਵਾਨ ਕੀਤੇ। ਉਨ੍ਹਾਂ ਦੇ ਨਾਮ ਇਹ ਹਨ :

ਭਾਈ ਨਾਗਰ ਸਿੰਘ ਜੋ ਪੁਰਾਣੇ ਪਲਟਣੀ ਸਿਪਾਹੀ ਅਤੇ ਤਿਆਰ ਬਰ ਤਿਆਰ ਸਿੰਘ ਸਨ ਤੇ ਅੰਗਰੇਜੀ ਗੱਲਬਾਤ ਸਮਝ ਸਕਦੇ ਸਨ, ਦੂਜਾ ਸ਼ਾਮ ਸਿੰਘ ਰਾਜਪੂਤ ਜਗਰਾਉਂ ਜਿਲ੍ਹਾ ਲੁਧਿਆਣਾ, ਜੋ ਤਮਾਕੂ ਨਹੀਂ ਵਰਤਦਾ ਸੀ। ਇਹ ਵੀ ਅੰਗਰੇਜੀ ਬਾਤ ਠੀਕ ਸਮਝਦਾ ਸੀ। ਇਹ ਦੋਨੋਂ ਸੱਜਣ ਪਰਿਤਾਏ ਹੋਏ ਸਨ। ਦੋਹਾਂ ਸੱਜਣਾਂ ਨੂੰ ਦੀਵਾਨ ਵੱਲੋਂ ਇਹ ਹਦਾਇਤ ਹੋਈ ਕਿ ਉਹ ਹਾਂਡੂਰਸ ਜਾ ਕੇ ਜਿਥੋਂ ਦੀ ਲੰਘਣ ਤੇ ਜਿਥੇ ਜਿਥੇ ਪੜਾਓ ਕਰਨ, ਉਥੋਂ ਹਰ ਰੋਜ਼ ਇੱਕ ਚਿੱਠੀ ਉਥੋਂ ਦੇ ਸਾਰੇ ਹਾਲਾਤ, ਪੌਣ ਪਾਣੀ, ਮਜ਼ਦੂਰੀ ਆਦਿ ਦੇ ਵੇਰਵੇ ਨਾਲ ਆਪ ਦੇ ਆਪਣੇ ਦਸਖ਼ਤ ਕਰਕੇ ਦੀਵਾਨ ਨੂੰ ਭੇਜਦੇ ਰਹਿਣ, ਤਾਂ ਕਿ ਦੀਵਾਨ ਉਨ੍ਹਾਂ ਚਿੱਠੀਆਂ ਨੂੰ ਵਿਚਾਰ ਕੇ ਅੰਤਿਮ ਸਿੱਟੇ 'ਤੇ ਪਹੁੰਚ ਸਕੇ। ਦੀਵਾਨ ਸ਼ਾਮ ਦੇ ਚਾਰ ਵਜੇ ਸਮਾਪਤ ਹੋਇਆ।

ਕੈਨੇਡਾ ਵਿਚ ਭਾਵੇਂ ਪੜ੍ਹੇ ਲਿਖੇ ਕਈ ਹੋਰ ਸੱਜਣ ਵੀ ਸਨ, ਪਰ ਉਨ੍ਹਾਂ 'ਚੋਂ ਕਈ ਤਾਂ ਨਵੇਂ ਸਨ ਕਈ ਪੁਰਾਣੇ ਸਨ, ਜਿਨ੍ਹਾਂ ਦੀ ਕਈ ਗੱਲਾਂ ਕਰਕੇ ਬੇਪ੍ਰਤੀਤੀ ਹੋ ਚੁੱਕੀ ਸੀ, ਕਈ ਤਾਂ ਰਹਿਤ ਵਿਚ ਢਿੱਲੇ ਹੋ ਗਏ ਸਨ। ਇਹ ਵੀ ਡਰ ਸੀ ਕਿ ਜੇ ਅਜਿਹੇ ਕਮਜ਼ੋਰ ਦਿਲ ਪੜ੍ਹਿਆ ਨੂੰ ਹਾਂਡੂਰਸ ਭੇਜਿਆ ਜਾਵੇ ਤਦ ਕੈਨੇਡਾ ਦੀ ਸਰਕਾਰ ਉਨ੍ਹਾਂ ਨੂੰ ਲਾਲਚ ਦੇ ਕੇ ਹਿੰਦੁਸਤਾਨੀਆਂ ਦੇ ਲਾਭ ਦੇ ਉਲਟ ਹੀ ਰਿਪੋਰਟ ਨਾ ਕਰ ਦੇਵੇ। ਕਈਆਂ ਨੇ ਦੂਜੇ ਅਨਪੜ੍ਹ ਭਰਾਵਾਂ ਦੇ ਮਨੀਆਰਡਰ ਆਪਣੇ ਘਰਾਂ ਨੂੰ ਭੇਜ ਦਿੱਤੇ ਸਨ ਤੇ ਆਪ ਇਥੋਂ ਹੋਰ ਥਾਂ ਖਿਸਕ ਗਏ ਸਨ ਤੇ ਅਨਪੜ੍ਹ ਭਰਾਵਾਂ ਨਾਲ ਹੋਰ ਵੀ ਕਈ ਤਰ੍ਹਾਂ ਦੀਆਂ ਠੱਗੀਆਂ ਕੀਤੀਆਂ ਸਨ। ਭਾਵੇਂ ਇਹ ਕਰਤੂਤਾਂ ਕੀਤੀਆਂ ਤਾਂ ਦੋ ਚਾਰ ਨੇ ਹੀ ਸਨ ਪਰ ਕਲੰਕ ਸਭ ਪੜ੍ਹੇ ਲਿਖੇ ਸੱਜਣਾਂ ਦੇ ਸਿਰ ਲੱਗ ਗਿਆ ਜਿਸ ਕਰਕੇ ਇਨ੍ਹਾਂ ਦੀ ਪ੍ਰਤੀਤ ਜਾਂਦੀ ਰਹੀ ਤੇ ਇਸ ਕਰਕੇ ਇਨ੍ਹਾਂ ਵਿਚੋਂ ਹਾਂਡੂਰਸ ਦੀ ਪੜਤਾਲੀ ਕਮੇਟੀ ਵਿਚ ਕਿਸੇ ਨੂੰ ਨਾ ਰੱਖਿਆ ਗਿਆ।"[36]

ਦੂਜੇ ਦਿਨ ਹੀ ਜੇ. ਬੀ ਹਾਰਕਿਨ ਅਤੇ ਹਾਪਕਿਨਸਨ, ਭਾਈ ਨਾਗਰ ਸਿੰਘ ਤੇ ਭਾਈ ਸ਼ਾਮ ਸਿੰਘ ਨੂੰ ਨਾਲ ਲੈ ਕੇ ਹਾਂਡੂਰਸ ਲਈ ਰਵਾਨਾ ਹੋ ਗਏ। ਖਾਲਸਾ ਦੀਵਾਨ ਨੂੰ ਪਤਾ ਸੀ ਕਿ ਗੱਲ ਇਥੇ ਹੀ ਨਹੀਂ ਖੜ੍ਹਨੀ, ਕੈਨੇਡਾ ਸਰਕਾਰ ਉਨ੍ਹਾਂ ਨੂੰ ਕੱਢਣ ਲਈ, ਸਿਰੇ ਤੱਕ ਤਾਣ ਲਾਵੇਗੀ। ਇਸ ਸਾਜ਼ਿਸ਼ ਨੂੰ ਨਾਕਾਮ ਕਰਨ ਲਈ ਖਾਲਸਾ ਦੀਵਾਨ ਹੋਰ ਫਰੰਟਾਂ 'ਤੇ ਵੀ ਸਰਗਰਮ ਹੋ ਗਿਆ ਤੇ ਦੀਵਾਨ ਵੱਲੋਂ ਪੰਜ ਗੁਰਮਤੇ ਪਾਸ ਕੀਤੇ ਗਏ :

6-10-1908 : ਖਾਲਸਾ ਦੀਵਾਨ ਵੈਨਕੂਵਰ ਜੋੜ ਮੇਲ ਹੂਆ। ਖਾਲਸਾ ਕੁਮੇਟੀ ਔਰ ਦੀਵਾਨ ਕੀ ਰਾਇ ਸੇ ਨੀਚੇ ਲਿਖੇ ਗੁਰਮਤੇ ਔਰ ਬਾਤਾਂ ਪਾਸ ਹੋਈਆਂ, ਪੰਜ ਅਰਜ਼ੀਆਂ ਕੁਮੇਟੀ ਕੀ ਰਾਏ ਪਾਸ ਹੋ ਕੇ ਉੱਪਰ ਜ਼ਰੂਰਤ ਕੇ ਮੁਤਾਬਕ ਹਿੰਡੂ ਰਾਸ ਕੇ ਨਾ ਜਾਨ ਕੀ ਬਾਬਤ ਲਿਖੀਆਂ ਜਾਣ।

ਜਿਨ ਦੀ ਤਫ਼ਸੀਲ ਨੀਚੇ ਲਿਖੀ ਜਾਤੀ ਹੈ :

1. ਅਟਾਵਾ (ਜੋ ਕੇ ਕੈਨੇਡਾ ਕੀ ਗਵਰਨਮਿੰਟ ਕੇ ਰਹਿਣੇ ਕਾ ਏਕ ਬੜਾ ਸੈਹਿਰ ਹੈ) ਕੋ ਗਵਰਨਮਿੰਟ ਆਫਿਸ ਮੇਂ ਭੇਜੀ ਜਾਵੇ।
2. ਸੈਕਟਰੀ ਹਿੰਦੁਸਤਾਨ ਲੰਡਨ ਕੋ ਭੇਜੀ ਜਾਵੇ।
3. ਵਾਇਸ ਰਾਏ ਕਲਕੱਤਾ ਕੋ ਲਿਖੀ ਜਾਵੇ।
4. ਚੀਫ਼ ਖਾਲਸਾ ਦੀਵਾਨ ਸ੍ਰੀ ਅੰਮ੍ਰਿਤਸਰ ਕੋ ਲਿਖੀ ਜਾਵੇ।
5. ਟਿੱਕਾ ਸਾਹਿਬ ਨਾਭਾ ਮੈਂਬਰ ਪੰਜਾਬ ਕੌਂਸਲ ਵਾਇਸ ਰਾਏ ਕੋ ਲਿਖੀ ਜਾਵੇ।

ਪ੍ਰਧਾਨ ਭਾਨ ਸਿੰਘ                    ਸਕੱਤਰ ਭਾਗ ਸਿੰਘ[37]

ਖਾਲਸਾ ਦੀਵਾਨ ਵੱਲੋਂ ਹਾਂਡੂਰਸ ਭੇਜੇ ਗਏ ਸਿੰਘ ਡੇਢ ਮਹੀਨੇ ਬਾਅਦ ਵਾਪਸ ਆ ਗਏ। ਉਨ੍ਹਾਂ ਵੱਲੋਂ ਆਪਣੀ ਜੋ ਤਰੀਕਵਾਰ ਰਿਪੋਰਟ ਤਿਆਰ ਕੀਤੀ ਗਈ ਸੀ, ਉਹ ਖਾਲਸਾ ਦੀਵਾਨ ਦੀ 22-11-1908 ਦੀ ਇੱਕਤਰਤਾ ਵਿਚ ਪੇਸ਼ ਕੀਤੀ ਗਈ :

"ਵੈਨਕੂਵਰ ਜੋੜ ਮੇਲ ਮੇਂ ਗੁਰਮਤੇ ਪਾਸ ਹੂਏ। ਸ਼ਬਦ ਕੀਰਤਨ ਪੜ੍ਹਨੇ ਤੋਂ ਬਾਦ ਭਾਈ ਨਾਗਰ ਸਿੰਘ ਤੇ ਸ਼ਾਮ ਸਿੰਘ (ਜੋ ਕਿ ਬ੍ਰਿਟਿਸ਼ ਹਿੰਡਰਾਜ ਕੋ ਵਾਸਤੇ ਦੇਖਣੇ ਆਬੋ ਹਵਾ ਔਰ ਦਰਿਆਫਤ ਕਰਨੇ ਤਨਖਾਹ ਕੋ ਗਏ ਥੇ) ਹੁਰਾਂ ਦੀ ਹਿਰਦਾਸ ਯਾਨੇ ਚਿੱਠੀ ਦੀਵਾਨ ਨੂੰ ਪੜ੍ਹ ਕੇ ਸੁਣਾਈ ਗਈ। ਜਿਸ ਦੀਵਾਨ ਮੇਂ ਨੀਚੇ ਲਿਖੀ ਜਗੋਂ ਸੇ ਸਿੰਘ ਹਾਜ਼ਰ ਗੁਰਦੁਆਰਾ ਮੇਂ ਥੇ ਵੈਨਕੂਵਰ, ਪੋਰਟ ਮੂਡੀ, ਬਾਰਨਟ, ਮਿਲ ਸਾਈਡ, ਈਬਰਨ, ਨਿਊ ਵੈਸਟ ਮਨਿਸਟਰ। ਜਿਸ ਚਿੱਠੀ ਮੇਂ ਇਸ ਤਰ੍ਹਾਂ ਲਿਖਾ ਹੁਆ ਉਨ ਕੀ ਜ਼ਬਾਨੀ ਲਿਖਾ ਜਾਤਾ ਹੈ :

ਮੁਲਕ ਮਾਨਦ ਕਾਲੇ ਪਾਣੀਓਂ ਕੇ ਚਿੱਠੀ ਮੇਂ ਲਿਖਤੇ ਹੈ। ਨਾਗਰ ਸਿੰਘ ਤੇ ਸ਼ਾਮ ਸਿੰਘ ਵਾਪਸ ਮੁਲਕ ਬ੍ਰਟਿਸ਼ ਹਾਂਡੂਰਸ ਸੇ ਵੈਨਕੂਵਰ ਆ ਗਏ, ਔਰ ਆ ਕਰ ਦੀਵਾਨ ਮੇਂ ਗੁਰੂ ਮਹਾਂਰਾਜ ਦੇ ਹਜ਼ੂਰ ਖੜ੍ਹ ਹੋ ਕਰ ਸੂਬਤ ਖਾਲਸਾ ਜੀ ਹਿੰਦੂ, ਮੁਸਲਮਾਨ ਭਰਾਵਾਂ ਕੇ ਅੱਗੇ ਜੋ ਦੀਵਾਨ ਮੇਂ ਕ੍ਰੀਬਨ ਪੰਜ ਛੇ ਸੌ ਕੇ ਅਕੱਤ੍ਰ ਹੋਏ ਸਨ, ਸਭ ਹਾਲ ਉਸ ਮੁਲਕ ਦਾ ਸੁਨਾਇਆ ਜਿਸ ਦਾ ਖੁਲਾਸਾ ਯੇਹ ਹੈ :

1. . . . . . .

2. . . . . . .
3. . . . . . .
4. . . . . . .
5. . . . . . .
6. . . . . . .
7. . . . . . .
8. . . . . . . .

(ਨੋਟ : ਉੱਪਰ ਜੋ ਨੁਕਤੇ ਦਿੱਤੇ ਗਏ ਸਨ ਉਨ੍ਹਾਂ ਵਿਚ ਹਾਂਡੂਰਸ ਦੇ ਪੌਣ ਪਾਣੀ, ਮਜ਼ਦੂਰੀ ਦੀ ਹਾਲਤ ਤੇ ਪਹਿਲਾਂ ਗਏ ਭਾਰਤੀਆਂ ਦੀ ਹਾਲਾਤ 'ਤੇ ਚਾਨਣਾ ਪਿਆ ਗਿਆ ਹੈ। ਰਿਪੋਰਟ ਵਿਚ ਅਹਿਮ ਨੁਕਤੇ ਹੇਠਾਂ ਦਿੱਤੇ ਜਾ ਰਹੇ ਹਨ- ਲੇਖਕ)

9. ਜੋ ਕੁਮੇਟੀ ਹਾਂਡੂਰਸ ਦੇ ਅੰਗਰੇਜ਼ਾਂ (ਤੇ ਦੋ ਗੋਰੇ ਜੋ ਸਾਡੇ ਨਾਲ ਵੈਨਕੂਵਰ ਸੇ ਗਏ ਸਨ) ਨੇ ਉਸ ਜਗ੍ਹਾ ਕੀਤੀ ਥੀ, ਉਸ 'ਮੇਂ ਸਿਰਫ਼ ਖਾਣੇ ਪੀਣੇ ਦੀਆਂ ਦੋ ਬਾਤਾਂ ਸਾਨੂੰ ਪੁੱਛ ਕੇ ਫਿਰ ਸਾਨੂੰ ਕੁਮੇਟੀ ਤੋਂ ਬਾਹਰ ਨਿਕਾਲ ਦਿੱਤਾ ਜੋ ਕਿ ਐਸਾ ਕਰਨਾ ਕਾਨੂੰਨ ਕੇ ਬਰਖ਼ਿਲਾਫ਼ ਹੈ, ਕਿਉਂਕਿ ਯੇਹ ਕੁਮੇਟੀ ਦਾ ਕਾਇਦਾ ਹੈ, ਜੱਬ ਤੱਕ ਕੁਮੇਟੀ ਕੇ ਆਦਮੀ ਸਾਰੇ ਨਾ ਚਲੇ ਜਾਵੇਂ, ਤਬ ਤੱਕ ਕੋਈ ਕਿਸੀ ਕੋ ਬਾਹਰ ਨਹੀਂ ਨਿਕਾਲ ਸਕਦਾ। ਹਾਂ ਜੱਬ ਸਭ ਕੇ ਸਭ ਚਲੇ ਜਾਵੇਂ ਤਾਂ ਹਰੇਕ ਆਦਮੀ ਆਪੋ ਆਪਨੇ ਮਕਾਨ ਕੋ ਖੁਦ ਬਖੁਦ ਚਲਾ ਜਾਯਾ ਕਰਤਾ ਹੈ। ਸੋ ਐਸਾ ਸਾਨੂੰ ਬਾਹਰ ਕੁਮੇਟੀ ਕੇ ਕੈਹਿ ਕੇ ਨਕਾਲੇ ਜਾਨੇ ਸੇ ਸਾਡੀ ਔਰ ਖਾਲਸਾ ਦੀਵਾਨ ਕੁਮੇਟੀ ਕੀ ਇੱਜ਼ਤ ਮੇਂ ਹੱਤਕ ਪੈਦਾ ਹੂਆ। ਉਸ ਕੇ ਬ੍ਹਾਦ ਸਾਨੂੰ ਕੁਝ ਪਤਾ ਨਹੀਂ ਕਿ ਉਨੋਂ ਨੇ ਪੀਛੇ ਸੇ ਕਿਆ ਗੋਲਮਾਲ ਕੀਤਾ ਹੈ।

10. ਏਕ ਢੰਗ ਸੇ ਸਾਨੂੰ ਕੁਛ ਲਾਲਚ ਭੀ ਦਿੱਤਾ ਗਿਆ ਥਾ। ਜਿਸ ਕਾ ਲੈਣਾ ਸਾਡੇ ਵਾਸਤੇ ਬੁਰ ਵਸਤ ਹੈ। ਨਾਗਰ ਸਿੰਘ ਕੋ ਇੱਕ ਬੈਗ ਯਾਨੇ ਬਟੂਆ ਦੁਭਾਸ਼ੀਏ* ਨੇ ਦਿੱਤਾ, ਜਿਸ ਮੇਂ ਕੁਛ ਨੋਟ ਥੇ, ਜਿਸ ਕੋ ਦੇਖ ਕਰ ਗੁਰੂ ਮਹਾਂਰਾਜ ਕਾ ਵਾਕ ਵੀ ਨਾਗਰ ਸਿੰਘ ਕੇ ਯਾਦ ਆ ਗਿਆ ਕਿ ਧਰਮ ਛੋੜ ਧਨ ਕੋਈ ਖਾਇ ਔਰ ਸਾਥ ਹੀ ਉਸ ਨੇ ਸੋਚਿਆ ਕੇ ਇਸ ਪੈਸੇ ਕੀ ਖਾਤਰ ਹਮ ਭਾਰਤੀ ਵਾਸੀ ਭਾਈਉਂ ਕੇ ਗਲੇ ਘੁਟ ਕਰ ਔਰ ਉਨ ਕੋ ਇਸ ਨਰਕ ਮੇਂ ਫੇਂਕ ਕਰ ਅਸੀਂ ਕਿਧਰ ਕੋ ਜਾਇੰਗੇ। ਉਸ ਪੈਸੇ ਕੋ ਜ਼ੈਹਰ ਕੀ ਤਰ੍ਹਾਂ ਸਮਝਿਆ। ਜਬ ਦੁਭਾਸ਼ੀਏ ਨੇ ਜਾਨਾ ਕਿ ਏਹ ਦੱਵੇਂ

* ਹਾਪਕਿਨਸਨ

(ਨਾਗਰ ਸਿੰਘ ਤੇ ਸ਼ਾਮ ਸਿੰਘ) ਹਿੰਡੂ ਜਾਨੇ ਕੇ ਲੀਏ ਕਾਗਜ਼ ਉੱਪਰ ਦਸਖ਼ਤ ਨਹੀਂ ਕਰਤੇ ਤਾਂ ਵੋਹ ਜੋ ਡਾਲਾ ਨਾਗਰ ਸਿੰਘ ਕੋ ਦਿੱਤਾ ਥਾ ਵਾਪਸ ਲੇ ਲੀਆ।

11. ਇਸ ਕੇ ਬ੍ਹਾਦ ਵੈਨਕੂਵਰ ਗੁਰਦੁਆਰਾ ਮੇਂ ਸਾਰੇ ਦੀਵਾਨ ਨੇ ਇਹ ਰਾਏ ਇੱਕਤਰ ਹੋ ਕੇ ਪਾਸ ਕੀਤੀ ਕਿ ਅਸੀਂ ਹਿੰਡੂਰਾਜ ਕੋ ਨਹੀਂ ਜਾਵਾਂਗੇ ਤੇ ਆਪਣੇ ਭਰਾਵਾਂ ਦੀ ਬਾਬਤ ਜੋ ਬੇਕਾਰ ਹਨ ਜਥੇਬੰਦੀ ਕਰ ਕੇ ਜਪਾਨ, ਹਾਂਗਕਾਂਗ, ਸ਼ੰਘਾਈ ਤੇ ਹਿੰਦੁਸਤਾਨ ਦੇ ਭਰਾਵਾਂ ਦੀ ਇਮਦਾਦ ਕੇ ਸਾਥ ਬੰਦੋਬਸਤ ਕਰਾਂਗੇ, ਕਿਉਂਕੇ ਸਾਡੇ ਬਹੁਤ ਸਾਰੇ ਭਾਈ ਕੰਮ ਉੱਪਰ ਲੱਗੇ ਹੂਏ ਹਨ। ਅਗਲੀ ਗਰਮੀਆਂ ਤੱਕ ਸਾਰਾ ਇੰਤਜ਼ਾਮ ਪੂਰੇ ਤੌਰ ਪਰ ਹੋ ਜਾਵੇਗਾ।

12. ਆਖਰ ਕਾਰ ਯੇਹ ਜੋ ਬਾਤਾਂ ਹਿੰਡੂਰਾਜ ਕੀ ਬਾਬਤ ਨਾਗਰ ਸਿੰਘ ਹੋਰਾਂ ਬਿਆਨ ਕੀਤੀ ਹੈ ਔਰ ਉਨ ਕੀ ਬਾਬਤ ਜੋ ਖਾਲਸਾ ਦੀਵਾਨ ਕੁਮੇਟੀ ਨੇ ਰਾਏ ਪਾਸ ਕੀਤੀ ਹੈ ਉਸ ਸਾਰੇ ਹਾਲ ਕੀ ਬਾਬਤ ਯੇਹ ਫੈਸਲਾ ਹੂਆ ਕਿ ਵਕਤ ਜ਼ਰੂਰਤ (ਯਾਨੇ ਲੋੜ ਪੈਣ ਸਾਰ) ਦੇਸ਼ ਹਿੰਦੁਸਤਾਨ ਮੇਂ ਤਾਰਾਂ ਦਿੱਤੀਆਂ ਜਾਣ ਤੇ ਅਟਾਵਾ ਕੀ ਗਵਰਨਮਿੰਟ ਨੂੰ ਖ਼ਬਰ ਦਿੱਤੀ ਜਾਵੇ ਕਿ ਅਸੀਂ ਬ੍ਰਿਟਿਸ਼ ਹਿੰਦੂ ਰਾਜ ਕੋ ਬਾ ਸਬੱਬ ਨਾ ਪਸੰਦ ਹੋ ਕੇ ਨਹੀਂ ਜਾਵੇਂਗੇ ਔਰ ਆਪਨਾ ਬੰਦੋਬਸਤ ਆਪ ਖੁਦ ਕਰਾਂਗੇ।

ਪ੍ਰਧਾਨ ਭਾਨ ਸਿੰਘ ਸਕੱਤਰ ਭਾਗ ਸਿੰਘ"[38]

ਭਾਵੇਂ ਗੁਰਦੁਆਰੇ ਵਿਚ ਹੋਈ ਇੱਕਤਰਤਾ ਨੇ ਸਰਬ ਸੰਮਤੀ ਨਾਲ ਹਾਂਡੂਰਸ ਜਾਣ ਦੀ ਤਜਵੀਜ਼ ਨੂੰ ਰੱਦ ਕਰ ਦਿੱਤਾ ਸੀ। ਪਰ ਕੈਨੇਡਾ ਸਰਕਾਰ ਦਾ ਦਬਾਓ ਹਾਲਾਂ ਘਟਿਆ ਨਹੀਂ ਸੀ। ਜਿਸ ਕਰ ਕੇ ਚਿੰਤਾਂ ਦੇ ਬੱਦਲ ਛਟੇ ਨਹੀਂ ਸਨ। ਪਰ ਵਾਹਿਗੁਰੂ ਨੇ ਇੱਕ ਹੋਰ ਢੋਅ ਮੇਲਾ ਪੈਦਾ ਕਰ ਦਿੱਤਾ।

## ਵੈਨਕੂਵਰ ਵਿੱਚ ਪ੍ਰੋ. ਤੇਜਾ ਸਿੰਘ ਦੀ ਆਮਦ

ਪ੍ਰੋ. ਤੇਜਾ ਸਿੰਘ (1877–1965) ਦਾ ਜਨਮ ਮਹਿਤਾ ਖੱਤਰੀ ਪਰਿਵਾਰ ਵਿਚ ਪਿੰਡ ਬਾਲੋਵਾਲੀ ਜਿਲ੍ਹਾ ਅਮੀਨਾਬਾਦ (ਪਾਕਿਸਤਾਨ) ਵਿਚ ਹੋਇਆ ਸੀ। ਉਨ੍ਹਾਂ ਦਾ ਪਰਿਵਾਰ ਸਧਾਰਨ ਦੁਕਾਨਦਾਰ, ਸਹਿਜਧਾਰੀ ਪਰਿਵਾਰ ਸੀ। ਪ੍ਰੋ. ਤੇਜਾ ਸਿੰਘ ਦਾ ਪਹਿਲਾਂ ਨਾਮ ਨਿਰਜੰਨ ਸਿੰਘ ਸੀ। ਉਸ ਦਾ ਦਾਦਾ ਨਾਨਕ ਚੰਦ ਪਿੰਡ ਵਿਚ ਦੁਕਾਨ ਕਰਦਾ ਸੀ। ਉਸ ਦੀ ਦਾਦੀ ਚੰਦ ਕੌਰ ਦਾ ਸਬੰਧ ਸਿੱਖ ਪਰਿਵਾਰ ਨਾਲ ਸੀ। ਉਸ ਦੀ ਮਾਤਾ ਸਦਾ ਕੌਰ ਵੀ ਸਿੱਖ ਪਰਿਵਾਰ ਵਿਚੋਂ ਆਈ ਸੀ ਤੇ ਉਸ

ਦਾ ਪਿਤਾ ਸ. ਰਲਾ ਸਿੰਘ ਪੜ੍ਹਿਆ ਲਿਖਿਆ ਵਿਅਕਤੀ ਸੀ, ਉਸ ਨੇ ਪਬਲਿਕ ਹੈਲਥ ਦਾ ਡਿਪਲੋਮਾ ਪਾਸ ਕੀਤਾ ਹੋਇਆ ਸੀ। ਨਿਰੰਜਨ ਸਿੰਘ ਤੇ ਉਸ ਦੀ ਭੈਣ ਨਰੈਣੀ ਦੇਵੀ ਦੋ ਹੀ ਭੈਣ ਭਰਾ ਸਨ।[39] ਸ. ਰਲਾ ਸਿੰਘ ਸਿਆਣਾ ਹੋਣ ਕਰਕੇ ਉਸ ਨੇ ਆਪਣੇ ਪਰਿਵਾਰ ਨੂੰ ਸੀਮਿਤ ਹੀ ਰੱਖਿਆ ਸੀ। ਨਿਰੰਜਨ ਸਿੰਘ ਬਚਪਨ ਤੋਂ ਹੀ ਕੇਸਾਧਾਰੀ ਸੀ। ਉਸ ਦੀ ਬਹੁਤੀ ਪੜ੍ਹਾਈ ਲਿਖਾਈ ਫਿਰ ਤੁਰ ਕੇ ਹੀ ਹੋਈ ਸੀ, ਜਿਥੇ ਪਿਤਾ ਜੀ ਦੀ ਬਦਲੀ ਹੋ ਜਾਂਦੀ ਸੀ ਪਰਵਾਰ ਨੂੰ ਉਨ੍ਹਾਂ ਨਾਲ ਜਾਣਾ ਪੈਂਦਾ ਸੀ। ਪ੍ਰਾਇਮਰੀ, ਨਿਰੰਜਨ ਸਿੰਘ ਨੇ ਮਿਊਂਸਿਪਲ ਬੋਰਡ ਸਕੂਲ ਫਾਜ਼ਿਲਕਾ ਤੋਂ ਕੀਤੀ ਸੀ, ਮਿਡਲ ਡੀ. ਏ. ਵੀ ਸਕੂਲ ਲਾਹੌਰ, ਤੇ ਹਾਈ ਸਕੂਲ ਸਿੱਖਿਆ ਮਿਸ਼ਨ ਸਕੂਲ ਗੁਜਰਾਂ ਵਾਲੇ ਤੋਂ ਮੁਕੰਮਲ ਕੀਤੀ। ਉਚ ਵਿਦਿਆ ਲਈ ਨਿਰੰਜਨ ਸਿੰਘ ਲਾਹੌਰ ਆ ਗਿਆ, ਜਿਥੇ ਉਸ ਦਾ ਪਿਤਾ ਸ. ਰਲਾ ਸਿੰਘ ਸੈਂਟਰਲ ਜੇਲ੍ਹ ਲਾਹੌਰ 'ਚ ਹੈਲਥ ਇੰਸਪੈਕਟਰ ਸੀ। ਇਥੇ ਬੀ. ਏ. ਨਿਰੰਜਣ ਸਿੰਘ ਨੇ ਫਿਜਿਕਸ, ਕੈਮਿਸਟਰੀ ਨਾਲ ਕੀਤੀ ਸੀ, ਪਰ ਉਸ ਨੇ ਸਾਇੰਸ ਵਾਲੇ ਪਾਸੇ ਜਾਣ ਦੀ ਥਾਂ ਸੰਨ 1900 'ਚ ਐਲ. ਐਲ. ਬੀ ਤੇ ਫਿਰ 1901 'ਚ ਐਮ.ਏ. ਕਰ ਲਈ। ਪਰ ਮੈਟ੍ਰਿਕ ਤੋਂ ਬਾਅਦ ਲਾਹੌਰ ਰਹਿ ਕੇ ਨਿਰੰਜਨ ਸਿੰਘ ਨੇ ਉਚ ਵਿਦਿਆ ਡਾਢੀਆਂ ਔਖੀਆਂ ਹਾਲਤਾਂ 'ਚ ਸਿਰੇ ਚਾੜ੍ਹੀ ਸੀ। ਲਾਹੌਰ, ਉਸ ਦਾ ਪਿਤਾ ਇੱਕ ਖ਼ੂਬਸੂਰਤ ਵਿਧਵਾ ਔਰਤ ਦੇ ਪ੍ਰੇਮ ਜਾਲ ਵਿਚ ਫਸ ਗਿਆ ਸੀ, ਉਸ ਦੀ ਆਪਣੀ ਪਤਨੀ ਪਿੰਡ ਰਹਿੰਦੀ ਸੀ, ਹੌਲੀ ਹੌਲੀ ਉਸ ਨੇ ਉਸੇ ਔਰਤ ਨੂੰ ਘਰ ਵਸਾ ਲਿਆ। ਨਿਰੰਜਨ ਸਿੰਘ ਦੀ ਮਾਤਾ ਨੇ ਇਸ ਭਾਣੇ ਨੂੰ ਸਿਰ ਮੱਥੇ ਮੰਨ ਲਿਆ ਸੀ ਤੇ ਜਦ ਨਿਰੰਜਨ ਸਿੰਘ ਦੇ ਪਿਤਾ ਦੀ ਬਦਲੀ ਗੁੱਜਰਾਂ ਵਾਲੇ ਦੀ ਹੋ ਗਈ ਸੀ ਤਾਂ ਉਸ ਦੀ ਮਾਤਾ ਵੀ ਉਸ ਦੇ ਪਿਤਾ ਜੀ ਕੋਲ ਹੀ ਆ ਕੇ ਰਹਿਣ ਲੱਗ ਪਈ ਸੀ। ਹੁਣ ਨਿਰੰਜਨ ਸਿੰਘ ਦੀ ਮਾਂ ਤੇ ਮਤੇਈ ਇਕੋ ਘਰ ਵਿੱਚ ਰਹਿੰਦੀਆਂ ਸਨ। ਜਿਸ ਕਾਰਨ ਘਰ ਵਿਚ ਕਲੇਸ਼ ਦਾ ਪੈਦਾ ਹੋਣਾ ਲਾਜ਼ਮੀ ਸੀ। ਸੌਕਣਾਂ ਵਿਚ ਬੋਲ ਕੁਬੋਲ ਹੁੰਦੇ ਵਕਤ ਜਦ ਨਿਰੰਜਨ ਸਿੰਘ ਨੇ ਆਪਣੀ ਮਾਂ ਦਾ ਪੱਖ ਲੈ ਲਿਆ ਤਾਂ ਉਸ ਦੇ ਪਿਤਾ ਨੇ ਰਾਜੇ ਸਲਵਾਨ ਵਾਲਾ ਰੂਪ ਧਾਰਨ ਕਰਦਿਆਂ ਨਿਰੰਜਨ ਸਿੰਘ ਨੂੰ ਸਦਾ ਲਈ ਘਰ ਵਿਚੋਂ ਦੁਰਕਾਰ ਦਿੱਤਾ।[40]

ਪੁਰਾਣੇ ਸਮਿਆਂ ਦੇ ਖੱਤਰੀਆਂ 'ਚ ਛੋਟੇ ਛੋਟੇ ਬੱਚਿਆਂ ਦਾ ਵਿਆਹ ਕਰਨ ਦਾ ਰਿਵਾਜ ਸੀ। ਨਿਰੰਜਨ ਸਿੰਘ ਦਾ ਵਿਆਹ ਵੀ ਛੋਟੇ ਹੁੰਦਿਆਂ, ਪੜ੍ਹਾਈ ਦੌਰਾਨ ਹੀ ਮੁਰੀਦਕੇ ਰੇਲਵੇ ਸਟੇਸ਼ਨ ਨੇੜੇ ਪਿੰਡ ਧਲੌੜ ਹਿੰਦ ਕੇ ਦੇ ਦੁੱਗਲ ਖੱਤਰੀ ਸ. ਝੰਡਾ ਸਿੰਘ ਦੀ ਸਪੁੱਤਰੀ ਬਿਸ਼ਨ ਕੌਰ ਨਾਲ ਹੋ ਗਿਆ। ਜੋ ਉਸ ਵਕਤ ਪੜ੍ਹੀ ਲਿਖੀ ਲੜਕੀ ਸੀ। ਨਿਰੰਜਨ ਸਿੰਘ ਨੇ ਉੱਚ ਵਿਦਿਆ, ਪਤਨੀ ਦੇ ਗਹਿਣੇ ਵੇਚ ਕੇ ਪ੍ਰਾਪਤ ਕੀਤੀ, ਪੜਾਈ ਤੋਂ ਬਾਅਦ ਉਸ ਨੂੰ ਲੂਣ ਮਹਿਕਮੇ ਵਿਚ ਡੇਰਾ ਗਾਜ਼ੀ

ਖਾਂ ਵਿਚ ਨੌਕਰੀ ਮਿਲ ਗਈ। ਪਰ ਉਸ ਦਾ ਮਨ ਆਪਣੀ ਯੋਗਤਾ ਅਨੁਸਾਰ ਨੌਕਰੀ ਦੀ ਤਲਾਸ਼ ਵਿਚ ਸੀ। ਜਿਸ ਕਰਕੇ ਉਸ ਨੇ ਸ੍ਰੀ ਅੰਮ੍ਰਿਤਸਰ ਚੀਫ਼ ਖਾਲਸਾ ਦੀਵਾਨ ਦੇ ਮੁਖੀ ਸਰ ਸੁੰਦਰ ਸਿੰਘ ਮਜੀਠੀਆ ਨੂੰ ਖ਼ਤ ਲਿਖ ਕੇ ਖਾਲਸਾ ਕਾਲਜ ਵਿਚ ਕਿਸੇ ਨੌਕਰੀ ਦੀ ਮੰਗ ਕੀਤੀ। ਸਰਦਾਰ ਮਜੀਠੀਆ ਨੇ ਉਸ ਨੂੰ ਖਾਲਸਾ ਕਾਲਜ ਵਿਚ ਵਾਈਸ ਪ੍ਰਿੰਸੀਪਲ ਦੇ ਅਹੁਦੇ ਦੀ ਪੇਸ਼ਕਸ਼ ਕਰ ਦਿੱਤੀ। ਸ. ਨਿਰੰਜਨ ਸਿੰਘ 1904 ਵਿਚ ਆ ਕੇ ਖਾਲਸਾ ਕਾਲਜ ਦਾ ਵਾਈਸ ਪ੍ਰਿੰਸੀਪਲ ਲੱਗ ਗਿਆ।

ਇਸ ਸਮੇਂ ਤੱਕ ਨਿਰੰਜਨ ਸਿੰਘ ਇੱਕ ਤਰ੍ਹਾਂ ਦਾ ਨਾਸਤਿਕ ਹੀ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਮੱਥਾ ਟੇਕਣ ਨੂੰ ਉਹ ਬੁੱਤ ਪ੍ਰਸਤੀ ਦੱਸਦਾ ਸੀ। ਪੱਛਮੀ ਵਿਦਿਆ ਨੇ ਉਸ ਦੇ ਧਾਰਮਿਕ ਵਿਸ਼ਵਾਸ ਖੋਰ ਦਿੱਤੇ ਸਨ। ਖਾਲਸਾ ਕਾਲਜ ਵਿਚ ਆ ਕੇ ਜਦ ਉਸ ਨੇ ਗੁਰਬਾਣੀ ਪੜ੍ਹਨੀ ਸ਼ੁਰੂ ਕੀਤੀ ਤੇ ਨਿਰੰਤਰ ਗੁਰਦੁਆਰੇ ਜਾਣਾ ਸ਼ੁਰੂ ਕੀਤਾ ਤਾਂ ਉਸ ਦਾ ਗੁਰਬਾਣੀ ਨਾਲ ਪ੍ਰੇਮ ਪੈ ਗਿਆ। ਜਿਸ ਨੂੰ ਉਹ ਗੁਰਬਾਣੀ ਦੀ 'Magnetic Power' ਆਖਦਾ ਹੈ। ਇਥੇ ਸੰਤ ਸ਼ਾਮ ਸਿੰਘ ਰਾਹੀਂ ਨਿਰੰਜਨ ਸਿੰਘ ਨੂੰ ਸੰਤ ਅਤਰ ਸਿੰਘ ਜੀ ਦੇ ਦਰਸ਼ਨ ਹੋਏ ਜਿਨ੍ਹਾਂ ਨੇ ਨਿਰੰਜਨ ਸਿੰਘ ਦੇ ਜੀਵਨ ਦੀ ਦਸ਼ਾ ਤੇ ਦਿਸ਼ਾ ਹੀ ਬਦਲ ਦਿੱਤੀ :

ਧਨਾਸਰੀ ਮਹਲਾ ੫ ॥
ਜਾ ਕਉ ਹਰਿ ਰੰਗੁ ਲਾਗੋ ਇਸੁ ਜੁਗ ਮਹਿ ਸੋ ਕਹੀਅਤ ਹੈ ਸੂਰਾ ॥
ਆਤਮੁ ਜਿਣੈ ਸਗਲ ਵਸਿ ਤਾ ਕੈ ਜਾ ਕਾ ਸਤਿਗੁਰੁ ਪੂਰਾ ॥੯॥
ਠਾਕੁਰੁ ਗਾਈਐ ਆਤਮ ਰੰਗਿ ॥
ਸਰਣੀ ਪਾਵਨ ਨਾਮੁ ਧਿਆਵਨ ਸਹਜਿ ਸਮਾਵਨ ਸੰਗਿ ॥੧॥ ਰਹਾਉ ॥
ਜਨ ਕੇ ਚਰਨ ਵਸਹਿ ਮੇਰੈ ਹੀਅਰੈ ਸੰਗਿ ਪੁਨੀਤਾ ਦੇਹੀ ॥
ਜਨ ਕੀ ਧੂਰਿ ਦੇਹੁ ਕ੍ਰਿਪਾ ਨਿਧਿ ਨਾਨਕ ਕੈ ਸੁਖੁ ਏਹੀ ॥੨॥

ਸੰਤ ਅਤਰ ਸਿੰਘ, ਮਾਲਵੇ ਵਿਚ ਭੀਖੀ ਮਾਨਸਾ ਰੋਡ 'ਤੇ ਸਥਿਤ ਪਿੰਡ ਚੀਮਾ ਕਲਾਂ ਵਿਚ ਜਨਮੇ ਸਨ, ਥੋੜੀ ਦੇਰ ਫੌਜ ਦੀ ਨੌਕਰੀ ਕਰਨ ਤੋਂ ਬਾਅਦ ਉਨ੍ਹਾਂ ਨੇ ਆਪਣੀ ਜ਼ਿੰਦਗੀ ਗੁਰਬਾਣੀ ਤੇ ਗੁਰਸਿੱਖੀ ਦੇ ਪ੍ਰਚਾਰ ਨੂੰ ਸਮਰਪਣ ਕਰ ਦਿੱਤੀ। ਸਿੱਖਾਂ ਵਿਚ ਅਨਪੜ੍ਹਤਾ ਅਤੇ ਪਿਛੜੇਵੇਂ ਨੂੰ ਮਹਿਸੂਸ ਕਰਦਿਆਂ ਵਿਦਿਆ ਦੇ ਪਾਸਾਰ ਨੂੰ ਉਨ੍ਹਾਂ ਨੇ ਆਪਣਾ ਮੁੱਖ ਮਿਸ਼ਨ ਬਣਾ ਲਿਆ ਸੀ। ਸੰਗਰੂਰ ਨੇੜੇ ਬਰਨਾਲਾ ਰੋਡ 'ਤੇ ਵਿਦਿਆ ਦਾ ਕੇਂਦਰ 'ਗੁਰਸਾਗਰ ਸਾਹਿਬ' ਮਸਤੂਆਣਾ ਸਥਾਪਿਤ ਕੀਤਾ।

ਸੰਤ ਅਤਰ ਸਿੰਘ ਦੀ ਸੰਗਤ ਨਾਲ ਸ. ਨਿਰੰਜਨ ਸਿੰਘ ਦੇ ਮਨ ਵਿਚ ਐਨਾ ਬਦਲਾਓ ਆ ਗਿਆ ਕਿ ਉਸ ਦਾ ਅੰਦਰ ਬਾਹਰ ਧੋਤਾ ਗਿਆ। ਉਹ 1906 ਵਿਚ ਸੰਤਾਂ ਦੇ ਹੱਥੋਂ ਅੰਮ੍ਰਿਤ ਛਕ ਕੇ ਪ੍ਰੋ. ਨਿਰੰਜਨ ਸਿੰਘ ਮਹਿਤਾ ਤੋਂ ਪ੍ਰੋ. ਤੇਜਾ

ਸਿੰਘ ਬਣ ਗਿਆ। ਪ੍ਰੋ. ਤੇਜਾ ਸਿੰਘ ਨੇ Western Education ਬਾਰੇ ਆਪਣੇ ਜੀਵਨ ਦਾ ਤੱਤ ਨਿਚੋੜ ਇਸ ਤਰ੍ਹਾਂ ਕੱਢਿਆ ਹੈ :

"ਗੌਰਮਿੰਟ ਕਾਲਜ ਦੇ ਬਾਕੀ ਜੀਵਨ ਦੇ ਤਜਰਬੇ ਤੋਂ ਦਾਸ ਨੇ ਇਹ ਤੱਤ ਕੱਢਿਆ ਹੈ ਕਿ ਮਗਰਬੀ ਮਾਦਾ ਪ੍ਰਸਤ ਵਿਦਿਆ ਇਨਸਾਨ ਦੇ ਜੀਵਨ ਵਾਸਤੇ ਕੱਚਾ ਸੰਖੀਆ ਹੈ, ਪਰ ਜੇ ਇਸ ਦੇ ਸਤਸੰਗ ਤੇ ਆਤਮਿਕ ਵਿਚਾਰ ਰਲ ਜਾਵੇ ਤਾਂ ਸੰਖੀਆਂ ਮਰ ਜਾਂਦਾ ਹੈ। ਕੱਚਾ ਸੰਖੀਆ ਜੀਵਨ ਲਈ ਜ਼ਹਿਰ ਕਾਤਲ ਹੈ ਤੇ ਮਾਰਿਆਂ ਹੋਇਆ ਸੰਖੀਆ ਇਸ ਨੂੰ ਤਾਕਤ ਦਿੰਦਾ ਹੈ। 'ਵਿਦਿਆ ਵਿਚਾਰੀ ਤਾਂ ਪਰਉਪਕਾਰੀ'।"[41]

1906 ਵਿਚ ਪ੍ਰੋ. ਤੇਜਾ ਸਿੰਘ ਨੇ ਸੰਤ ਅਤਰ ਸਿੰਘ ਹੋਰਾਂ ਕੋਲੋ ਅਮਰੀਕਾ ਜਾ ਕੇ ਪੜਾਈ ਕਰਨ ਦੀ ਇਜਾਜ਼ਤ ਮੰਗੀ ਤਾਂ ਸੰਤਾਂ ਨੇ ਇਹ ਖੁਸ਼ੀ ਖੁਸ਼ੀ ਪ੍ਰਵਾਨ ਕਰ ਲਈ। ਉਨ੍ਹਾਂ ਦੀ ਦਿਬ ਦ੍ਰਿਸ਼ਟੀ ਨੇ ਭਾਂਪ ਲਿਆ ਸੀ ਕਿ ਜਦ ਉਨ੍ਹਾਂ ਦੇ ਸਿੱਖ ਇਨ੍ਹਾਂ ਮੁਲਕਾਂ ਵਿਚ ਜਾਣਗੇ ਤਾਂ ਉਨ੍ਹਾਂ ਦੇ ਧਰਮ ਅਤੇ ਸੱਭਿਆਚਾਰਕ ਹਸਤੀ ਨੂੰ ਬਚਾਉਣ ਲਈ ਇਨ੍ਹਾਂ ਮੁਲਕਾਂ ਵਿਚ ਸਿੱਖੀ ਦਾ ਪ੍ਰਚਾਰ ਬਹੁਤ ਜ਼ਰੂਰੀ ਹੈ। ਅਮਰੀਕਾ ਜਾਣ ਤੋਂ ਪਹਿਲਾਂ ਸੰਤ ਅਤਰ ਸਿੰਘ ਨੇ ਪ੍ਰੋ. ਤੇਜਾ ਸਿੰਘ ਨੂੰ Ten Commandments ਵਾਂਗ ਚਾਰ ਹਿਦਾਇਤਾਂ ਦਿੱਤੀਆਂ :

1. ਸਾਬਤ ਸੂਰਤ ਕਾਇਮ ਰੱਖਣੀ ਕਿਸੇ ਨਾਲ ਬਹਿਸ ਨਹੀਂ ਕਰਨੀ।
2. ਜਿਥੇ ਜਾਣਾ ਗੁਰਦੁਆਰੇ ਬਣਾਉਣੇ।
3. ਉਨ੍ਹਾਂ ਦੇਸ਼ਾਂ ਨੂੰ ਸੁਨੇਹਾ ਦੇਣਾ ਕਿ ਰਿੱਧੀ ਸਿੱਧੀ ਕੋਈ ਚੀਜ਼ ਨਹੀਂ ਆਤਮ ਪਦ ਇਸ ਤੋਂ ਬਹੁਤ ਪਰੇ ਹੈ।
4. ਜਿਸ ਦਾ ਚਿੱਤ ਉਪਦੇਸ਼ ਕਰਨ ਨੂੰ ਕਰੇ, ਉਹ ਨਾ ਕਰੇ, ਜਿਸ ਦਾ ਚਿੱਤ ਨਾ ਕਰੇ ਉਹ ਕਰੇ।

ਸੰਤ ਅਤਰ ਸਿੰਘ ਨੇ ਪ੍ਰੋ. ਤੇਜਾ ਸਿੰਘ ਨੂੰ ਬਾਹਰ ਜਾਣ ਲਈ 125 ਦਮੜੇ ਦਿੱਤੇ ਤੇ ਉਹ ਅਮਰੀਕਾ ਲਈ ਰਵਾਨਾ ਹੋ ਗਿਆ।[42] ਰਾਹ ਵਿਚ ਉਹ ਇੰਗਲੈਂਡ ਦੀ ਕੈਂਬਰਿਜ ਯੂਨੀਵਰਸਿਟੀ ਵਿਚ ਦੋ ਸਾਲ ਦੀ ਪੜ੍ਹਾਈ ਕਰਨ ਲਈ ਰੁੱਕ ਗਿਆ। ਜਿਥੇ ਯੂਨੀਵਰਸਿਟੀ ਵਿਚ ਉਹ ਪਗੜੀ ਵਾਲਾ ਪਹਿਲਾ ਵਿਦਿਆਰਥੀ ਸੀ। ਇਥੇ ਦੋ ਸਾਲ ਪੂਰੇ ਕਰਨ ਤੋਂ ਬਾਅਦ 1908 'ਚ ਪ੍ਰੋ. ਤੇਜਾ ਸਿੰਘ ਅਮਰੀਕਾ ਦੇ ਨਿਊਯਾਰਕ ਸ਼ਹਿਰ ਵਿਚ ਚਲਿਆ ਗਿਆ, ਜਿਥੇ ਉਹ ਕੋਲੰਬੀਆ ਯੂਨੀਵਰਸਿਟੀ ਨਾਲ ਸਬੰਧਿਤ ਟੀਚਰਜ ਕਾਲਜ ਵਿਚ ਟੀਚਰਜ ਟ੍ਰੇਨਿੰਗ ਲਈ ਦਾਖਲ ਹੋ ਗਿਆ ਜੋ ਹਡਸਨ ਦਰਿਆ ਦੇ ਕਿਨਾਰੇ ਸਥਿਤ ਸੀ। ਇਥੇ ਕਾਲਜ 'ਚ ਬਹਿਸ ਵਟਾਂਦਰੇ ਦੌਰਾਨ ਪ੍ਰੋ. ਤੇਜਾ ਸਿੰਘ ਨੇ ਆਪਣੀ ਵਿਲੱਖਣ ਬੁੱਧੀ ਦਾ ਪ੍ਰਭਾਵ ਛੱਡਿਆ ਤਾਂ ਉਸ ਦੇ ਪ੍ਰੋਫੈਸਰਾਂ ਨੇ ਉਸ ਨੂੰ ਸਿੱਖ ਧਰਮ ਦੇ ਬਾਨੀ ਸ੍ਰੀ ਨਾਨਕ ਦੇਵ ਤੇ ਹੋਰ

ਭਗਤਾਂ 'ਤੇ ਪਬਲਿਕ ਲੈਕਚਰ ਕਰਨ ਦਾ ਸੁਝਾਅ ਦਿੱਤਾ। ਪ੍ਰੋ. ਤੇਜਾ ਸਿੰਘ ਦੇ ਭਾਸ਼ਣਾਂ ਨੇ ਗੋਰੇ-ਗੋਰੀਆਂ ਨੂੰ ਕੀਲ ਲਿਆ। ਉਸ ਦੀ ਚਰਚਾ ਅਖ਼ਬਾਰਾਂ ਵਿਚ ਵੀ ਹੋਣ ਲੱਗ ਪਈ ਤਾਂ ਉਸ ਨੇ ਅਖ਼ਬਾਰਾਂ ਵਿੱਚ ਸਿੱਖ ਧਰਮ ਨਾਲ ਸਬੰਧਿਤ ਲੇਖ ਛਪਵਾਉਣੇ ਸ਼ੁਰੂ ਕਰ ਦਿੱਤੇ। ਜਿਨ੍ਹਾਂ ਦੀ ਚਰਚਾ ਕੈਨੇਡਾ ਤੱਕ ਵੀ ਪਹੁੰਚ ਗਈ।[43] ਕੈਨੇਡਾ ਵਿਚ ਬੰਗਾਲੀ ਇਨਕਲਾਬੀ ਤਾਰਕਨਾਥ ਦਾਸ ਨੇ, ਜਦ ਇਹ ਲੇਖ ਪੜ੍ਹੇ ਤਾਂ ਲੇਖਾਂ ਦੀ ਸ਼ੈਲੀ ਤੇ ਦਲੀਲ ਤੋਂ ਉਹ ਡਾਢਾ ਪ੍ਰਭਾਵਿਤ ਹੋਇਆ। ਉਸ ਨੇ ਵੈਨਕੂਵਰ ਗੁਰਦੁਆਰੇ ਦੇ ਗ੍ਰੰਥੀ ਭਾਈ ਸਾਹਿਬ ਭਾਈ ਬਲਵੰਤ ਸਿੰਘ ਦਾ ਧਿਆਨ ਇਨ੍ਹਾਂ ਲੇਖਾਂ ਵੱਲ ਦੁਆਇਆ ਤੇ ਉਨ੍ਹਾਂ ਨੂੰ ਪ੍ਰੋ. ਤੇਜਾ ਸਿੰਘ ਨੂੰ ਕੈਨੇਡਾ ਵਿਚ ਬੁਲਾ ਲੈਣ ਲਈ ਪ੍ਰੇਰਿਆ।[44]

ਕੈਨੇਡਾ ਵਿਚ ਉਸ ਵਕਤ ਸਿੱਖਾਂ ਕੋਲ ਕੋਈ ਪੜ੍ਹਿਆ ਲਿਖਿਆ ਆਗੂ ਨਹੀਂ ਸੀ, ਜੋ ਉਨ੍ਹਾਂ ਦੀ ਅਗਵਾਈ ਕਰ ਸਕਦਾ ਹੋਵੇ ਤੇ ਉਨ੍ਹਾਂ ਦੀਆਂ ਭਾਵਨਾਵਾਂ, ਮੁਸ਼ਕਲਾਂ ਬਾਰੇ ਉਨ੍ਹਾਂ ਦੇ ਵਿਚਾਰਾਂ ਨੂੰ ਕੈਨੇਡੀਅਨ ਹਾਕਮਾਂ ਤੱਕ ਚੰਗੀ ਤਰ੍ਹਾਂ ਪਹੁੰਚਾ ਸਕਦਾ ਹੋਵੇ। ਤਾਰਕਨਾਥ ਵਰਗਿਆ ਵਿਚ ਇਹ ਸਮੱਰਥਾ ਨਹੀਂ ਸੀ, ਸਿੱਖਾਂ ਦੀ ਹਰ ਸਰਗਰਮੀ ਗੁਰਦੁਆਰੇ 'ਚੋਂ ਵਾਕ ਲੈਣ ਉਪਰੰਤ ਸ਼ੁਰੂ ਹੁੰਦੀ ਸੀ ਕਿਸੇ ਪਤਿਤ ਗ਼ੈਰ ਸਿੱਖ ਨੂੰ ਉਹ ਆਪਣਾ ਆਗੂ ਮੰਨਣ ਲਈ ਤਿਆਰ ਹੀ ਨਹੀਂ ਸਨ। ਕੈਨੇਡੀਅਨ ਸਿੱਖਾਂ ਨੂੰ ਕਿਸੇ ਧਾਰਮਿਕ ਆਗੂ ਦੀ ਲੋੜ ਸੀ, ਜਿਸ ਦਾ ਰਿਸ਼ਤਾ ਉਨ੍ਹਾਂ ਦੇ ਧਰਮ ਅਤੇ ਸੱਭਿਆਚਾਰ ਨਾਲ ਡੂੰਘੀ ਤਰ੍ਹਾਂ ਜੁੜਿਆ ਹੋਵੇ, ਸੋ ਇਸ ਤਰ੍ਹਾਂ ਬੜੇ ਚਮਤਕਾਰੀ ਢੰਗ ਨਾਲ ਪ੍ਰੋ. ਤੇਜਾ ਸਿੰਘ ਦੀ ਕੈਨੇਡਾ ਵਿਚ ਆਮਦ ਹੋਈ। ਪ੍ਰੋ. ਤੇਜਾ ਸਿੰਘ ਦੀ ਆਪਣੀ ਲਿਖਤ ਅਨੁਸਾਰ :

"ਭਾਈ ਬਲਵੰਤ ਸਿੰਘ ਵੱਲੋਂ ਚਿੱਠੀ ਆਈ ਕਿ ਏਥੇ ਸੰਗਤਾਂ ਨੂੰ ਦਰਸ਼ਨ ਦਿਉ। ਦਾਸ ਨੇ ਵਾਪਸੀ ਡਾਕ ਉੱਤਰ ਦਿੱਤਾ ਕਿ ਖਾਲਸੇ ਦੇ ਖਜਾਨੇ 'ਚ ਕੇਵਲ ਪੰਜ ਸੈਂਟ ਹਨ, ਤਨ ਮਨ ਹਾਜ਼ਰ ਹੈ। ਅਜੇ ਤਿੰਨ ਚਾਰ ਹਫ਼ਤੇ ਹੀ ਬੀਤੇ ਸਨ ਕਿ ਵੈਨਕੂਵਰ ਦੀ ਸਾਧ ਸੰਗਤ ਵੱਲੋਂ ਕਿਰਾਇਆ ਪੁੱਜ ਗਿਆ। ਛੇ ਦਿਨ ਦੇ ਮਗਰੋਂ ਮੌਨਟਰੀਅਲ, ਵਿਨੀਪੈਗ, ਉਟਾਵਾ ਤੋਂ ਹੁੰਦਿਆਂ ਹੋਇਆ ਦਾਸ ਵੈਨਕੂਵਰ ਪੁੱਜਾ। ਅੱਗੇ ਗੁਰੂ ਦੇ ਪਿਆਰੇ ਸਟੇਸ਼ਨ 'ਤੇ ਆਏ ਹੋਏ ਸਨ। ਬੜੇ ਪ੍ਰੇਮ ਨਾਲ ਗੁਰਦੁਆਰੇ ਸਾਹਿਬ ਲੈ ਗਏ ਤੇ ਬੜਾ ਆਦਰ ਭਾ ਨਾਲ ਆਸਨ ਕਿਰਾਇਆ। ਗੁਰਦੁਆਰਾ ਸਾਹਿਬ ਬੜਾ ਸੁੰਦਰ ਦੋ ਮੰਜ਼ਲਾਂ, ਲੱਕੜੀ ਦਾ ਮਕਾਨ ਸੀ। ਉਤਲੀ ਛੱਤ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੁਖ ਆਸਨ ਦੀ ਕੋਠੜੀ ਅਤੇ ਤਕਰੀਬਨ 35 ਗੁਣਾ 60 ਫੁੱਟ ਦਾ ਹਾਲ ਸੀ। ਹੇਠਲੀ ਮੰਜ਼ਿਲ ਦੀ ਸ਼ਕਲ ਵੀ ਹਾਲ ਵਰਗੀ ਸੀ ਇਹ ਆਏ ਗਏ ਮੁਸਾਫ਼ਰ ਦੇ ਆਰਾਮ ਦਾ ਕੰਮ ਵੀ ਦੇ ਜਾਂਦੀ ਤੇ ਸਾਧ ਸੰਗਤ ਐਤਵਾਰ ਦੀਵਾਨ ਵਾਲੇ ਦਿਨ, ਹੇਠਾਂ ਆ ਕੇ ਚਾਹ ਪਾਣੀ ਵੀ ਛਕ ਲੈਂਦੀ। ਕਦੀ ਕਦੀ ਇਸ

ਵਿਚ ਸੰਗਤ ਦੇ ਵਿਚਾਰਕ ਸਮਾਗਮ ਵੀ ਹੋ ਜਾਂਦੇ।

ਦਾਸ ਦੇ ਪੁੱਜਣ ਦੇ ਤੀਜੇ ਦਿਨ ਐਤਵਾਰ ਆ ਗਿਆ। ਦੂਰ ਨੇੜੇ ਤੋਂ ਸਾਰੇ ਸਿੱਖ, ਛੁੱਟੀ ਦੇ ਕਾਰਨ, ਗੁਰਦੁਆਰਾ ਸਾਹਿਬ ਪੁੱਜੇ ਤੇ ਦਸ ਵਜੇ ਦੀਵਾਨ ਭਰ ਗਿਆ। ਭਾਈ ਵਰਿਆਮ ਸਿੰਘ ਦੇ ਜਥੇ ਨੇ, ਦੋ ਘੰਟੇ ਬੜਾ ਸੋਹਣਾ ਕੀਰਤਨ ਦਾ ਰੰਗ ਸਾਧ ਸੰਗਤ 'ਤੇ ਚਾੜਿਆ। ਸਾਰਾ ਹਾਲ ਅਤੇ ਦੂਰ ਨੇੜੇ ਦੇ ਮਕਾਨ, ਸ਼ਬਦ ਦੀ ਧੁਨੀ ਨਾਲ ਗੂੰਜ ਉੱਠੇ ਤੇ ਮਹਾਂ ਅਕਾਸ਼ ਵਿਚ ਇਹ ਕੀਰਤਨ ਦੀ ਲਹਿਰ ਪਵਨ ਦੇ ਖੰਭਾ ਦੇ ਹੁਲਾਰੇ ਲੈ ਕੇ ਨਿੱਜ ਅਸਥਾਨ ਤੇ ਜਾ ਟਿਕੀ। ਕੀਰਤਨ ਦੇ ਮਗਰੋਂ ਦਾਸ ਨੂੰ ਕੁਝ ਬੇਨਤੀ ਕਰਨ ਦਾ ਹੁਕਮ ਹੋਇਆ। ਸ਼ਬਦ ਦੇ ਆਸਰੇ ਦਾਸ ਨੇ ਆਪਣੀ ਬੇਨਤੀ ਸਾਧ ਸੰਗਤ ਦੇ ਚਰਨਾਂ ਵਿਚ ਭੇਟਾਂ ਕੀਤੀ। ਭਾਈ ਬਲਵੰਤ ਸਿੰਘ ਗ੍ਰੰਥੀ ਨੇ ਅਰਦਾਸਾ ਸੋਧਿਆ, ਕੜਾਹ ਪ੍ਰਸ਼ਾਦ ਵਰਤਾਇਆ ਤੇ ਗੁਰਮੁਖ ਸੱਜਣਾਂ ਨਾਲ ਦਾਸ ਨੂੰ ਜਾਣੂ ਕਰਾਇਆ।

ਸੱਚ ਹੈ ਕਿ ਇੱਕ ਸਿੱਖ ਦੀ ਸੁਗੰਧੀ ਵੀ ਅਨੇਕਾਂ ਦਾ ਭਲਾ ਕਰਦੀ ਹੈ, ਬੜੇ ਬੜੇ ਬਿਖੜੇ ਅਸਥਾਨਾਂ ਵਿਚ ਸਿੱਖੀ ਦੇ ਮੋਰਚੇ ਕਾਇਮ ਕਰ ਦਿੰਦੀ ਹੈ. ਹੁਣ ਤਾਂ ਵੈਨਕੂਵਰ ਪ੍ਰਚਾਰ ਦਾ ਕੇਂਦਰ ਬਣ ਗਿਆ ਤੇ ਬਹੁਤ ਸਾਰੇ ਸਿੱਖ ਅੰਮ੍ਰਿਤ ਛਕ ਕੇ ਸਤਿਗੁਰੂ ਸੱਚੇ ਪਾਤਸ਼ਾਹ ਦੀ ਰਹਿਤ ਤੇ ਤੁਰਨ ਲੱਗ ਪਏ।

**"ਰਹਿਣੀ ਰਹੈ ਸੋਈ ਸਿੱਖ ਮੇਰਾ, ਉਹ ਸਾਹਿਬ ਮੈਂ ਉਸ ਕਾ ਚੇਰਾ।"**

(ਪਾ : ੧੦)

ਵੈਨਕੂਵਰ ਦੇ ਪਹਿਲੇ ਦੀਵਾਨ ਦੇ ਮਗਰੋਂ, ਦਾਸ ਵੈਂਨਕੂਵਰ ਦੇ ਸਿੱਖਾਂ ਦੇ ਘਰਾਂ ਵਿਚ ਗਿਆ। ਕਈ ਤੇ ਦੋ ਦੋ ਚਾਰ ਚਾਰ ਮਿਲ ਕੇ ਰੋਟੀ ਪਕਾਉਂਦੇ, ਪਰ ਕਈ ਜਗ੍ਹਾ ਖਾਲਸਾ ਜੀ ਨੇ ਲੰਗਰ ਦੀ ਮਰਿਆਦਾ ਤੋਰੀ ਹੋਈ ਸੀ। ਗੁਰਦੁਆਰੇ ਸਾਹਿਬ ਦੇ ਨੇੜੇ ਭਾਈ ਬਤਨ ਸਿੰਘ ਮਹੀਵਾਲ ਦੇ ਜਥੇ ਦਾ ਲੰਗਰ ਸੀ। ਦਸ ਕੁ ਦਿਨਾਂ ਮਗਰੋਂ ਪੋਰਟ ਮੂਡੀ ਤੇ ਮਿੱਲ ਸਾਈਡ ਦੇ ਕਾਰਖਾਨਿਆਂ ਵਿਚ ਖਾਲਸੇ ਦੇ ਦਰਸ਼ਨਾਂ ਲਈ ਗਿਆ। ਉਂਝ ਤਾਂ ਪੋਰਟ ਮੂਡੀ ਦੇ ਸਿੱਖ ਪ੍ਰੇਮੀ ਸਨ ਪਰ ਮਿਲ ਸਾਈਡ ਦੇ ਖਾਸ ਟਕਸਾਲੀ ਸੱਜਣ ਸਨ। ਅੰਮ੍ਰਿਤ ਵੇਲੇ (ਤਿੰਨ ਵਜੇ) ਉਠਦੇ ਤੇ ਇਸ਼ਨਾਨ ਕਰ ਨਾਮ ਬਾਣੀ ਵਿਚ ਜੁੜ ਜਾਂਦੇ। ਫਿਰ ਦਿਨ ਚੜ੍ਹੇ ਜਲ ਪਾਣੀ ਛਕ ਆਪਣੀ ਕਿਰਤ ਕਮਾਈ ਵਿਚ ਲਗ ਜਾਂਦੇ।"[1]

## ਸਰਕਾਰੀ ਸਾਜ਼ਿਸ਼ ਠੁੱਸ

ਕੈਨੇਡਾ ਦਾ ਭਰਮਣ ਕਰਨ ਤੋਂ ਬਾਅਦ ਪ੍ਰੋ. ਤੇਜਾ ਸਿੰਘ ਅਮਰੀਕਾ ਜਾ ਕੇ ਆਪਣੀ ਪੜਾਈ ਵਿਚ ਰੁੱਝ ਗਏ।

ਇੱਧਰ ਕੈਨੇਡਾ ਵਿਚ ਸਿੱਖਾਂ ਨੂੰ ਹਾਂਡੂਰਸ ਭੇਜਣ ਦਾ ਮਸਲਾ ਉਠ ਖੜਾ

ਹੋਇਆ। ਖਾਲਸਾ ਦੀਵਾਨ ਨੇ ਭਾਵੇਂ ਆਪਣੇ ਨੁਮਾਇੰਦੇ ਹਾਂਡੂਰਸ ਦਾ ਹਾਲ ਚਾਲ ਜਾਨਣ ਲਈ ਭੇਜ ਦਿੱਤੇ ਸਨ ਪਰ ਫਿਰ ਵੀ ਉਨ੍ਹਾਂ ਨੂੰ ਫਿਕਰ ਸੀ ਕਿ ਉਨ੍ਹਾਂ ਦੇ ਨਾਂਹ ਕਰਨ 'ਤੇ ਕੈਨੇਡਾ ਸਰਕਾਰ ਜ਼ਰੂਰ ਧੱਕਾ ਕਰਨ ਦੀ ਕੋਸ਼ਿਸ਼ ਕਰੇਗੀ। ਇਸ ਮਸਲੇ ਨਾਲ ਨਜਿੱਠਣ ਲਈ, ਇਸ ਸਮੇਂ ਜ਼ਰੂਰ ਉਨ੍ਹਾਂ ਨੂੰ ਕਿਸੇ ਪੜ੍ਹੇ-ਲਿਖੇ ਆਗੂ ਦੀ ਲੋੜ ਸੀ। ਇਸ ਦਾ ਢੋਅ ਮੇਲਾ ਵਾਹਿਗੁਰੂ ਨੇ ਆਪ ਹੀ ਪੈਦਾ ਕਰ ਦਿੱਤਾ। ਨਿਊਯਾਰਕ ਵਿਚ ਕਰੇਫੋਰਡ ਨਾਂਅ ਦਾ ਅਮੀਰ ਗੋਰਾ, ਪ੍ਰੋ. ਤੇਜਾ ਸਿੰਘ ਦੇ ਪ੍ਰਵਚਨ ਸੁਣ ਕੇ ਸਿੱਖੀ ਦਾ ਸ਼ਰਧਾਲੂ ਬਣ ਗਿਆ। ਜੈਕਸਨ ਵਿਲ ਵਿਚ ਉਸ ਨੇ ਸੋਨੇ ਦੀਆਂ ਖਾਣਾਂ ਖ੍ਰੀਦੀਆਂ ਹੋਈਆਂ ਸਨ। ਹੁਣ ਉਸ ਦਾ ਭਾਈਬੰਦ ਉਸ ਨੂੰ ਬਾਹਰ ਕੱਢ ਕੇ ਖਾਣਾਂ ਤੇ ਆਪ ਹੀ ਕਬਜ਼ਾ ਕਰਨਾ ਚਾਹੁੰਦਾ ਸੀ। ਕਰੇਫੋਰਡ ਨੂੰ 50000 ਡਾਲਰ ਦੀ ਅਤਿ ਜ਼ਰੂਰੀ ਲੋੜ ਸੀ, ਜਿਸ ਨਾਲ ਉਹ ਆਪਣਾ ਹਿੱਸਾ ਬਚਾ ਸਕਦਾ ਸੀ। ਇਸ ਚਿੰਤਾਤੁਰ ਅਵਸਥਾ ਵਿਚ ਹੀ ਉਸ ਨੇ ਆ ਕੇ ਪ੍ਰੋ. ਤੇਜਾ ਸਿੰਘ ਕੋਲ ਬੇਨਤੀ ਕੀਤੀ ਤੇ ਆਪਣੀ ਟੋਪੀ ਉਸ ਦੇ ਪੈਰਾਂ 'ਤੇ ਰੱਖ ਕੇ ਫਰਿਆਦ ਕੀਤੀ ਕਿ ਹੁਣ ਉਹੀ ਉਸ ਦੀ ਇੱਜ਼ਤ ਬਚਾ ਸਕਦਾ ਹੈ। ਉਸ ਨੇ ਪ੍ਰੋ. ਤੇਜਾ ਸਿੰਘ ਨੂੰ ਕਿਹਾ ਕਿ ਜੇਕਰ ਉਹ ਕੈਨੇਡਾ ਦੇ ਖਾਲਸੇ ਕੋਲੋਂ ਉਸ ਨੂੰ ਪੰਜਾਹ ਹਜ਼ਾਰ ਡਾਲਰ ਲਿਆ ਦੇਵੇ ਤਾਂ ਉਹ ਇਸ ਬਦਲੇ ਖਾਲਸੇ ਨੂੰ ਸੋਨੇ ਦੀ ਖਾਣ ਦੇ ਢਾਈ ਲੱਖ ਡਾਲਰ ਦੇ ਸ਼ੇਅਰ ਦੇ ਦੇਵੇਗਾ। ਪ੍ਰੋ. ਤੇਜਾ ਸਿੰਘ ਦੇ ਦਿਮਾਗ ਵਿਚ ਉਦੋਂ ਹੀ ਫੁਰਨਾ ਫੁਰ ਗਿਆ ਕਿ ਇਸ ਤਰ੍ਹਾਂ ਤਾਂ ਕੈਨੇਡਾ ਵਿਚ ਸਿੱਖਾਂ ਦਾ ਪੱਕਾ ਕਿੱਲਾ ਗੱਡਿਆ ਜਾਵੇਗਾ, ਜਿਸ ਨੂੰ ਕੋਈ ਹਿਲਾ ਨਹੀਂ ਸਕਦਾ ਕਿਉਂਕਿ ਉਹ ਜਾਇਦਾਦ ਦੇ ਮਾਲਕ ਬਣ ਜਾਣਗੇ। ਸਿੱਖਾਂ ਦਾ ਦੁੱਖ ਦੂਰ ਕਰਨ ਲਈ ਗੁਰੂ ਆਪ ਹੀ ਬਹੁੜਿਆ ਸੀ :

ਸੂਹੀ ਮਹਲਾ ॥ ੪ ॥
ਕੀਤਾ ਕਰਣਾ ਸਰਬ ਰਜਾਈ ਕਿਛੁ ਕੀਚੈ ਜੇ ਕਰ ਸਕੀਐ ॥
ਆਪਣਾ ਕੀਤਾ ਕਿਛੂ ਨ ਹੋਵੈ ਜਿਉ ਹਰਿ ਭਾਵੈ ਤਿਉ ਰਖੀਐ ॥ ੧ ॥
ਮੇਰੇ ਹਰਿ ਜੀਉ ਸਭੁ ਕੋ ਤੇਰੈ ਵਸਿ ॥
ਅਸਾ ਜੋਰੁ ਨਾਹੀ ਜੇ ਕਿਛੁ ਕਰਿ ਹਮ ਸਾਕਹ ਜਿਉ ਭਾਵੈ ਤਿਵੈ ਬਖਸਿ ॥੧ ॥ ਰਹਾਉ ॥
ਸਭੁ ਜੀਉ ਪਿੰਡੁ ਦੀਆ ਤੁਧੁ ਆਪੇ ਤੁਧੁ ਆਪੇ ਕਾਰੈ ਲਾਇਆ ॥
ਜੇਹਾ ਤੂੰ ਹੁਕਮੁ ਕਰਹਿ ਤੇਹੇ ਕੋ ਕਰਮ ਕਮਾਵੈ
ਜੇਹਾ ਤੁਧੁ ਧੁਰਿ ਲਿਖਿ ਪਾਇਆ ॥੨ ॥
ਪੰਚ ਤਤੁ ਕਰਿ ਤੁਧੁ ਸ੍ਰਿਸਟਿ ਸਭ ਸਾਜੀ

ਕੋਈ ਛੇਵਾ ਕਰਿਉ ਜੇ ਕਿਛੁ ਕੀਤਾ ਹੋਵੈ ॥
ਇਕਨਾ ਸਤਿਗੁਰ ਮੇਲਿ ਤੂ ਬੁਝਾਵਹਿ ਇਕਿ ਮਨਸੁਖਿ ਕਰਹਿ ਸਿ ਰੋਵੈ ॥੩॥
ਹਰਿ ਕੀ ਵਡਿਆਈ ਹਉ ਆਖਿ ਨ ਸਾਕਾ ਹਉ ਮੂਰਖੁ ਮੁਗਧੁ ਨੀਚਾਣੁ ॥
ਜਨ ਨਾਨਕ ਕਉ ਹਰਿ ਬਖਸਿ ਲੈ ਮੇਰੇ ਸੁਆਮੀ
ਸਰਣਾਗਤਿ ਪਇਆ ਅਜਾਣੁ ॥੪॥

ਕਰੇਫੋਰਡ ਨੇ ਵੈਨਕੂਵਰ ਜਾਣ ਦਾ ਕਿਰਾਇਆ ਵੀ ਪ੍ਰੋ. ਤੇਜਾ ਸਿੰਘ ਨੂੰ ਕੋਲੋਂ ਦੇ ਦਿੱਤਾ। ਉਹ ਉਸ ਵਕਤ ਹੀ ਕੈਨੇਡਾ ਲਈ ਤੁਰ ਪਏ। ਪ੍ਰੋ. ਤੇਜਾ ਸਿੰਘ ਦੀ ਲਿਖਤ ਦੇ ਲੰਬੇ ਹਵਾਲੇ ਨਾਲ ਹੀ ਉਸ ਮਾਹੌਲ ਨੂੰ ਰੰਗੀ ਤਰ੍ਹਾਂ ਸਮਝਿਆ ਜਾ ਸਕਦਾ ਹੈ, ਜਿਸ ਵਿਚ ਸਿੱਖਾਂ ਨੇ ਸਰਕਾਰੀ ਸਾਜਸ਼ ਨੂੰ ਦ੍ਰਿੜਤਾ ਨਾਲ ਠੁੱਸ ਕਰ ਦਿੱਤਾ ਸੀ :

"ਜਦ ਬੰਦਾ ਸਿੱਖੀ ਮੰਡਲ ਵਿਚ ਤੁਰ ਪਵੇ। ਤਦ ਕਦਮ ਕਦਮ ਤੇ ਨਜ਼ਰ ਆਉਂਦਾ ਹੈ ਕਿ ਕਰਤਾਰ ਦੇ ਹੁਕਮ ਅੱਗੇ ਦਲੀਲ ਦੀ ਕੋਈ ਜਾਅ ਨਹੀਂ, ਹਾਂ, ਦਲੀਲ ਜ਼ਰੂਰ ਹੁਕਮ ਦੀ ਤਾਮੀਲ ਵਿਚ ਵਰਤਣੀ ਸੇਵਕ ਦਾ ਧਰਮ ਹੈ। ਪਰ ਹੀਲ ਹੁੱਜਤ ਛੱਡੇ ਬਿਨ੍ਹਾਂ ਸਤਿਗੁਰੂ ਦੀ ਸੇਵਾ ਦੀ ਤਾਰ ਟੁੱਟ ਜਾਂਦੀ ਹੈ।

ਕਿਰਾਇਆ ਮਿਲਣ ਤੇ ਕਮਰਕੱਸਾ ਕਰ ਲਿਆ ਤੇ ਸੋਨੇ ਦੀ ਖਾਨ ਦੇ ਢਾਈ ਲੱਖ ਡਾਲਰ ਦੇ ਹਿੱਸੇ ਲੈ ਕੇ ਸਿੱਧਾ ਰੇਲਵੇ ਸਟੇਸ਼ਨ ਵੱਲ ਤੁਰ ਪਿਆ। ਏਥੋਂ ਕੈਨੇਡੀਅਨ ਪੈਸਿਫਿਕ ਦੇ ਰਸਤੇ ਵੈਨਕੂਵਰ ਦਾ ਟਿਕਟ ਲੈ ਲਿਆ। ਸਫ਼ਰ ਕਰਦਿਆਂ ਅਜੇ ਦੋ ਦਿਨ ਹੀ ਬੀਤੇ ਸਨ ਤੇ ਗੱਡੀ ਵਿਨੀਪੈਗ ਸਟੇਸ਼ਨ ਤੇ ਪਹੁੰਚੀ ਹੀ ਕਿ ਇੱਕ ਕੈਨੇਡੀਅਨ ਮੁਸਾਫ਼ਰ ਜੋ ਕਿ ਬੜੀ ਦੇਰ ਤੋਂ ਅਖ਼ਬਾਰ ਪੜ੍ਹ ਰਿਹਾ ਸੀ, ਚੌਂਕ ਉਠਿਆ ਤੇ ਦਾਸ ਵੱਲ ਪੂਰੀ ਗਹੁ ਦੇ ਕੇ ਆਖਣ ਲੱਗਾ, "ਮਿਸਟਰ ਸਿੰਘ! ਤੇਰੇ ਭਰਾਵਾਂ ਤੇ ਬ੍ਰਿਟਿਸ਼ ਕੋਲੰਬੀਆ ਬੜੀ ਆਫ਼ਤ ਆਉਣ ਵਾਲੀ ਹੈ। ਇਹ ਗੋਂਦ ਗੁੰਦੀ ਗਈ ਹੈ ਕਿ ਕਿਸੇ ਨਾ ਕਿਸੇ ਬਹਾਨੇ ਇਨ੍ਹਾਂ ਨੂੰ ਇਕੋ ਵਾਰੀ ਜਹਾਜ਼ ਚਾੜ੍ਹ ਕੇ, ਬ੍ਰਿਟਿਸ਼ ਹਾਉਂਡਰਸ ਮੱਧ ਅਮਰੀਕਾ ਧੱਕ ਦਿੱਤਾ ਜਾਵੇ। ਮੈਂ ਇਸ ਮੁਲਕ ਵਿਚ ਹੋ ਆਇਆ ਹਾਂ, ਏਸ ਵਿਚ ਬੜੀ ਬੇਰੁਜ਼ਗਾਰੀ ਹੈ ਤੇ ਮਜ਼ੂਰੀ ਇਨੀ ਥੋੜੀ ਹੈ ਕਿ ਸਾਰੀ ਉਮਰ ਕੰਮ ਕਰਕੇ ਤੇਰੇ ਭਰਾਵਾਂ ਕੋਲ ਦੇਸ਼ ਮੁੜਨ ਲਈ ਕਿਰਾਇਆ ਵੀ ਨਹੀਂ ਬਚ ਸਕਦਾ। ਇਸ ਦੇ ਨਾਲ ਹੀ ਭਿਆਨਕ ਯੈਲੋ ਫੀਵਰ, ਰਹਿੰਦਾ ਖੂੰਹਦਾ ਸਾਹ ਪੀਣ ਵਾਸਤੇ ਤਿਆਰ ਹੈ।

ਇਹ ਗੱਲ ਸੁਣ ਕੇ ਸੁਤੇ ਸਿੱਧ ਹੀ, ਦਾਸ ਨੇ ਸਤਿਗੁਰੂ ਅੱਗੇ ਅਰਦਾਸ ਕੀਤੀ ਕਿ ਸੱਚੇ ਪਾਤਸ਼ਾਹ ਦਾਸ ਦੇ ਵੈਨਕੂਵਰ ਪੁੱਜਣ ਤੀਕਰ ਭਰਾ ਕਿਸੇ ਕੁੜਿੱਕੀ ਵਿਚ ਨਾ ਫਸ ਜਾਣ। ਸਤਿਗੁਰੂ ਕਿਸ ਤਰ੍ਹਾਂ ਫਸਣ ਦਿੰਦੇ ਸੀ। ਉਸ ਨੂੰ ਤਾਂ

ਆਪਣੇ ਬਿਰਦ ਅਤੇ ਆਪਣੇ ਝੁੱਲੇ ਹੋਏ ਨਿਸ਼ਾਨ ਸਾਹਿਬ ਦਾ ਅੱਗੇ ਹੀ ਫਿਕਰ ਸੀ। ਵੈਨਕੂਵਰ ਪਹੁੰਚਦਿਆਂ ਹੀ, ਦਾਸ ਸਿੱਧਾ ਗੁਰਦੁਆਰੇ ਜਾ ਪੁੱਜਾ। ਐਂਤਕੀਂ ਕਿਸੇ ਨੂੰ ਖ਼ਬਰ ਤੱਕ ਨਹੀਂ ਸੀ ਕੀਤੀ, ਸਾਧ ਸੰਗਤ ਨਾਲੇ ਤੇ ਬੜੀ ਆਚੰਭਤ ਹੋਈ ਤੇ ਨਾਲੇ ਬੜੀ ਗਦ ਗਦ! ਸ਼ੁਕਰ ਕੀਤਾ ਕਿ ਇਸ ਔਕੜ ਦੇ ਸਮੇਂ ਇੱਕ ਵੀਰ ਨੂੰ ਸਤਿਗੁਰੂ ਨੇ ਪੱਛਮੀ ਵਿਦਿਆ ਬਖ਼ਸ਼ੀ, ਵੇਲੇ ਸਿਰ ਆ ਗਿਆ ਹੈ। ਪੰਜ ਕੁ ਮਿੰਟ ਤਾਂ ਇਸ ਅਸਚਰਜਤਾ ਵਿਚ ਚੁਪੀਤੇ ਲੰਘੇ, ਫੇਰ ਗੁਰਮੁਖ ਸੱਜਣ ਦਾਸ ਨੂੰ ਸੱਚੇ ਪਾਤਸ਼ਾਹ ਜੀ ਦੀ ਹਜ਼ੂਰੀ ਵਿਚ ਲੈ ਗਏ। ਮਹਾਰਾਜ ਨੇ ਇਹ ਹੁਕਮ ਕੀਤਾ।

ਬੈਰਾੜੀ ਮਹਲਾ ॥ ੪ ॥
ਮਨ ਮਿਲ ਸੰਤ ਜਨਾ ਜਸੁ ਗਾਇਓ ॥
ਹਰਿ ਹਰਿ ਰਤਨੁ ਹਰਿ ਨੀਕੋ ਗੁਰਿ ਸਤਿਗੁਰਿ ਦਾਨੁ ਦਿਵਾਇਓ ॥੧॥
ਰਹਾਉ ॥
ਤਿਸੁ ਜਨ ਕਉ ਮਨੁ ਤਨੁ ਸਭੁ ਦੇਵਉ ਜਿਨਿ ਹਰਿ ਨਾਮੁ ਸੁਨਾਇਓ ॥੧॥
ਧਨੁ ਮਾਇਆ ਸੰਪੈ ਤਿਸੁ ਦੇਵਉ ਜਿਨਿ ਹਰ ਮੀਤੁ ਮਿਲਾਇਓ ॥੧॥
ਖਿਨੁ ਕਿੰਚਿਤ ਕ੍ਰਿਪਾ ਕਰੀ ਜਗਦੀਸਰਿ ਤਬ ਹਰਿ ਹਰਿ ਜਸੁ ਧਿਆਇਓ ॥
ਜਨ ਨਾਨਕ ਕਉ ਹਰਿ ਭੇਟੇ ਸੁਆਮੀ ਦੁਖੁ ਹਉਮੈ ਰੋਗੁ ਗਵਾਇਓ ॥੨॥
(੭੧੯)

ਇਸ ਸ਼ਬਦ ਦਾ ਭਾਵ ਇਨ੍ਹਾਂ ਤਾਰ ਦੇ ਮੇਲੀ ਸਤਸੰਗੀਆਂ ਦੇ ਹਿਰਦੇ ਵਿਚ ਪ੍ਰਵੇਸ਼ ਕਰ ਗਿਆ। ਇਨ੍ਹਾਂ ਨੂੰ ਦ੍ਰਿੜ ਹੋ ਗਿਆ ਕਿ ਸਤਿਗੁਰੂ ਸਚੇ ਪਾਤਸ਼ਾਹ ਦੀ ਖਾਸ ਖੇਲ ਲਈ ਦਾਸ ਦਾ ਸਰੀਰ ਪੁੱਜਾ ਹੈ। ਫਿਰ ਪ੍ਰਸ਼ਾਦ ਛਕ ਕੇ ਕੁਝ ਚਿਰ ਆਰਾਮ ਕੀਤਾ। ਸ਼ਾਮ ਦੇ ਵੇਲੇ ਭਾਈ ਵਰਿਆਮ ਸਿੰਘ ਜੀ, ਭਾਈ ਭਾਗ ਸਿੰਘ ਜੀ, ਭਾਈ ਬਤਨ ਸਿੰਘ ਜੀ ਮਹੌਂਵਾਲ, ਭਾਈ ਬਤਨ ਸਿੰਘ ਕਾਹਰੀ ਅਤੇ ਹੋਰ ਗੁਰਮੁਖ ਸੱਜਣ ਭਾਈ ਬਲਵੰਤ ਸਿੰਘ ਗ੍ਰੰਥੀ ਦੇ ਬੁਲਾਏ ਹੋਏ ਗੁਰਦੁਆਰੇ ਸਾਹਿਬ ਆ ਗਏ।

ਸਾਰੇ ਇਕੱਠੇ ਬੈਠ ਗਏ ਤੇ ਉਸ ਸਮੇਂ ਦੀ ਹਾਲਤ ਤੇ ਪੂਰੀ ਵਿਚਾਰ ਕੀਤੀ। ਵੀਰਾਂ ਨੇ ਦੱਸਿਆ, "ਸਾਨੂੰ ਐਂਵੇ ਹੀ ਅਖ਼ਬਾਰਾਂ ਵਿਚ ਭੰਡ ਰਹੇ ਸਨ ਕਿ ਅਸੀਂ ਵਿਹਲੇ ਫਿਰਦੇ ਹਾਂ, ਸਾਡੇ ਪਾਸ ਨਿਰਬਾਹ ਦਾ ਕੋਈ ਵਸੀਲਾ ਨਹੀਂ ਤੇ ਬੜੇ ਗੰਦੇ ਹਾਂ। ਅਸਲੀ ਗੱਲ ਤਾਂ ਇਹ ਹੈ ਕਿ ਅਸੀਂ ਤਿੰਨ ਚਾਰ ਸਾਲਾਂ ਵਿਚ ਹੀ ਇਥੇ ਆ ਕੇ ਪੰਦਰਾਂ ਵੀਹ ਹਜ਼ਾਰ ਡਾਲਰ (ਪੰਜਾਹ ਕੁ ਹਜ਼ਾਰ ਰੁਪਿਆ) ਖਰਚ ਕਰਕੇ ਗੁਰਦੁਆਰਾ ਸਾਹਿਬ ਬਣਵਾਇਆ ਹੈ। ਸਾਡੇ ਕਈ ਸਾਂਝੇ ਲੰਗਰ ਚਲਦੇ ਹਨ ਤੇ ਬਹੁਤ ਸਾਰੇ ਸਾਡੇ ਵਿਚੋਂ ਨਿੱਤਨੇਮ ਇਸ਼ਨਾਨ ਕਰਕੇ ਕੰਮ ਤੇ ਜਾਂਦੇ ਹਨ। ਸਾਡੇ

'ਚੋਂ ਕੋਈ ਸਰੀਰ ਵਿਹਲਾ ਨਹੀਂ ਹੈ, ਤਕਰੀਬਨ ਡੇਢ ਦੋ ਡਾਲਰ ਰੋਜ਼ ਅਸੀਂ ਸਾਰੇ ਹੀ ਕਮਾਉਂਦੇ ਹਾਂ।

ਪਹਿਲਾਂ ਇਹ ਪ੍ਰਾਪੇਗੰਡਾ ਕਰਕੇ, ਹੁਣ ਸਾਨੂੰ ਇਥੋਂ ਕੱਢਣ ਦੀ ਜੁਗਤ ਬਣਾਈ ਹੈ ਕਿ ਉਟਾਵਾ ਤੋਂ ਕੈਨੇਡੀਅਨ ਗੌਰਮਿੰਟ ਦਾ ਇੱਕ ਕਮਿਸ਼ਨਰ ਆਇਆ ਤੇ ਸੱਤ ਕੁ ਦਿਨ ਹੋਏ, ਉਹ ਸਾਡੇ ਦੋ ਵੀਰਾਂ ਭਾਈ ਸਤ ਨਾਗਰ ਸਿੰਘ ਸਿੱਖ ਤੇ ਭਾਈ ਸ਼ਾਮ ਸਿੰਘ ਜੀ ਡੋਗਰੇ ਨੂੰ ਨਾਲ ਲੈ ਕੇ ਬ੍ਰਿਟਿਸ਼ ਹਾਉਂਡਰਾਸ ਗਿਆ ਹੈ। ਗੱਲ ਅੱਗੇ ਹੀ ਮਿਥੀ ਹੋਈ ਹੈ ਕਿ ਕਿਸੇ ਨਾ ਕਿਸੇ ਜੁਗਤ ਨਾਲ ਇਨ੍ਹਾਂ ਭਰਾਵਾਂ ਕੋਲੋਂ ਰਿਪੋਰਟ ਤੇ ਦਸਖਤ ਕਰਵਾ ਲਵਾਂਗੇ ਕਿ ਬ੍ਰਿਟਿਸ਼ ਹਾਉਂਡਰਾਸ ਬੜਾ ਚੰਗਾ ਮੁਲਕ ਹੈ। ਫਿਰ ਕੀ! ਇੱਕ ਦਿਨ ਸਾਨੂੰ ਭੇਡਾਂ ਵਾਂਝ ਵੱਲ ਕੇ, ਜਹਾਜ਼ ਚਾੜ੍ਹ ਬ੍ਰਿਟਿਸ਼ ਹਾਉਂਡਰਾਸ ਵਿਚ ਜਾ ਸੁੱਟਣਗੇ ਤੇ ਸਾਡੇ ਮਗਰੋਂ ਸਾਡਾ ਪ੍ਰਾਣਾਂ ਤੋਂ ਪਿਆਰਾ ਗੁਰਦੁਆਰਾ ਉਜਾੜ ਦੇਣਗੇ ਅਤੇ ਸਤਿਗੁਰੂ ਸੱਚੇ ਪਾਤਸ਼ਾਹ ਦਾ ਨਿਸ਼ਾਨ ਸਾਹਿਬ ਉਖਾੜ ਦੇਣਗੇ।"

ਇਹ ਸਾਰੀ ਵਿਥਿਆ ਸੁਣ ਕੇ ਦਾਸ ਨੇ ਸਾਰਿਆਂ ਦੀ ਢਾਰਸ ਬੰਧਾਈ ਅਤੇ ਆਖਿਆ, "ਘਬਰਾਓ ਨਹੀਂ, ਸਤਿਗੁਰੂ ਭਲੀ ਕਰਨਗੇ। ਦਾਸ ਨੂੰ ਉਸੇ ਵੇਲੇ ਫੁਰ ਗਈ ਕਿ ਇੱਕ ਮਾਈਨਿੰਗ ਐਂਡ ਟਰੱਸਟ ਕੰਪਨੀ ਰਜਿਸਟਰ ਕਰਾਈ ਜਾਵੇ, ਗੁਰੂ ਨਾਨਕ ਟਾਊਨ ਵਸਾਉਣ ਵਾਸਤੇ, ਭਰਾਵਾਂ ਲਈ ਜ਼ਮੀਨ ਖ੍ਰੀਦੀ ਜਾਵੇ ਤੇ ਜੈਕਸਨ ਵਿਲ ਕੈਲੇਫੋਰਨੀਆਂ ਦੀ ਕਾਨ ਦਾ ਚੌਥਾ ਹਿੱਸਾ ਪੱਕਾ ਕਰਨ ਲਈ ਭਾਈ ਹਿੰਮਤ ਦਾਸ ਨੂੰ ਇਕਰਾਰ ਨਾਮੇ ਅਨੁਸਾਰ ਸਹਾਇਤਾ ਭੇਜੀ ਜਾਵੇ।

ਸਾਧ ਸੰਗਤ ਵੱਲੋਂ ਦੂਜਾ ਗੁਰਮਤਾ ਇਹ ਹੋਇਆ ਕਿ ਜਿਹੜਾ ਪ੍ਰਾਪੇਗੰਡਾ ਉਨ੍ਹਾਂ ਦੇ ਵਿਰੁੱਧ ਇਸ ਦੇਸ਼ ਵਿਚ ਕੀਤਾ ਗਿਆ ਹੈ। ਉਸ ਦੇ ਰੱਦ ਕਰਨ ਲਈ ਦਾਸ ਕੁਝ ਪਬਲਿਕ ਲੈਕਚਰ ਦੇਵੇ। ਹਫ਼ਤੇ ਵਿਚ ਹੀ ਦੋ ਤਿੰਨ ਲੈਕਚਰ ਇੱਕ ਵੱਡੇ ਹਾਲ ਵਿਚ ਹੋਏ, ਜਿਸ ਦਾ ਨਤੀਜਾ ਇਹ ਹੋਇਆ ਕਿ ਸਾਰੇ ਅਖ਼ਬਾਰਾਂ ਦੀ ਰਾਹੀਂ ਸਿੱਖ ਧਰਮ ਦੀ ਸੁਗੰਧੀ ਕੈਨੇਡਾ ਦੇ ਲੋਕਾਂ ਵਿਚ ਫੈਲਣ ਲੱਗ ਪਈ ਤੇ ਚਾਲੀ ਪੰਜਾਹ ਗੋਰੇ ਗੋਰੀਆਂ ਗੁਰੂ ਨਾਨਕ ਸਾਹਿਬ ਦੇ ਸ਼ਰਧਾਲੂ ਬਣ ਗਏ। ਇਨ੍ਹਾਂ ਵਿਚੋਂ ਡਾਕਟਰ ਨੈਪ (Knapp) Mrs : Compbell Johnston ਤਾਂ ਸਤਿਗੁਰੂ ਦੇ ਪੱਕੇ ਸੇਵਕ ਹੀ ਹੋ ਗਏ।

ਜਦ ਆਪਣੇ ਪੈਰ ਪੱਕੇ ਹੋ ਗਏ, ਤਦ ਸਾਧ ਸੰਗਤ ਦੀ ਆਗਿਆ ਅਨੁਸਾਰ ਵੈਨਕੂਵਰ ਵਿਚ ਹੀ ਇੱਕ ਬੜਾ ਭਾਰੀ ਸਮਾਗਮ ਕੀਤਾ ਗਿਆ, ਹਜ਼ਾਰਾਂ ਦੀ ਗਿਣਤੀ ਵਿਚ ਗੋਰੇ ਗੋਰੀਆਂ ਆ ਪੁੱਜੇ। ਅਮਲੀ ਦਲੀਲ ਨਾਲ ਦੱਸਿਆ ਗਿਆ ਕਿ ਵੀਰੋ, ਸਿੱਖ ਕਿਸ ਤਰ੍ਹਾਂ ਭੁੱਖੇ ਤੇ ਬੇਰੁਜ਼ਗਾਰ ਹਨ। ....ਨਾਲ ਹੀ ਇਹ ਦੱਸਿਆ ਕਿ ਸਿੱਖ ਸਮਾਜ ਇੱਕ ਜ਼ਿੰਦਾ ਤੇ ਨਵੀਂ ਲਹਿਰ ਹੈ। ਇਸ ਵਿਚ ਜਾਨ ਤੇ ਅਣਖ

ਅਜੇ ਬਾਕੀ ਹਨ, ਐਸਾ ਨਾ ਹੋਵੇ ਕਿ ਕਿਧਰੇ ਲੈਣੇ ਦੇ ਦੇਣੇ ਪੈ ਜਾਣ। ਸਿੱਖਾਂ ਨੂੰ ਕੈਨੇਡਾ ਤੋਂ ਬ੍ਰਿਟਿਸ਼ ਹਾਉਂਡਰਾਸ ਇਸ ਤਰ੍ਹਾਂ ਲੈ ਜਾਣਾ ਬੜੀ ਭਾਰੀ ਬੇਇਨਸਾਫ਼ੀ ਹੋਵੇਗੀ। ....ਇਸ ਬਣੇ ਰੰਗ ਵਿਚ, ਕਰਤਾਰ ਦੀ ਨੇਤ ਨਾਲ ਭਾਈ ਸਤ ਨਾਗਰ ਸਿੰਘ ਜੀ ਤੇ ਸ਼ਾਮ ਸਿੰਘ ਜੀ ਆ ਪੁੱਜੇ। ਬਾਬਾ ਜੀ ਨੇ ਇੱਕ ਹੋਰ ਜ਼ਾਹਰੀ ਕਲਾ ਵਿਖਾਈ। ਕਮਿਸ਼ਨਰ ਨੂੰ ਪ੍ਰੇਰ ਕੇ ਸਿੱਧਾ ਉਟਾਵਾ ਆਪਣੀ ਗੌਰਮਿੰਟ ਪਾਸ ਇਹ ਰਿਪੋਰਟ ਪੇਸ਼ ਕਰਨ ਲਈ ਭੇਜ ਦਿੱਤਾ ਅਤੇ ਇਨ੍ਹਾਂ ਵੀਰਾਂ ਨੂੰ ਸੁਣਾ ਦਿੱਤਾ ਕਿ ਕਿਸੇ ਦਬਾਉ ਤੋਂ ਰਹਿਤ ਹੋ ਕੇ ਆਪਣੀ ਸੱਚੀ ਸੁੱਚੀ ਗੱਲ ਸਾਧ ਸੰਗਤ ਵਿੱਚ ਪ੍ਰਗਟ ਕਰ ਦੇਣ।

........ ਉਸ ਵੇਲੇ ਕੈਨੇਡਾ ਵਿੱਚ ਥਾਂ ਥਾਂ ਚਿੱਠੀਆਂ ਭੇਜੀਆਂ ਕਿ ਅਗਲੇ ਐਂਤਵਾਰ ਸਾਰੀ ਸਾਧ ਸੰਗਤ ਦਰਸ਼ਨ ਦੇਵੇ। ਹਾਉਂਡਰਾਸ ਤੋਂ ਆਏ ਵੀਰ ਆਪਣੀ ਰਿਪੋਰਟ ਦਸ ਵਜੇ ਸੁਣਾਉਣਗੇ। ਨੀਯਤ ਸਮੇਂ 'ਤੇ ਕੋਈ ਪੰਜ ਕੁ ਹਜ਼ਾਰ ਸੱਜਣ ਪੁੱਜ ਗਏ। ਚਾਲੀ ਪੰਜਾਹ ਗੋਰੇ ਪ੍ਰੇਮੀ ਵੀ ਹਾਜ਼ਰ ਸਨ। ਭਾਈ ਸਤਨਾਗਰ ਸਿੰਘ ਤੇ ਸ਼ਾਮ ਸਿੰਘ ਨੇ ਵਾਰੀ ਵਾਰੀ ਆਪਣੀ ਵਿੱਥਿਆ ਸੱਚ ਸੱਚ ਸੁਣਾਈ। ਇਸ ਦੇ ਮਗਰੋਂ ਦਾਸ ਨੇ ਕੁਝ ਕੁ ਅੱਖਰ ਬੋਲੇ। ਸਾਰੇ ਖਾਲਸਾ ਜੀ ਨੇ 'ਸਤਿ ਸ੍ਰੀ ਅਕਾਲ' ਦੇ ਜੈਕਾਰਿਆਂ ਨਾਲ ਗੁਰਮਤਾ ਪਾਸ ਕੀਤਾ ਕਿ ਅਸੀਂ ਆਪਣੇ ਨਿਸ਼ਾਨ ਸਾਹਿਬ ਦੇ ਸਾਏ ਹੇਠ ਕੈਨੇਡਾ ਵਿੱਚ ਹੀ ਰਹਾਂਗੇ ਤੇ ਕਿਸੇ ਹੋਰ ਦੇਸ਼ ਵਿੱਚ ਨਹੀਂ ਜਾਵਾਂਗੇ।

ਇਹ ਖ਼ਬਰ ਸਾਰੇ ਅਖ਼ਬਾਰਾਂ ਵਿੱਚ ਛਪ ਗਈ ਅਤੇ ਕੈਨੇਡੀਅਨ ਗੌਰਮਿੰਟ ਨੂੰ ਪਿੱਸੂ ਪੈ ਗਏ। ਇੱਧਰ ਇਹ ਮੋਰਚਾ ਗਰਮ ਹੋ ਗਿਆ ਅਤੇ ਉਧਰੋਂ ਨਿਊਯਾਰਕ ਤੋਂ ਦਾਸ ਦੀ ਘਰ ਵਾਲੀ ਦੀ ਤਾਰ ਤੇ ਤਾਰ ਆਈ ਕਿ ਮੈਂ ਸਖ਼ਤ ਬੀਮਾਰ ਹਾਂ ਛੇਤੀ ਪੁੱਜੋ। ਸਾਧ ਸੰਗਤ ਨੇ ਆਖਿਆ ਕਿ ਤੁਹਾਡੀ ਸੇਵਾ ਦੀ ਇੱਥੇ ਬਹੁਤ ਲੋੜ ਹੈ। ਤੁਸੀਂ ਬਾਲ ਬੱਚੇ ਨੂੰ ਵੈਨਕੂਵਰ ਮੰਗਵਾ ਲਵੋ। ਭਾਈ ਭਾਗ ਸਿੰਘ ਜੀ ਨੇ ਉਸ ਵੇਲੇ ਨਿਊਯਾਰਕ ਤੋਂ ਵੈਂਨਕੂਵਰ ਦਾ ਕਿਰਾਇਆ ਤੇ ਸਫ਼ਰ ਖਰਚ ਦਾਸ ਨੂੰ ਦੇ ਦਿੱਤਾ। ਸਫ਼ਰ ਖਰਚ ਵੀ ਤਾਰ ਦੀ ਰਾਹੀਂ ਭੇਜ ਦਿੱਤਾ ਅਤੇ ਘਰ ਵਾਲੀ ਨੂੰ ਆਗਿਆ ਦਿੱਤੀ ਕਿ ਟਿਕਟ ਮਿਲਦਿਆਂ ਹੀ ਗੱਡੀ ਤੇ ਸਵਾਰ ਹੋ ਜਾਉ। ਨਿਊਯਾਰਕ ਤੁਰਨ ਤੋਂ ਇੱਕ ਦਿਨ ਪਹਿਲਾਂ ਸਿੰਘਣੀ ਨੇ ਖ਼ਤ ਭੇਜਿਆ ਕਿ ਅਸੀਂ ਫਲਾਣੀ ਗੱਡੀ ਫਲਾਣੇ ਦਿਨ ਚੜ੍ਹਾਂਗੇ।

........ਦੋ ਕੁ ਹਫਤੇ ਮਗਰੋਂ ਕਮਿਸ਼ਨਰ ਦਾ ਖਤ ਆ ਗਿਆ ਕਿ ਤੁਸਾਂ ਹਾਊਂਡਰਾਸ ਦੀ ਰਿਪੋਰਟ ਮੇਰੇ ਆਉਣ ਤੋਂ ਬਗੈਰ ਨਹੀਂ ਸੀ ਸੁਨਾਉਣੀ। ਹੁਣ ਮੈਂ ਖੁਦ ਆਪਣੀ ਰਿਪੋਰਟ ਸੁਣਾਉਣ ਆਵਾਂਗਾ। ਤੁਸੀਂ ਕੋਈ ਦਿਨ ਨੀਯਤ ਕਰ ਕੇ ਮੈਨੂੰ ਖ਼ਬਰ ਕਰੋ। ਮੁੜਵੀਂ ਤਾਰੇ ਜਵਾਬ ਦਿੱਤਾ ਗਿਆ, "ਜੀ ਸਦਕੇ ਤੁਸੀਂ ਆਉ ਤੇ ਆਪਣੀ ਰਿਪੋਰਟ ਸੁਣਾਉ। ਅਸੀਂ ਸਾਰੇ ਸਿੱਖਾਂ ਨੂੰ ਨੌਂ ਦਿਨ ਮਗਰੋਂ ਜੋ

ਐਤਵਾਰ ਆਉਣਾ ਹੈ, ਸੱਦ ਭੇਜਾਂਗੇ। ਤੁਸੀਂ ਵੀ ਦੱਸ ਵਜੇ ਆ ਜਾਣਾ"। ਸਭ ਜਗ੍ਹਾਂ ਭਰਾਵਾਂ ਨੂੰ ਚਿੱਠੀਆਂ ਭੇਜੀਆਂ ਗਈਆਂ। ਨੀਯਤ ਸਮੇਂ ਤੋਂ ਪਹਿਲਾਂ ਹੀ ਛੇ ਸੱਤ ਹਜ਼ਾਰ ਖਾਲਸਾ ਜੀ ਆ ਪੁੱਜੇ ਸਾਧ ਸੰਗਤ ਨੇ ਪਹਿਲਾਂ ਹੀ ਭਾਈ ਨਰੈਣ ਸਿੰਘ ਨੂੰ ਚੋਬਦਾਰ ਦੀ ਸੇਵਾ ਬਖ਼ਸ਼ ਕੇ ਉਸ ਨੂੰ ਚਾਂਦੀ ਦਾ ਐਸਾ ਘੜਾ ਦਿੱਤਾ ਸੀ ਅਤੇ ਸਮਝਾ ਦਿੱਤਾ ਸੀ ਕਿ ਭਾਈ ਸਾਹਿਬ ਸਭਨਾ ਨਾਲ ਬੜੇ ਪ੍ਰੇਮ ਸਹਿਤ ਵਰਤਣਾ ਪਰ ਅਸੂਲ ਕਾਇਮ ਰੱਖਣਾ। ਜੋ ਆਵੇ ਉਹਦੇ ਜੋੜੇ ਹੇਠਾਂ ਲੁਹਾ ਲੈਣਾ।

ਸ਼ਬਦ ਕੀਰਤਨ ਦਾ ਭੋਗ ਸਾਢੇ ਨੌਂ ਵਜੇ ਪੈ ਗਿਆ। ਇਸ ਤੋਂ ਉਪਰੰਤ ਦਾਸ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਕਥਾ (ਪੰਜਾਬੀ, ਅੰਗਰੇਜ਼ੀ) ਕਰਨ ਦਾ ਹੁਕਮ ਹੋਇਆ। ਠੀਕ ਦੱਸ ਵਜੇ ਚੋਬਦਾਰ ਨੇ ਖ਼ਬਰ ਲਿਆਂਦੀ ਕਿ ਕਮਿਸ਼ਨਰ ਸਾਹਿਬ ਆ ਪੁੱਜੇ ਹਨ। ਉਹਨਾਂ ਦੇ ਨਾਲ ਦੇ ਸਾਥੀਆਂ Mr. Wright ਹਿੰਦੁਸਤਾਨ ਦੇ ਪੁਰਾਣੇ ਪਾਦਰੀ, ਮਿਸਟਰ ਹਾਪਕਿਨਸਨ ਸੀ. ਆਈ. ਡੀ. ਨੇ ਇਹ ਆਖ ਕੇ ਰੋਕ ਦਿੱਤਾ ਹੈ ਕਿ ਤੁਸੀਂ ਉੱਥੇ ਨਾ ਜਾਉ, ਹਿੰਦੂ ਲੋਕ ਰੌਲਾ ਪਾ ਦੇਣਗੇ। ਸਾਡਾ ਮੰਦਰ ਅਪਵਿੱਤਰ ਕਰ ਦਿੱਤਾ ਹੈ। ਮੀਤ ਪ੍ਰਧਾਨ ਨੇ ਸਾਰੀ ਗੱਲਬਾਤ ਸੁਣ ਕੇ ਇਹ ਦਾਸ ਪ੍ਰਤੀ ਆ ਪਹੁੰਚਾਈ। ਉਸੇ ਵੇਲੇ ਡਾਕਟਰ ਨੈਪ ਨੂੰ ਕਮਿਸ਼ਨਰ ਪਾਸ ਭੇਜਿਆ ਕਿ ਅਸੀ ਸਿੱਖ ਹਾਂ, ਸਾਡਾ ਮੰਦਰ ਕਿਸੇ ਦੇ ਆਇਆਂ ਅਪਵਿੱਤਰ ਨਹੀਂ ਹੁੰਦਾ, ਤੁਹਾਡੇ 40-50 ਭੈਣ ਭਰਾ ਬੈਠੇ ਹਨ, ਤੁਸੀਂ ਬੇਸ਼ੱਕ ਖੁੱਲੇ ਦਿਲ ਆ ਜਾਓ ਇੱਕ ਆਪਣੇ ਵੀਰ ਕੋਲੋਂ ਇਹ ਗੱਲ ਸੁਣ ਕੇ ਕਮਿਸ਼ਨਰ ਤੇ ਕੁਝ ਤਿਆਰ ਹੋ ਗਿਆ ਪਰ ਪਾਦਰੀ ਜੀ ਮਹਾਰਾਜ ਤੇ ਸੀ. ਆਈ. ਡੀ. ਦੇ ਕਰਮਚਾਰੀ ਨੇ ਕੋਈ ਪੇਸ਼ ਨਾ ਜਾਣ ਦਿੱਤੀ। ਇਹਨਾਂ ਨੇ ਕਮਿਸ਼ਨਰ ਕੋਲੋਂ ਹੁਕਮ ਦਿਵਾ ਭੇਜਿਆ ਕਿ ਸਾਧ ਸੰਗਤ ਹੇਠਾਂ ਆਵੇ। ਮੈਂ ਹਾਲ ਕਮਰੇ ਵਿਚ ਰਿਪੋਰਟ ਸੁਣਾਵਾਂਗਾ। ਭਾਈ ਭੋਲਾ ਸਿੰਘ ਜੀ ਮੀਤ ਪ੍ਰਧਾਨ ਜੋ ਅੱਗੇ ਸ਼ੰਘਾਈ ਪੁਲਿਸ ਵਿੱਚ ਨੌਕਰ ਰਿਹਾ ਸੀ, ਕੁਝ ਢਿੱਲਾ ਹੋ ਗਿਆ ਪਰ ਸਾਧ ਸੰਗਤ ਵਿੱਚ ਦਾਸ ਦੀ ਸੁਪਤਨੀ ਉਠ ਖਲੋਤੀ। ਉਸ ਨੇ ਬੜੇ ਜੋਸ਼ ਨਾਲ ਆਖ ਸੁਣਾਇਆ ਕਿ "ਵੀਰੋ ਗੁਰੂ ਨਾਨਕ ਸਾਹਿਬ ਦਾ ਹੁਕਮ ਹੈ ਸ਼ਬਦ ਦੀ ਨਿਰਾਦਰੀ ਨਹੀਂ ਹੋਣ ਦੇਣੀ।" ਇਹ ਗੱਲ ਇੱਕ ਭੈਣ ਦੇ ਮੂੰਹੋਂ ਨਿਕਲਣ ਦੀ ਦੇਰ ਹੀ ਸੀ ਕਿ ਖਾਲਸਾ ਨੇ "ਸਤਿ ਸ੍ਰੀ ਅਕਾਲ" ਦਾ ਜੈਕਾਰਾ ਬੁਲਾ ਦਿੱਤਾ। ਜੈਕਾਰਾ ਸੁਣ ਕੇ ਕਮਿਸ਼ਨਰ ਦੀ ਖ਼ਾਨਿਓਂ ਗਈ ਤੇ ਸਾਥੀਆਂ ਸਣੇ ਹਰਨ ਹੋ ਗਿਆ। ਚੋਬਦਾਰ ਦੌੜ ਦਾ ਆਇਆ ਤੇ ਕਹਿਣ ਲੱਗਾ ਕਿ ਕਮਿਸ਼ਨਰ ਤੇ ਡਰਦਾ ਮਾਰਾ ਭੱਜ ਟੁਰਿਆ ਹੈ। ਦਾਸ ਨੇ ਉਸ ਵੇਲੇ ਡਾਕਟਰ ਨੈਪ ਨੂੰ ਭੇਜਿਆ ਤੇ ਸਮਝਾਇਆ ਕਿ ਅਸੀਂ ਜੈਕਾਰਾ ਬੁਲਾਇਆ ਹੈ ਜਿਸ ਦਾ ਭਾਵ ਇਹ ਹੈ "Truth is ever Lasting" ਤੁਸੀਂ ਮੁੜ ਆਓ ਤੇ ਆਪਣੀ ਰਿਪੋਰਟ ਸੁਣਾਓ।

ਹੁਣ ਕਥਾ ਦਾ ਭੋਗ ਪੈ ਗਿਆ। ਅਰਦਾਸੇ ਮਗਰੋਂ ਕੜਾਹ ਪ੍ਰਸ਼ਾਦ ਵਰਤਾ

ਕੇ ਸਾਰੀ ਸੰਗਤ ਹੇਠਲੇ ਕਮਰੇ ਵਿਚ ਆ ਗਈ ਤੇ ਏਨੇ ਨੂੰ ਕਮਿਸ਼ਨਰ ਵੀ ਮੁੜ ਆਇਆ। ਉਸ ਨੂੰ ਬੇਨਤੀ ਕੀਤੀ ਗਈ ਕਿ ਹੇਠਾਂ ਹੀ ਆਪਣੀ ਰਿਪੋਰਟ ਸੁਣਾਓ। ਅਸੀਂ ਆਪਣਾ ਗੁਰਮਤਾ ਉੱਤੇ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿਚ ਕਰਾਂਗੇ। ਕਮਿਸ਼ਨਰ ਕਹਿਣ ਲੱਗਾ ਕਿ ਆਪਣਾ ਫ਼ੈਸਲਾ ਹੇਠਲੇ ਕਮਰੇ ਵਿਚ ਮੇਰੇ ਸਾਹਮਣੇ ਹੀ ਕਰੋ, ਪਰ ਸਾਧ ਸੰਗਤ ਨੇ ਆਖਿਆ, "ਨਹੀਂ ਨਹੀਂ, ਅਸੀਂ ਉੱਪਰ ਹੀ ਕਰਾਂਗੇ।" ਉਹ ਚਿੜ ਗਿਆ ਤੇ ਕਹਿਣ ਲੱਗਾ ਕਿ ਮੈਂ ਆਪਣੀ ਰਿਪੋਰਟ ਹੀ ਨਹੀਂ ਸੁਣਾਂਦਾ। ਸਾਧ ਸੰਗਤ ਨੇ ਕਿਹਾ, ਤੇਰੀ ਮਰਜੀ।" ਉਹ ਆਪਣਾ ਮੂੰਹ ਲੈ ਕੇ ਤੁਰ ਗਿਆ।

ਉਟਾਵੇ ਪਹੁੰਚਦਿਆਂ ਉਸ ਨੇ ਆਪਣੀ ਵਿਥਿਆ ਆਖ ਸੁਣਾਈ। ਜਦੋਂ ਕੈਨੇਡਾ ਦੀ ਗੌਰਮਿੰਟ ਪਾਸੋਂ ਹੋਰ ਕੋਈ ਚਾਰਾ ਨਾ ਚਲਿਆ ਤਦ ਉਨ੍ਹਾਂ ਨੇ ਜਨਰਲ ਸਵੇਨ, ਗਵਰਨਰ ਬ੍ਰਿਟਿਸ਼ ਹਾਉਂਡਰਾਸ, ਨੂੰ ਸੱਦ ਭੇਜਿਆ। ਉਹ ਹਿੰਦੁਸਤਾਨ ਰਹਿ ਆਇਆ ਸੀ ਤੇ ਪੰਜਾਬੀ ਉਰਦੂ ਤੋਂ ਚੰਗੀ ਤਰ੍ਹਾਂ ਜਾਣੂ ਸੀ, ਵੈਨਕੂਵਰ ਪੁੱਜ ਦੇ ਹੀ ਉਸ ਨੇ ਵੈਨਕੂਵਰ ਹੋਟਲ ਵਿਚ ਡੇਰਾ ਕੀਤਾ। ਦੂਜੇ ਦਿਨ ਇਹ ਜੁਗਤੀ ਵਰਤੀ ਕਿ ਸਿੱਖਾਂ ਦੇ ਘਰ ਘਰ ਫਿਰ ਕੇ ਸਭ ਨੂੰ ਪ੍ਰੇਰਿਆ, ਪਰ ਕਿਸੇ ਨੇ ਵੀ ਹਾਉਂਡਰਾਸ ਜਾਣ ਲਈ ਹਾਂ ਨਾ ਕੀਤੀ। ਜਨਰਲ ਸਵੇਨ ਫੇਰ ਵੀ ਇੱਕ ਸਿਪਾਹੀ ਸੀ, ਉਸ ਨੇ ਆਪਣੀ ਸਿੱਧੀ ਸਾਦੀ ਰਿਪੋਰਟ ਵੈਨਕੂਵਰ World ਵਿਚ ਛਪਵਾ ਦਿੱਤੀ, ਜਿਸ ਦਾ ਭਾਵ ਇਹ ਸੀ ਕਿ ਜੋ ਕੁਝ ਪ੍ਰੋ. ਤੇਜਾ ਸਿੰਘ ਨੇ ਆਖਿਆ ਹੈ ਉਹ ਬਿਲਕੁਲ ਠੀਕ ਹੈ। ਭਾਵੇਂ ਜੋਸ਼ ਦੇ ਸਮੇਂ ਕਰਕੇ ਅੱਖਰ ਕੁਝ ਤੇਜ਼ ਸਨ, ਪਰ ਸਾਰੇ ਸਿੱਖ ਚੰਗੀ ਹਾਲਤ ਵਿਚ ਹਨ। ਇੱਕ ਜੀਅ ਵੀ ਬ੍ਰਿਟਿਸ਼ ਕੋਲੰਬੀਆ ਨੂੰ ਛੱਡਣਾ ਨਹੀਂ ਚਾਹੁੰਦਾ। ਇਸ ਹਾਲਤ 'ਚ ਜੇਕਰ ਇਨ੍ਹਾਂ ਨੂੰ ਧੱਕੇ ਨਾਲ ਕੈਨੇਡਾ ਤੋਂ ਕੱਢਿਆ ਗਿਆ ਤਾਂ ਹਿੰਦੁਸਤਾਨ ਵਿਚ 50000 ਸਿੱਖ ਫ਼ੌਜ ਦੇ ਵਿਗੜਨ ਦਾ ਡਰ ਹੈ। ਜਿਨ੍ਹਾਂ ਨੂੰ ਸੰਭਾਲਣ ਵਾਸਤੇ ਸਾਨੂੰ ਦੋ ਲੱਖ ਗੋਰੇ ਲਿਜਾਣੇ ਪੈਣਗੇ। ਇਸ ਰਿਪੋਰਟ ਨੇ ਕੈਨੇਡਾ ਦੀ ਗੌਰਮਿੰਟ ਤੇ ਬੜਾ ਅਸਰ ਕੀਤਾ। ਉਨ੍ਹਾਂ ਨੇ ਆਪਣੇ ਸਾਰੇ ਜਤਨ ਛੱਡ ਕੇ ਸਿੱਖਾਂ ਨੂੰ ਕੈਨੇਡਾ ਵਿਚ ਹੀ ਟਿਕਣ ਦਿੱਤਾ।"[46]

ਖਾਲਸਾ ਦੀਵਾਨ ਦੀ ਕਾਰਵਾਈ ਵਿਚ ਪ੍ਰੋ. ਤੇਜਾ ਸਿੰਘ ਵੱਲੋਂ ਨਿਭਾਏ ਗਏ ਜੁਰਅੱਤ ਭਰੇ ਰੋਲ ਦੀ ਪੁੱਜ ਕੇ ਸ਼ਲਾਘਾ ਕੀਤੀ ਗਈ ਹੈ ।[47]

## ਅੰਮ੍ਰਿਤ ਸੰਚਾਰ ਲਹਿਰ

ਹਾਂਡੂਰਸ ਵਾਲਾ ਮੋਰਚਾ ਫਤਹਿ ਹੋਣ ਤੋਂ ਬਾਅਦ ਸਿੱਖ ਸੰਗਤ ਵਿਚ ਉਤਸ਼ਾਹ ਦੀ ਲਹਿਰ ਦੌੜ ਗਈ। ਪ੍ਰੋ. ਤੇਜਾ ਸਿੰਘ ਦਾ ਪ੍ਰਭਾਵ ਇੱਕ ਸੰਤ ਵਾਲਾ ਪੈ ਗਿਆ ਸੀ। ਕੈਨੇਡਾ ਦੇ ਅੰਗਰੇਜ਼ੀ ਮੀਡੀਏ ਵਿਚ ਵੀ ਉਨ੍ਹਾਂ ਦੀ ਰੋਜ਼ਾਨਾ ਹੀ ਚਰਚਾ ਹੋਣ ਲੱਗ ਪਈ। ਵੈਨਕੂਵਰ ਤੋਂ ਛਪਦੇ 'The Daily Province' ਨੇ ਫਰੰਟ ਪੇਜ 'ਤੇ

ਤੇਜਾ ਸਿੰਘ ਬਾਰੇ ਲੇਖ ਛਾਪਿਆ, ਜਿਸ ਦਾ ਸਿਰਲੇਖ ਸੀ: Mystery and Power of Teja Singh[48] ਕੈਨੇਡਾ ਦੇ ਅੰਗ੍ਰਜ਼ੀ ਅਖ਼ਬਾਰਾਂ ਵਿਚ ਸੰਤ ਤੇਜਾ ਸਿੰਘ ਜੀ ਦੇ ਲੈਕਚਰਾਂ ਅਤੇ ਹੋਰ ਕੰਮਾਂ ਦੀ ਧਾਂਕ ਪੈ ਗਈ। ਅਖ਼ਬਾਰਾਂ ਵਾਲੇ ਰੋਜ਼ ਹੀ ਕੋਈ ਨਾ ਕੋਈ ਕਾਰਟੂਨ ਤੇ ਲੇਖ ਪ੍ਰੋਫੈਸਰ ਸਾਹਿਬ ਸਬੰਧੀ ਛਾਪਦੇ ਹੀ ਰਹਿੰਦੇ ਸਨ।[49]

ਹੁਣ ਉਹਨਾਂ ਵੱਲੋਂ ਕੈਨੇਡਾ ਅਮਰੀਕਾ ਵਿਚ ਅੰਮ੍ਰਿਤ ਸੰਚਾਰ ਦੀ ਲਹਿਰ ਚਲਾਈ ਗਈ। ਉਹਨਾਂ ਦੀ ਲਿਖਤ ਅਨੁਸਾਰ :

"ਹੁਣ ਭਾਈ ਵਰਿਆਮ ਸਿੰਘ (ਸੁੰਦਰ ਸਿੰਘ) ਭਾਈ ਬਲਵੰਤ ਸਿੰਘ, ਭਾਈ ਹਰੀ ਸਿੰਘ ਤੇ ਭਾਈ ਵਰਿਆਮ ਸਿੰਘ (ਪਿੰਡ ਨਥੋਵਾਲ ਜਿਲ੍ਹਾ ਲੁਧਿਆਣਾ) ਦੇ ਨਾਲ ਵਿਕਟੋਰੀਆ ਤੇ ਸਾਰੇ ਪੈਸਿਫਿਕ ਕੋਸਟ ਤੇ ਅੰਮ੍ਰਿਤ ਪ੍ਰਚਾਰ ਦਾ ਪਹਿਲਾ ਦੌਰ ਆਰੰਭ ਹੋਇਆ। ਸਭ ਤੋਂ ਪਹਿਲਾ ਜਥਾ ਵਿਕਟੋਰੀਆ ਬੀ ਸੀ ਪੁੱਜਾ। ਜਹਾਜ਼ ਸ਼ਾਮ ਦੇ ਸੱਤ ਕੁ ਵਜੇ ਕਿਨਾਰੇ ਲੱਗਾ। ਭਾਈ ਬਲਵੰਤ ਸਿੰਘ ਜੀ ਗ੍ਰੰਥੀ ਇੱਕ ਸਿੰਘਾਂ ਦੇ ਡੇਰੇ ਦੇ ਜਾਣੂ ਸਨ, ਸਾਨੂੰ ਉਥੇ ਲੈ ਗਏ। ਜਦੋਂ ਅਸੀਂ ਉਥੇ ਪਹੁੰਚੇ ਤਾਂ ਪ੍ਰੇਮੀ ਸ਼ਰਾਬ ਦੇ ਨਸ਼ੇ ਵਿਚ ਮਸਤ ਆਪਣੀਆਂ ਰੰਗ ਰਲੀਆ ਮਾਣ ਰਹੇ ਸਨ। ਭਾਈ ਬਲਵੰਤ ਸਿੰਘ ਜੀ ਨੇ ਇਹ ਦੇਖ ਕੇ ਕੁਝ ਤਰਕ ਖਾਧੀ, ਪਰ ਦਾਸ ਨੇ ਆਖਿਆ, "ਹੁਣ ਏਥੇ ਆ ਗਏ ਹਾਂ, ਭਲਾ ਏਸ ਵਿਚ ਹੀ ਹੈ ਕਿ ਇਨ੍ਹਾਂ ਪ੍ਰੇਮੀਆਂ ਕੋਲ ਹੀ ਰਹੀਏ।" ਭਾਵੇ ਸ਼ਰਾਬ ਪੀਤੀ ਹੋਈ ਸੀ, ਸਾਧ ਸੰਗਤ ਦਾ ਦਰਸ਼ਨ ਕਰਕੇ ਕੁਝ ਪ੍ਰੇਮੀ ਖਿੱਚੇ ਆਏ। ਬੜੇ ਅਦਬ ਨਾਲ ਬਿਠਾਇਆ ਤੇ ਭਾਜੀ ਦੇ ਟੀਨ ਖੋਲ੍ਹ ਕੇ ਪ੍ਰਸ਼ਾਦ ਤਿਆਰ ਕਰਨ ਲੱਗ ਪਏ।

ਜਦ ਅੰਨ ਪਾਣੀ ਤਿਆਰ ਹੋ ਗਿਆ ਤਾਂ ਬੜੀ ਰੀਝ ਨਾਲ ਸਾਧ ਸੰਗਤ ਨੂੰ ਛਕਾਇਆ ਤੇ ਸਾਰੇ ਆਪਣੀ ਥਾਂ ਬਿਰਾਜ ਗਏ। ਅੰਮ੍ਰਿਤ ਵੇਲੇ ਤਿੰਨ ਵਜੇ ਸਾਧ ਸੰਗਤ ਨੇਮ ਅਨੁਸਾਰ ਉਠੀ, ਤੇ ਆਪਣਾ ਨਿੱਤਨੇਮ ਕਰਕੇ, ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਕੇ ਆਸਾ ਜੀ ਦੀ ਵਾਰ ਦਾ ਕੀਰਤਨ ਆਰੰਭ ਹੋ ਗਿਆ। ਕੀਰਤਨ ਮਗਰੋਂ ਦਾਸ ਨੂੰ ਕਥਾ ਕਰਨ ਦੀ ਆਗਿਆ ਹੋਈ। ਏਸ ਵੇਲੇ ਸ਼ਰਾਬ ਉੱਤਰ ਚੁੱਕੀ ਸੀ ਤੇ ਇਹ ਤੀਹ ਕੁ ਸੱਜਣ ਗੁਰਬਾਣੀ ਦੇ ਰੰਗ ਵਿਚ ਮਸਤ, ਰਾਖਸਾਂ ਤੋਂ ਦੇਵਤੇ ਬਣੇ ਹੋਏ ਸਨ। ਸ਼ਬਦ ਦੇ ਆਸਰੇ ਦਾਸ ਨੇ ਸਤਿਗੁਰੂ ਦਾ ਸੁਨੇਹਾ ਸੁਣਾਇਆ ਤੇ ਅੰਤਿਮ ਅਪੀਲ ਕੀਤੀ ਕਿ ਪ੍ਰੇਮੀਓ ਏਨੇ ਦੂਰ ਪਰਾਏ ਦੇਸ਼ ਵਿਚ ਅਸੀਂ ਗੁਰੂ ਕਲਗੀਧਰ ਦੇ ਘਰ ਦਾ ਗਹਿਣਾ ਬਨਣਾ ਹੈ। ਨਾ ਕੇ ਉਲਾਮੇ ਦਾ ਘਰ। ਆਓ ਸ਼ਰਾਬ ਸ਼ਰੂਬ ਛੱਡ ਕੇ ਕਲਗੀਧਰ ਦੇ ਖੰਡੇ ਦਾ ਅੰਮ੍ਰਿਤ ਛਕ ਕੇ ਆਪਣਾ ਜਨਮ ਸਫ਼ਲ ਕਰੀਏ। ਪੰਦਰਾਂ ਵੀਹ ਸੱਜਣ ਅੰਮ੍ਰਿਤ ਛੱਕਣ ਕਈ ਉਸੇ ਵੇਲੇ ਤਿਆਰ ਹੋ ਗਏ। ਝਟ ਪਟ ਕੜਾਹ ਪ੍ਰਸ਼ਾਦ ਬਣ ਗਿਆ ਤੇ ਜਲ ਪਾਣੀ ਛਕ ਕੇ ਜਥਾ ਅੰਮ੍ਰਿਤ ਪ੍ਰਚਾਰ ਦੀ ਸੇਵਾ ਲਈ ਤਿਆਰ ਬਰ ਤਿਆਰ ਹੋ ਗਿਆ। ਪੰਜਾਂ

ਸਿੰਘਾਂ ਨੇ ਮਰਿਆਦਾ ਅਨੁਸਾਰ ਅੰਮ੍ਰਿਤ ਦਾ ਬਾਟਾ ਤਿਆਰ ਕੀਤਾ ਤੇ ਜਥੇਦਾਰ ਨੇ ਸਭ ਨੂੰ ਛਕਾਇਆ। ਅੰਮ੍ਰਿਤ ਪ੍ਰਚਾਰ ਦੇ ਮਗਰੋਂ ਦਾਸ ਨੇ ਭਰਾਵਾਂ ਅੱਗੇ ਬੇਨਤੀ ਕੀਤੀ ਕਿ ਵੀਰੋ, ਤੁਸੀਂ ਇਨ੍ਹਾਂ ਕਮਾ ਕੇ ਭੰਗ ਦੇ ਭਾੜੇ ਗਵਾ ਦਿੰਦੇ ਹੋ, ਤੁਸੀਂ ਬ੍ਰਿਟਿਸ਼ ਕੋਲੰਬੀਆ ਦੀ ਰਾਜਧਾਨੀ ਵਿਚ ਰਹਿੰਦੇ ਹੋ, ਏਥੇ ਗੁਰੂ ਸੱਚੇ ਪਾਤਸ਼ਾਹ ਦਾ ਨਿਸ਼ਾਨ ਖੜਾ ਕਰਕੇ, ਕਿਉਂ ਆਪਣੀ ਕਮਾਈ ਸਫ਼ਲੀ ਨਹੀਂ ਕਰਦੇ ?

ਉਸ ਵੇਲੇ ਪ੍ਰੇਮੀ ਤਿਆਰ ਹੋ ਗਏ ਤੇ ਆਖਣ ਲੱਗੇ, "ਜੇ ਤੁਸੀਂ ਸਾਡੀ ਕਮੇਟੀ ਦੇ ਮੈਂਬਰ ਬਣ ਜਾਓ, ਤਾਂ ਅਸੀਂ ਹੁਣੇ ਹੀ ਮਾਇਆ ਇਕੱਤਰ ਕਰਕੇ ਗੁਰਦੁਆਰੇ ਸਾਹਿਬ ਲਈ ਜ਼ਮੀਨ ਖ਼੍ਰੀਦ ਲੈਂਦੇ ਹਾਂ। ਦਾਸ ਦੇ ਹਾਂ ਕਰਨ ਤੇ ਸਭ ਨੇ ਇੱਕ ਇਕ ਮਹੀਨੇ ਦੀ ਤਨਖਾਹ ਦੇਣੀ ਮੰਨ ਲਈ ਕਮੇਟੀ ਬਣ ਗਈ ਤੇ ਮਿਸਟਰ ਰਾਬਰਟ ਵਿਲੀਅਮ ਕਲਾਰਕ ਜ਼ਮੀਨ ਦੇ ਏਜੰਟ ਰਾਹੀਂ ਬੜੀ ਉੱਚੀ ਥਾਂ ਤੇ ਖੁੱਲੀ ਜ਼ਮੀਨ ਗੁਰਦੁਆਰੇ ਸਾਹਿਬ ਵਾਸਤੇ ਖ਼੍ਰੀਦੀ ਗਈ।

........ਵਿਕਟੋਰੀਆ ਤੋਂ ਜਥਾ ਪਾਸਪੋਰਟ ਲੈ ਕੇ ਸੀਏਟਲ ਅਮਰੀਕਾ ਪੁੱਜਾ। ਪੋਰਟਲੈਂਡ ਜਾਣ ਦਾ ਕਮਰਕਸਾ ਕਰ ਲਿਆ, ਏਥੋਂ ਦੇ ਇੱਕ ਬੜੇ ਭਾਰੇ ਲਕੜੀ ਦੇ ਕਾਰਖਾਨੇ ਵਿਚ, ਖਾਲਸੇ ਦਾ ਇੱਕ ਤਕੜਾ ਜਥਾ ਕੰਮ ਕਰਦਾ ਸੀ ਇਹ ਸਾਰੇ ਇੱਕ ਹੀ ਲੰਗਰ ਵਿਚ ਪ੍ਰਸ਼ਾਦ ਛਕਦੇ ਤੇ ਕਾਰਖਾਨੇ ਵੱਲੋਂ ਹੀ ਮਿਲੇ ਹੋਏ ਇੱਕ ਕਮਰੇ ਵਿਚ ਛੋਟੀ ਬੀੜ ਪ੍ਰਕਾਸ਼ ਕਰਕੇ ਸਤਿਸੰਗ ਵੀ ਕਰਦੇ ਇੱਕ ਹਫ਼ਤਾ ਜਥਾ ਇਥੇ ਟਿਕਿਆ ਤੇ ਬਹੁਤ ਸਾਰੇ ਵੀਰਾਂ ਨੇ ਅੰਮ੍ਰਿਤ ਛਕ ਲਿਆ। ਭਾਈ ਪ੍ਰਤਾਪ ਸਿੰਘ ਜੀ, ਜੋ ਅੱਜ ਕੱਲ੍ਹ ਕੇਸਗੜ੍ਹ ਸਾਹਿਬ ਦੇ ਜਥੇਦਾਰ ਹਨ, ਇਨ੍ਹਾਂ ਦਿਨਾਂ ਵਿਚ ਕੈਲੇਫੋਰਨੀਆਂ ਵਿਖੇ ਇੱਕ ਨਵੀਂ ਬਣਦੀ ਲਾਈਨ ਵਿਚ ਕੰਮ ਕਰਦੇ। ਇਨ੍ਹਾਂ ਦੀ ਚਿੱਠੀ ਪਹਿਲਾਂ ਹੀ ਵੈਨਕੂਵਰ ਪੁੱਜ ਚੁੱਕੀ ਸੀ ਕਿ ਜਦੋਂ ਇਧਰ ਆਓ ਸਾਧ ਸੰਗਤ ਨੂੰ ਦਰਸ਼ਨ ਦੇਵੋ, ਬਹੁਤ ਸਾਰੇ ਪ੍ਰੇਮੀ ਅੰਮ੍ਰਿਤ ਛਕਣ ਲਈ ਤਿਆਰ ਹਨ। ਪੋਰਟਲੈਂਡ ਤੋਂ ਇਨ੍ਹਾਂ ਨੂੰ ਵਕਤ ਦਿੱਤਾ ਗਿਆ। ........ਜਥਾ ਉਡੀਕਵਾਨ ਵੀਰਾਂ ਪਾਸ ਪੁੱਜਾ। ਇਥੇ ਕੁਝ ਦਿਨ ਸਤਿਸੰਗ ਤੇ ਬਹੁਤ ਸਾਰੇ ਵੀਰਾਂ ਨੂੰ ਅੰਮ੍ਰਿਤ ਛਕਾਉਣ ਮਗਰੋਂ ਜਥਾ ਵੈਨਕੂਵਰ ਵਿਚ ਨਵਾਂ ਨਵਾਂ ਟਿਕ ਟਿਕਾ ਹੋਣ ਦੇ ਕਾਰਨ ਪਿੱਛੇ ਮੁੜ ਪਿਆ।

ਐਤਵਾਰ ਦਾ ਦੀਵਾਨ ਤੀਜੇ ਕੁ ਦਿਨ ਸੀ। ਥਾਂ ਥਾਂ ਸਾਧ ਸੰਗਤ ਨੂੰ ਖ਼ਬਰ ਕਰ ਦਿੱਤੀ ਕਿ ਜਥਾ ਪ੍ਰਚਾਰ ਕਰਕੇ ਮੁੜ ਆਇਆ ਹੈ। ਗੁਰਮੁਖ ਪਿਆਰੇ ਦਰਸ਼ਨ ਦੇ ਕੇ ਨਿਹਾਲ ਕਰਨ ਤੇ ਜਥੇ ਦੀ ਸਾਰੀ ਵਿਥਿਆ ਸੁਣਨ।

ਨੀਯਤ ਸਮੇਂ ਐਤਵਾਰ ਵਾਲੇ ਦਿਨ ਪੰਜ ਛੇ ਹਜ਼ਾਰ ਸੰਗਤ ਦਾ ਜੋੜ ਮੇਲ ਹੋਇਆ। ਕਥਾ ਕੀਰਤਨ ਦੇ ਮਗਰੋਂ ਭਾਈ ਬਲਵੰਤ ਸਿੰਘ ਨੇ ਜਥੇ ਦੀ ਸਾਰੀ ਰਿਪਰੋਟ ਸੁਣਾਈ। ਵੀਰਾਂ ਵਿਚ ਅੰਮ੍ਰਿਤ ਪ੍ਰਚਾਰ ਦੀ ਖ਼ਬਰ ਸੁਣ ਕੇ ਹਰ ਇੱਕ

ਸਿੱਖ ਦਾ ਹਿਰਦਾ ਖਿੜ ਗਿਆ। ਸਾਰਿਆਂ ਨੂੰ ਉਤਸ਼ਾਹ ਹੋਇਆ ਕਿ ਜਿਹੜੇ ਭਰਾ ਕੈਨੇਡਾ ਵਿਚ ਅਜੇ ਰਹਿਤ ਬਹਿਤ ਤੋਂ ਹੀਣੇ ਹਨ ਉਹ ਵੀ ਤਿਆਰ ਬਰ ਤਿਆਰ ਹੋ ਜਾਣ। ਇਸ ਗੁਰਮਤੇ ਅਨੁਸਾਰ ਕੈਨੇਡਾ ਵਿਚ ਵੀ ਅੰਮ੍ਰਿਤ ਪ੍ਰਚਾਰ ਦੀ ਲਹਿਰ ਚੱਲ ਪਈ। ਵੈਨਕੂਵਰ, ਪੋਰਟ ਮੂਡੀ, ਮਿਲ ਸਾਈਟ, ਐਬਟਸਫੋਰਡ, ਜਿਥੇ ਜਿਥੇ ਸਿੱਖ ਸੰਗਤਾਂ ਸਨ, ਬਹੁਤ ਸਾਰੇ ਵੀਰਾਂ ਨੇ ਅੰਮ੍ਰਿਤ ਛਕਿਆ। ਪ੍ਰਚਾਰ ਦਾ ਵਾਧਾ ਦੇਖ ਤੇ ਹੋਰ ਸਾਰੀ ਹਾਲਤ ਦਾ ਵਿਚਾਰ ਕਰਕੇ ਜਥੇਬੰਦੀ ਦੀ ਲੋੜ ਪ੍ਰਤੀਤ ਹੋਈ। ਇਨ੍ਹਾਂ ਦਿਨਾ ਵਿਚ ਹੀ ਖਾਲਸਾ ਦੀਵਾਨ ਵੈਨਕੂਵਰ ਦੇ ਨਿਯਮ ਉਪ ਨਿਯਮ ਬਣਾ ਕੇ ਇਸ ਨੂੰ ਰਜਿਸਟਰ ਕਰਾਇਆ ਗਿਆ।"[50]

## ਫੈਸਲਾਕੁੰਨ ਟੱਕਰ

'ਖਾਲਸਾ ਦੀਵਾਨ ਸੁਸਾਇਟੀ ਵੈਨਕੂਵਰ' 13 ਮਾਰਚ 1909 ਨੂੰ ਰਜਿਸਟਰਡ ਹੋਣ ਨਾਲ ਹੁਣ ਸਿੱਖਾਂ ਦਾ ਪੱਲੜਾ ਹੋਰ ਵੀ ਮਜ਼ਬੂਤ ਹੋ ਗਿਆ ਸੀ। ਇਹ ਸੁਸਾਇਟੀ ਜਿਥੇ ਮੁੱਖ ਤੌਰ 'ਤੇ ਵੈਨਕੂਵਰ ਗੁਰਦੁਆਰੇ ਦੇ ਪ੍ਰਬੰਧਾਂ ਦੀ ਦੇਖ ਭਾਲ ਕਰਦੀ ਸੀ, ਉਥੇ ਰਾਜਸੀ ਤੇ ਸਮਾਜੀ ਪਲੇਟਫਾਰਮ 'ਤੇ ਵੀ ਸਰਗਰਮ ਸੀ। ਜਿਸ ਜੁਰਅੱਤ ਨਾਲ ਸਿੱਖਾਂ ਨੇ 'ਹਾਂਡੂਰਸ ਸਾਜਿਸ' ਨੂੰ ਅਸਫ਼ਲ ਬਣਾ ਦਿੱਤਾ ਸੀ, ਉਸ ਨਾਲ ਉਨ੍ਹਾਂ ਦਾ ਕੈਨੇਡਾ ਸਰਕਾਰ ਨਾਲ ਟਕਰਾਓ ਹੋਰ ਵੀ ਤਿੱਖਾ ਹੋ ਗਿਆ। ਥੋੜੀ ਜਿਹੀ ਗਿਣਤੀ ਦੇ ਇੱਕ ਭਾਈਚਾਰੇ ਵੱਲੋਂ ਐਡੀ ਵੱਡੀ ਸਟੇਟ ਦੇ ਦਬਾਓ ਦੀ ਪ੍ਰਵਾਹ ਨਾ ਕਰਨੀ, ਛੋਟੀ ਗੱਲ ਨਹੀਂ ਸੀ। ਇਸ ਦਾ ਇਕੋ ਇੱਕ ਕਾਰਨ ਸੀ ਕਿ ਉਹ ਜਿਨ੍ਹਾਂ ਚਿਰ ਗੁਰਦੁਆਰੇ ਨਾਲ ਜੁੜੇ ਹੋਏ ਸਨ, ਦੁਨਿਆਵੀ ਬਾਦਸ਼ਾਹੀ ਦੀ ਉਨ੍ਹਾਂ ਨੂੰ ਕੱਖ ਵੀ ਪ੍ਰਵਾਹ ਨਹੀਂ ਸੀ। ਗੁਰੂ ਸਾਹਿਬ ਨੇ ਉਹਨਾਂ ਨੂੰ ਸਿੱਖ ਮੱਤ ਦਿੱਤੀ ਸੀ :

**ਕੋਊ ਹਰਿ ਸਮਾਨ ਨਹੀਂ ਰਾਜਾ**
**ਏ ਭੂਪਤਿ ਸਭਿ ਦਿਵਸ ਚਾਰ ਕੇ ਝੂਠੇ ਕਰਤ ਦਿਵਾਜਾ॥**

## ਤਮਗ਼ਿਆਂ ਦੀ ਲੋਹੜੀ

3 ਅਕਤੂਬਰ 1909 ਨੂੰ ਗੁਰਦੁਆਰੇ ਵਿਚ ਬਹੁਤ ਹੀ ਬਾਗੀਆਨਾ ਘਟਨਾ ਵਾਪਰੀ, ਪਿੱਛੇ ਜ਼ਿਕਰ ਕਰ ਹੀ ਆਏ ਹਾਂ ਕਿ ਕੈਨੇਡਾ ਗਏ ਸਿੱਖਾਂ ਵਿਚ ਵੱਡੀ ਗਿਣਤੀ 'ਚ ਸਾਬਕਾ ਫੌਜੀ ਸਨ ਜੋ ਫੌਜ 'ਚੋਂ ਨਾਮ ਕਟਾ ਕੇ ਇੱਥੇ ਪਹੁੰਚੇ ਸਨ। ਨੌਕਰੀ ਦੌਰਾਨ ਉਨ੍ਹਾਂ ਨੂੰ ਕੋਈ ਨਾ ਕੋਈ ਬਹਾਦਰੀ ਦਾ ਤਗ਼ਮਾ, ਫੀਤੀ ਜਾਂ ਕੋਈ ਛੋਟੀ ਮੋਟੀ ਹੋਰ ਨਿਸ਼ਾਨੀ ਜ਼ਰੂਰ ਮਿਲੀ ਹੋਈ ਸੀ। ਖਾਸ ਮੌਕਿਆ 'ਤੇ ਇਹ ਸਿੱਖ ਮਾਣ ਨਾਲ ਆਪਣੀਆਂ ਫੌਜੀ ਵਰਦੀਆਂ ਪਾ ਲੈਂਦੇ ਸਨ ਤੇ ਅੰਗਰੇਜ਼ਾਂ ਵੱਲੋਂ ਮਿਲੇ

ਬਹਾਦਰੀ ਦੇ ਤਗਮਿਆਂ ਨੂੰ ਹਿੱਕਾਂ ਉੱਪਰ ਲਟਕਾ ਕੇ ਮੜਕ ਨਾਲ ਤੁਰਦੇ ਸਨ। ਹੁਣ ਤੱਕ ਉਨ੍ਹਾਂ ਨੇ ਆਪਣੇ ਆਪ ਨੂੰ ਅੰਗਰੇਜ਼ਾਂ ਦੀ ਵਫ਼ਾਦਾਰ ਪਰਜਾ ਦੱਸ ਕੇ ਤੇ ਜੰਗਾਂ ਵਿਚ ਦਿਖਾਈ ਬਹਾਦਰੀ ਦੇ ਬਦਲੇ ਕੈਨੇਡੀਅਨ ਹਾਕਮਾਂ ਤੋਂ ਰਿਆਇਤਾਂ ਲੈਣ ਦੀ ਕੋਸ਼ਿਸ਼ ਕੀਤੀ ਸੀ। ਅਖੀਰ ਉਨ੍ਹਾਂ ਨੂੰ ਪਤਾ ਲੱਗ ਗਿਆ ਸੀ, ਕਿ ਉਨ੍ਹਾਂ ਦੀਆਂ ਲਿਲਕੜੀਆਂ ਦਾ ਹਾਕਮਾਂ ਦੇ ਕੰਨਾਂ 'ਤੇ ਕੋਈ ਅਸਰ ਹੋਣ ਵਾਲਾ ਨਹੀਂ ਹੈ। ਹੁਣ ਉਨ੍ਹਾਂ ਦਾ ਸਵੈਮਾਣ ਤਣ ਗਿਆ ਸੀ ਤੇ ਆਪਣੀ ਫੌਜੀ ਵਰਦੀ 'ਚੋਂ ਬੋਅ ਆਉਣ ਲੱਗ ਪਈ ਸੀ ਤੇ ਮੈਡਲਾਂ ਨੂੰ ਦੇਖ ਕੇ ਚਿੱਤ ਸ਼ਰਮਸਾਰੀ ਨਾਲ ਭਰ ਜਾਂਦਾ ਸੀ।

ਇਕ ਸਿੰਘ ਨੱਥਾ ਸਿੰਘ ਬਿਲਗਾ ਨੇ ਸੁਝਾਅ ਰੱਖਿਆ ਕਿ ਸਿੱਖਾਂ ਨੂੰ ਹੁਣ ਇਹ ਮੈਡਲ ਨਹੀਂ ਪਹਿਨਣੇ ਚਾਹੀਦੇ ਇਹ ਸਾਡੀ ਗੁਲਾਮੀ ਦੀ ਨਿਸ਼ਾਨੀ ਹਨ। ਸਿੱਖਾਂ ਵੱਲੋਂ ਇਸ ਸੁਝਾਅ ਦਾ ਗਰਮਜੋਸ਼ੀ ਨਾਲ ਹੁੰਗਾਰਾ ਭਰਿਆ ਗਿਆ। ਜੈਕਾਰਿਆਂ ਦੀ ਗੂੰਜ ਵਿਚ ਇਹ ਮਤਾ ਪਾਸ ਕੀਤਾ ਗਿਆ ਕਿ ਹੁਣ 'ਖਾਲਸਾ ਦੀਵਾਨ ਸੁਸਾਇਟੀ' ਦਾ ਕੋਈ ਵੀ ਅਹੁਦੇਦਾਰ ਇਹ ਮੈਡਲ ਨਹੀਂ ਲਗਾਵੇਗਾ। ਇਸ ਮਤੇ ਤੋਂ ਬਾਅਦ ਗੁਰਦੁਆਰੇ ਦੇ ਪ੍ਰਧਾਨ ਭਾਈ ਭਾਗ ਸਿੰਘ ਭਿੱਖੀਵਿੰਡ ਜਿੰਨਾਂ ਨੂੰ ਦਸਵੀਂ ਬੰਗਾਲ ਲਾਂਸਰ ਰੈਜਮੈਂਟ ਵੱਲੋਂ ਬਹਾਦਰੀ ਦਾ ਸਰਟੀਫਿਕੇਟ ਮਿਲਿਆ ਸੀ, ਭਾਈ ਗਰੀਬ ਸਿੰਘ ਕੋਕਰੀ ਫੂਲਾ ਸਿੰਘ (ਮੋਗਾ) ਅਤੇ ਹੋਰ ਸਿੰਘਾਂ ਨੇ ਆਪਣੀਆਂ ਫੌਜੀ ਵਰਦੀਆਂ, ਮੈਡਲਾਂ ਤੇ ਸਰਟੀਫਿਕੇਟਾਂ ਨੂੰ ਅੱਗ ਲਗਾ ਦਿੱਤੀ,[51] ਜੋ ਬਰਤਾਨਵੀ ਸਾਮਰਾਜ ਖ਼ਿਲਾਫ਼ ਖੁੱਲਮ ਖੁੱਲੀ ਬਗਾਵਤ ਤੋਂ ਘੱਟ ਨਹੀਂ ਸੀ। ਇਹ ਘਟਨਾਂ ਮੈਡਲਾਂ ਦੀ ਲੋਹੜੀ ਦੇ ਨਾਂਅ ਨਾਲ ਮਸ਼ਹੂਰ ਹੋ ਗਈ। ਹੁਣ ਇਥੇ ਦੋ ਧੜਿਆਂ ਦਾ ਨਿਖੇੜ ਹੋ ਗਿਆ ਸੀ। ਬੇਲਾ ਸਿੰਘ ਜਿਆਣ ਦਾ ਧੜਾ ਆਪਣੀਆਂ ਵਰਦੀਆਂ 'ਤੇ ਅਜਿਹੇ ਮੈਡਲ ਲਗਾ ਕੇ ਬੜੇ ਮਾਣ ਨਾਲ ਤੁਰਦਾ ਸੀ, ਜਿਸ ਤੋਂ ਪਤਾ ਲੱਗਦਾ ਸੀ ਕਿ ਇਸ ਧੜੇ ਨੂੰ ਸਰਕਾਰੀ ਸਰਪ੍ਰਸਤੀ ਹਾਸਲ ਹੈ।

## ਸ਼ਿਕੰਜਾ ਹੋਰ ਕਸਿਆ

ਹਾਂਡੂਰਸ ਸਕੀਮ ਫੇਲ੍ਹ ਹੋਣ ਤੋਂ ਚਿੜ ਕੇ ਕੈਨੇਡਾ ਸਰਕਾਰ ਸਿੱਖਾਂ ਨੂੰ ਸਬਕ ਸਿਖਾਉਣਾ ਚਾਹੁੰਦੀ ਸੀ। ਉਸ ਨੂੰ ਸਿੱਧੇ ਸਫਰ ਨਾਲ ਸਬੰਧਿਤ 1908 'ਚ ਪਾਸ ਕੀਤੇ ਗਏ ਪੀ. ਸੀ 27 ਐਕਟ ਵਿਚ ਕੁਝ ਚੋਰ ਮੋਰੀਆਂ ਨਜ਼ਰ ਆਈਆਂ। ਇਸ ਐਕਟ ਵਿਚ ਮੁੱਖ ਖ਼ਾਮੀ ਤਾਂ ਇਹ ਸੀ ਕਿ ਪ੍ਰਵਾਸੀਆਂ ਸਬੰਧੀ ਸਿੱਧਾ ਫੈਸਲਾ ਲੈਣ ਦੀ ਤਾਕਤ ਕੈਨੇਡੀਆਈ ਸਰਕਾਰ ਕੋਲ ਨਹੀਂ ਸੀ। ਇਮੀਗ੍ਰੇਸ਼ਨ ਸਬੰਧੀ ਮਾਮਲਿਆਂ ਦਾ ਫੈਸਲਾ ਬੋਰਡ ਆਫ਼ ਇਨਕੁਆਰੀ ਜਾਂ ਅਦਾਲਤਾਂ ਕਰਦੀਆਂ ਸਨ। ਹੁਣ ਕੈਨੇਡਾ ਸਰਕਾਰ ਸਖ਼ਤ ਕਾਨੂੰਨ ਪਾਸ ਕਰਕੇ ਸਿੱਖਾਂ ਤੋਂ ਬਦਲਾ ਲੈਣਾ

ਚਾਹੁੰਦੀ ਸੀ, ਜਿਸ ਨਾਲ ਉਨ੍ਹਾਂ ਦਾ ਪੱਕੇ ਤੌਰ 'ਤੇ ਦਾਖਲਾ ਬੰਦ ਹੋ ਜਾਵੇ। ਕਾਫ਼ੀ ਲੰਬੇ ਸਮੇਂ ਤੋਂ ਕੈਨੇਡਾ ਵਿਚ ਕੰਜਰਵੇਟਿਵ ਪਾਰਟੀ ਦੀ ਸਰਕਾਰ ਸੀ ਜੋ ਜਮਾਂਦਰੂ ਹੀ ਨਸਲਵਾਦੀ ਸੀ ਪਰ ਸਿੱਖਾਂ ਨਾਲ ਤਾਂ ਉਸ ਨੂੰ ਖਾਸ ਚਿੜ ਸੀ। ਕੰਜਰਵੇਟਿਵ ਪਾਰਟੀ ਦਾ ਵੈਨਕੂਵਰ ਤੋਂ ਚੁਣਿਆ ਗਿਆ ਪਾਰਲੀਮੈਂਟ ਮੈਂਬਰ ਐਚ. ਐਚ. ਸਟੀਵਨਜ਼ ਤਾਂ ਨਸਲਵਾਦੀ ਨਫ਼ਰਤ ਨਾਲ ਭਰਿਆ ਪਿਆ ਸੀ। ਭਾਰਤ ਦੇ ਹਿੰਦੂਤਵੀ ਆਗੂਆਂ ਵਾਂਗ ਉਸ ਦਾ ਵੋਟਾਂ ਵਟੋਰਨ ਦਾ ਢੰਗ ਵੀ ਨਸਲਵਾਦੀ ਜਨੂੰਨ 'ਤੇ ਖੜਾ ਸੀ। ਆਪਣੇ ਭਾਸ਼ਣਾਂ ਵਿਚ ਉਹ ਗੋਰਿਆਂ ਨੂੰ ਪ੍ਰਵਾਸੀ ਲੋਕਾਂ ਖਾਸ ਕਰ ਸਿੱਖਾਂ ਦੀ ਆਮਦ ਤੋਂ ਭੈਅ ਭੀਤ ਕਰਦਾ ਰਹਿੰਦਾ ਸੀ। ਜਿਸ ਕਾਰਨ ਉਸ ਦਾ ਵੋਟ ਬੈਂਕ ਪੱਕਾ ਹੁੰਦਾ ਸੀ।

ਕੈਨੇਡਾ ਦੀ ਪਾਰਲੀਮੈਂਟ ਵਿਚ 9 ਮਈ 1910 ਨੂੰ ਪ੍ਰੀਵੀ ਕੌਂਸਲ ਆਰਡਰ ਪੀ.ਸੀ. ਨੰ : 920 ਪੇਸ਼ ਹੋਇਆ ਜਿਸ ਵਿਚ ਇਹ ਦਰਜ ਸੀ :

"ਇਮੀਗ੍ਰੇਸ਼ਨ ਐਕਟ 9 ਅਤੇ ਐਡਵਰਡ VII ਅਨੁਸਾਰ ਕਿਸੇ ਵੀ ਅਵਾਸੀ ਦਾ ਕੈਨੇਡਾ ਦਾਖਲ ਹੋਣਾ ਬੰਦ ਕੀਤਾ ਜਾਂਦਾ ਹੈ, ਜੇਕਰ ਉਹ ਆਪਣੇ ਵਤਨ ਤੋਂ ਸਿੱਧੀ ਟਿਕਟ ਖ੍ਰੀਦ ਕੇ ਉਪਰੰਤ ਅਟੁੱਟ ਸਮੁੰਦਰੀ ਯਾਤਰਾ ਰਾਹੀਂ ਨਹੀਂ ਆਉਂਦਾ।"[52]

ਇਸ ਦੇ ਨਾਲ ਹੀ ਪ੍ਰੀਵੀ ਕੌਂਸਲ ਦੇ ਆਰਡਰ ਪੀ.ਸੀ. ਨੰ : 926 ਅਧੀਨ ਵਿਸ਼ੇਸ਼ ਕਾਨੂੰਨ ਬਣਾਇਆ ਗਿਆ ਜਿਸ ਅਨੁਸਾਰ ਏਸ਼ੀਆਈ ਮੂਲ ਦਾ ਉਹੀ ਵਿਅਕਤੀ ਕੈਨੇਡਾ ਵਿਚ ਦਾਖਲ ਹੋ ਸਕਦਾ ਸੀ, ਜਿਸ ਕੋਲ 200 ਡਾਲਰ ਦੀ ਨਕਦ ਪੂੰਜੀ ਹੋਵੇ।[53]

ਪ੍ਰੀਵੀ ਕੌਂਸਲ ਦੇ ਆਰਡਰ ਨੰ: 924 ਅਨੁਸਾਰ : ਕੋਈ ਵੀ ਬਦੇਸ਼ੀ ਆਪਣੇ ਪਰਿਵਾਰ ਸਮੇਤ ਕੈਨੇਡਾ ਵਿਚ ਦਾਖਲ ਹੋ ਸਕਦਾ ਸੀ ਜਿਸ ਕੋਲ ਪੂੰਜੀ ਹੋਵੇ। ਪਰ ਇਮੀਗ੍ਰੇਸ਼ਨ ਅਧਿਕਾਰੀਆਂ ਨੂੰ ਵਿਸੇਸ਼ ਹਾਲਤਾਂ ਅਨੁਸਾਰ ਫੈਸਲਾ ਲੈਣ ਜਾਂ ਛੋਟ ਦੇਣ ਦਾ ਪੂਰਨ ਅਧਿਕਾਰ ਸੀ। ਪਰ ਏਸ਼ੀਆਈ ਲੋਕਾਂ ਲਈ ਪੂੰਜੀ ਵਾਲਾ ਰਾਹ ਬੰਦ ਕਰਨ ਲਈ ਵੀ ਇਸ ਕਾਨੂੰਨ ਵਿਚ ਇੱਕ ਲਾਈਨ ਵਿਸ਼ੇਸ਼ ਤੌਰ 'ਤੇ ਲਿਖੀ ਹੋਈ ਸੀ :

"ਉੱਪਰੋਕਤ ਕਾਨੂੰਨ ਏਸ਼ੀਅਨ ਮੂਲ ਦੇ ਲੋਕਾਂ ਉੱਪਰ ਲਾਗੂ ਨਹੀਂ"[54]

ਏਸ਼ੀਅਨ ਮੂਲ ਵਿਚ ਤਾਂ ਜਪਾਨੀ ਤੇ ਚੀਨੇ ਲੋਕ ਵੀ ਆਉਂਦੇ ਸਨ ਪਰ ਉਨ੍ਹਾਂ ਦੀਆਂ ਸਰਕਾਰਾਂ ਵੱਲੋਂ ਵਿਸ਼ੇਸ਼ ਅਹਿਦਨਾਮੇ ਕਰੇ ਹੋਣ ਕਾਰਨ ਉਹ ਆਪਣੀਆਂ ਪਤਨੀਆਂ 'ਤੇ ਬੱਚੇ ਲਿਆ ਸਕਦੇ ਸਨ। ਅਸਲ ਵਿਚ ਇਹ ਕਾਨੂੰਨ ਸਿੱਖਾਂ ਉੱਪਰ ਹੀ ਸ਼ਿਕੰਜਾ ਕੱਸਦਾ ਸੀ ਕਿਉਂਕਿ ਇਨ੍ਹਾਂ ਲੋਕਾਂ ਵਿਚ ਹੀ ਪ੍ਰਵਾਸ ਜਾਰੀ ਸੀ ਤੇ ਵੈਨਕੂਵਰ ਵਿਚ ਇਹ ਲੋਕ ਹੀ ਕੈਨੇਡੀਅਨ ਸਰਕਾਰ ਲਈ ਸਮੱਸਿਆ ਬਣੇ ਹੋਏ ਸਨ।[55]

## ਸਿੱਖਾਂ ਵੱਲੋਂ ਚੁਣੌਤੀ

ਸ੍ਰੀ ਗੁਰੂ ਗੋਬਿੰਦ ਸਿੰਘ ਨੇ ਖਾਲਸੇ ਨੂੰ ਪਾਣ ਹੀ ਅਜਿਹੀ ਚਾੜ੍ਹੀ ਹੈ ਕਿ ਉਸ ਨੇ ਹਾਰ ਮੰਨਣੀ ਨਹੀਂ ਸਿੱਖੀ। ਕੈਨੇਡਾ ਸਰਕਾਰ ਨੇ ਮਾਰਚ 1910 ਵਿਚ ਆਰਡਰ-ਇਨ-ਕੌਂਸਲ ਪਾਸ ਕਰ ਦਿੱਤਾ ਸੀ ਤਾਂ ਸਿੱਖਾਂ ਨੇ ਇਸ ਨੂੰ ਵੀ ਚੁਣੌਤੀ ਦੇਣ ਦਾ ਫੈਸਲਾ ਕਰ ਲਿਆ। ਸਿੱਖਾਂ ਨੇ 24 ਅਪ੍ਰੈਲ 1910 ਨੂੰ ਗੁਰਦੁਆਰੇ ਦੇ ਦੀਵਾਨ ਵਿਚ ਇਕ ਮੈਮੋਰੰਡਮ ਤਿਆਰ ਕਰ ਕੇ ਕੈਨੇਡਾ ਸਰਕਾਰ ਨੂੰ ਭੇਜਿਆ ਜਿਸ ਵਿੱਚ ਮੰਗ ਕੀਤੀ ਗਈ ਸੀ ਕਿ ਅੰਗਰੇਜ਼ੀ ਰਾਜ ਦੀ ਪਰਜਾ ਹੋਣ ਦੇ ਨਾਤੇ ਉਨ੍ਹਾਂ ਨੂੰ ਅੰਗਰੇਜ਼ੀ ਰਾਜ ਵਿਚ ਕਿਤੇ ਵੀ ਜਾਣ ਦੀ ਖੁਲ੍ਹ ਹੋਣੀ ਚਾਹੀਦੀ ਹੈ। ਇਹ ਮੈਮੋਰੰਡਮ 'ਸਵਦੇਸ਼ ਸੇਵਕ' ਨੇ ਵੀ ਛਾਪਿਆ। ਵੈਸੇ ਤਾਂ ਸਿੱਖ ਇਹ ਕਾਨੂੰਨ ਪਾਸ ਹੋਣ ਤੋਂ ਪਹਿਲਾਂ ਹੀ 1908 ਵਿਚ ਬਣੇ ਕਾਨੂੰਨ ਨੂੰ ਤੋੜਨ ਲਈ ਯਤਨਸ਼ੀਲ ਹੋ ਗਏ ਸਨ। ਖਾਲਸਾ ਦੀਵਾਨ ਨੇ 1909 'ਚ ਹੀ ਭਾਈ ਸਾਹਿਬ ਭਾਈ ਬਲਵੰਤ ਸਿੰਘ ਨੂੰ ਆਪਣਾ ਪ੍ਰਵਾਰ ਲਿਆਉਣ ਲਈ ਪੰਜਾਬ ਭੇਜ ਦਿੱਤਾ ਸੀ। ਜਾਣਾ ਤਾਂ ਭਾਈ ਭਾਗ ਸਿੰਘ ਤੇ ਭਾਈ ਸੁੰਦਰ ਸਿੰਘ ਨੇ ਵੀ ਸੀ ਪਰ ਖਾਲਸੇ ਨੇ ਉਨ੍ਹਾਂ ਨੂੰ ਰੋਕ ਲਿਆ ਸੀ। ਇਸ ਸਬੰਧੀ ਦੀਵਾਨ ਦੀ ਕਾਰਵਾਈ ਵਿਚ ਬਕਾਇਦਾ ਗੁਰਮਤਾ ਦਰਜ ਹੈ :

"3-10-1909 ਹੇਠ ਲਿਖੇ ਰੇਉਜ਼ੂਲੇਸ਼ਨ ਦੀਵਾਨ ਵਿਚ ਪ੍ਰਵਾਨ ਕੀਤੇ ਗਏ।

1. ਜੇਹੜਾ ਪਿਛਲੇ ਦੀਵਾਨ ਵਿਚ ਭਾਈ ਭਾਗ ਸਿੰਘ ਜੀ ਤੇ ਭਾਈ ਸੁੰਦਰ ਸਿੰਘ ਜੀ ਦੇ ਦੇਸ਼ ਨੂੰ ਜਾਣ ਦਾ ਫੈਸਲਾ ਹੋਇਆ ਥਾ। ਸੋ ਅੱਜ ਖਾਲਸਾ ਜੀ ਨੇ ਏਹਨਾਂ ਦੋਹਾਂ ਭਾਈਆਂ ਨੂੰ ਇਸ ਜਗਾ ਠੈਹਿਰਣੇ ਦੀ ਆਗਿਆ ਦਿੱਤੀ ਅਰ ਭਾਈ ਬਲਵੰਤ ਸਿੰਘ ਜੀ ਗ੍ਰੰਥੀ ਨੂੰ ਦੇਸ਼ ਭੇਜਣੇ ਦੀ ਬਾਬਤ ਮਨਜ਼ੂਰੀ ਦਿੱਤੀ ਗਈ ਅਰ ਭਾਈ ਜੀ 22 ਅਕਤੂਬਰ ਦੇ ਕਰੀਬ ਦੇਸ਼ ਨੂੰ ਰਵਾਨਾ ਹੋਣਗੇ ਅਰ ਸਿੰਘਣੀਆਂ ਲੈ ਆਵਣਗੇ।"[56]

ਭਾਵੇ ਇੱਕ ਸਮੇਂ ਸੰਗਤ ਨੇ ਭਾਈ ਭਾਗ ਸਿੰਘ ਤੇ ਭਾਈ ਸੁੰਦਰ ਸਿੰਘ ਨੂੰ ਪੰਜਾਬ ਜਾਣ ਤੋਂ ਰੋਕ ਲਿਆ ਸੀ ਪਰ ਬਾਅਦ ਵਿਚ ਮਈ 1910 ਨੂੰ ਦੋਵੇਂ ਸਿੰਘ ਪੰਜਾਬ ਲਈ ਰਵਾਨਾ ਹੋ ਗਏ, ਤਾਂ ਕਿ ਨਵੇਂ ਬਣੇ ਕਾਨੂੰਨ ਨੂੰ ਚੁਣੌਤੀ ਦਿੱਤੀ ਜਾ ਸਕੇ।

ਭਾਈ ਭਾਗ ਸਿੰਘ ਦੀ ਪਹਿਲੀ ਸੁਪਤਨੀ ਅਕਾਲ ਚਲਾਣਾ ਕਰ ਚੁੱਕੀ ਸੀ ਪੰਜਾਬ ਜਾ ਕੇ ਇਨ੍ਹਾਂ ਨੇ ਜਾਤ ਪਾਤ ਦੇ ਬੰਧਨ ਤੋੜ ਕੇ ਪਸ਼ਾਵਰ ਨਿਵਾਸੀ ਬੀਬੀ ਹਰਨਾਮ ਕੌਰ ਨਾਲ ਦੂਜੀ ਸ਼ਾਦੀ ਕਰ ਲਈ।[57] 1911 ਦੇ ਸ਼ੁਰੂ 'ਚ ਭਾਈ ਭਾਗ ਸਿੰਘ ਆਪਣੀ ਪਤਨੀ ਹਰਨਾਮ ਕੌਰ ਤੇ ਭਾਈ ਸਾਹਿਬ ਭਾਈ ਬਲਵੰਤ ਸਿੰਘ ਆਪਣੀ ਪਤਨੀ ਕਰਤਾਰ ਕੌਰ ਤੇ ਦੋ ਬੇਟੀਆਂ ਨੂੰ ਲੈ ਕੇ ਕਲਕੱਤੇ ਤੋਂ ਹਾਂਗਕਾਂਗ

ਲਈ ਰਾਵਾਨਾ ਹੋਏ ਪਰ ਹਾਂਗਕਾਂਗ ਤੋਂ ਕਿਸੇ ਕੰਪਨੀ ਨੇ ਵੀ ਪਰਿਵਾਰਾਂ ਨੂੰ ਕੈਨੇਡਾ ਲਈ ਟਿਕਟ ਨਾ ਦਿੱਤੇ, ਜਿਸ ਕਾਰਨ ਪਰਿਵਾਰਾਂ ਨੂੰ ਕਈ ਮਹੀਨੇ ਹਾਂਗਕਾਂਗ ਦੇ ਗੁਰਦੁਆਰੇ ਵਿਚ ਠਹਿਰਨਾ ਪਿਆ। ਇਥੇ ਹੀ ਭਾਈ ਭਾਗ ਸਿੰਘ ਦੀ ਪਤਨੀ ਬੀਬੀ ਹਰਨਾਮ ਕੌਰ ਨੇ ਇੱਕ ਭੁਝੰਗੀ ਨੂੰ ਜਨਮ ਦਿੱਤਾ ਜਿਸ ਦਾ ਨਾਂ ਜੁਗਿੰਦਰ ਸਿੰਘ ਰੱਖਿਆ ਗਿਆ। ਉਥੋਂ ਉਨ੍ਹਾਂ ਨੇ ਪਰਿਵਾਰਾਂ ਸਮੇਤ ਸਾਨਫਰਾਂਸਿਸਕੋ ਜਾਣ ਵਾਲੇ ਜਹਾਜ਼ ਦੀਆਂ ਟਿਕਟਾਂ ਖ਼੍ਰੀਦ ਲਈਆਂ ਪਰ ਅਮਰੀਕਾ ਸਰਕਾਰ ਨੇ ਉਨ੍ਹਾਂ ਨੂੰ ਉਥੇ ਵੀ ਨਾ ਉਤਰਨ ਦਿੱਤਾ ਉਹ ਮੁੜ ਕੇ ਹਾਂਗਕਾਂਗ ਆ ਗਏ। ਇਥੋਂ ਭਾਈ ਸੁੰਦਰ ਸਿੰਘ ਤਾਂ ਵੈਨਕੂਵਰ ਚਲੇ ਗਏ ਕਿਉਂਕਿ ਪਿਛੇ ਗੁਰਦੁਆਰਾ ਸਾਹਿਬ ਦਾ ਪ੍ਰਬੰਧ ਵੀ ਦੇਖਣਾ ਸੀ ਪਰ ਭਾਈ ਭਾਗ ਸਿੰਘ ਤੇ ਭਾਈ ਸਾਹਿਬ ਭਾਈ ਬਲਵੰਤ ਸਿੰਘ ਹਾਂਗਕਾਂਗ ਹੀ ਠਹਿਰ ਗਏ।

## ਵਫ਼ਦ ਓਟਾਵਾ ਨੂੰ

ਇਧਰ ਖਾਲਸਾ ਦੀਵਾਨ ਦੇ ਆਗੂਆਂ ਨੇ ਗੁਰਦੁਆਰੇ ਵਿਚ ਲਗਾਤਾਰ ਦੀਵਾਨ ਕਰਕੇ ਸਿੱਖ ਸੰਗਤ ਦੇ ਰੋਹ ਨੂੰ ਅਧਿਕਾਰੀਆਂ ਦੇ ਕੰਨਾਂ ਤੱਕ ਪਹੁੰਚਾਉਣ ਦਾ ਕੰਮ ਜਾਰੀ ਰੱਖਿਆ। ਖਾਲਸਾ ਦੀਵਾਨ ਦੇ ਮੁੱਖ ਆਗੂ ਭਾਈ ਭਾਗ ਸਿੰਘ ਤੇ ਭਾਈ ਸਾਹਿਬ ਭਾਈ ਬਲਵੰਤ ਸਿੰਘ ਖੁਰਦਪੁਰ ਤਾਂ ਪ੍ਰਵਾਰਾਂ ਕੋਲ ਹਾਂਗਕਾਂਗ ਫਸੇ ਹੋਏ ਸਨ, ਇਧਰ ਖਾਲਸਾ ਪੰਥ ਦੀ ਅਗਵਾਈ ਕਰਨ ਵਾਲਾ ਕੋਈ ਯੋਗ ਲੀਡਰ ਉਨ੍ਹਾਂ ਕੋਲ ਮੌਜੂਦ ਨਹੀਂ ਸੀ। ਪ੍ਰੋ. ਤੇਜਾ ਸਿੰਘ ਥੋੜਾ ਸਮਾਂ ਵੈਨਕੂਵਰ ਰਹਿ ਕੇ ਜਾਂ ਤਾਂ ਪੜ੍ਹਾਈ ਕਰਨ ਲਈ ਨਿਊਯਾਰਕ ਚਲਿਆ ਜਾਂਦਾ ਸੀ ਜਾਂ ਲੰਡਨ ਵਿਚ ਗੁਰੂ ਘਰ ਦੀ ਸਥਾਪਨਾ ਲਈ ਇੰਗਲੈਂਡ ਚਲਿਆ ਜਾਂਦਾ ਸੀ ਤੇ ਵਿਚਦੀ ਉਸ ਨੂੰ ਜਰਮਨੀ ਵਿਚ ਵਿਸ਼ਵ ਧਰਮਾਂ ਦੀ ਕਾਨਫਰੰਸ ਵਿਚ ਸਮੂਲੀਅਤ ਕਰਨ ਲਈ ਵੀ ਜਾਣਾ ਪੈ ਗਿਆ ਸੀ। ਹੁਣ ਖਾਲਸਾ ਦੀਵਾਨ ਨੇ ਫਿਰ ਪ੍ਰੋ. ਤੇਜਾ ਸਿੰਘ ਨੂੰ ਬੁਲਾਉਣ ਦਾ ਫੈਸਲਾ ਕੀਤਾ, ਦੀਵਾਨ ਦੀ ਰਿਪਰੋਟ ਅਨੁਸਾਰ :

6-8-1911 ੧ੴ ਸਤਿਗੁਰੂ ਪ੍ਰਸਾਦਿ। ਗੁਰਮਤਾ ਪਾਸ ਕੀਤਾ ਸੰਗਤ ਨੇ :

1. . . . . .
2. ਪੇਸ਼ ਹੋ ਕੇ ਪਾਸ ਹੋਇਆ ਕਿ ਭਾਈ ਤੇਜਾ ਸਿੰਘ ਜੀ ਐਮ. ਏ. ਜਿਨ੍ਹਾਂ ਨੂੰ ਅਗਸਤ 1908 ਤੋਂ ਖਾਲਸਾ ਦੀਵਾਨ ਨੇ ਮਿਸ਼ਨਰੀ ਦੀ ਤੇ ਸ੍ਰਕਾਰ ਨਾਲ ਪੰਥ ਕਾਰਜਾਂ ਲਈ ਭਗਤੌਣ ਦੀ ਸੇਵਾ ਬਖ਼ਸ਼ੀ ਸੀ। ਸੋ ਸੰਗਤ ਦੇ ਹੁਕਮ ਅੰਦਰ ਅਮ੍ਰੀਕਾ, ਇੰਗਲੈਂਡ, ਜਰਮਨੀ ਵਿਚ ਵੇਲੇ ਸਿਰ ਲੋੜ ਅਨੁਸਾਰ ਪੁੱਜ ਕੇ ਸੇਵਾ ਕਰਦੇ ਰਹੇ ਹਨ : ਹੁਣ ਫਿਰ ਦੀਵਾਨ ਦੇ ਹੁਕਮ ਅਨੁਸਾਰ ਜੋ 17 ਜੁਲਾਈ 1911 ਕੋ ਉਨ੍ਹਾਂ ਨੂੰ ਤਾਰ ਭੇਜੀ ਸੀ, ਹਾਜ਼ਰ

ਹੋ ਗਏ ਹਨ ਤੇ ਦੀਵਾਨ ਫੇਰ ਭਾਈ ਸਾਹਿਬ ਨੂੰ ਪਿਛਲੀ ਸੇਵਾ ਪ੍ਰਵਾਨ ਕਰਕੇ ਏਥੇ ਰਹਿ ਕੇ ਫੇਰ ਮਿਸ਼ਨਰੀ ਦੀ ਤੇ ਸੁਕਾਰੀ ਸੇਵਾ ਕਰਨ ਲਈ ਮੁਕਰਰ ਭੀ ਕਰਦੀ ਹੈ :

ਪ੍ਰੇਜ਼ੀਡੈਂਟ ਗਰੀਬ ਸਿੰਘ                    ਸਕੱਤ੍ਰ ਬਾਘ ਸਿੰਘ[58]

ਖਾਲਸਾ ਦੀਵਾਨ ਨੇ ਇੱਕ ਵਫ਼ਦ ਕੈਨੇਡਾ ਦੀ ਰਾਜਧਾਨੀ ਉਟਾਵਾ ਭੇਜਣ ਦਾ ਫੈਸਲਾ ਕੀਤਾ ਜਿਸ ਦਾ ਮਕਸਦ ਪ੍ਰਧਾਨ ਮੰਤਰੀ ਰਾਬਰਟ ਬੋਰਡਨ ਨੂੰ

1. ਸਿੱਖਾਂ ਦੀਆਂ ਸਮੱਸਿਆਵਾ ਤੋਂ ਜਾਣੂ ਕਰਵਾਉਣਾ।
2. ਸਿੱਧੇ ਕਾਨੂੰਨ ਵਿਚ ਸੋਧ ਕਰਵਾਉਣੀ।
3. ਹਾਂਗਕਾਂਗ ਵਿਚ ਠਹਿਰੀਆਂ ਬੀਬੀਆਂ ਤੇ ਬੱਚਿਆਂ ਨੂੰ ਕੈਨੇਡਾ ਵਿਚ ਉਤਰਨ ਦੀ ਇਜਾਜ਼ਤ ਦੇਣੀ ਆਦਿ ਸਨ।

ਇਸ ਚਾਰ ਮੈਂਬਰੀ ਵਫਦ ਦਾ ਮੁਖੀ ਪ੍ਰੋ. ਤੇਜਾ ਸਿੰਘ ਸੀ ਉਸ ਦੇ ਨਾਲ ਬਾਕੀ ਤਿੰਨ ਮੈਂਬਰ

1. ਭਾਈ ਰਾਜਾ ਸਿੰਘ ਬਾੜੀਆਂ ਕਲਾਂ
2. ਡਾ. ਸੁੰਦਰ ਸਿੰਘ ਸੰਪਾਦਕ 'ਆਰੀਅਨ'
3. ਪਾਦਰੀ ਐਲ. ਡਬਲਿਓ ਹਾਲ, ਸਨ।

ਇਹ ਪਾਦਰੀ ਪ੍ਰੋ. ਤੇਜਾ ਸਿੰਘ ਦੇ ਲੇਖਾਂ ਤੇ ਤਕਰੀਰਾਂ ਤੋਂ ਪ੍ਰਭਾਵਿਤ ਹੋ ਕੇ ਸਿੱਖਾਂ ਦਾ ਹਮਦਰਦ ਬਣ ਗਿਆ ਸੀ।

ਇੱਥੇ ਵੈਨਕੂਵਰ ਵਿੱਚ ਰਹਿੰਦੇ ਹਿੰਦੂ ਰਾਸ਼ਟਰਵਾਦੀ ਹੁਸੈਨ ਰਹੀਮ ਨੇ ਨਾਮ ਨਿਹਾਦ ਜਥੇਬੰਦੀ 'ਯੁਨਾਈਟਿਡ ਇੰਡੀਆ ਲੀਗ' ਬਣਾਈ ਹੋਈ ਸੀ। ਜਿਸ ਦੇ ਮੈਂਬਰ ਸਿੱਖ ਹੀ ਸਨ। ਰਾਜਾ ਸਿੰਘ ਬਾੜੀਆਂ ਕਲਾਂ ਲੀਗ ਦਾ ਪ੍ਰਤੀਨਿੱਧ ਸੀ। ਇਨ੍ਹਾਂ ਹਿੰਦੂ ਰਾਸ਼ਟਰਵਾਦੀਆਂ ਦਾ ਆਗੂ ਤਾਰਕ ਨਾਥ ਦਾਸ ਸੀ ਜੋ ਕੈਨੇਡਾ ਵਲੋਂ ਸਖ਼ਤੀ ਕਰਨ 'ਤੇ ਅਮਰੀਕਾ ਚਲਾ ਗਿਆ ਸੀ। ਇਨ੍ਹਾਂ ਆਗੂਆਂ ਦਾ ਮੁੱਖ ਮਨਸ਼ਾ ਆਪ ਸੁਰੱਖਿਅਤ ਥਾਂ 'ਤੇ ਬੈਠ ਕੇ ਸਿੱਖਾਂ ਨੂੰ ਅੰਗਰੇਜ਼ਾਂ ਦੇ ਗਲ਼ ਪਵਾਉਣਾ ਸੀ।

## ਵਫ਼ਦ ਦੀ ਜ਼ੋਰ ਅਜ਼ਮਾਈ

ਇਹ ਵਫਦ ਵੈਨਕੂਵਰ ਤੋਂ ਚੱਲ ਕੇ 15 ਦਸੰਬਰ 1911 ਨੂੰ ਰਾਜਧਾਨੀ ਓਟਾਵਾ ਪਹੁੰਚਿਆ।

ਪ੍ਰੋ. ਤੇਜਾ ਸਿੰਘ ਨੇ ਇੰਟਰੀਅਰ ਮੰਤਰੀ ਵਿਲੀਅਮ ਰਾਬਰਟ ਰੋਜਰਜ ਤੇ ਹੋਰ ਮੰਤਰੀਆਂ ਨੂੰ ਬੜੀਆਂ ਜ਼ੋਰਦਾਰ ਦਲੀਲਾਂ ਨਾਲ ਸਿੱਖਾਂ ਦਾ ਮਸਲਾ ਸਮਝਾਉਣ ਦੀ ਕੋਸ਼ਿਸ਼ ਕੀਤੀ ਪਰ ਮੰਤਰੀ ਕਾਇਲ ਹੋਣ ਦੇ ਬਾਵਜੂਦ ਵੀ ਗੱਲਬਾਤ ਨੂੰ ਅਸਲ

ਮੁੱਦੇ ਤੋਂ ਤਿਲਕਾਉਂਦੇ ਰਹੇ। ਪ੍ਰੋ. ਤੇਜਾ ਸਿੰਘ ਨੇ ਉਨ੍ਹਾਂ ਨੂੰ ਘੇਰਨ ਦੀ ਕੋਈ ਕਸਰ ਨਹੀਂ ਛੱਡੀ ਸੀ ਪਰ ਉਹ ਤਾਂ ਹਾਕਮ ਸਨ ? ਅਖੀਰ ਮੰਤਰੀਆਂ ਨੇ ਟਾਲਵਾਂ ਜਿਹਾ ਜੁਆਬ ਦੇ ਕੇ ਵਫਦ ਨੂੰ ਗਲੋਂ ਲਾਹ ਦਿੱਤਾ ਸੀ। ਵਫਦ ਨੇ ਮੰਤਰੀ ਕੋਲ ਹਾਂਗਕਾਂਗ ਵਿੱਚ ਫਸੇ ਭਾਈ ਭਾਗ ਸਿੰਘ, ਭਾਈ ਸਾਹਿਬ ਭਾਈ ਬਲਵੰਤ ਸਿੰਘ ਅਤੇ ਉਹਨਾਂ ਦੇ ਪਰਿਵਾਰਾਂ ਦਾ ਮਸਲਾ ਉਠਾਇਆ ਤਾਂ ਮੰਤਰੀ ਨੇ ਭਰੋਸਾ ਦਿੱਤਾ ਕਿ ਬੱਚਿਆਂ ਤੇ ਪਰਿਵਾਰਾਂ ਨੂੰ ਆਉਣ ਦੀ ਇਜਾਜਤ ਦੇ ਦਿੱਤੀ ਜਾਵੇਗੀ। ਪ੍ਰੋ. ਤੇਜਾ ਸਿੰਘ ਨੇ ਵੈਨਕੂਵਰ ਦੀਵਾਨ ਵਿਚ ਆ ਕੇ ਸਾਰੀ ਗੱਲਬਾਤ ਦੱਸ ਦਿੱਤੀ ਸੀ ਤੇ ਉਸ ਨੇ ਸਪਸ਼ਟ ਕਿਹਾ ਸੀ ਕਿ ਮਸਲਾ ਹੱਲ ਨਹੀਂ ਹੋਇਆ।[59]

## ਪ੍ਰਵਾਰ ਉਤਾਰਨ ਦਾ ਸੰਘਰਸ਼

ਇਹ ਸ਼ਾਇਦ ਓਟਾਵਾ ਵਿਚ ਗਏ ਵਫ਼ਦ ਦਾ ਹੀ ਕੋਈ ਅਸਰ ਹੋਵੇ ਕਿ ਹਾਂਗਕਾਂਗ ਵਿਚ ਪਰਿਵਾਰਾਂ ਸਮੇਤ ਫਸੇ ਬੈਠੇ ਭਾਈ ਭਾਗ ਸਿੰਘ ਤੇ ਭਾਈ ਸਾਹਿਬ ਭਾਈ ਬਲਵੰਤ ਸਿੰਘ, ਕੈਨੇਡੀਅਨ ਪੈਸੀਫਿਕ ਰੇਲਵੇ (ਸੀ. ਪੀ. ਆਰ) ਦੇ ਜਹਾਜ਼ 'ਮੌਂਟਈਗਲ' ਦੀਆਂ ਵੈਨਕੂਵਰ ਤੱਕ ਟਿਕਟਾਂ ਲੈਣ ਵਿੱਚ ਕਾਮਯਾਬ ਹੋ ਗਏ। 25 ਦਸੰਬਰ 1911 ਨੂੰ ਕੈਨੇਡੀਅਨ ਪਸੈਟਿਕ ਰੇਲਵੇ ਦਾ ਮੈਨੇਜਰ ਭਾਈ ਸਾਹਿਬ ਭਾਈ ਬਲਵੰਤ ਸਿੰਘ ਨੂੰ ਮਿਲਿਆ ਕਿ ਉਸ ਨੂੰ ਹਿਦਾਇਤ ਮਿਲੀ ਹੈ ਕਿ ਸ੍ਰੀ ਬਲਵੰਤ ਸਿੰਘ ਤੇ ਸ੍ਰੀ ਭਾਗ ਸਿੰਘ ਤੇ ਉਨ੍ਹਾਂ ਦੇ ਪ੍ਰਵਾਰਾਂ ਨੂੰ ਵੈਨਕੂਵਰ ਦੀਆਂ ਟਿਕਟਾਂ ਦਿੱਤੀਆਂ ਜਾਣ।[60] ਪ੍ਰਵਾਰਾਂ ਸਮੇਤ ਉਹ 21 ਜਨਵਰੀ 1912 ਨੂੰ ਵੈਨਕੂਵਰ ਦੇ ਕੰਢੇ 'ਤੇ ਪਹੁੰਚ ਗਏ। ਇਮੀਗ੍ਰੇਸ਼ਨ ਅਧਿਕਾਰੀਆਂ ਨੇ ਭਾਈ ਭਾਗ ਸਿੰਘ ਤੇ ਭਾਈ ਸਾਹਿਬ ਭਾਈ ਬਲਵੰਤ ਸਿੰਘ ਨੂੰ ਤਾਂ ਉਤਰਨ ਦੀ ਇਜਾਜ਼ਤ ਦੇ ਦਿੱਤੀ ਪਰ ਪਰਿਵਾਰਾਂ ਨੂੰ ਉਤਰਨ ਦੀ ਫੇਰ ਵੀ ਇਜ਼ਾਜਤ ਨਾ ਦਿੱਤੀ। ਸਗੋਂ ਕੈਨੇਡਾ ਵਿਚੋਂ ਕੱਢੇ ਜਾਣ ਦਾ ਹੁਕਮ ਹੋ ਗਿਆ। ਇਸ ਧੱਕੇ ਸ਼ਾਹੀ ਵਿਰੁੱਧ ਵੈਨਕੂਵਰ ਦੀ ਸੰਗਤ ਦਾ ਰੋਹ ਭੜਕ ਪਿਆ। ਉਹ ਜ਼ਮਾਨਤ ਦੇ ਕੇ ਪ੍ਰਵਾਰਾਂ ਨੂੰ ਉਤਾਰਨ ਵਿਚ ਕਾਮਯਾਬ ਤਾਂ ਹੋ ਗਏ ਪਰ ਇਮੀਗ੍ਰੇਸ਼ਨ ਵਿਭਾਗ ਨੇ ਪ੍ਰਵਾਰਾਂ ਨੂੰ 8 ਫਰਵਰੀ 1912 ਨੂੰ ਫਿਰ ਹਾਜ਼ਰ ਹੋਣ ਲਈ ਕਹਿ ਦਿੱਤਾ। ਅਪੀਲ ਦੀ ਅਰਜੀ ਓਟਾਵਾ ਸਰਕਾਰ ਦੇ ਵਿਚਾਰ ਅਧੀਨ ਚਲੀ ਗਈ ਸੀ। ਕੈਨੇਡਾ ਦੀ ਇਸ ਧੱਕੇਸ਼ਾਹੀ ਵਿਰੁੱਧ ਸੰਗਤ ਨੇ ਕੈਨੇਡਾ, ਲੰਡਨ ਤੇ ਭਾਰਤ ਦੀਆਂ ਸਰਕਾਰਾਂ ਕੋਲ ਅਰਜੀਆਂ ਪਰਚਿਆਂ ਦਾ ਹੜ੍ਹ ਲਿਆ ਦਿੱਤਾ।

ਪੰਜਾਬ ਵਿਚੋਂ ਵੀ ਕੈਨੇਡਾ ਸਰਕਾਰ ਦੀ ਇਸ ਧੱਕੇਸ਼ਾਹੀ ਵਿਰੁੱਧ ਅਵਾਜ਼ ਉੱਚੀ ਹੋਈ। "ਖਾਲਸਾ ਸਭਾ ਪੂਹਲਾ, ਜਿਲ੍ਹਾ ਲਾਹੌਰ ਨੇ 23-6-1912 ਨੂੰ ਇੱਕ ਭਰੇ ਦੀਵਾਨ ਵਿਚ ਸਿੱਖ ਬੀਬੀਆਂ ਨਾਲ ਕੈਨੇਡਾ ਸਰਕਾਰ ਵੱਲੋਂ ਕੀਤੇ ਗਏ

ਸਲੂਕ ਦੀ ਨਿੰਦਿਆਂ ਕਰਕੇ ਮੰਗ ਕੀਤੀ ਕਿ ਕੈਨੇਡਾ ਸਰਕਾਰ ਹਿੰਦੀਆਂ ਨਾਲ ਵੀ ਜਪਾਨੀਆਂ ਤੇ ਚੀਨੀਆਂ ਵਰਗਾ ਸਲੂਕ ਕਰੇ।" ਪੰਜਾਬ ਸਰਕਾਰ ਨੇ ਇਹ ਮਤਾ ਭਾਰਤ ਸਰਕਾਰ ਨੂੰ 19-7-1912 ਨੂੰ ਭੇਜਿਆ। ਗਵਾਲੀਅਰ ਤੇ ਸ਼ਿਮਲਾ ਦੀਆਂ ਸਿੰਘ ਸਭਾਵਾਂ ਨੇ ਇਸ ਮੰਗ ਦੀ ਹਿਮਾਇਤ ਕੀਤੀ। ਸ੍ਰ. ਸੰਤ ਸਿੰਘ ਲਾਇਲਪੁਰੀ ਨੇ ਵੀ ਭਾਰਤ ਸਰਕਾਰ ਨੂੰ ਇਸ ਬਾਰੇ ਲਿਖਿਆ। 27 ਮਈ 1912 ਨੂੰ ਲਾਹੌਰ ਸਿੰਘ ਸਭਾ ਨੇ ਪੰਜਾਬੀ ਬੀਬੀਆਂ ਦੇ ਉਤਰਨ 'ਤੇ ਰੋਕ ਦੇ ਖ਼ਿਲਾਫ਼ ਇਤਰਾਜ਼ ਕੀਤਾ ਤੇ ਭਾਰਤ ਸਰਕਾਰ ਨੂੰ ਕੈਨੇਡਾ ਸਰਕਾਰ ਵੱਲ ਲਿਖਣ ਵਾਸਤੇ ਆਖਿਆ। ਚੀਫ਼ ਖਾਲਸਾ ਦੀਵਾਨ ਅੰਮ੍ਰਿਤਸਰ ਵੱਲੋਂ ਸਰ ਸੁੰਦਰ ਸਿੰਘ ਮਜੀਠੀਏ ਨੇ 3 ਜੂਨ 1912 ਨੂੰ ਬੀਬੀਆਂ 'ਤੇ ਰੋਕ ਬਾਰੇ ਭਾਰਤ ਸਰਕਾਰ ਨੂੰ ਲਿਖਿਆ। ਭਾਰਤ ਸਰਕਾਰ ਨੇ ਇਨ੍ਹਾਂ ਮਤਿਆਂ ਦਾ ਜਵਾਬ ਦਿੱਤਾ ਕਿ ਮਾਮਲਾ ਅਜੇ ਕੈਨੇਡਾ ਦੀਆਂ ਅਦਾਲਤਾਂ ਵਿਚ ਹੈ।"[61]

30 ਅਪ੍ਰੈਲ 1912 ਨੂੰ ਸ਼ਾਮ ਦੇ 4 ਵਜੇ ਪ੍ਰਵਾਰਾਂ ਦੀ ਅਪੀਲ ਦਾ ਫੈਸਲਾ ਹੋ ਗਿਆ ਕਿ ਪਰਿਵਾਰਾਂ ਨੂੰ ਕੈਨੇਡਾ 'ਚੋਂ ਕੱਢ ਦਿੱਤਾ ਜਾਵੇ। ਇਮੀਗ੍ਰੇਸ਼ਨ ਦੇ ਅਧਿਕਾਰੀ ਪਰਿਵਾਰਾਂ ਨੂੰ ਗ੍ਰਿਫਤਾਰ ਕਰਨ ਲਈ ਆ ਗਏ ਤਾਂ ਸਿੱਖ ਸੰਗਤ ਦਾ ਰੋਹ ਭੜਕ ਉਠਿਆ। ਉਨ੍ਹਾਂ ਨੇ ਬੀਬੀਆਂ ਤੇ ਬੱਚਿਆਂ ਨੂੰ ਗ੍ਰਿਫ਼ਤਾਰ ਨਾ ਕਰਨ ਦਿੱਤਾ।[62] ਇਧਰ ਖਾਲਸਾ ਦੀਵਾਨ ਦੇ ਆਗੂਆਂ ਨੇ ਵਕੀਲ ਰਾਹੀਂ ਤੁਰੰਤ Habeas Corpus ਪਾ ਕੇ ਰਾਤ ਦੇ ਬਾਰਾਂ ਵਜੇ ਪਰਿਵਾਰਾਂ ਦੀ ਰਿਹਾਈ ਦੇ ਆਰਡਰ ਪ੍ਰਾਪਤ ਕਰ ਲਏ। ਕੈਨੇਡਾ ਸਰਕਾਰ ਨੇ ਸਿੱਖ ਸੰਗਤ ਦੇ ਰੋਸ ਨੂੰ ਭਾਂਪ ਲਿਆ ਸੀ, ਕਿ ਹੁਣ ਖ਼ੂਨ ਖ਼ਰਾਬੇ ਤੋਂ ਬਗੈਰ ਪ੍ਰਵਾਰਾਂ ਨੂੰ ਵਾਪਸ ਨਹੀਂ ਭੇਜਿਆ ਜਾ ਸਕਦਾ, ਇਮੀਗ੍ਰੇਸ਼ਨ ਵਿਭਾਗ ਨੇ ਮੁਕੱਦਮਾ ਵਾਪਸ ਲੈ ਲਿਆ ਤੇ ਪਰਿਵਾਰਾਂ ਨੂੰ ਰਹਿਮ ਦੇ ਅਧਾਰ 'ਤੇ ਕੈਨੇਡਾ ਵਿਚ ਰਹਿਣ ਦੀ ਇਜਾਜ਼ਤ ਮਿਲ ਗਈ। 23 ਮਈ 1912 ਨੂੰ ਡਿਪਟੀ ਇੰਟਰੀਅਰ ਮੰਤਰੀ ਡਬਲਿਉ.ਡਬਲਿਉ. ਕੋਰੀ ਨੇ ਇਮੀਗ੍ਰੇਸ਼ਨ ਇੰਸਪੈਕਟਰ ਮੈਲਕਮ ਰੀਡ ਨੂੰ ਭੇਜੀ ਗਈ ਤਾਰ ਵਿਚ ਆਖਿਆ ਕਿ ਸਿੱਖਾਂ ਦੇ ਟੱਬਰਾਂ ਨੂੰ ਕੈਨੇਡਾ ਵਿਚ ਰਹਿਣ ਦਿੱਤਾ ਜਾਏ ਪਰ ਇਸ ਨੂੰ ਅੱਗੇ ਲਈ 'ਲੀਹ' ਨਾ ਸਮਝ ਲਿਆ ਜਾਵੇ।[63]

ਭਾਵੇਂ ਖਾਲਸੇ ਨੇ ਪ੍ਰਵਾਰਾਂ ਨੂੰ ਉਤਾਰਨ ਵਿੱਚ ਵਕਤੀ ਜਿੱਤ ਪ੍ਰਾਪਤ ਕਰ ਲਈ ਸੀ ਪਰ ਭਾਈ ਭਾਗ ਸਿੰਘ ਤੇ ਭਾਈ ਸਾਹਿਬ ਭਾਈ ਬਲਵੰਤ ਸਿੰਘ ਵੱਲੋਂ ਕੀਤੇ ਗਏ ਅਣਥੱਕ ਯਤਨਾਂ ਦਾ ਕੋਈ ਸਾਰਥਕ ਸਿੱਟਾ ਨਾ ਨਿਕਲ ਸਕਿਆ। ਹੋਰ ਪ੍ਰਵਾਰਾਂ ਦੇ ਦਾਖਲ ਹੋਣ ਦਾ ਰਾਹ ਬੰਦ ਦਾ ਬੰਦ ਹੀ ਰੇਹ ਗਿਆ। ਹੁਣ ਸਿੱਖ ਮਨਾਂ ਅੰਦਰ ਕੈਨੇਡਾ ਦੀ ਨਸਲਵਾਦੀ ਸਰਕਾਰ ਦੇ ਨਾਲ ਨਾਲ ਬਰਤਾਨਵੀ ਸਾਮਰਾਜ ਦੇ ਖ਼ਿਲਾਫ਼ ਵੀ ਅਥਾਹ ਗੁੱਸਾ ਭਰਦਾ ਜਾ ਰਿਹਾ ਸੀ, ਜਿਸ ਨੇ ਹਰ ਮਸਲੇ 'ਤੇ ਘੋਸਲ

ਮਾਰ ਛੱਡੀ ਸੀ। ਸਿੱਖਾਂ ਨੂੰ ਜਲਦੀ ਹੀ ਇਸ ਰੋਹ ਦੇ ਪ੍ਰਗਟਾਵਾ ਕਰਨ ਦਾ ਮੌਕਾ ਮਿਲ ਗਿਆ।

## ਸਿੱਖ ਹੋਰ ਸਖ਼ਤ ਹੋਏ

ਇੰਗਲੈਂਡ ਸਮੇਤ ਬਰਤਾਨਵੀ ਬਸਤੀਆਂ ਵਿਚ ਬਾਦਸ਼ਾਹ ਜਾਰਜ ਪੰਜਵੇਂ ਦੀ ਤਾਜਪੋਸ਼ੀ ਦੇ ਜਸ਼ਨ ਬੜੇ ਧੂਮ ਧੜੱਕੇ ਨਾਲ ਮਨਾਏ ਜਾ ਰਹੇ ਸਨ। ਕੈਨੇਡਾ ਦੇ ਗਵਰਨਰ ਜਨਰਲ ਅਰਲ ਗਰੇਅ (IV) ਨੇ 19 ਸਤੰਬਰ 1912 ਨੂੰ ਵੈਨਕੂਵਰ ਦੇ ਜਸ਼ਨਾਂ ਵਿਚ ਭਾਗ ਲੈਣ ਆਉਣਾ ਸੀ, ਉਹ ਜਸ਼ਨਾਂ ਦਾ ਮੁੱਖ ਮਹਿਮਾਨ ਸੀ। ਵੈਨਕੂਵਰ ਦੇ ਮੇਅਰ ਜਾਰਜ ਹਾਲਜ ਵੱਲੋਂ 27 ਅਗਸਤ ਨੂੰ ਖਾਲਸਾ ਦੀਵਾਨ ਸੁਸਾਇਟੀ ਦੇ ਪ੍ਰਧਾਨ ਭਾਈ ਭਾਗ ਸਿੰਘ ਨੂੰ ਸੱਦਾ ਪੱਤਰ ਭੇਜਿਆ ਗਿਆ ਕਿ ਉਹ ਸਾਬਕਾ ਸਿੱਖ ਫੌਜੀਆਂ ਨੂੰ ਲੈ ਕੇ ਇਸ ਪਰੇਡ ਵਿਚ ਸ਼ਾਮਲ ਹੋਣ। ਪਰ ਖਾਲਸਾ ਦੀਵਾਨ ਨੇ ਇਸ ਸੱਦੇ ਨੂੰ ਹਿਕਾਰਤ ਨਾਲ ਠੁਕਰਾ ਦਿੱਤਾ। ਭਾਈ ਭਾਗ ਸਿੰਘ ਨੇ 9 ਸਤੰਬਰ ਨੂੰ ਮੇਅਰ ਨੂੰ ਪੱਤਰ ਲਿਖ ਕੇ ਕਿਹਾ ਕਿ ਬ੍ਰਿਟਿਸ਼ ਆਰਮੀ ਦੇ ਸਾਬਕਾ ਫੌਜੀ ਬਹੁਤ ਸਾਰੇ ਕਾਰਨਾਂ ਕਰਕੇ ਇਸ ਪਰੇਡ ਵਿਚ ਸ਼ਾਮਲ ਨਹੀਂ ਹੋ ਸਕਦੇ ਜਿਨ੍ਹਾਂ ਬਾਰੇ ਸਰਕਾਰੀ ਅਫ਼ਸਰਾਂ ਅਤੇ ਇਮੀਗ੍ਰੇਸ਼ਨ ਅਧਿਕਾਰੀਆਂ ਨੂੰ ਪਹਿਲਾਂ ਹੀ ਪਤਾ ਹੈ।[64] ਇਹ ਪੱਤਰ ਇਕ ਉਘੇ ਸਮਾਜਵਾਦੀ ਦੇ ਹੱਥ ਭੇਜਿਆ ਗਿਆ ਸੀ।

ਸਿੱਖ ਭਾਈਚਾਰੇ ਵੱਲੋਂ ਇਸ ਪ੍ਰੇਡ ਦਾ ਲਗਪਗ ਮੁਕੰਮਲ ਬਾਈਕਾਟ ਕੀਤਾ ਗਿਆ ਪਰ ਬੇਲਾ ਸਿੰਘ ਜੁੰਡਲੀ ਦੇ ਵੀਹ ਪੱਚੀ ਆਦਮੀ ਆਪਣੀਆਂ ਵਰਦੀਆਂ 'ਤੇ ਮੈਡਲ ਸਜਾ ਕੇ ਇਸ ਪ੍ਰੇਡ ਵਿਚ ਸ਼ਾਮਲ ਹੋਏ ਜਿੰਨਾਂ ਨੂੰ ਬਹੁ ਗਿਣਤੀ ਸਿੱਖ ਜੰਗੀ ਕੁੱਤੇ ਆਖਦੇ ਸਨ।[65] ਇਸ ਤੋਂ ਬਾਅਦ ਇਹਨਾਂ ਧੜਿਆਂ ਵਿਚਕਾਰ ਟਕਰਾਓ ਤਿੱਖਾ ਹੋ ਗਿਆ ਤੇ ਕਈ ਵਾਰ ਹੱਥੋ-ਪਾਈ ਦੀ ਨੌਬਤ ਵੀ ਆਈ।

## ਦੂਜਾ ਵਫ਼ਦ ਲੰਡਨ ਅਤੇ ਭਾਰਤ ਨੂੰ

ਭਾਵੇਂ ਕੈਨੇਡਾ ਸਰਕਾਰ ਨੇ ਦਾਖਲੇ ਦੇ ਹਰ ਰਾਹ 'ਤੇ ਸਖ਼ਤ ਜਿੰਦੇ ਲਗਾ ਰੱਖੇ ਸਨ ਪਰ ਸਿੱਖਾਂ ਨੇ ਇਨ੍ਹਾਂ ਜਿੰਦਿਆਂ ਨੂੰ ਤੋੜਨ ਦਾ ਯਤਨ ਨਹੀਂ ਛੱਡਿਆ ਸੀ। ਉਨ੍ਹਾਂ ਨੇ ਇੱਕ ਵਾਰ ਫਿਰ ਕੈਨੇਡਾ ਦੀ ਵਜਾਏ ਲੰਡਨ ਤੇ ਭਾਰਤ ਡੈਪੂਟੇਸ਼ਨ ਭੇਜ ਕੇ ਆਪਣੇ ਮਸਲੇ ਨੂੰ ਕੌਮਾਂਤਰੀ ਪੱਧਰ 'ਤੇ ਪ੍ਰਚਾਰਨ ਦਾ ਫੈਸਲਾ ਕੀਤਾ। ਉਨ੍ਹਾਂ ਨੂੰ ਪਤਾ ਸੀ ਕਿ ਉਨ੍ਹਾਂ ਦਾ ਮਸਲਾ ਉਨ੍ਹਾਂ ਚਿਰ ਹੱਲ ਨਹੀਂ ਹੋਣਾ ਜਿਨ੍ਹਾਂ ਚਿਰ ਲੰਡਨ ਜਾਂ ਭਾਰਤ ਦੀਆਂ ਸਰਕਾਰਾਂ ਕੋਈ ਹੁੰਗਾਰਾ ਨਹੀਂ ਭਰਦੀਆਂ। ਇਸ ਦੇ ਨਾਲ ਹੀ ਵਫਦ ਦਾ ਇਹ ਵੀ ਮਕਸਦ ਸੀ ਕਿ ਪੰਜਾਬ ਜਾ ਕੇ ਉਥੇ ਦੇ ਲੋਕਾਂ ਖਾਸ ਕਰ ਸਿੱਖਾਂ ਨੂੰ ਇਸ ਮਸਲੇ 'ਤੇ ਲਾਮਬੰਦ ਕੀਤਾ ਜਾਏ। ਕਿਉਂਕਿ ਕੇਂਦਰੀ ਪੰਜਾਬ ਦੇ ਸਿੱਖ ਕਿਸਾਨਾਂ ਦੇ ਪਿਓ ਭਰਾ ਹੀ ਕੈਨੇਡਾ ਵਿਚ ਫਸੇ ਹੋਏ ਸਨ ਜਿਨ੍ਹਾਂ ਦੇ ਪਤਨੀਆਂ ਤੇ ਬੱਚੇ ਪਿੱਛੇ ਰੁਲਦੇ ਫਿਰਦੇ ਸਨ।

ਇਸ ਡੈਪੂਟੇਸ਼ਨ ਦਾ ਸਾਰਾ ਖਰਚਾ ਖਾਲਸਾ ਦੀਵਾਨ ਸੁਸਾਇਟੀ ਵੱਲੋਂ ਓਟਿਆ ਗਿਆ ਤੇ ਬਕਾਇਦਾ ਦੀਵਾਨ ਲਾ ਕੇ ਸੰਗਤ ਦੀ ਪ੍ਰਵਾਨਗੀ ਲਈ ਗਈ। ਇਸ ਡੈਪੂਟੇਸ਼ਨ ਲਈ ਗੁਰਦੁਆਰਾ ਸਾਹਿਬ ਦੇ ਗ੍ਰੰਥੀ ਭਾਈ ਸਾਹਿਬ ਭਾਈ ਬਲਵੰਤ ਸਿੰਘ, ਭਾਈ ਨਰੈਣ ਸਿੰਘ ਚੋਬਦਾਰ ਠੀਕਰੀਵਾਲ (ਬਰਨਾਲਾ) ਤੇ ਅਮਰੀਕਾ ਦਾ ਵਿਦਿਆਰਥੀ ਭਾਈ ਨੰਦ ਸੀਹਰਾ (ਫਿਲੌਰ) ਦੀ ਚੋਣ ਕੀਤੀ ਗਈ। ਦੀਵਾਨ ਦੀ ਮਿਨਟ ਬੁੱਕ ਵਿਚ ਡੈਪੂਟੇਸ਼ਨ ਦੀ ਤਿਆਰੀ ਸਬੰਧੀ ਸਾਰੀ ਕਾਰਵਾਈ ਦਰਜ ਹੈ :

9–2–1913 ਨੀਚੇ ਲਿਖੇ ਗੁਰਮਤੇ ਪਾਸ ਹੋਏ :

1. ਕਿ ਭਾਈ ਬਲਵੰਤ ਸਿੰਘ ਕੋ ਪੂਛਾ ਜਾਏ ਕੇ ਵੁਹ ਇਮੀਗਰੇਸ਼ਨ ਕੇ ਮੁਕਦਮੇਂ ਦੀ ਬਾਬਤ ਨੰਦ ਸਿੰਘ ਸਟੂਡੰਟ ਕੇ ਸਾਥ ਜਾ ਸਕਤੇ ਹੈ ਜਾਂ ਕੇ ਨਹੀ।

2. ਭਾਈ ਬਲਵੰਤ ਸਿੰਘ ਨੇ ਸੰਗਤ 'ਚ ਜੁਵਾਬ ਦਿੱਤਾ ਕਿ ਅਵਲ ਤੋਂ ਮੈਂ ਇਸ ਕੰਮ ਦੇ ਲਾਇਕ ਨਹੀਂ, ਮਗਰ ਸੰਗਤ ਕੇ ਕੈਹਣੇ ਸੇ ਮੈਂ ਤਬ ਜਾ ਸਕਤਾ ਹੂੰ ਪੈਹਲੇ ਤੋ ਯੇ ਬਾਤ ਹੈ ਕਿ ਭਾਈ ਵਰਿਆਮ ਸਿੰਘ ਮੇਰੇ ਪਿਛੋਂ ਇਸ ਗੁਰਦੁਆਰੇ ਕੇ ਗ੍ਰੰਥੀ ਰੈਹਿਣ ਦੂਜੇ ਕਿ ਪਿਛਲੇ ਸਾਲ ਵਾਲੀ ਕੁਮੇਟੀ ਹੀ ਅਗਲੇ ਸਾਲ ਵਾਸਤੇ ਜਬ ਤਕ ਮੈਂ ਵਾਪਸ ਨਾ ਆਉਂ ਗੁਰਦੁਆਰੇ ਕਾ ਪ੍ਰਬੰਧ ਕਰਤੀ ਰਹੇ। ਭਾਈ ਵਰਿਆਮ ਸਿੰਘ ਜੀ ਨੇ ਮਨਜ਼ੂਰ ਕਰ ਲਿਆ ਕਿ ਅਸੀਂ ਸੇਵਾ ਕਰਾਂਗੇ ਔਰ ਸੰਗਤ ਨੇ ਪਹਿਲੀ ਕੁਮੇਟੀ ਕੀ ਬਾਬਤ ਬੜੀ ਖੁਸ਼ੀ ਸੇ ਮਨਜ਼ੂਰ ਕੀਤਾ।

ਸਕੱਤਰ ਮਿਤ ਸਿੰਘ

ਅਗਲੇ ਹਫ਼ਤੇ ਦੇ ਦੀਵਾਨ ਵਿਚ ਸੰਗਤ ਤੋਂ ਡੈਪੂਟੇਸ਼ਨ ਦੇ ਖਰਚੇ ਦੀ ਮਨਜ਼ੂਰੀ ਲਈ ਗਈ :

16–2–1913 ਪਾਸ ਹੋਇਆ। ਭਾਈ ਬਲਵੰਤ ਸਿੰਘ ਔਰ ਨੰਦ ਸਿੰਘ ਕੇ ਵਾਸਤੇ ਵਾਪਸੀ ਟਿਕਟ ਹਿੰਦੁਸਤਾਨ ਸੇ ਵਾਪਸ ਆਣੇ ਕਾ ਲਿਆ ਜਾਵੇ। ਸੰਗਤ ਮੇਂ ਮਨਜ਼ੂਰ ਕੀਤਾ ਗਿਆ।

ਜਥੇਦਾਰ ਭਾਗ ਸਿੰਘ ਸੇਵਕ ਮਿਤ ਸਿੰਘ[66]

ਇਹ ਵੀ ਲੱਗਦਾ ਹੈ ਕਿ ਪਹਿਲਾਂ ਡੈਪੂਟੇਸ਼ਨ ਦਾ ਵਿਚਾਰ ਸਿੱਧਾ ਪੰਜਾਬ ਜਾਣ ਦਾ ਹੋਵੇ ਪਰ ਭਾਈ ਨੰਦ ਸਿੰਘ ਦੇ ਸੁਝਾਅ 'ਤੇ ਪਹਿਲਾਂ ਲੰਡਨ ਜਾਣ ਦਾ ਪ੍ਰੋਗਰਾਮ ਬਣਿਆ ਹੋਵੇ :

"2–3–1913 ਭਾਈ ਨੰਦ ਸਿੰਘ ਨੇ ਸੰਗਤ ਕੇ ਅੱਗੇ ਬੇਨਤੀ ਕੀਤੀ ਕਿ ਸਾਡਾ ਪੈਹਲੇ ਲੰਡਨ ਕੀ ਤਰਫ਼ ਸੇ ਜਾਣਾ ਬੇਹਤਰ ਹੈ। ਸੰਗਤ ਨੇ ਬੜੀ ਖੁਸ਼ੀ ਸੇ ਮਨਜ਼ੂਰ ਕੀਤਾ।"

ਜਥੇਦਾਰ ਭਾਗ ਸਿੰਘ ਸੇਵਕ ਮਿਤ ਸਿੰਘ[67]

ਇਸ ਡੈਪੂਟੇਸ਼ਨ ਨੂੰ ਭੇਜਣ ਵਿਚ ਅਮਰੀਕਾ ਦੇ ਸਿੱਖਾਂ ਦੀ ਵੀ ਪੂਰੀ ਸਹਿਮਤੀ ਲਈ ਗਈ ਸੀ। ਜਨਵਰੀ 1913 ਵਿਚ ਬਾਬਾ ਜਵਾਲਾ ਠੱਠੀਆਂ ਅਮਰੀਕਾ ਤੋਂ ਕੈਨੇਡਾ ਵਿਚ ਗਏ ਸਨ, ਉਨ੍ਹਾਂ ਨਾਲ ਭਾਈ ਨੰਦ ਸਿੰਘ ਸੀਹਰਾ ਵੀ ਸੀ, ਜੋ ਬਾਬਾ ਜਵਾਲਾ ਸਿੰਘ ਵੱਲੋਂ ਸ਼ੁਰੂ ਕੀਤੇ ਗਏ ਵਜੀਫੇ 'ਤੇ ਅਮਰੀਕਾ ਵਿਚ ਪੜ੍ਹਨ ਲਈ ਆਇਆ ਸੀ। ਬਾਬਾ ਜਵਾਲਾ ਸਿੰਘ ਇਥੇ ਵਜੀਫ਼ਿਆਂ ਲਈ ਉਗਰਾਹੀ ਕਰਨ ਲਈ ਆਏ ਸਨ। ਭਾਈ ਨੰਦ ਸਿੰਘ ਸੀਹਰਾ ਭਾਵੇਂ ਅਮਰੀਕਾ ਵਿਚ ਵਿਦਿਆਰਥੀ ਬਣ ਕੇ ਆਇਆ ਸੀ ਪਰ ਉਸ ਦੇ ਵਿਚਾਰਾਂ 'ਤੇ ਰਾਜਸੀ ਪਾਣ ਚੜ੍ਹ ਚੁੱਕੀ ਸੀ। ਸ੍ਰੀ ਅੰਮ੍ਰਿਤਸਰ ਦੇ ਖਾਲਸਾ ਕਾਲਜ ਵਿਚ ਮਾਸਟਰ ਤਾਰਾ ਸਿੰਘ ਇਨ੍ਹਾਂ ਦਾ ਜਮਾਤੀ ਰਿਹਾ ਸੀ, ਜਿਸ ਕਾਰਨ ਨੰਦ ਸਿੰਘ ਸੀਹਰਾ ਰਾਜਸੀ ਸੋਝੀ ਤੋਂ ਕੋਰਾ ਵਿਦਿਆਰਥੀ ਨਹੀਂ ਸੀ। ਬਾਬਾ ਜਵਾਲਾ ਸਿੰਘ ਅਨੁਸਾਰ :

"...ਭਾਈ ਬਲਵੰਤ ਸਿੰਘ ਤੇ ਭਾਈ ਹਰੀ ਸਿੰਘ ਗ੍ਰੰਥੀ ਮਿਲਸੈਡ ਦੇ ਲੈਕਚਰ ਹੋਏ। ਫਿਰ ਨੰਦ ਸਿੰਘ ਜੀ ਨੇ ਰਾਜਸੀ ਵਿਖਿਆਨ ਕੀਤਾ ਤੇ ਉਹ ਨਜ਼ਮ ਪੜ੍ਹੀ 'ਪਗੜੀ ਸੰਭਾਲ ਜੱਟਾ' ਵਾਲੀ ਜੋ ਸਰਦਾਰ ਅਜੀਤ ਸਿੰਘ ਜੀ ਨੇ ਸੰਨ ਸੱਤ ਵਿਚ ਆਖੀ ਸੀ। ਉਸ ਤੋਂ ਬਾਅਦ ਸਰਦਾਰ ਤੇਜਾ ਸਿੰਘ, ਡਾਕਟਰ ਸੁੰਦਰ ਸਿੰਘ, ਭਾਈ ਪਿਆਰਾ ਸਿੰਘ ਜੀ ਨੇ ਆਪਣੇ ਵਿਖਿਆਣ ਦਿੱਤੇ। ਬਾਅਦ 'ਚ ਮੈਨੂੰ ਆਖਿਆ ਗਿਆ। ਮੈਂ ਬਥੇਰਾ ਆਖਿਆ ਕਿ ਮੈਨੂੰ ਬੋਲਣਾ ਨਹੀਂ ਆਉਂਦਾ, ਪਰ ਕੌਣ ਮੰਨਦਾ ਹੈ ?"[68]

ਵੈਨਕੂਵਰ ਦੇ ਗੁਰਦੁਆਰੇ ਵਿਚ ਹੋਈ ਇਸ ਇੱਕਤਰਤਾ ਤੋਂ ਬਾਅਦ ਹੀ ਡੈਪੂਟੇਸ਼ਨ ਬਾਰੇ ਵਿਚਾਰ ਵਟਾਂਦਰਾ ਹੋਇਆ ਸੀ :

"ਆਖਰ ਸਭ ਕੰਮਾਂ ਦੇ ਬਾਅਦ ਗੁਰਦੁਆਰਾ ਕਮੇਟੀ ਬੈਠੀ ਤੇ ਬੈਠ ਕੇ ਵਿਚਾਰ ਕੀਤਾ ਕਿ ਇੱਕ ਡੈਪੂਟੇਸ਼ਨ ਵਲੈਤ ਤੇ ਹਿੰਦੁਸਤਾਨ ਵਿਚ ਭੇਜਿਆ ਜਾਵੇ ਤੇ ਉਥੋਂ ਦੱਸਿਆ ਜਾਵੇ ਕਿ ਕੈਨੇਡਾ ਸਰਕਾਰ ਸਾਨੂੰ ਸਾਡੇ ਬਾਲ ਬੱਚੇ ਲਿਆਉਣ ਦੀ ਇਜਾਜ਼ਤ ਨਹੀਂ ਦਿੰਦੀ ਹੈ। ਇਥੇ ਸਾਡੀ ਲੱਖਾਂ ਰੁਪਿਆਂ ਦੀ ਜਾਇਦਾਦ ਹੈ ਤੇ ਅਸੀਂ ਇਸ ਨੂੰ ਸਾਂਭਣ ਵਾਸਤੇ, ਇਥੇ ਹੀ ਰਹਿਣਾ ਚਾਹੁੰਦੇ ਹਾਂ। ਆਖਰ ਇਹ ਤਹਿ ਹੋ ਗਿਆ ਕਿ ਇੱਕ ਡੈਪੂਟੇਸ਼ਨ ਭੇਜਿਆ ਜਾਵੇ। ਇਸ ਵਿਚ ਹੀ ਇਹ ਰਾਈ ਹੋਈ ਵੀ ਕਿ ਕਿਹੜਾ ਕਿਹੜਾ ਆਦਮੀ ਡੈਪੂਟੇਸ਼ਨ 'ਚ ਭੇਜਿਆ ਜਾਵੇ। ਸਰਬ ਸੰਮਤੀ ਨਾਲ ਪਾਸ ਕੀਤਾ ਗਿਆ ਕਿ ਭਾਈ ਬਲਵੰਤ ਸਿੰਘ, ਨਰੈਣ ਸਿੰਘ ਠੀਕਰੀਵਾਲੀਆ ਰਿਆਸਤ ਪਟਿਆਲਾ ਤੇ ਨੰਦ ਸਿੰਘ ਇਹ ਤਿੰਨੇ ਹੀ ਭੇਜੇ ਜਾਣ। ਮੈਨੂੰ ਤੇ ਨੰਦ ਸਿੰਘ ਨੂੰ ਪੁੱਛਿਆ ਗਿਆ ਕਿ ਆਪ ਜੀ ਦੀ ਕੀ ਰਾਇ ਹੈ। ਅਸੀਂ ਆਖਿਆ ਕਿ "ਆਪ ਭੇਜਣ ਵਾਸਤੇ ਤਿਆਰ ਹੋ ਤਾਂ ਸਾਨੂੰ ਕੋਈ ਇਤਰਾਜ਼ ਨਹੀਂ ਹੈ। ਕਿਉਂਕਿ ਸੇਵਕ ਨੇ ਕੰਮ ਹੀ ਕਰਨਾ ਹੈ, ਜਦ ਚਾਹੇ ਉਸੀ ਵਕਤ ਹਾਜ਼ਰ ਹੈ।"

ਇਹ ਸਭ ਬੰਦੋਬਸਤ ਹੋ ਗਿਆ। ਫਿਰ ਮੈਂ ਪੁੱਛਿਆ ਕਿ ਆਪ ਕਦੋਂ ਡੈਪੂਟੇਸ਼ਨ ਭੇਜੋਗੇ। ਉਨ੍ਹਾਂ ਆਖਿਆ, "ਅਸੀਂ ਆਪਣਾ ਬੰਦੋਬਸਤ ਕਰਕੇ ਫੇਰ ਭੇਜਾਂਗੇ।"

ਮੈਂ ਫਿਰ ਆਖਿਆ, "ਨੰਦ ਸਿੰਘ ਨੂੰ ਵੇਹਲਾ ਰੱਖਣਾ ਠੀਕ ਨਹੀਂ ਹੈ।"

ਉਨ੍ਹਾਂ ਆਖਿਆ, "ਅਜੇ ਨੰਦ ਸਿੰਘ ਪੜ੍ਹ ਸਕਦਾ ਹੈ। ਜਿਸ ਦਿਨ ਸਾਨੂੰ ਜ਼ਰੂਰਤ ਹੋਵੇਗੀ ਉਸੇ ਦਿਨ ਤਾਰ ਦੇ ਕੇ ਬੁਲਾ ਲਵਾਂਗੇ।"

ਇਹ ਸਾਰੀ ਕਾਰਵਾਈ ਕਰਕੇ ਜਲਸਾ ਖਤਮ ਹੋ ਗਿਆ।[69]

ਭਾਵੇਂ ਪ੍ਰੋ. ਤੇਜਾ ਸਿੰਘ ਇਸ ਡੈਪੂਟੇਸ਼ਨ ਵਿਚ ਸ਼ਾਮਲ ਨਹੀਂ ਹੋਇਆ ਸੀ ਪਰ ਡੈਪੂਟੇਸ਼ਨ ਵੱਲੋਂ ਲੰਡਨ ਤੇ ਭਾਰਤ ਸਰਕਾਰ ਨੂੰ ਪੇਸ਼ ਕੀਤੇ ਜਾਣ ਵਾਲਾ ਮੰਗ ਪੱਤਰ ਉਸੇ ਵੱਲੋਂ ਡਰਾਫਟ ਕੀਤਾ ਗਿਆ ਸੀ। ਪ੍ਰੋ. ਤੇਜਾ ਸਿੰਘ ਅਨੁਸਾਰ:

"ਇੰਗਲੈਂਡ ਤੇ ਦੇਸ਼ ਜਾਣ ਲਈ ਖਾਲਸੇ ਜੀ ਦਾ ਡੈਪੂਟੇਸ਼ਨ ਵੀ ਇਨ੍ਹਾਂ ਦਿਨਾਂ ਵਿਚ ਹੀ ਬਣ ਚੁੱਕਾ ਸੀ। ਇਨ੍ਹਾਂ ਲਈ ਸਾਰੇ ਕਾਗਜ਼ ਤੇ ਲੇਖ ਤਿਆਰ ਕਰਕੇ ਦਾਸ ਨੇ ਭਾਈ ਨੰਦ ਸਿੰਘ ਜੀ ਸੇਹਰਾ ਦੇ ਹਵਾਲੇ ਕਰ ਦਿੱਤੇ, ਤੇ ਉਨ੍ਹਾਂ ਕੋਲੋਂ ਬਚਨ ਲੈ ਲਿਆ ਕਿ ਜਿਹੜੀ ਹੱਕਾਂ ਦੀ ਲਿਖਤੀ ਅਰਜੀ ਇੰਗਲੈਂਡ ਦੀ ਵਜ਼ੀਰ ਮੰਡਲੀ ਵਲ ਲਿਖੀ ਗਈ, ਉਹ ਉਸ ਵਿਚ ਕਿਸੇ ਦੇ ਕਹਿਣ ਤੇ ਵੀ ਇੱਕ ਅੱਖਰ ਦੀ ਬਦਲੀ ਨਾ ਕਰੇ। ਭਾਈ ਨੰਦ ਸਿੰਘ ਜੀ ਨੇ ਇਸ ਬਚਨ ਨੂੰ ਗੁਰੂ ਦੀ ਹਾਜ਼ਰੀ ਵਿਚ ਦੇ ਦਿੱਤਾ, ਉਸ ਨੂੰ ਪੂਰੀ ਤਰ੍ਹਾਂ ਨਿਭਾਇਆ।"[70]

## ਵਫਦ ਲੰਡਨ ਵਿੱਚ

ਭਾਈ ਸਾਹਿਬ ਭਾਈ ਬਲਵੰਤ ਸਿੰਘ ਖੁਰਦਪੁਰ ਦੀ ਅਗਵਾਈ ਵਿੱਚ, ਲੰਡਨ ਅਤੇ ਭਾਰਤ ਨੂੰ ਜਾਣ ਵਾਲਾ ਵਫਦ ਤਿਆਰ ਸੀ। ਉਹਨਾਂ ਨਾਲ ਭਾਈ ਨਰੈਣ ਸਿੰਘ ਠੀਕਰੀਵਾਲ ਤੇ ਭਾਈ ਨੰਦ ਸਿੰਘ ਸੀਹਰਾ ਜਾ ਰਹੇ ਸਨ। ਡੈਪੂਟੇਸ਼ਨ ਦੀ ਰਵਾਨਗੀ ਵਾਲੇ ਦਿਨ ਗੁਰਦੁਆਰਾ ਵੈਨਕੋਵਰ ਵਿੱਚ ਭਾਰੀ ਦੀਵਾਨ ਜੁੜਿਆ। ਸੰਗਤ ਦੂਰ-ਦੂਰ ਤੋਂ ਪਹੁੰਚੀ ਹੋਈ ਸੀ। ਜੈਕਾਰਿਆਂ ਦੀ ਗੂੰਜ ਵਿੱਚ ਵਫਦ 15 ਮਾਰਚ 1913 ਨੂੰ ਗੁਰਦੁਆਰਾ ਸਾਹਿਬ ਤੋਂ ਮੌਂਟਰੀਅਲ ਲਈ ਰਵਾਨਾ ਹੋਇਆ, ਜਿੱਥੇ ਉਹ 19 ਮਾਰਚ ਨੂੰ ਪਹੁੰਚ ਗਿਆ।[71] ਸਿੰਘਾਂ ਨੇ ਇਥੋਂ ਇੰਗਲੈਂਡ ਲਈ ਸਮੁੰਦਰੀ ਜਹਾਜ਼ ਫੜਨਾ ਸੀ। ਭਾਈ ਸਾਹਿਬ ਭਾਈ ਬਲਵੰਤ ਸਿੰਘ ਹੋਰਾਂ ਦੇ ਪਵਿੱਤਰ ਹੱਥਾਂ ਦੀ ਲਿਖੀ ਡਾਇਰੀ ਤੋਂ ਪਤਾ ਲੱਗਦਾ ਹੈ ਕਿ ਉਹਨਾਂ ਨੇ ਇਸ ਸਾਰੇ ਸਫ਼ਰ ਦੌਰਾਨ ਪੈਸੇ-ਪੈਸੇ ਦਾ ਹਿਸਾਬ ਰੱਖਿਆ ਸੀ।

ਜਮਾਂ

[illegible]

| | | |
|---|---|---|
| 14-3-13 | ਜਮਾਂ | 525 |

ਖਰਚ

[illegible]

| | | | |
|---|---|---|---|
| | | [illegible] | [illegible] |
| 18-5-13 | [illegible] | 2 | 70 |
| | [illegible] | | 20 |
| | [illegible] | | 10 |
| | [illegible] | | 25 |

ਵਫਦ 21 ਮਾਰਚ ਨੂੰ ਕੈਨੇਡਾ ਤੋਂ ਚੱਲ ਕੇ 29 ਮਾਰਚ ਨੂੰ ਲੰਡਨ ਪਹੁੰਚ ਗਿਆ ਤੇ ਦੋ ਦਿਨ ਮਾਨਚੈਸਟਰ ਵਿੱਚ ਗੁਜਾਰ ਕੇ 31 ਮਾਰਚ ਨੂੰ ਫਿਰ ਲੰਡਨ ਪਰਤ ਆਇਆ।[72] ਵਫਦ ਨੇ ਕੈਨੇਡਾ ਸੰਬੰਧੀ ਕੋਲੋਨੀਅਲ ਮੰਤਰੀ ਨੂੰ ਮਿਲਣ ਦੀ ਕੋਸ਼ਿਸ ਕੀਤੀ ਤਾਂ, ਮੰਤਰੀ ਨੇ ਪਹਿਲਾਂ ਹੀ ਦੋ ਅੜਿੱਕੇ ਡਾਹ ਦਿੱਤੇ, ਇੱਕ ਤਾਂ ਭਾਈ ਨੰਦ ਸਿੰਘ ਸ਼ੀਹਰਾ ਜੋ ਅਮਰੀਕਾ ਵਿੱਚ ਵਿਦਿਆਰਥੀ ਹੈ, ਵਫਦ ਵਿੱਚ ਸ਼ਾਮਲ ਨਹੀਂ ਹੋ ਸਕਦਾ, ਦੂਜਾ ਉਹਨਾਂ ਦੀਆਂ ਸ਼ਿਕਾਇਤਾ ਦੂਰ ਕਰਨ ਲਈ ਕੈਨੇਡਾ ਸਰਕਾਰ ਹੀ ਸਹੀ ਤਾਕਤ ਹੋ ਸਕਦੀ ਹੈ, ਜਿਸ ਕਰਕੇ ਵਫਦ ਕੋਲੋਨੀਅਲ ਮੰਤਰੀ ਨਾਲ ਮੁਲਾਕਾਤ ਨਾ ਕਰ ਸਕਿਆ। ਵਫਦ ਨੇ 14 ਮਈ ਨੂੰ ਮੰਤਰੀ ਦੇ ਏ.ਡੀ.ਸੀ ਸਰ ਡਨਲੋਪ ਸਮਿੱਥ ਨਾਲ ਮੁਲਾਕਾਤ ਕੀਤੀ, ਜਿਸ ਵਿੱਚ ਭਾਈ ਨੰਦ ਸਿੰਘ ਸੀਹਰਾ ਬਤੌਰ ਦੁਭਾਸ਼ੀਏ ਦੇ ਸ਼ਾਮਲ ਹੋਇਆ। ਪਰ ਏ.ਡੀ.ਸੀ ਸਮਿੱਥ ਨੇ ਵੀ ਇਹ ਕਹਿ ਕੇ ਕਿਸੇ ਜਿੰਮੇਵਾਰੀ ਤੋਂ ਪੱਲਾ ਝਾੜ ਲਿਆ ਕਿ ਉਹਨਾਂ ਦੀਆਂ ਸ਼ਿਕਾਇਤਾ ਕੈਨੇਡਾ ਅਤੇ ਭਾਰਤ ਸਰਕਾਰ ਹੀ ਦੂਰ ਕਰ ਸਕਦੀਆਂ ਹਨ। ਪਰ ਸਮਿੱਥ ਨੇ ਵਫ਼ਦ ਦੀਆਂ ਮੰਗਾਂ ਨੂੰ ਜਾਇਜ ਮੰਨਿਆ ਤੇ ਭਾਈ ਸਾਹਿਬ ਭਾਈ ਬਲਵੰਤ ਸਿੰਘ ਹੋਰਾਂ ਦਾ ਉਸ ਨੇ ਚੰਗਾ ਪ੍ਰਭਾਵ ਕਬੂਲਿਆ।

"ਭਾਈ ਬਲਵੰਤ ਸਿੰਘ ਅਤੇ ਭਾਈ ਨਰੈਣ ਸਿੰਘ, ਸਤਿਕਾਰਯੋਗ ਹਸਤੀਆਂ ਹਨ, ਇਹਨਾਂ ਦੀਆਂ ਸ਼ਿਕਾਇਤਾਂ ਵੀ ਵਾਜਬ ਹਨ ਪਰ ਉਹ ਇਸ ਸੰਬੰਧੀ ਕੁੱਝ ਨਹੀਂ ਕਰ ਸਕਦੇ ਕਿਉਂਕਿ ਕੈਨੇਡਾ ਅਤੇ ਭਾਰਤ ਦੀਆਂ ਸਰਕਾਰਾਂ ਹੀ ਇਹ ਸ਼ਿਕਾਇਤਾਂ ਦੂਰ ਕਰ ਸਕਦੀਆਂ ਹਨ।"[73]

ਭਾਈ ਸਾਹਿਬ ਭਾਈ ਬਲਵੰਤ ਸਿੰਘ ਹੋਰਾਂ ਵਲੋਂ 14 ਮਈ ਨੂੰ ਹੀ ਕੈਕਸਟਨ ਹਾਲ ਵਿੱਚ ਇਕੱਠ ਕੀਤਾ ਗਿਆ, ਜਿਸ ਦੀ ਪ੍ਰਧਾਨਗੀ ਸਰ ਐਮ.ਭੋਵਨਗਰੀ ਮੁਖਰਜੀ ਕੇ.ਸੀ.ਆਈ.ਈ ਨੇ ਕੀਤੀ।[74] ਇਸ ਇਕੱਠ ਵਿੱਚ ਭਾਈ ਸਾਹਿਬ ਅਤੇ

ਭਾਈ ਨੰਦ ਸਿੰਘ ਸੀਹਰਾ ਵੱਲੋਂ ਕੈਨੇਡਾ ਵਿਚਲੇ ਪਰਵਾਸੀਆਂ ਦੀਆਂ ਮੁਸ਼ਕਲਾਂ 'ਤੇ ਚਾਨਣਾ ਪਾਇਆ ਗਿਆ। ਵਫ਼ਦ ਵਲੋਂ ਅਧਿਕਾਰੀਆਂ ਨਾਲ ਕਈ ਵਾਰ ਤਾਲਮੇਲ ਕਰਨ ਦਾ ਯਤਨ ਕੀਤਾ ਗਿਆ ਪ੍ਰੰਤੂ ਉਹਨਾਂ ਦੇ ਹੱਥ ਅਸਫ਼ਲਤਾ ਹੀ ਲੱਗੀ।

## ਵਫਦ ਪੰਜਾਬ ਵਿੱਚ

ਅਖੀਰ ਵਫਦ ਕੋਲੰਬੋ ਦੇ ਰਸਤੇ ਮਦਰਾਸ ਅਤੇ ਬੰਬਈ ਹੁੰਦਾ ਹੋਇਆ 6 ਜੁਲਾਈ 1913 ਨੂੰ ਲਾਹੌਰ ਪਹੁੰਚ ਗਿਆ। ਜਿਥੇ ਵਫਦ ਵਲੋਂ ਵੱਖ ਵੱਖ ਆਗੂਆਂ ਨਾਲ ਮੀਟਿੰਗਾਂ ਦਾ ਸਿਲਸਿਲਾ ਵਿੱਢਿਆ ਗਿਆ। ਵਫਦ ਵਲੋਂ 'ਟ੍ਰਿਬਿਊਨ' ਦੇ ਸੰਪਾਦਕ, 'ਲਾਇਲ ਗੱਜ਼ਟ' ਦੇ ਸੰਪਾਦਕ ਸ੍ਰ. ਅਮਰ ਸਿੰਘ ਅਤੇ ਲਹੌਰ ਸਿੰਘ ਸਭਾ ਦੇ ਜਾਇੰਟ ਸੈਕਟਰੀ ਬਲਦੇਵ ਸਿੰਘ ਐਲ.ਐਮ.ਨਾਲ ਮੁਲਾਕਾਤਾਂ ਕੀਤੀਆਂ ਗਈਆਂ। 'ਟ੍ਰਿਬਿਊਨ' ਵਲੋਂ ਭਾਈ ਨੰਦ ਸਿੰਘ ਸੀਹਰਾ ਨਾਲ ਗੱਲਬਾਤ ਛਾਪੀ ਗਈ। ਜਿਸ ਨੂੰ ਬਾਅਦ ਵਿੱਚ 'ਆਰੀਆ ਪੱਤ੍ਰਕਾ ਅਤੇ 'ਪੰਜਾਬੀ' ਵਲੋਂ ਵੀ ਛਾਪਿਆ ਗਿਆ।[75] ਵਫ਼ਦ ਨੇ 'ਕਨੇਡਾ ਵਿੱਚ ਰਹਿਣ ਵਾਲੇ ਹਿੰਦੁਸਤਾਨੀਆਂ ਦੇ ਦੁਖੜੇ' ਪੈਂਫਲਿਟ ਛਪਵਾ ਕੇ ਹਰ ਥਾਂ 'ਤੇ ਵੰਡਿਆ।

'ਦੇਸ਼' ਪਰਚੇ ਦੇ ਸੰਪਾਦਕ ਦੀਨਾ ਨਾਥ ਵਲੋਂ ਪਰਵਾਸੀਆਂ ਦੇ ਮਸਲੇ ਨੂੰ ਪੂਰਾ ਉਭਾਰ ਕੇ ਪੇਸ਼ ਕੀਤਾ ਗਿਆ। ਉਸ ਨੇ ਲਿਖਿਆ ਕਿ 'ਪੰਜਾਬ ਦੇ ਰਾਜਸੀ ਆਗੂਆਂ ਨੂੰ ਲਾਹੌਰ ਵਿੱਚ ਇਕ ਇਕੱਠ ਕਰਨਾ ਚਾਹੀਦਾ ਹੈ ਜਿਸ ਵਿੱਚ ਵਿਚਾਰਿਆ ਜਾਵੇ ਕਿ ਪਰਦੇਸੀਆਂ ਦੀਆਂ ਮੁਸ਼ਕਲਾਂ ਦੇ ਹੱਲ ਸੰਬੰਧੀ ਕੀ ਕੀ ਯਤਨ ਕੀਤੇ ਜਾਣ।' ਦੀਨਾ ਨਾਥ ਸਿਆਸੀ ਆਦਮੀ ਸੀ, ਉਸ ਨੇ 1907 ਦੀ 'ਪਗੜੀ ਸੰਭਾਲ ਜੱਟਾ' ਲਹਿਰ ਵਿੱਚ ਸਖ਼ਤ ਲੇਖ ਲਿਖਣ ਕਾਰਨ ਦੋ ਸਾਲ ਦੀ ਕੈਦ ਵੀ ਕੱਟੀ ਸੀ।[76]

ਭਾਈ ਸਾਹਿਬ ਭਾਈ ਬਲਵੰਤ ਸਿੰਘ ਕਿਸੇ ਜਾਣ-ਪਛਾਣ ਦੇ ਮੁਥਾਜ ਨਹੀਂ ਸਨ। ਸਿੱਖ ਪੰਥ ਵਿੱਚ ਉਹ ਸਤਿਕਾਰਤ ਸਖ਼ਸ਼ੀਅਤ ਸਨ, ਵੈਨਕੂਵਰ ਵਿੱਚ ਉਹਨਾਂ ਦੀ ਸੇਵਾ ਨੂੰ ਸਨਮੁੱਖ ਰੱਖਦਿਆਂ ਪੰਥਕ ਹਲਕਿਆਂ ਨੇ ਉਹਨਾਂ ਨੂੰ 'ਸਿੰਘ ਸਾਹਿਬ' ਕਹਿਕੇ ਸਤਿਕਾਰ ਦੇਣਾ ਸ਼ੁਰੂ ਕਰ ਦਿੱਤਾ ਸੀ। ਉਹਨਾਂ ਵਲੋਂ ਕੈਨੇਡਾ ਦੇ ਪਰਵਾਸੀਆਂ ਦਾ ਮੁੱਦਾ ਇਸ ਤਰ੍ਹਾਂ ਉਭਾਰਿਆ ਗਿਆ ਕਿ ਸਿੰਘ ਸਭਾਵਾਂ ਵਲੋਂ ਤਾਂ ਇਸ ਮੁੱਦੇ ਦੀ ਹਿਮਾਇਤ ਕੀਤੀ ਹੀ ਗਈ, ਹਿੰਦੂ-ਮੁਸਲਮ ਵਰਗਾਂ ਦੇ ਆਗੂਆਂ ਵਲੋਂ ਵੀ ਇਹ ਆਵਾਜ਼ ਉਠਾਈ ਜਾਣ ਲੱਗੀ ਕਿ ਅੰਗਰੇਜ਼ ਸਰਕਾਰ ਪਰਵਾਸੀਆਂ ਦੀਆਂ ਮੁਸ਼ਕਲਾਂ ਦਾ ਹੱਲ ਕਰੇ। 4 ਅਗਸਤ ਨੂੰ ਲਹੌਰ ਵਿੱਚ ਹੋਣ ਵਾਲੀ ਇਕੱਤ੍ਰਤਾ ਵਿੱਚ ਇਹ ਮਤਾ ਪਾਸ ਕੀਤਾ ਗਿਆ ਕਿ ਕੈਨੇਡੀਅਨ ਪਰਵਾਸੀਆਂ ਦੀਆਂ ਮੁਸ਼ਕਲਾਂ ਸੰਬੰਧੀ ਇੱਕ ਕਮੇਟੀ ਦਾ ਗਠਨ ਕੀਤਾ ਜਾਵੇ ਜੋ

ਸਰਕਾਰ ਨੂੰ ਪੇਸ਼ ਕਰਨ ਵਾਲਾ ਮੰਗ ਪੱਤਰ ਤਿਆਰ ਕਰੇ। ਇਸ ਕਮੇਟੀ ਵਿੱਚ 'ਟ੍ਰਿਬਿਊਨ' ਦੇ ਸਾਬਕਾ ਸੰਪਾਦਕ ਅੰਮ੍ਰਿਤ ਲਾਲ ਰਾਏ, ਵਕੀਲ ਸੇਵਾ ਰਾਮ ਸਿੰਘ, 'ਲਾਇਲ ਗੱਜ਼ਟ' ਦੇ ਸੰਪਾਦਕ ਸ. ਅਮਰ ਸਿੰਘ ਤੇ ਕੈਨੇਡੀਅਨ ਵਫਦ ਦੇ ਤਿੰਨੇ ਮੈਂਬਰ ਸ਼ਾਮਲ ਕੀਤੇ ਗਏ। ਇਸ ਕਮੇਟੀ ਦਾ ਸਕੱਤਰ ਉਘੇ ਕਾਂਗਰਸੀ ਆਗੂ ਚੌਧਰੀ ਰਾਮ ਭੱਜ ਦੱਤ ਨੂੰ ਥਾਪਿਆ ਗਿਆ।[77]

18 ਅਗਸਤ ਨੂੰ ਲਾਹੌਰ ਦੇ ਬਰੈਡਲਾ ਹਾਲ ਵਿੱਚ ਹੋਣ ਵਾਲੀ ਇਕੱਤ੍ਰਤਾ, ਵਫਦ ਵਲੋਂ ਵਿੱਢੀ ਗਈ ਸਰਗਰਮੀ ਦੀ ਸਿਖਰ ਸੀ। ਇਸ ਇਕੱਠ ਵਿੱਚ ਕਾਂਗਰਸੀ ਆਗੂ ਚੌਧਰੀ ਰਾਮ ਭਜ ਦੱਤ, 'ਜਿਮੀਂਦਾਰ' ਦੇ ਸੰਪਾਦਕ ਮੌਲਾਨਾ ਜ਼ਫ਼ਰ ਅਲੀ, ਮੇਹਰ ਸਿੰਘ ਚਾਵਲਾ, ਵਕੀਲ ਲਾਲਾ ਦੁਨੀ ਚੰਦ, ਆਦਿ ਵਲੋਂ ਭਾਸ਼ਣ ਦਿੱਤੇ ਗਏ। ਇਸ ਇਕੱਠ ਵਿੱਚ ਅੱਲਾ ਯਾਰ ਖਾਂ ਜੋਗੀ* ਵਲੋਂ ਕਵਿਤਾ ਪੜ੍ਹੀ ਗਈ।[78]

ਉਸ ਵਕਤ ਪੰਜਾਬ ਵਿੱਚ ਲਾਲਾ ਲਾਜਪਤ ਰਾਏ ਕਾਂਗਰਸ ਦਾ ਉੱਘਾ ਆਗੂ ਸੀ ਪਰ ਜਦ ਭਾਈ ਸਾਹਿਬ ਭਾਈ ਬਲਵੰਤ ਸਿੰਘ ਵਲੋਂ ਇੱਕ ਉੱਘਾ ਆਗੂ ਹੋਣ ਦੀ ਹੈਸੀਅਤ ਵਿੱਚ ਉਸ ਤੋਂ ਸਰਗਰਮ ਸਹਿਯੋਗ ਮੰਗਿਆ ਗਿਆ ਤਾਂ ਲਾਲਾ ਜੀ ਦੇ ਜੁਆਬ ਨੇ ਭਾਈ ਸਾਹਿਬ ਭਾਈ ਬਲਵੰਤ ਸਿੰਘ ਨੂੰ ਨਿਰਾਸ਼ ਹੀ ਨਹੀਂ ਸੀ ਕੀਤਾ ਬਲਕਿ ਮਾਨਸਿਕ ਤੌਰ 'ਤੇ ਡਾਢਾ ਹਾਤਾਸ਼ ਵੀ ਕਰ ਦਿੱਤਾ ਸੀ। ਜਿਸ ਬਾਰੇ

---

* ਹਕੀਮ ਅੱਲ੍ਹਾ ਯਾਰ ਖਾਂ 'ਜੋਗੀ' ਰਹਿਮਾਨੀ ਬਾਰੇ ਕੋਈ ਬਹੁਤੀ ਜਾਣਕਾਰੀ ਨਹੀਂ ਮਿਲਦੀ, ਪਰ ਮੋਟਾ ਜਿਹਾ ਪਤਾ ਲੱਗਦਾ ਹੈ ਕਿ ਉਸ ਦੇ ਵਡੇਰੇ ਦੱਖਣ ਦੇ ਰਹਿਣ ਵਾਲੇ ਸਨ ਅਤੇ ਹਕੀਮ ਸਾਹਿਬ ਦਾ ਜਨਮ 1870 ਦੇ ਲੱਗਪਗ ਲਹੌਰ ਨੇੜੇ ਕਿਸੇ ਪਿੰਡ ਵਿਚ ਹੋਇਆ ਸੀ। ਬਾਅਦ ਵਿਚ ਉਹਨਾਂ ਦਾ ਪ੍ਰਵਾਰ ਸੰਨ 1900 ਵਿਚ ਲਹੌਰ ਆ ਵਸਿਆ। ਹਕੀਮ ਸਾਹਿਬ ਕਿੱਤੇ ਵਜੋਂ ਈਰਾਨੀ, ਯੂਨਾਨੀ ਤਬੀਬ ਸਨ ਤੇ ਉਹ ਫਾਰਸੀ ਭਾਸ਼ਾ ਦੇ ਗਿਆਤਾ ਵੀ ਸਨ। 1913 ਵਿਚ ਉਹਨਾਂ ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਦਾ ਸਾਕਾ 'ਸ਼ਹੀਦਾਨਿ ਵਫਾ' ਲਿਖਿਆ। ਅਪ੍ਰੈਲ-ਮਈ 1915 ਵਿਚ ਚਮਕੌਰ ਗੜ੍ਹੀ ਨਾਲ ਸਬੰਧਤ ਵੱਡੇ ਸ਼ਾਹਿਬਜਾਦਿਆਂ ਦੀ ਸ਼ਹਾਦਤ ਦਾ ਸਾਕਾ 'ਗੰਜਿ ਸ਼ਹੀਦਾਂ' ਲਿਖਿਆ। ਇਹ ਦੋਵੇਂ ਸਾਕੇ ਐਸੀ ਧਾਰਮਿਕ ਕਾਵਿ ਭਾਸ਼ਾ ਵਿਚ ਲਿਖੇ ਗਏ ਹਨ ਕਿ ਸੰਗਤ ਨੇ ਉਸ ਨੂੰ ਮਾਣ-ਤਾਣ ਅਤੇ ਮਾਇਆ ਦੇ ਗੱਫਿਆਂ ਦੀ ਤੋਟ ਨਹੀਂ ਰਹਿਣ ਦਿੱਤੀ। ਹਕੀਮ ਸਾਹਿਬ ਜਦ ਸਿੱਖ ਸੰਗਤਾਂ ਵਿੱਚ ਇਹ ਸਾਕੇ ਸ਼ੋਜ਼ ਭਰੀ ਅਵਾਜ਼ ਵਿਚ ਸੁਣਾਉਂਦੇ ਸਨ ਤਾਂ ਸੰਗਤ ਦੇ ਦਿਲ ਦਾ ਦਰਦ ਹੰਝੂਆਂ ਰਾਹੀਂ ਆਪ ਮੁਹਾਰੇ ਵਹਿ ਤੁਰਦਾ ਸੀ। ਹਕੀਮ ਸਾਹਿਬ ਲਹੌਰ ਤੋਂ ਛਪਦੇ 'ਗਊਮਾਤਾ' ਪਰਚੇ ਦੇ ਸੰਪਾਦਕ/ਪ੍ਰਕਾਸ਼ਕ ਸਨ ਤੇ ਉਹਨਾਂਨੂੰ 'ਲਾਇਲ ਗੱਜ਼ਟ' ਦੇ ਸੰਪਾਦਕ ਸ: ਅਮਰ ਸਿੰਘ ਸ਼ੇਰੇ ਪੰਜਾਬ ਦੀ ਹੱਲਾਸ਼ੇਰੀ ਹਾਸਲ ਸੀ।

ਲਹੌਰ ਵਿਚ ਭਾਈ ਸਾਹਿਬ ਭਾਈ ਬਲਵੰਤ ਸਿੰਘ ਖੁਰਦਪੁਰ ਵੱਲੋਂ ਕੀਤੇ ਗਏ ਇਕੱਠ ਵਿਚ ਹਕੀਮ ਸਾਹਿਬ ਵੱਲੋਂ ਪੜ੍ਹੀ ਗਈ ਕਵਿਤਾ ਤੋਂ ਪਤਾ ਲੱਗਦਾ ਹੈ ਕਿ ਉਹਨਾਂ ਦੇ ਦਿਲ ਵਿਚ ਅੰਗਰੇਜ਼ ਬਸਤੀਵਾਸੀਆਂ ਵਿਰੁਧ ਵੀ ਭਾਵਨਾਵਾਂ ਸੁਲਘਦੀਆਂ ਸਨ। ਇਸੇ ਕਰਕੇ ਸੀ ਆਈ ਡੀ. ਦੇ ਅਫਸਰਾਂ Isemonger ਅਤੇ Slattery ਨੇ ਆਪਣੀ ਕਿਤਾਬ 'An Account of the Ghadar Conspiracy' ਵਿਚ ਹਕੀਮ ਸਾਹਿਬ ਬਾਰੇ ਬੜੀ ਖਿਝ ਨਾਲ ਲਿਖਿਆ ਹੈ ਕਿ 'ਉਹ ਚਵਲ ਜਿਹਾ ਬੰਦਾ ਸੀ, ਜ਼ੁਬਾਨ ਦਾ ਖੱਟਿਆ ਖਾਂਦਾ ਸੀ ਤੇ ਆਪਣੇ ਆਪ ਨੂੰ ਸਿਆਸਤਦਾਨ ਵਜੋਂ ਪੇਸ਼ ਕਰਦਾ ਸੀ' (p-19)

ਗ਼ਦਰ ਪਾਰਟੀ ਦੇ ਜਨਰਲ ਸਕੱਤਰ ਭਾਈ ਸਾਹਿਬ ਭਾਈ ਸੰਤੋਖ ਸਿੰਘ ਨੇ ਬੜੇ ਅਫ਼ਸੋਸ ਨਾਲ ਇਹ ਸ਼ਬਦ ਲਿਖੇ ਸਨ: "ਗੌਰਮੈਂਟ ਦੇ ਅਫ਼ਸਰਾਂ ਵਲੋਂ ਜੋ ਨਿਰਾਸਤਾ ਹੋਣੀ ਸੀ ਉਹ ਤਾਂ ਹੋਈ, ਪਰ ਉਸ ਸਮੇਂ ਦੇ ਕੌਮੀ ਆਗੂਆਂ ਨੇ ਭੀ ਚੰਗੀ ਸਿੱਖਿਆ ਦਿੱਤੀ। ਲਾਲਾ ਲਾਜਪਤ ਰਾਏ ਜਹੇ ਭੱਦਰ ਪੁਰਸ਼ਾਂ ਨੇ ਜੋ ਇਹ ਚਾਹੁੰਦੇ ਸਨ ਕਿ ਅਸੀਂ ਕਿਵੇਂ ਪੰਜਾਬ ਦੇ ਆਗੂ ਅਖਵਾ ਸਕੀਏ, ਉਨ੍ਹਾਂ ਪਾਸੋਂ ਨਾ ਕੇਵਲ ਸਹੈਤਾ ਦੇਣ ਤੋਂ ਹੀ ਕੋਰਾ ਜਵਾਬ ਮਿਲਿਆ ਸਗੋਂ ਉਹਨਾਂ ਨੇ ਇਕ ਅਜੇਹੀ ਕਮੀਨੀ ਸ਼ਰਤ ਪੇਸ਼ ਕੀਤੀ, ਜਿਸ ਨੂੰ ਕੋਈ ਸਿੱਖ ਹਿਰਦਾ ਮੰਨਣਾ ਤਾਂ ਇੱਕ ਪਾਸੇ ਰਿਹਾ ਸੁਣ ਭੀ ਨਹੀਂ ਸਕਦਾ। ਇਹ ਸ਼ਰਤ ਲਾਉਣ ਵੇਲੇ ਆਪ ਨੇ ਇਹ ਕਹਿ ਦਿੱਤਾ ਕਿ ਇਹ ਮੁਆਮਲਾ ਕੇਵਲ ਸਿੱਖਾਂ ਦਾ ਹੈ ਇਸ ਵਿੱਚ ਅਸੀਂ ਸਹਾਇਤਾਂ ਤਦ ਕਰਾਂਗੇ ਜੇਕਰ ਸਾਡੀ ਫਲਾਨੀ (ਕਮੀਨੀ) ਸ਼ਰਤ ਪੂਰੀ ਕਰੋਗੇ।"[79]

ਵਫਦ ਵਲੋਂ ਪੰਜਾਬ 'ਚ ਅੰਬਾਲਾ, ਲੁਧਿਆਣਾ, ਜਲੰਧਰ ਤੇ ਫਿਰੋਜ਼ਪੁਰ ਵਰਗੇ ਵੱਡੇ ਸ਼ਹਿਰਾਂ ਵਿੱਚ ਜਨਕਤ ਮੀਟਿੰਗਾਂ ਕੀਤੀਆਂ ਗਈਆਂ। ਪਰ ਅੰਗਰੇਜ਼ ਅਧਿਕਾਰੀਆਂ ਨੇ ਵਫਦ ਨੂੰ ਫੌਜੀਆਂ ਨਾਲ ਕੋਈ ਤਾਲਮੇਲ ਨਾ ਕਰਨ ਦਿੱਤਾ। ਵਫ਼ਦ ਨੇ ਅੰਬਾਲਾ ਵਿੱਚ 23ਵੀਂ ਸਿੱਖ ਪਾਇਨੀਅਰ ਦੇ ਫੌਜੀਆਂ ਨੂੰ ਮਿਲਣ ਲਈ ਛਾਉਣੀ ਵਿੱਚ ਜਾਣ ਦਾ ਯਤਨ ਕੀਤਾ ਸੀ, ਜੋ ਅਧਿਕਾਰੀਆਂ ਨੇ ਸਿਰੇ ਨਾ ਚੜ੍ਹਨ ਦਿੱਤਾ।[80] ਵਫਦ ਵਲੋਂ ਸਭ ਤੋਂ ਮਹੱਤਵਪੂਰਨ ਘਟਨਾ ਸਤੰਬਰ ਵਿੱਚ ਫਿਰੋਜ਼ਪੁਰ ਜਾ ਕੇ ਭਾਈ ਤਖ਼ਤ ਸਿੰਘ ਨਾਲ ਕੀਤੀ ਗਈ ਮਿਲਣੀ ਸੀ। ਭਾਈ ਤਖ਼ਤ ਸਿੰਘ ਸਿੱਖ ਪੰਥ ਦੀ ਬਹੁਤ ਹੀ ਮਾਨਯੋਗ ਹੰਸਤੀ ਸੀ,

ਦੇਸਾਂ-ਬਦੇਸਾਂ ਵਿੱਚ ਵਸਣ ਵਾਲੇ ਸ਼ਰਧਾਲੂਆਂ ਵਲੋਂ ਉਨ੍ਹਾਂ ਦਾ ਬਹੁਤ ਹੀ ਮਾਣ ਤਾਣ ਤੇ ਸਤਿਕਾਰ ਕੀਤਾ ਜਾਂਦਾ ਸੀ। ਭਾਈ ਤਖ਼ਤ ਸਿੰਘ ਵਲੋਂ ਲੜਕੀਆਂ ਨੂੰ ਵਿਦਿਆ ਦੇਣ ਦਾ ਉਪਰਾਲਾ ਅਰੰਭਿਆ ਹੋਇਆ ਸੀ। ਉਨ੍ਹਾਂ ਵਲੋਂ ਚਲਾਏ ਜਾਂਦੇ 'ਸਿੱਖ ਕੰਨਿਆ ਵਿਦਿਆਲਾ' ਨੂੰ ਦੇਸ਼-ਬਦੇਸ਼ ਦੇ ਸਿੱਖਾਂ ਵਲੋਂ ਖੁਲ੍ਹੇ ਦਿਲ ਨਾਲ ਸਹਾਇਤਾ ਕੀਤੀ ਜਾਂਦੀ ਸੀ। ਵੈਨਕੂਵਰ ਖਾਲਸਾ ਦੀਵਾਨ ਦੇ ਆਗੂ ਭਾਈ ਭਾਗ ਸਿੰਘ ਭਿੱਖੀਵਿੰਡ ਦੀ ਪਤਨੀ ਬੀਬੀ ਹਰਨਾਮ ਕੌਰ ਵੀ ਇਸ ਵਿਦਿਆਲੇ ਦੀ ਵਿਦਿਆਰਥਣ ਰਹੀ ਸੀ, ਜਿੰਨ੍ਹਾਂ ਨੂੰ ਭਾਈ ਭਾਗ ਸਿੰਘ 1912 'ਚ ਕੈਨੇਡਾ ਲੈ ਕੇ ਗਏ ਸਨ।

ਇਥੇ ਹੀ, ਭਾਈ ਸਾਹਿਬ ਭਾਈ ਬਲਵੰਤ ਸਿੰਘ ਖੁਰਦਪੁਰ ਅਤੇ ਭਾਈ ਤਖ਼ਤ ਸਿੰਘ ਵਿਚਕਾਰ ਹੋਏ ਗੰਭੀਰ ਵਟਾਂਦਰੇ ਦੌਰਾਨ, ਸਿੱਖਾਂ ਵਲੋਂ ਕੈਨੇਡਾ ਲਈ ਸਿੱਧਾ ਜਹਾਜ਼ ਚਲਾਉਣ ਦੇ ਵਿਚਾਰ ਨੇ ਅਮਲੀ ਰੂਪ ਧਾਰਿਆ। ਦੋਵੇਂ ਆਗੂ ਇਸ ਸਿੱਟੇ 'ਤੇ ਪਹੁੰਚੇ ਸਨ ਕਿ ਉਨ੍ਹਾਂ ਚਿਰ ਮਸਲੇ ਦਾ ਕੋਈ ਹੱਲ ਨਹੀਂ ਹੋ ਸਕਦਾ ਜਿਨਾਂ ਚਿਰ ਕੈਨੇਡਾ ਦੇ ਨਸਲਵਾਦੀ ਕਾਨੂੰਨ ਨੂੰ ਭੰਨਣ ਲਈ ਕਲਕੱਤੇ ਤੋਂ ਆਪਣਾ

ਸਿੱਧਾ ਜਹਾਜ਼ ਨਹੀਂ ਚਲਾਇਆ ਜਾਂਦਾ। ਐਡਾ ਵੱਡਾ ਯਤਨ ਕੌਣ ਅਰੰਭੇਗਾ? ਇਹ ਸੁਆਲ ਪੈਦਾ ਹੋਣ 'ਤੇ ਭਾਈ ਤਖ਼ਤ ਸਿੰਘ ਦਾ ਧਿਆਨ ਜ਼ਰੂਰ ਮਲਾਇਆ ਵਿੱਚ ਭਾਈ ਗੁਰਦਿੱਤ ਸਿੰਘ ਵੱਲ ਗਿਆ ਹੋਵੇਗਾ, ਜਿਨ੍ਹਾਂ ਕੋਲ ਉਹ ਅਕਸਰ ਹੀ ਉਗਰਾਹੀ ਕਰਨ ਲਈ ਜਾਂਦੇ ਰਹਿੰਦੇ ਸਨ ਤੇ ਉਹ ਵੀ ਖੁੱਲ੍ਹੇ ਗੱਫੇ ਦਾਨ ਕਰਦੇ ਸਨ। ਇਸ ਕਾਰਜ ਲਈ ਭਾਈ ਤਖ਼ਤ ਸਿੰਘ ਨੇ ਭਾਈ ਗੁਰਦਿੱਤ ਸਿੰਘ ਨੂੰ ਪ੍ਰੇਰਨ ਦੀ ਜਿੰਮੇਵਾਰੀ ਲੈ ਲਈ ਸੀ। ਭਾਈ ਤਖਤ ਸਿੰਘ ਨੇ ਭਾਈ ਸਾਹਿਬ ਭਾਈ ਬਲਵੰਤ ਸਿੰਘ ਨਾਲ ਭਾਈ ਦਲਜੀਤ ਸਿੰਘ ਦੀ ਮੁਲਾਕਾਤ ਕਰਵਾਈ ਸੀ ਜੋ ਉਸ ਵਕਤ ਵਿਦਿਆਲੇ ਵਲੋਂ ਚਲਾਏ ਜਾਂਦੇ ਪਰਚੇ 'ਪੰਜਾਬੀ ਭੈਣ' ਦਾ ਸੰਪਾਦਕ ਸੀ।[81] ਲੱਗਦਾ ਹੈ ਕਿ ਭਾਈ ਬਲਵੰਤ ਸਿੰਘ ਨਾਲ ਸਲਾਹ ਮਸ਼ਵਰਾ ਕਰਨ ਮਗਰੋਂ ਹੀ ਭਾਈ ਦਲਜੀਤ ਸਿੰਘ ਤੇ ਭਾਈ ਵੀਰ ਸਿੰਘ ਹਾਂਗਕਾਂਗ ਲਈ ਰਵਾਨਾ ਹੋ ਗਏ ਸਨ, ਜਿੱਥੇ ਜਾ ਕੇ ਦਲਜੀਤ ਸਿੰਘ ਨੇ ਭਾਈ ਗੁਰਦਿੱਤ ਸਿੰਘ ਨੂੰ ਜਹਾਜ਼ ਚਲਾਉਣ ਲਈ ਸਰਗਰਮ ਰੱਖਿਆ।

ਪੰਜਾਬ ਦੇ ਪ੍ਰਮੁੱਖ ਸ਼ਹਿਰਾਂ ਵਿੱਚ ਮੀਟਿੰਗਾਂ ਕਰਨ ਤੋਂ ਬਾਅਦ ਵਫਦ ਸ਼ਿਮਲੇ ਵੱਲ ਰਵਾਨਾ ਹੋਇਆ। ਉਸ ਵਕਤ ਭਾਰਤ ਦਾ ਵਾਇਰਾਏ ਲਾਰਡ ਹਾਰਡਿੰਗ ਅਤੇ ਪੰਜਾਬ ਦਾ ਗਵਰਨਰ ਜਨਰਲ ਸਰ ਮਾਈਕਲ ਓ 'ਡਵਾਇਰ ਸ਼ਿਮਲੇ ਵਿੱਚ ਮੌਜੂਦ ਸਨ। ਇਹਨਾਂ ਹਾਕਮਾਂ ਨੂੰ ਮਿਲਣ ਤੋਂ ਪਹਿਲਾਂ ਵਫਦ ਨੇ ਇਥੇ ਵੀ ਇੱਕ ਜਨਤਕ ਮੀਟਿੰਗ ਕੀਤੀ ਜਿਸ ਦੀ ਪ੍ਰਧਾਨਗੀ ਉੱਘੇ ਆਗੂ ਸੁਰਿੰਦਰ ਨਾਥ ਬੈਨਰਜੀ ਨੇ ਕੀਤੀ। ਬਾਅਦ ਵਿੱਚ ਇਸ ਮੀਟਿੰਗ ਵਲੋਂ ਪਾਸ ਕੀਤੇ ਗਏ ਮਤੇ ਦੀ ਕਾਪੀ ਬੈਨਰਜੀ ਵਲੋਂ ਜਨਰਲ ਓ 'ਡਵਾਇਰ ਨੂੰ ਪੇਸ਼ ਕੀਤੀ ਗਈ।[82]

ਵਫਦ ਨੇ ਸਭ ਤੋਂ ਪਹਿਲਾਂ ਪੰਜਾਬ ਦੇ ਗਵਰਨਰ ਜਨਰਲ ਓ'ਡਵਾਇਰ ਨਾਲ ਮੁਲਾਕਾਤ ਕੀਤੀ। ਭਾਈ ਸਾਹਿਬ ਭਾਈ ਬਲਵੰਤ ਸਿੰਘ ਨੇ ਓ'ਡਵਾਇਰ ਨਾਲ ਬੜੇ ਆਤਮ ਵਿਸ਼ਵਾਸ਼ ਨਾਲ ਬੇਝਿਜਕ ਹੋ ਕੇ ਗੱਲਾਂ ਕੀਤੀਆਂ। ਓ'ਡਵਾਇਰ ਨਾਲ ਮਿਲਣੀ ਤੋਂ ਬਾਅਦ ਵਫਦ ਨੇ ਵਾਇਸ ਰਾਏ ਲਾਰਡ ਹਾਰਡਿੰਗ ਨਾਲ ਮੁਲਾਕਾਤ ਕੀਤੀ ਅਤੇ ਉਸ ਨੂੰ ਲੰਬਾ ਚੌੜਾ ਮੰਗ ਪੱਤਰ ਸੌਂਪਿਆ ਜੋ ਬੜੇ ਵਿਸਥਾਰ ਨਾਲ ਸੁਲਝੀ ਹੋਈ ਅੰਗਰੇਜ਼ੀ ਵਿੱਚ ਪ੍ਰੋ: ਤੇਜਾ ਸਿੰਘ ਵਲੋਂ ਲਿਖਿਆ ਹੋਇਆ ਸੀ। ਵਾਇਸਰਾਏ ਨੇ ਵਫਦ ਨੂੰ ਅਪਣੱਤ ਦਿਖਾਈ ਅਤੇ ਉਹਨਾਂ ਦੀਆਂ ਗੱਲਾਂ ਹਮਦਰਦੀ ਨਾਲ ਸੁਣੀਆਂ। ਪਰ ਬਾਅਦ ਵਿੱਚ 21 ਜਨਵਰੀ 1914 ਨੂੰ ਉਸ ਨੇ ਇਹ ਕਹਿਕੇ ਪੱਲਾ ਝਾੜ ਦਿੱਤਾ ਕਿ ਭਾਰਤ ਸਰਕਾਰ ਕੈਨੇਡਾ ਦੇ ਮਾਮਲਿਆਂ ਵਿੱਚ ਦਖਲ ਅੰਦਾਜੀ ਨਹੀਂ ਕਰ ਸਕਦੀ।[83]

ਵਾਇਸਰਾਏ ਅਤੇ ਗਵਰਨਰ ਨੂੰ ਮਿਲਣ ਤੋਂ ਬਾਅਦ ਭਾਈ ਸਾਹਿਬ ਭਾਈ ਬਲਵੰਤ ਸਿਘ ਹੋਰੀਂ ਟਿਕ ਕੇ ਨਹੀਂ ਬੈਠੇ। ਕੇਂਦਰੀ ਪੰਜਾਬ ਤੋਂ ਬਾਅਦ ਹੁਣ ਉਹਨਾਂ

ਨੇ ਪੱਛਮੀ ਪੰਜਾਬ ਵੱਲ ਰਜੂਅ ਕਰ ਲਿਆ ਸੀ। ਪੱਛਮੀ ਪੰਜਾਬ ਵਿੱਚ ਵਫ਼ਦ ਦੀ ਅਗਵਾਈ ਉੱਘੇ ਸਿੱਖ ਨੇਤਾ ਸ. ਹਰਚੰਦ ਸਿੰਘ ਲਾਇਲਪੁਰੀ ਅਤੇ ਮਾਸਟਰ ਤਾਰਾ ਸਿੰਘ ਵਲੋਂ ਕੀਤੀ ਗਈ। ਭਾਈ ਨੰਦ ਸਿੰਘ ਸੀਹਰਾ, ਖਾਲਸਾ ਕਾਲਜ ਵਿੱਚ ਮਾ: ਤਾਰਾ ਸਿੰਘ ਦਾ ਜਮਾਤੀ ਰਿਹਾ ਹੋਣ ਕਰਕੇ ਉਹਨਾਂ ਦੀ ਪੁਰਾਣੀ ਜਾਣ-ਪਛਾਣ ਸੀ। ਸ. ਹਰਚੰਦ ਸਿੰਘ ਲਾਇਲਪੁਰੀ, ਗੁਰਦੁਆਰਾ ਰਕਾਬਗੰਜ ਦੀ ਕੰਧ ਢਾਹੁਣ ਵਿਰੁੱਧ ਵਿਢੇ ਸੰਘਰਸ਼ ਦਾ ਮੋਢੀ ਸੀ। ਵਫਦ ਵਲੋਂ 5 ਅਕਤੂਬਰ ਨੂੰ ਲਾਇਲਪੁਰ ਦੀ ਖਾਲਸਾ ਧਰਮਸ਼ਾਲਾ ਵਿੱਚ ਜਨਤਕ ਇਕੱਠ ਕੀਤਾ ਗਿਆ ਜਿਥੇ ਵਫਦ ਅਤੇ ਹੋਰ ਸਿੱਖ ਬੁਲਾਰਿਆਂ ਤੋਂ ਇਲਾਵਾ ਹਕੀਮ-ਉਦ-ਦੀਨ ਵਲੋਂ ਵੀ ਸਖਤ ਸ਼ਬਦਾਂ ਵਿੱਚ ਪਰਵਾਸੀਆਂ ਨਾਲ ਹੁੰਦੇ ਵਿਤਕਰੇ ਦੀ ਨਿਖੇਧੀ ਕੀਤੀ ਗਈ।[84]

ਰਾਵਲਪਿੰਡੀ ਵਿੱਚ ਹੋਏ ਇਕੱਠ ਦੀ ਪ੍ਰਧਾਨਗੀ ਦੀਵਾਨ ਦੌਲਤ ਰਾਏ ਅਤੇ ਪੰਡਤ ਗੁਲਾਬ ਚੰਦ ਵਲੋਂ ਕੀਤੀ ਗਈ। ਇਸ ਇਕੱਠ ਵਿੱਚ ਭਾਈ ਸਾਹਿਬ ਭਾਈ ਬਲਵੰਤ ਸਿੰਘ ਖੁਰਦਪੁਰ ਤੋਂ ਇਲਾਵਾ ਸਿਰਾਜ-ਉਦ-ਦੀਨ, ਲਾਲਾ ਨਾਨਕ ਚੰਦ ਅਤੇ ਬਖਸ਼ੀ ਸ਼ਿਵ ਰਾਮ ਵਲੋਂ ਸੰਬੋਧਨ ਕੀਤਾ ਗਿਆ। ਬੁਲਾਰੇ ਇਸ ਗੱਲ ਲਈ ਇੱਕ ਮੱਤ ਸਨ ਕਿ ਜਿਹੋ-ਜਿਹੀ ਹਾਲਤ ਭਾਰਤੀਆਂ ਦੀ ਦੱਖਣੀ ਅਫਰੀਕਾ ਵਿੱਚ ਹੈ, ਉਹੋ ਜਿਹੀ ਹੀ ਕੈਨੇਡਾ ਵਿੱਚ ਹੈ। ਬਖਸ਼ੀ ਸ਼ਿਵ ਰਾਮ ਨੇ ਬਹੁਤ ਹੀ ਤਿੱਖੀ ਤਕਰੀਰ ਕਰਦਿਆਂ ਕਿਹਾ ਕਿ ਬਸਤੀਵਾਦੀ ਸਰਕਾਰ ਉਹਨਾਂ ਦੀਆਂ ਸਮੱਸਿਆਵਾਂ ਸੁਣਨ ਲਈ ਬੋਲੀ ਹੈ ਤੇ, ਸਾਮਰਾਜੀ ਸਰਕਾਰ ਦੀ ਬਦੇਸ਼ ਨੀਤੀ ਇਹਨਾਂ ਸਮੱਸਿਆਵਾਂ ਨਾਲ ਨਜਿੱਠਣ ਲਈ ਆਪਾ ਵਿਰੋਧੀ ਹੈ। ਹੁਣ ਭਾਰਤੀਆਂ ਸਾਹਮਣੇ ਇਹੋ ਹੀ ਰਾਹ ਹੈ ਕਿ ਜਿਹੋ ਜਿਹਾ ਸਲੂਕ ਉਹਨਾਂ ਨਾਲ ਬਸਤੀਆਂ ਵਿੱਚ ਕੀਤਾ ਜਾਂਦਾ ਹੈ, ਉਹੋ ਜਿਹਾ ਹੀ ਏਥੇ ਹਾਕਮਾਂ ਨਾਲ ਕੀਤਾ ਜਾਵੇ।[85]

ਸੀ.ਆਈ.ਡੀ. ਦੀਆਂ ਰਿਪੋਰਟਾਂ ਮੁਤਾਬਕ ਭਾਈ ਸਾਹਿਬ ਭਾਈ ਬਲਵੰਤ ਸਿੰਘ ਨੇ ਪੇਸ਼ਾਵਰ ਜਾ ਕੇ ਉਥੋਂ ਦੇ ਹਾਕਮ ਅਮੀਰ ਨੂੰ ਬੇਨਤੀ ਕੀਤੀ ਸੀ ਕਿ ਉਹ ਪਰਵਾਸੀਆਂ ਦੇ ਮਾਮਲੇ ਸੰਬੰਧੀ ਭਾਰਤ ਸਰਕਾਰ 'ਤੇ ਦਬਾਓ ਪਾਵੇ ਪਰ ਅਮੀਰ ਨੇ ਕਿਹਾ ਕਿ ਕੈਨੇਡਾ ਵਿੱਚ ਕੋਈ ਅਫਗਾਨੀ ਨਾਗਰਿਕ ਨਹੀਂ ਹੈ, ਇਸ ਕਰਕੇ ਉਹ ਭਾਰਤ ਸਰਕਾਰ ਨੂੰ ਕੁਝ ਨਹੀਂ ਕਹਿ ਸਕਦੇ।[86]

ਪੱਛਮੀ ਪੰਜਾਬ ਦਾ ਦੌਰਾ ਮੁਕਾ ਕੇ ਵਫਦ ਸ੍ਰੀ ਅੰਮ੍ਰਿਤਸਰ ਪਰਤ ਆਇਆ ਜਿਥੇ ਉਹਨਾਂ ਨੇ ਸਿੰਘ ਸਭਾ ਦੇ ਸਕੱਤਰ ਭਾਈ ਦੇਵਾ ਸਿੰਘ, ਬੁੱਧ ਸਿੰਘ ਉਪਦੇਸ਼ਕ ਅਤੇ ਹੋਰ ਆਗੂਆਂ ਨਾਲ ਮੁਲਾਕਾਤਾਂ ਕੀਤੀਆਂ। ਅਕਤੂਬਰ ਵਿੱਚ ਹੀ ਵਫਦ ਨੇ ਗੁਜਰਾਂਵਾਲਾਂ ਅਤੇ ਸਿਆਲਕੋਟ ਦਾ ਦੌਰਾ ਕੀਤਾ। ਪਹਿਲਾਂ ਵਫਦ ਦੇ ਤਿੰਨੇ ਮੈਂਬਰ ਇਕੱਠੇ ਹੀ ਮੀਟਿੰਗਾਂ ਵਿੱਚ ਜਾਂਦੇ ਸਨ ਪਰ ਸਾਰੇ ਪੰਜਾਬ ਦਾ ਦੌਰਾ ਮੁਕੰਮਲ ਕਰਨ ਤੋਂ ਬਾਅਦ ਵਫਦ ਦੇ ਸਿੰਘ ਆਪੋ-ਆਪਣੇ ਇਲਾਕਿਆਂ ਵੱਲ ਚਲੇ ਗਏ,

ਉਥੇ ਵੀ ਉਹਨਾਂ ਨੇ ਪਰਵਾਸੀਆਂ ਦੇ ਮਸਲੇ 'ਤੇ ਲੋਕਾਂ ਨੂੰ ਜਾਗਰੂਕ ਕਰਨਾ ਜਾਰੀ ਰੱਖਿਆ।

ਭਾਈ ਸਾਹਿਬ ਭਾਈ ਬਲਵੰਤ ਸਿੰਘ ਦੀ ਅਗਵਾਈ ਵਿੱਚ ਆਏ ਵਫਦ ਨੇ ਥੋੜੇ ਸਮੇਂ ਵਿੱਚ ਹੀ ਪਰਵਾਸੀਆਂ ਦਾ ਮਸਲਾ ਪੰਜਾਬ ਦੇ ਹਰ ਵਰਗ ਦੇ ਧਿਆਨ ਵਿੱਚ ਲੈ ਆਂਦਾ ਸੀ। ਜੇਕਰ ਸਿੱਧੇ ਸ਼ਬਦਾਂ ਵਿੱਚ ਕਹਿਣਾ ਹੋਵੇ ਤਾਂ ਉਹਨਾਂ ਨੇ ਚਾਰ ਚੁਫ਼ੇਰੇ ਗਾਹ ਪਾ ਦਿੱਤਾ ਸੀ। ਹਰ ਵਰਗ ਦੇ ਲੋਕਾਂ ਵਲੋਂ ਵਫਦ ਨੂੰ ਮਿਲ ਰਹੀ ਹਿਮਾਇਤ ਅਤੇ ਭਾਈ ਸਾਹਿਬ ਭਾਈ ਬਲਵੰਤ ਸਿੰਘ ਦੀਆਂ ਤਿੱਖੀਆਂ ਤਕਰੀਰਾਂ ਤੋਂ ਚਿੜ ਕੇ ਪੰਜਾਬ ਦਾ ਗਵਰਨਰ ਓ 'ਡਵਾਇਰ ਕਚੂਚ ਹੋ ਗਿਆ ਸੀ। ਬਾਅਦ ਵਿੱਚ ਉਸ ਨੇ ਵਫਦ ਪ੍ਰਤੀ ਆਪਣੀ ਭੜਾਸ ਇਸ ਤਰ੍ਹਾਂ ਕੱਢੀ ਸੀ:

"1913 ਦੀਆਂ ਗਰਮੀਆਂ ਵਿੱਚ ਇੱਕ ਸਿੱਖ ਵਫਦ ਕੈਨੇਡਾ ਤੋਂ ਪੰਜਾਬ ਆਇਆ। ਗਦਰ ਲਹਿਰ ਮੌਕੇ ਪਤਾ ਲੱਗਿਆ ਕਿ ਉਹ ਲਹਿਰ ਦੇ 'ਐਡਵਾਂਸ ਏਜੰਟ' ਸਨ। ਵੈਸੇ ਤਾਂ ਉਹਨਾਂ ਦਾ ਮਕਸਦ ਕੈਨੇਡੀਅਨ ਪਰਵਾਸੀ ਕਾਨੂੰਨਾਂ ਪ੍ਰਤੀ ਜਨਤਕ ਲਾਮਬੰਦੀ ਕਰਨਾ ਸੀ। ਉਹਨਾਂ ਨੇ ਸਾਰੇ ਸੂਬੇ ਵਿੱਚ ਮੀਟਿੰਗਾਂ ਕੀਤੀਆਂ। ਜਿਨ੍ਹਾਂ ਵਿੱਚ ਬਹੁਤ ਸਾਰੇ ਗ਼ੈਰ ਵਫਾਦਾਰ ਲੋਕ ਸ਼ਾਮਲ ਹੋਏ। ਪਰ ਕੁਝ ਸਮੇਂ ਬਾਅਦ ਇਨ੍ਹਾਂ ਇਕੱਠਾਂ ਦੇ ਤੇਵਰ ਬਦਲ ਗਏ ।

ਪਰਵਾਸੀ ਕਾਨੂੰਨਾਂ ਦੀ ਅਲੋਚਨਾਂ ਦੀ ਬਜਾਏ ਉਹਨਾਂ ਦੀਆਂ ਤਕਰੀਰਾਂ ਦੀ ਸੁਰ ਤਿੱਖੀ ਹੋ ਗਈ। ਇਸ ਸਟੇਜ 'ਤੇ ਆ ਕੇ ਮੈਂ ਵਫਦ ਨੂੰ ਚੇਤਾਵਨੀ ਦਿੱਤੀ ਕਿ ਜੇਕਰ ਉਹਨਾਂ ਨੇ ਇਹੋ ਸੁਰ ਰੱਖੀ ਤਾਂ ਮੈਂ ਗੰਭੀਰ ਕਦਮ ਚੁੱਕਣ ਲਈ ਮਜ਼ਬੂਰ ਹੋਵਾਂਗਾ।"[89]

ਸ਼ਿਮਲੇ ਵਿੱਚ ਮੁਲਾਕਾਤ ਦੌਰਾਨ ਓ 'ਡਵਾਇਰ ਨੂੰ ਭਾਈ ਸਾਹਿਬ ਭਾਈ ਬਲਵੰਤ ਸਿੰਘ ਦੀ ਬੇਖੌਫਗੀ ਤੋਂ ਭੈਅ ਮਹਿਸੂਸ ਹੋਇਆ ਸੀ। ਵਫਦ ਦੇ ਵਾਇਸਰਾਏ ਨਾਲ ਮਿਲਣੀ ਤੋਂ ਪਹਿਲਾਂ ਉਸ ਨੇ ਵਾਇਸ ਰਾਏ ਨੂੰ ਭਾਈ ਬਲਵੰਤ ਸਿੰਘ ਬਾਰੇ ਲਿਖਿਆ ਸੀ ਕਿ ਤੌਰ ਤਰੀਕਿਆਂ ਤੋਂ ਇਹ ਵਿਅਕਤੀ 'ਖ਼ਤਰਨਾਕ ਇਨਕਲਾਬੀ' ਲੱਗਦਾ ਹੈ।[90]

ਫਰਵਰੀ 1914 ਦੇ ਸ਼ੁਰੂ ਵਿੱਚ ਵਫਦ ਨੇ ਰਵਾਨਗੀ ਲਈ ਚਾਲੇ ਪਾ ਦਿੱਤੇ। ਭਾਈ ਨਰਾਇਣ ਸਿੰਘ ਠੀਕਰੀਵਾਲ, ਤਾਂ ਪਿੰਡ ਹੀ ਰਹਿ ਗਿਆ ਸੀ, ਭਾਈ ਨੰਦ ਸਿੰਘ ਸੀਹਰਾ ਬਰਮਾਂ ਚਲਿਆ ਗਿਆ ਜਿਥੇ ਉਸ ਦਾ ਭਰਾ ਇੰਜੀਨੀਅਰ ਲੱਗਿਆ ਹੋਇਆ ਸੀ। ਇਸ ਸਮੇਂ ਦੌਰਾਨ ਹਾਂਗਕਾਂਗ ਤੋਂ ਗੁਰੂ ਨਾਨਕ ਜਹਾਜ਼ ਚੱਲਣ ਦੀਆਂ ਤਿਆਰੀਆਂ ਹੋ ਰਹੀਆਂ ਸਨ, ਭਾਈ ਸਾਹਿਬ ਭਾਈ ਬਲਵੰਤ ਸਿੰਘ ਆਪਣੇ ਪਿੰਡ ਦੇ ਚਾਰ ਸਿੰਘਾਂ, ਭਾਈ ਸਰੂਪ, ਭਾਈ ਮੇਲਾ ਸਿੰਘ, ਭਾਈ ਊਧਮ ਸਿੰਘ ਤੇ ਭਾਈ ਵਿਧੀ ਸਿੰਘ ਨੂੰ ਲੈ ਕੇ ਹਾਂਗਕਾਂਗ ਲਈ ਰਵਾਨਾ ਹੋ ਗਏ।[91]

ਭਾਈ ਸਾਹਿਬ ਭਾਈ ਬਲਵੰਤ ਸਿੰਘ ਪੰਜਾਬ ਤੋਂ ਬੜਾ ਉਤਸ਼ਾਹ ਤੇ ਜੋਸ਼-ਓ-ਖਰੋਸ਼ ਲੈ ਕੇ ਵਾਪਸ ਮੁੜੇ ਸਨ। ਹਿੰਦੂ, ਸਿੱਖ ਤੇ ਮੁਸਲਮਾਨ ਬੜੇ ਉਤਸ਼ਾਹ ਨਾਲ ਉਹਨਾਂ ਦੇ ਇਕੱਠਾਂ ਵਿੱਚ ਸ਼ਾਮਲ ਹੋਏ ਸਨ ਤੇ ਸਾਰਿਆਂ ਦੇ ਮਨਾਂ ਵਿੱਚ ਅੰਗਰੇਜ਼ ਸਾਮਰਾਜੀਆਂ ਪ੍ਰਤੀ ਔਖ ਉਸਲਵੱਟੇ ਲੈ ਰਹੀ ਸੀ। ਭਾਈ ਸਾਹਿਬ ਨੂੰ ਪੰਜਾਬ ਵਿੱਚ ਸ. ਹਰਚੰਦ ਸਿੰਘ ਲਾਇਲਪੁਰੀ ਵਰਗੇ ਠੋਸ ਬੰਦੇ ਦੀ ਦੋਸਤੀ ਨਸੀਬ ਹੋ ਗਈ ਸੀ। ਉਹਨਾਂ ਕੈਨੇਡਾ ਜਾ ਕੇ ਸ. ਹਰਚੰਦ ਸਿੰਘ ਨੂੰ ਸੁਝਾਅ ਦਿੱਤਾ ਸੀ ਕਿ ਅੰਗਰੇਜ਼ਾਂ ਦਾ ਵਿਰੋਧ ਕਰੋ, ਚੀਫ ਖਾਲਸਾ ਦੀਵਾਨ ਤੋੜਕੇ, ਇਕ ਸਿੱਖ ਸੰਸਥਾ ਦਾ ਗਠਨ ਕੀਤਾ ਜਾਵੇ ਜਿਸ ਦਾ ਹੈੱਡਕੁਆਟਰ ਲਹੌਰ ਵਿੱਚ ਹੋਵੇ। ਇਹ ਜਥੇਬੰਦੀ ਦੇਸਾਂ ਅਤੇ ਬਦੇਸ਼ਾਂ ਦੇ ਸਿੱਖਾਂ ਦੀ ਸਾਂਝੀ ਜਥੇਬੰਦੀ ਹੋਵੇਗੀ, ਜਿਸ ਵਲੋਂ ਅਖਬਾਰ ਜਾਰੀ ਹੋਵੇ ਜੋ ਮੈਂਬਰਾਂ ਨੂੰ ਮੁਫ਼ਤ ਭੇਜਿਆ ਜਾਵੇ।[92]

## ਵਫਦ ਦਾ ਕੈਨੇਡਾ ਵਿੱਚ ਪ੍ਰਚਾਰ

ਵਿਕਟੋਰੀਆ ਤੋਂ ਡਾ. ਸੁੰਦਰ ਸਿੰਘ ਤੇ ਕਰਤਾਰ ਸਿੰਘ ਹੁੰਦਲ ਅਕਾਲੀ ਆਪਣਾ ਪੰਦਰਾ ਰੋਜ਼ਾ ਗੁਰਮੁਖੀ ਅਖ਼ਬਾਰ 'ਸੰਸਾਰ' ਕੱਢਦੇ ਸਨ ਪਰ ਲੱਗਦਾ ਹੈ ਕਿ ਖਾਲਸਾ ਦੀਵਾਨ ਉਸ ਦੇ ਰੋਲ ਤੋਂ ਸਤੁੰਸ਼ਟ ਨਹੀਂ ਸੀ। ਇਸ ਅਖ਼ਬਾਰ ਵਿਚ ਭਾਈ ਪਿਆਰਾ ਸਿੰਘ ਲੰਗੇਰੀ ਵੀ ਕੰਮ ਕਰਦੇ ਸਨ। ਇਸ ਅਖ਼ਬਾਰ ਨੂੰ ਮਾਲੀ ਸਹਾਇਤਾ ਤਾਂ ਸਿੱਖਾਂ ਵੱਲੋਂ ਹੀ ਦਿੱਤੀ ਜਾਂਦੀ ਸੀ ਪਰ ਅਖ਼ਬਾਰ ਡਾ. ਸੁੰਦਰ ਸਿੰਘ ਤੇ ਕਰਤਾਰ ਸਿੰਘ ਹੁੰਦਲ ਦੀ ਨਿੱਜੀ ਪ੍ਰਾਪਰਟੀ ਸੀ। ਅਧਿਐਨ ਤੋਂ ਪਤਾ ਲੱਗਦਾ ਹੈ ਇਸ ਵਿਚ ਛਪਦੀਆਂ ਲਿਖਤਾਂ ਵਿਚ ਇੱਧਰ ਉਧਰ ਦੀਆਂ ਕਮਲੀਆਂ ਰਮਲੀਆਂ ਵੱਧ ਮਾਰੀਆਂ ਹੁੰਦੀਆਂ ਸਨ, ਲਿਖਤ ਵਿਚ ਸੰਖੇਪਤਾ ਤੇ ਉਚੇ ਤਰਕ ਦੀ ਘਾਟ ਸੀ। ਬਾਕੀ ਸਿੱਖ ਮਸਲਿਆਂ ਨੂੰ ਇਹ ਅਖ਼ਬਾਰ ਸਹੀ ਢੰਗ ਨਾਲ ਪੇਸ਼ ਨਹੀਂ ਕਰਦਾ ਸੀ। ਸਿੱਖਾਂ ਦੇ ਮਸਲੇ, ਇਮੀਗ੍ਰੇਸ਼ਨ ਦੇ ਮਾਮਲੇ ਤੋਂ ਇਲਾਵਾ ਉਨ੍ਹਾਂ ਦੇ ਧਰਮ, ਸੱਭਿਆਚਾਰ ਤੇ ਜੀਵਨ ਸ਼ੈਲੀ ਨਾਲ ਵੀ ਸਬੰਧਿਤ ਸਨ। ਘਾਟਾਂ ਦੇ ਬਾਵਜੂਦ ਵੀ ਸਿੱਖ ਭਾਈਚਾਰੇ ਵਿਚ ਇਹ ਅਖ਼ਬਾਰ ਪੜ੍ਹਿਆ ਜਾਂਦਾ ਸੀ, ਜਦ ਭਾਈ ਭਗਵਾਨ ਸਿੰਘ ਪ੍ਰੀਤਮ ਕੈਨੇਡਾ ਵਿਚ ਰਹਿੰਦਾ ਸੀ ਉਸ ਨੇ ਇਸ ਅਖ਼ਬਾਰ ਦੀ ਨੀਤੀ ਅਤੇ ਲਿਖਤਾਂ ਦੀ ਤਿੱਖੀ ਨੁਕਤਾਚੀਨੀ ਕੀਤੀ ਸੀ। ਜਿਸ ਤੋਂ ਉਤੇਜਤ ਹੋ ਕੇ ਕੁਝ ਗਰਮ ਦਲੀ ਸਿੱਖਾਂ ਨੇ ਅਖਬਾਰ ਦੇ ਦਫ਼ਤਰ ਦੀ ਭੰਨ ਤੋੜ ਵੀ ਕੀਤੀ ਸੀ।

ਪਰ ਕਦੇ ਕਦੇ ਸਮਕਾਲੀ ਮਸਲਿਆਂ ਨਾਲ ਸੰਬੰਧਿਤ ਲਿਖਤਾਂ ਸਿੱਖਾਂ ਨੂੰ ਹਲੂਣਾਂ ਵੀ ਦੇ ਜਾਂਦੀਆਂ ਸਨ।

ਅਕਤੂਬਰ 1913 ਦੇ ਪਰਚੇ ਵਿਚ 'ਸੰਸਾਰ' ਨੇ ਭਾਈ ਸਾਹਿਬ ਭਾਈ ਬਲਵੰਤ ਸਿੰਘ ਹੋਰਾਂ ਦੇ ਵਫ਼ਦ ਦੀ ਪੰਜਾਬ ਤੋਂ ਰਿਪੋਰਟ ਪ੍ਰਕਾਸ਼ਿਤ ਕੀਤੀ :

## ਲਾਹੌਰ ਵਿਚ ਕਮੇਟੀ

ਭਾਈ ਬਲਵੰਤ ਸਿੰਘ ਹੋਰਾਂ ਦੀ ਸਾਨੂੰ ਲਾਹੌਰ ਤੋਂ ਆਈ ਚਿੱਠੀ ਤੋਂ ਇਹ ਪੜ੍ਹ ਕੇ ਬੜੀ ਖੁਸ਼ੀ ਹੋਈ ਹੈ ਕਿ ਉਥੇ ਕੈਨੇਡਾ ਵਿਚ ਸਾਡੇ 'ਤੇ ਹੋ ਰਹੀਆਂ ਸਖਤੀਆਂ ਦੀ ਬਾਬਤ ਸਾਡੀ ਮਦਦ ਕਰਨ ਵਾਲੀ ਕਮੇਟੀ ਕਾਇਮ ਹੋ ਗਈ ਹੈ ਜਿਸ ਦੇ ਸਕੱਤਰ ਪੰਡਿਤ ਰਾਮ ਭਜ ਦੱਤ ਚੌਧਰੀ ਬੀ. ਏ. ਬੈਰਿਸਟਰ, ਭਾਈ ਮਿਹਰ ਸਿੰਘ ਜੀ ਚਾਵਲਾ ਤੇ ਮੀਆਂ ਜਲਾਲ ਉਦਦੀਨ ਬੈਰਿਸਟਰ ਨੀਯਤ ਹੋਏ ਹਨ। ਲਾਹੌਰ ਵਿਚ ਪਹਿਲਾਂ ਇੱਕਠ 14 ਸਤੰਬਰ ਨੂੰ ਹੋਣ ਵਾਲਾ ਸੀ। ਇਸ ਤੋਂ ਪਿੱਛੋਂ ਹੋਰ ਕਈ ਜੋੜ ਮੇਲੇ ਪੰਜਾਬ ਦੇ ਕਈ ਸ਼ਹਿਰਾਂ ਵਿੱਚ ਹੋਣਗੇ ਤੇ ਉਨ੍ਹਾਂ ਵਿੱਚ ਹਰ ਜਗ੍ਹਾ ਉੱਘੇ- ਉੱਘੇ ਸੱਜਣਾਂ ਦੇ ਦਰਸ਼ਨ ਕਰਾ ਕੇ ਇੱਕ ਅਰਜ਼ੀ ਵਿੱਚ ਇੱਥੇ ਸਾਡੇ ਉੱਪਰ ਹੋ ਰਹੀਆਂ ਸਭ ਬੇਇਨਸਾਫੀਆਂ ਨੂੰ ਹਿੰਦੁਸਤਾਨ ਦੀ ਸਰਕਾਰ ਦੇ ਅੱਗੇ ਪੇਸ਼ ਕੀਤਾ ਜਾਵੇਗਾ।[93]

## ਪੰਜਾਬ ਦੇ ਜਲਸੇ

"18 ਅਗਸਤ ਨੂੰ ਲਾਹੌਰ ਵਿੱਚ ਬੜੇ ਪ੍ਰੇਮ ਤੇ ਜੋਸ਼ ਨਾਲ ਹਿੰਦੂ ਤੇ ਸਿੱਖ ਭਰਾਵਾਂ ਨੇ ਰਲ ਕੇ ਕੈਨੇਡਾ ਦੇ ਹਿੰਦੁਸਤਾਨੀਆਂ ਦੇ ਦੁੱਖਾਂ ਨੂੰ ਆਪਣੇ ਜਿਗਰੀ ਦੁੱਖ ਪ੍ਰਗਟ ਕਰਨ ਲਈ ਬਰੈਡਲਾ ਹਾਲ ਲਾਹੌਰ ਵਿੱਚ ਇੱਕ ਬੜਾ ਭਾਰਾ ਜਲਸਾ ਕੀਤਾ। ਭਾਈ ਬਲਵੰਤ ਸਿੰਘ ਤੇ ਨੰਦ ਸਿੰਘ ਜੀ ਨੇ ਭਰਾਵਾਂ ਨੂੰ ਇੱਥੇ ਦੇ ਕਸ਼ਟ ਸੁਣਾਏ। ਸਰਦਾਰ ਬਘੇਲ ਸਿੰਘ ਜੀ ਰਾਈਸ ਕੱਲ੍ਹਾ ਜਲਸੇ ਦੇ ਪ੍ਰਧਾਨ ਸਨ। ਆਪ ਨੇ ਤੇ ਹੋਰ ਕਈ ਪਿਆਰਿਆਂ ਨੇ ਦਰਦ ਭਰੇ ਵਿਖਿਆਨ ਦਿੱਤੇ, ਜਿਨ੍ਹਾਂ ਵਿੱਚ ਮੌਲਵੀ ਜ਼ਫਰ ਅਲੀ ਖ਼ਾਂ ਜੀ ਨੇ ਕਿਹਾ ਕਿ ਭਰਾਵੋ, ਮੈਂ ਕੁੱਲ ਦੁਨੀਆਂ ਫਿਰ ਕੇ ਇਹ ਤੱਤ ਕੱਢ ਕੇ ਲਿਆਇਆ ਹਾਂ ਕਿ ਹਿੰਦੂ, ਮੁਸਲਮਾਨ ਤੇ ਸਿੱਖ ਸਭ ਇੱਕ ਜਾਨ ਹੋ ਜਾਉ। ਕੈਨੇਡਾ ਵਾਸੀ ਹਿੰਦੀਆਂ ਦੇ ਅਸਿਹ ਦੁੱਖਾਂ ਦੀ ਇੱਕ ਅਰਜ਼ੀ ਕੁੱਲ ਪੰਜਾਬੀਆਂ ਵੱਲੋਂ ਸਰਕਾਰ ਹਿੰਦ ਦੀ ਸੇਵਾ ਵਿੱਚ ਪੇਸ਼ ਕਰਨ ਦਾ ਮਤਾ ਪਕਾਇਆ ਗਿਆ ਜਿਸ ਲਈ ਕੁਲ ਸੂਬੇ ਦੇ ਪ੍ਰਸਿੱਧ ਆਗੂ ਚੁਣੇ ਗਏ। ਇਸੇ ਤਰ੍ਹਾਂ ਦੇ 23 ਅਗਸਤ ਨੂੰ ਅੰਬਾਲੇ ਵਿੱਚ , 27 ਨੂੰ ਲੁਧਿਆਣੇ ਵਿੱਚ, 28 ਨੂੰ ਜਲੰਧਰ, 31 ਨੂੰ ਫਿਰੋਜ਼ਪੁਰ ਵਿੱਚ ਜਲਸੇ ਹੋਏ। ਹੋਰ ਭੀ ਸ਼ਹਿਰਾਂ ਵਿੱਚ ਜਲਸੇ ਹੋ ਕੇ ਵਾਇਸਰਾਏ ਹਿੰਦ ਦੀ ਸੇਵਾ ਵਿੱਚ ਅਰਜ਼ੀ ਪੇਸ਼ ਕੀਤੀ ਜਾਵੇਗੀ।"[94]

## ਭਾਈ ਭਾਗ ਸਿੰਘ ਨੂੰ ਸਦਮਾ

ਇੱਧਰੋਂ ਪੰਜਾਬ ਵਿੱਚ ਭਾਈ ਸਾਹਿਬ ਭਾਈ ਬਲਵੰਤ ਸਿੰਘ ਹੋਰੀਂ ਲੋਕ ਰਾਇ ਲਾਮਬੰਦ ਕਰ ਰਹੇ ਸਨ, ਇੱਧਰ ਕੈਨੇਡਾ ਵਿੱਚ ਭਾਈ ਭਾਗ ਸਿੰਘ ਉੱਪਰ ਕੁਦਰਤ

ਦਾ ਕਹਿਰ ਟੁੱਟ ਪਿਆ। ਉਹਨਾਂ ਦੀ ਪਤਨੀ ਬੀਬੀ ਹਰਨਾਮ ਕੌਰ ਇੱਕ ਬੱਚੀ ਨੂੰ ਜਨਮ ਦੇਣ ਸਮੇਂ ਬੀਮਾਰ ਹੋ ਗਈ, ਲੱਖ ਓਹੜ ਪੋਹੜ ਕਰਨ ਦੇ ਬਾਵਜੂਦ ਵੀ ਉਹ ਅਕਾਲ ਚਲਾਣਾ ਕਰ ਗਈ। ਇਹ ਹਿਰਦੇ ਬੇਧਕ ਘਟਨਾ ਖਾਲਸਾ ਦੀਵਾਨ ਦੀ ਕਾਰਵਾਈ ਵਿੱਚ ਇਸ ਤਰ੍ਹਾਂ ਦਰਜ ਕੀਤੀ ਗਈ :

"2-2-1914

ਅੱਜ ਭਾਈ ਭਾਗ ਸਿੰਘ ਕੀ ਸੁਪਤਨੀ ਹਰਨਾਮ ਕੌਰ ਕਾ ਸਸਕਾਰ ਬਾਰਾਂ ਵੱਜ ਕੇ ਛੇ ਮਿੰਟ ਪਾਸ ਹੋਏ ਤਾਂ ਕੀਤਾ ਗਿਆ। ਜੋ ਕਿ ਤੀਸ (30) ਜਨਵਰੀ ਦੀ ਰਾਤ ਨੂੰ ਛੇ ਬਜ ਕੇ ਪੰਜਾਹ ਮਿੰਟ ਪਾਸ ਹੋਏ ਸੀ, ਸਦਾ ਵਾਸਤੇ ਚਲਾਣਾ ਕਰ ਗਏ ਸੀ। ਸਸਕਾਰ ਦੇ ਮੌਕੇ ਪਰ ਭਾਈ ਭਾਗ ਸਿੰਘ ਨੇ ਵ੍ਹ ਲਫ਼ਜ਼ ਪੜ੍ਹ ਕੇ ਦੱਸੇ ਜੋ ਹਰਨਾਮ ਕੌਰ ਜੀ ਚਲਾਣੇ ਤੋਂ ਪੈਹਿਲਾਂ ਭਾਈ ਸਾਹਿਬ ਨੂੰ ਕੈਹ ਗਏ ਸੀ:

1. ਇੱਕ ਦਿਨ ਦੇ ਲੰਗਰ ਵਾਸਤੇ ਹਰ ਸਾਲ ਮਾਇਆ ਸਿੱਖ ਕੰਨਿਆਂ ਮਹਾਂ ਵਿਦਿਆਲਾ ਫੀਰੋਜ਼ਪੁਰ ਵਾਸਤੇ ਭੇਜਿਆ ਕਰਨੀ।
2. ਇੱਕ ਦਿਨ ਦੀ ਅੰਮ੍ਰਿਤਸਰ ਯਤੀਮ ਖਾਨਾਂ ਵਾਸਤੇ।
3. ਸੌ ਰੁਪਿਆ ਪਸ਼ੌਰ ਵਾਸਤੇ ਭੇਜਿਆ ਕਰਨਾ।

ਫੇਰ ਭਾਈ ਸਾਹਿਬ ਨੇ ਕਿਹਾ ਕਿ ਅਗਰ ਮੈਂ ਵੀ ਗੁਰੂ ਦੇ ਭਾਣੇ ਅੰਦਰ ਚਲਾਣਾ ਕਰ ਜਾਵਾਂ ਤਾਂ ਖਾਲਸਾ ਦੀਵਾਨ ਵੈਨਕੂਵਰ ਕੀ ਕੁਮੇਟੀ ਨੇ ਹਰ ਸਾਲ ਮਾਇਆ ਯਤੀਮ ਖਾਨਿਆਂ ਨੂੰ ਭੇਜਦੇ ਰੈਹਿਣਾ। ਕਿਉਂਕੇ ਮੇਰਾ ਵਾਰਸ-ਨਾਮਾ ਬੀ ਖਾਲਸਾ ਦੀਵਾਨ ਵੈਨਕੂਵਰ ਕੇ ਨਾਮ ਹੈ। ਏਹ ਬਾਤ ਮੈਂ ਆਪ ਸਭ ਭਰਾਵਾਂ ਨੂੰ ਯਾਦ ਕਰੌਣਾ ਹੂੰ ਤਾਂ ਕੇ ਅੱਗੇ ਵਾਸਤੇ ਜੇਹੜੀ ਕੁਮੇਟੀ ਹੋਵੇਗੀ, ਇਸ ਬਾਤ ਦਾ ਖਿਆਲ ਰੱਖੇ।

1. ਪਾਸ ਹੂਆ ਕਿ ਭਾਈ ਭਾਗ ਸਿੰਘ ਦੇ ਬੱਚਿਆਂ ਦਾ ਬੰਦੋਬਸਤ ਦੀਵਾਨ ਕੀ ਤਰਫ ਸੇ ਕੀਤਾ ਜਾਵੇ ਕਿਉਂਕੇ ਭਾਈ ਸਾਹਿਬ ਨੂੰ ਬੱਚਿਆਂ ਦੀ ਸੇਵਾ ਕਰਨੀ ਬਹੁਤ ਮੁਸ਼ਕਲ ਹੈ। ਕੁਮੇਟੀ ਵਿੱਚ ਪਾਸ ਹੋਇਆ। ਤਦ ਸੰਗਤ ਨੂੰ ਏਹ ਗੁਰਮਤਾ ਦੱਸਿਆ ਗਿਆ। ਸਾਧ ਸੰਗਤ ਨੇ ਬੜੀ ਖੁਸ਼ੀ ਸੇ ਮੰਨਜ਼ੂਰ ਕੀਤਾ ਅਤੇ ਵਾਹਿਗੁਰੂ ਜੀ ਕੀ ਫਤੇ ਗਜਾਈ ਗਈ। ਉਸ ਕੇ ਬ੍ਹਾਦ ਭਾਈ ਭਾਗ ਸਿੰਘ ਨੇ ਕਿਹਾ ਕਿ ਕਰਤਾਰ ਕੌਰ ਨੇ ਮੇਰੇ ਬੱਚਿਆਂ ਦੀ ਪਰਵਰਿਸ਼ ਕਰਨੀ ਮੰਨਜ਼ੂਰ ਕਰ ਲਈ ਹੈ। ਇਸ ਵਾਸਤੇ ਮੈਂ ਆਪ ਸਬ ਭਰਾਵਾਂ ਦਾ ਧੰਨਵਾਦੀ ਹਾਂ ਕਿਉਂਕੇ ਆਪ ਸਬ ਨੇ ਮੇਰੇ ਨਾਲ ਬੜੀ ਹਮਦਰਦੀ ਪ੍ਰਗਟ ਕੀਤੀ ਹੈ। ਮੈਂ ਦੀਵਾਨ ਦੇ ਸਿਰ ਇਤਨਾ ਬੋਝ ਨਹੀਂ ਪਾਉਣਾ ਚਾਹੁੰਦਾ ਕਿਉਂਕੇ ਦੀਵਾਨ ਦੇ ਸਿਰ ਤੇ ਹੋਰ ਕਈ ਭਾਰ ਹਨ। ਮੈਂ ਕਰਤਾਰ ਕੌਰ ਦਾ ਬੜਾ ਧੰਨਵਾਦੀ ਹਾਂ ਜਿਸ ਨੇ ਕਿ ਇਤਨੀ ਭਾਰੀ ਸੇਵਾ ਨੂੰ ਬੜੀ ਖੁਸ਼ੀ ਨਾਲ ਪ੍ਰਵਾਨ ਕੀਤਾ ਹੈ। ਉਸ ਕੇ ਬ੍ਹਾਦ ਕੁਮੇਟੀ ਦੇ ਚੰਦ ਭਾਈਉਂ ਕੀ ਤਰਫ ਸੇ

ਹੁਕਮ ਹੋਇਆ ਕਿ ਬੇਸ਼ਕ ਭਾਈ ਸਾਹਿਬ ਕਾ ਫਰਜ਼ ਥਾ ਕੇ ਇਸੀ ਕਿਸਮ ਕੇ ਲਫਜ਼ ਬੋਲਤੇ ਮਗਰ ਦੀਵਾਨ ਕਾ ਫਰਜ਼ ਹੈ, ਦੀਵਾਨ ਨੂੰ ਆਪਣਾ ਫਰਜ਼ ਪੂਰਾ ਕਰਨਾ ਪਵੇਗਾ। ਉੱਪਰ ਲਿਖੇ ਲਫ਼ਜ ਸੇਵਕ ਮਿਤ ਸਿੰਘ ਕੀ ਤਰਫ ਸੇ ਦੀਵਾਨ ਦੀ ਸੇਵਾ ਵਿੱਚ ਕਹੇ ਗਏ ਔਰ ਪ੍ਰਵਾਨ ਹੂਏ।

ਉਸ ਕੇ ਬਾਦ ਗੁਰਦੁਆਰੇ ਕੇ ਨੀਚੇ ਕੁਮੇਟੀ ਦਾ ਇਕੱਠ ਹੋਇਆ, ਜਿਸ ਵਿੱਚ ਭੋਲਾ ਸਿੰਘ ਹਾਜ਼ਰ ਨਾ ਥਾ ਔਰ ਭਾਈ ਭਾਗ ਸਿੰਘ ਤੇ ਜੁਆਲਾ ਸਿੰਘ ਇਸ ਕੁਮੇਟੀ ਮੇਂ ਹਾਜ਼ਰ ਸਨ।

2. ਪਾਸ ਹੂਆ ਕਿ ਇੱਕ ਤਾਰ ਭਾਈ ਬਲਵੰਤ ਸਿੰਘ ਜੀ ਦੇ ਜੱਥੇ ਨੂੰ ਭੇਜੀ ਜਾਵੇ ਜਿਸ ਵਿੱਚ ਹਰਨਾਮ ਕੌਰ ਦੇ ਸੁਰਗਵਾਸ ਹੋ ਜਾਣ ਦੀ ਖਬਰ ਲਿਖ ਕਰ ਭੇਜੀ ਜਾਵੇ।

3. ਪਾਸ ਹੂਆ ਕਿ ਦੀਵਾਨ ਕੀ ਸੁਸਾਇਟੀ ਦੇ ਨਵੇਂ ਰੂਲ ਬਣਵਾਏ ਜਾਣ ਔਰ ਉਸ ਕੀ ਵਕੀਲ ਸੇ ਦਰਿਆਫਤ ਕਰਕੇ ਸੱਤ ਆਦਮੀਉਂ ਕੇ ਨਾਮ ਰੱਖੇ ਜਾਨ।

4. ਭਾਈ ਭਾਗ ਸਿੰਘ ਨੇ ਕਮੇਟੀ ਦੇ ਅੱਗੇ ਬੇਨਤੀ ਪੇਸ਼ ਕੀਤੀ ਕਿ ਮੈਨੂੰ ਦੀਵਾਨ ਦੇ ਫੰਡ ਵਿੱਚੋਂ ਇੱਕ ਸੌ (100.00) ਡਾਲਾ ਉਧਾਰਾ ਛੇ ਮਹੀਨੇ ਵਾਸਤੇ ਦਿੱਤਾ ਜਾਏ, ਕਿਉਂਕੇ ਮੇਰਾ ਹੁਣ ਬਹੁਤ ਖਰਚ ਹੋ ਗਿਆ ਹੈ। ਪਾਸ ਹੂਆ ਕਿ ਭਾਈ ਸਾਹਿਬ ਨੂੰ ਛੇ ਮਹੀਨੇ ਵਾਸਤੇ 100.00 (ਸੌ) ਡਾਲਾ ਉਧਾਰਾ ਦਿੱਤਾ ਜਾਏ।

ਜਥੇਦਾਰ ਭਾਗ ਸਿੰਘ ਸੇਵਕ ਮਿਤ ਸਿੰਘ[95]

ਭਾਈ ਭਾਗ ਸਿੰਘ ਲਈ ਸੱਟ ਤਾਂ ਬਹੁਤ ਵੱਡੀ ਸੀ, ਉਸ ਦੇ ਦੋ ਬੱਚੇ ਯਤੀਮ ਹੋ ਗਏ ਸਨ। ਲੜਕੇ ਦੀ ਉਮਰ ਹਾਲਾਂ ਦੋ ਕੁ ਸਾਲ ਦੀ ਸੀ ਤੇ ਲੜਕੀ ਸਿਰਫ਼ ਨੌ ਦਿਨ ਦੀ ਹੀ ਸੀ ਪਰ ਫਿਰ ਵੀ ਉਹ ਗੁਰੂ ਦਾ ਭਾਣਾ ਮੰਨ ਕੇ, ਗੁਰਦੁਆਰੇ ਦੇ ਕੰਮਾਂ ਵਿਚ ਜੁਟ ਗਏ। ਉਨ੍ਹਾਂ ਸਾਹਮਣੇ ਵੱਡੇ ਕੰਮ ਖੜੇ ਸਨ। ਹਾਂਗਕਾਂਗ ਵਿਚ ਗੁਰੂ ਨਾਨਕ ਜਹਾਜ਼ ਤੋਰਨ ਦੀ ਤਿਆਰੀ ਹੋ ਰਹੀ ਸੀ। ਇਸ ਦੁੱਖ ਦੀ ਘੜੀ ਵਿਚ ਸਮੁੱਚਾ ਭਾਈਚਾਰਾ ਉਸ ਦੇ ਨਾਲ ਖੜਾ ਸੀ।

## ਪ੍ਰੋ. ਤੇਜਾ ਸਿੰਘ ਦੀ ਰਵਾਨਗੀ :

ਅਸੀਂ ਦੇਖ ਹੀ ਚੁੱਕੇ ਹਾਂ ਕਿ ਜਦੋਂ ਤੋਂ ਸਿੱਖਾਂ ਵੱਲੋਂ ਕੈਨੇਡਾ ਵਿਚ ਪੈਰ ਹੀ ਧਰਿਆ ਗਿਆ ਸੀ, ਉਦੋਂ ਤੋਂ ਹੀ ਉਨ੍ਹਾਂ ਨੂੰ ਦੋ ਫਰੰਟਾਂ 'ਤੇ ਲੜਾਈ ਵਿੱਢਣੀ ਪੈ ਗਈ ਸੀ। ਇੱਕ ਤਾਂ ਨਸਲਵਾਦੀ ਨਫ਼ਰਤ ਦਾ ਟਾਕਰਾ ਕਰਦਿਆਂ ਹੋਇਆਂ ਬੇਗਾਨੀ ਧਰਤੀ 'ਤੇ ਪੱਕੇ ਪੈਰ ਲਾਉਣੇ ਦੂਜਾ ਆਪਣੇ ਧਰਮ 'ਤੇ ਸੱਭਿਆਚਾਰ ਦੀ ਰਾਖੀ ਕਰਨੀ। ਉਹ ਲੋਕ ਸੱਚੇ ਸੁੱਚੇ ਨਿਰਛਲ, ਗੁਰਸਿੱਖ ਸਨ, ਖੁਦਗਰਜ਼ੀ ਅਤੇ ਸੁਆਰਥ ਉਨ੍ਹਾਂ ਦੇ ਨੇੜੇ ਤੇੜੇ ਵੀ ਨਹੀਂ ਸੀ। ਜੇ ਉਹ ਕੈਨੇਡਾ ਵਿਚ ਰਹਿਣਾ

ਚਾਹੁੰਦੇ ਸਨ ਤਾਂ ਆਪਣੇ ਧਰਮ ਤੇ ਸੱਭਿਆਚਾਰ ਨੂੰ ਕਾਇਮ ਦਾਇਮ ਰੱਖ ਕੇ ਰਹਿਣਾ ਚਾਹੁੰਦੇ ਸਨ ਨਾ ਕਿ ਜ਼ਿੰਦਗੀ ਦੀਆਂ ਸੁਖ ਸਹੂਲਤਾਂ ਮਾਨਣ ਲਈ ਆਪਣੇ ਧਰਮ ਤੇ ਸੱਭਿਆਚਾਰ ਨੂੰ ਤਿਆਗ ਕੇ! ਜੇ ਕੈਨੇਡਾ ਸਰਕਾਰ ਉਨ੍ਹਾਂ ਨੂੰ ਆਪਣਾ ਧਰਮ ਤੇ ਸੱਭਿਆਚਾਰ ਛੱਡ ਕੇ ਪੱਛਮੀ ਸੱਭਿਆਚਾਰ ਅਨੁਸਾਰ ਘੋਨ ਮੋਨ ਬਣ ਕੇ ਰਹਿਣ ਦੀ ਇਜਾਜ਼ਤ ਦੇ ਦਿੰਦੀ ਤਾਂ ਉਨ੍ਹਾਂ ਵਿਚੋਂ ਕੁਝ ਕਮਜ਼ੋਰ ਮਨ ਸਿੱਖਾਂ ਤੋਂ ਇਲਾਵਾ ਬਹੁਗਿਣਤੀ ਨੇ ਇਸ ਸ਼ਰਤ ਨੂੰ ਪੂਰੀ ਤਰ੍ਹਾਂ ਹਿਕਾਰਤ ਨਾਲ ਠੁਕਰਾ ਦੇਣਾ ਸੀ। ਇਹ ਸ਼ਰਤ ਉਨ੍ਹਾਂ ਲਈ ਧਰਮ ਵੇਚ ਕੇ ਧਨ ਖੱਟਣ ਦੇ ਤੁੱਲ ਹੋਣੀ ਸੀ।

ਪਰ 1908 ਦੇ ਦੌਰਾਨ ਵੈਨਕੂਵਰ ਵਿਚ ਜੋ ਤਾਰਕ ਨਾਥ ਦਾਸ, ਜੀ.ਡੀ. ਕੁਮਾਰ ਤੇ ਹੁਸੈਨ ਰਹੀਮ ਆਦਿ ਹਿੰਦੂ ਰਾਸ਼ਟਰਵਾਦੀ ਗਏ ਸਨ, ਉਹ ਸਿੱਖਾਂ ਦੀ ਇਸ ਮਨੋਵਿਗਿਆਨਕ ਸਮੱਸਿਆ ਨੂੰ ਨਹੀਂ ਸਮਝ ਸਕਦੇ ਸਨ। ਉਨ੍ਹਾਂ ਲਈ ਧਰਮ ਤੇ ਸੱਭਿਆਚਾਰ ਦਾ ਮਸਲਾ ਕੋਈ ਮਸਲਾ ਹੀ ਨਹੀਂ ਸੀ। ਉਨ੍ਹਾਂ ਲਈ ਸਭ ਤੋਂ ਵੱਡਾ ਮਸਲਾ ਦੇਸ਼ ਦਾ ਮਸਲਾ ਸੀ। ਕੈਨੇਡਾ ਵਿਚ ਸਿੱਖਾਂ ਨੂੰ ਆਪਣੇ ਨਾਲ ਹੁੰਦੀ ਸਰੀਹਣ ਧੱਕੇਸ਼ਾਹੀ ਸਾਹਮਣੇ ਨਜ਼ਰ ਆਉਂਦੀ ਸੀ, ਇਸ ਕਰਕੇ ਉਨ੍ਹਾਂ ਦੇ ਮਨਾਂ ਵਿਚ ਕੈਨੇਡਾ, ਲੰਡਨ ਤੇ ਭਾਰਤ ਦੇ ਅੰਗਰੇਜ਼ ਹਾਕਮਾਂ ਲਈ ਰੋਹ ਪਣਪਣਾ ਲਾਜ਼ਮੀ ਸੀ। ਇਹ ਹਿੰਦੂ ਰਾਸ਼ਟਰਵਾਦੀ ਉਨ੍ਹਾਂ ਦੇ ਮਿੱਤਰ ਬਣ ਕੇ ਉਨ੍ਹਾਂ ਦੇ ਨੇੜੇ ਹੋਏ। ਪੜ੍ਹੇ ਲਿਖੇ ਸਨ, ਅੰਗਰੇਜੀ ਲਿਖਣ ਬੋਲਣ ਜਾਣਦੇ ਸਨ, ਪੰਜਾਬ ਤੋਂ ਗਏ ਘੱਟ ਪੜ੍ਹੇ ਲਿਖੇ ਸਿੱਖਾਂ 'ਤੇ ਉਨ੍ਹਾਂ ਦਾ ਇਹ ਮਨੋਵਿਗਿਆਨਕ ਦਬਾਅ ਵੀ ਪਿਆ ਤੇ ਉਨ੍ਹਾਂ ਨੇ ਇਨ੍ਹਾਂ ਨੂੰ ਆਪਣੇ ਹਮਦਰਦ ਸਮਝਕੇ ਆਪਣੇ ਨੇੜੇ ਲਗਾ ਲਿਆ। ਪਰ ਇਨ੍ਹਾਂ ਲੋਕਾਂ ਦੀ ਜੀਵਨ ਦ੍ਰਿਸ਼ਟੀ, ਉਦੇਸ਼ ਤੇ ਮਨਸੇ ਕੁਛ ਹੋਰ ਸਨ। ਪਰ ਇਨ੍ਹਾਂ ਲੋਕਾਂ ਦੇ ਜੀਵਨ ਉਦੇਸ਼ਾਂ ਤੇ ਮਨਸ਼ਿਆ ਨੂੰ ਇਹ ਸਾਦ ਮੁਰਾਦੇ ਪੇਂਡੂ ਲੋਕ ਸਮਝ ਨਹੀਂ ਸਕੇ। ਕਿਉਂਕਿ ਉਹ ਫ਼ਿਤਰਨ ਹੀ ਸ਼ੱਕੀ ਤੇ ਨਘੋਚੀ ਸੁਭਾਅ ਦੇ ਨਹੀਂ ਸਨ। ਸ਼ਹਿਰੀ ਸੱਭਿਆਚਾਰ ਦੀ ਉਨ੍ਹਾਂ ਨੂੰ ਪਾਹ ਨਹੀਂ ਲੱਗੀ ਸੀ। ਪਿੱਛੇ ਅਸੀਂ ਦੇਖ ਹੀ ਆਏ ਹਾਂ ਕਿ ਤਾਰਕ ਨਾਥ ਤੇ ਹੁਸੈਨ ਰਹੀਮ ਹੋਰਾਂ ਦਾ ਅਸਲ ਮਸਲਾ, ਆਪ ਸੁਰੱਖਿਅਤ ਥਾਂ 'ਤੇ ਰਹਿ ਕੇ ਇਨ੍ਹਾਂ ਸਿੱਖਾਂ ਨੂੰ ਅੰਗਰੇਜ਼ਾਂ ਦੇ ਗਲ ਪੁਆਉਣਾ ਸੀ।

ਜੀ. ਡੀ. ਕੁਮਾਰ ਵੱਲੋਂ ਜੋ ਰਾਤਰੀ ਸਕੂਲ ਸਿੱਖਾਂ ਨੂੰ ਪੜ੍ਹਾਈ ਕਰਵਾਉਣ ਲਈ ਖੋਲ੍ਹਿਆ ਗਿਆ ਸੀ, ਉਸ ਦਾ ਅਸਲ ਮਕਸਦ ਸਿੱਖਾਂ ਨੂੰ ਕੱਕਾਰਹੀਣ ਕਰਕੇ ਉਨ੍ਹਾਂ ਨੂੰ ਦੇਵ ਸਮਾਜ ਦੇ ਲੜ ਲਾਉਣਾ ਸੀ। ਦੂਜੇ ਪਾਸੇ ਪ੍ਰੋ. ਤੇਜਾ ਸਿੰਘ ਦਾ ਸਾਰਾ ਜ਼ੋਰ ਸਿੱਖਾਂ ਨੂੰ ਪਤਿੱਤ ਹੋਣੋਂ ਰੋਕਣ 'ਤੇ ਲੱਗਿਆ ਹੋਇਆ ਸੀ। ਇਸ ਕਰਕੇ ਹਿੰਦੂ ਰਾਸ਼ਟਰਵਾਦੀਆਂ ਲਈ ਪ੍ਰੋ. ਤੇਜਾ ਸਿੰਘ ਮੁੱਖ ਦੁਸ਼ਮਣ ਸੀ। ਸਿੱਖ ਧਰਮ ਤੋਂ ਪਤਿਤ ਹੋਏ ਮੋਨੇ ਸਿੱਖਾਂ ਲਈ ਜੋ ਕਰੜੇ ਨਿਯਮ ਖਾਲਸਾ ਦੀਵਾਨ ਨੇ

ਤੈਅ ਕਰ ਰੱਖੇ ਸਨ ਉਹ ਇਨ੍ਹਾਂ ਲੋਕਾਂ ਨੂੰ ਚੁਭਦੇ ਸਨ। ਇਸ ਕਰਕੇ ਇਨ੍ਹਾਂ ਲੋਕਾਂ ਨੇ ਪ੍ਰੋ. ਤੇਜਾ ਸਿੰਘ ਤੇ ਖ਼ਿਲਾਫ਼ ਇੱਕ ਤਰ੍ਹਾਂ ਦੀ ਮੁਹਿੰਮ ਵਿੱਢ ਦਿੱਤੀ ਕਿ 1911 ਵਿਚ ਡੈਪੂਟੇਸ਼ਨ ਲੈ ਕੇ ਗਏ ਪ੍ਰੋ. ਤੇਜਾ ਸਿੰਘ ਨੇ ਸਿੱਖਾਂ ਨੂੰ ਕੁਝ ਹਾਸਲ ਕਰਕੇ ਨਹੀਂ ਦਿੱਤਾ।

ਦੂਜੇ ਪਾਸੇ ਹਾਪਕਿਨਸਨ ਵਰਗੇ ਸੂਹੀਏ ਚਾਹੁੰਦੇ ਸਨ ਕਿ ਕਿਸੇ ਨਾ ਕਿਸੇ ਤਰ੍ਹਾਂ ਪ੍ਰੋ. ਤੇਜਾ ਸਿੰਘ ਤੋਂ ਖਹਿੜਾ ਛੁਡਾਇਆ ਜਾਵੇ। ਕਿਉਂਕਿ ਪ੍ਰੋ. ਤੇਜਾ ਸਿੰਘ ਹੀ ਸੀ ਜਿਸ ਨੇ ਹਾਂਡੂਰਸ ਵਾਲੀ ਸਕੀਮ ਨੂੰ ਬੁਰੀ ਤਰ੍ਹਾਂ ਫੇਲ੍ਹ ਕਰ ਦਿੱਤਾ ਸੀ। ਪ੍ਰੋ. ਤੇਜਾ ਸਿੰਘ ਦੇ ਅਖ਼ਬਾਰਾਂ ਵਿਚ ਲਿਖੇ ਲੇਖ ਪੜ੍ਹ ਕੇ ਇਨਸਾਫ਼ ਪਸੰਦ ਗੋਰੇ-ਗੋਰੀਆਂ ਵੀ ਸਿੱਖਾਂ ਦੇ ਹਮਦਰਦ ਬਣਦੇ ਜਾ ਰਹੇ ਸਨ। ਪ੍ਰੋ. ਤੇਜਾ ਸਿੰਘ ਖ਼ਿਲਾਫ਼ ਪ੍ਰਚਾਰ ਕਰਨ ਲਈ ਹਿੰਦੂ ਰਾਸ਼ਟਰਵਾਦੀ ਜਿਨ੍ਹਾਂ ਦੀ ਅਗਵਾਈ ਹੁਸੈਨ ਰਹੀਮ ਕਰਦਾ ਸੀ ਤੇ ਹਾਪਕਿਨਸਨ ਐਂਡ ਕੰਪਨੀ ਇੱਕ ਪਲੇਟਫਾਰਮ 'ਤੇ ਆ ਗਏ।

ਹੁਸੈਨ ਰਹੀਮ ਦੇ ਆਪਣੇ ਕੋਲ ਤਾਂ ਕੁਝ ਵੀ ਨਹੀਂ ਸੀ, ਉਸ ਵੱਲੋਂ ਖੜ੍ਹੀ ਕੀਤੀ ਗਈ ਨਾਮ ਨਿਹਾਦ ਜਥੇਬੰਦੀ 'ਯੂਨਾਈਟਿਡ ਇੰਡੀਆ ਲੀਗ' ਵੀ ਉਸ ਨੇ ਸਿੱਖਾਂ ਦੇ ਸਿਰ 'ਤੇ ਹੀ ਖੜ੍ਹੀ ਕੀਤੀ ਹੋਈ ਸੀ, ਰਾਜਾ ਸਿੰਘ ਬਾੜੀਆਂ ਕਲਾਂ (ਹੁਸ਼ਿਆਰਪੁਰ) ਨੂੰ ਇਸ ਦਾ ਸਕੱਤਰ ਬਣਾਇਆ ਹੋਇਆ ਸੀ। 1911 ਵਾਲੇ ਡੈਪੂਟੇਸ਼ਨ ਵਿਚ ਰਾਜਾ ਸਿੰਘ ਸ਼ਾਮਲ ਸੀ ਪਰ ਡੈਪੂਟੇਸ਼ਨ ਦਾ ਸਾਰਾ ਖਰਚ ਖਾਲਸਾ ਦੀਵਾਨ ਵੱਲੋਂ ਹੀ ਕੀਤਾ ਗਿਆ ਸੀ। ਡੈਪੂਟੇਸ਼ਨ ਨਾਲ ਲੀਗ ਦਾ ਨਾਂਅ ਤਾਂ ਇਸ ਤਰ੍ਹਾਂ ਹੀ ਪਾਇਆ ਗਿਆ ਸੀ ਜਿਵੇਂ ਖੱਬੇ ਪੱਖੀ ਕਾਮਰੇਡ ਐਸ. ਡੀ. ਐਮ. ਜਾਂ ਡੀ. ਸੀ. ਨੂੰ ਮੰਗ ਪੱਤਰ ਦੇਣ ਸਮੇਂ, ਦਬਾਓ ਪਾਉਣ ਲਈ ਪੰਜ ਚਾਰ ਨਾਮ ਨਿਹਾਦ ਜਥੇਬੰਦੀਆਂ ਦੇ ਨਾਂਅ ਵੀ ਪਾ ਦਿੰਦੇ ਹਨ।

ਰਾਜਾ ਸਿੰਘ ਨੇ ਪ੍ਰੋ. ਤੇਜਾ ਸਿੰਘ 'ਤੇ ਇਲਜ਼ਾਮ ਲਗਾਇਆ ਕਿ ਉਸ ਨੇ 'ਗੁਰੂ ਨਾਨਕ ਮਾਈਨਿੰਗ ਤੇ ਟ੍ਰਸਟ ਕੰਪਨੀ' ਦੇ ਹਿਸਾਬ ਕਿਤਾਬ ਵਿਚ ਹੇਰਾ ਫੇਰੀ ਕੀਤੀ ਹੈ। ਕੈਨੇਡਾ ਦੇ ਆਡਿਟ ਅਫ਼ਸਰਾਂ ਨੇ ਵੀ ਕੁਝ ਨੁਕਸ ਕੱਢੇ ਸਨ। ਭਾਈ ਰਾਜਾ ਸਿੰਘ, ਭਾਈ ਭਾਗ ਸਿੰਘ, ਜਿਹੜੇ ਖਾਲਸਾ ਦੀਵਾਨ ਦੇ ਨਾਲ ਨਾਲ ਗੁਰੂ ਨਾਨਕ ਮਾਈਨਿੰਗ ਕੰਪਨੀ ਦੇ ਵੀ ਪ੍ਰਧਾਨ ਸਨ 'ਤੇ ਦਬਾਓ ਪਾਉਣ ਲੱਗ ਪਿਆ ਕਿ ਉਹ ਆਡਿਟ ਅਫ਼ਸਰਾਂ ਦੀ ਰਿਪੋਰਟ 'ਤੇ ਦਸਖ਼ਤ ਕਰਨ। ਭਾਈ ਭਾਗ ਸਿੰਘ ਨੇ ਉਸ ਨੂੰ ਸਮਝਾਇਆ ਕਿ ਕਾਹਲੀ ਕਰਨ ਦੀ ਲੋੜ ਨਹੀਂ ਪ੍ਰੋ. ਤੇਜਾ ਸਿੰਘ ਦੇ ਆਉਣ 'ਤੇ ਹਿਸਾਬ ਕਿਤਾਬ ਦੇਖ ਲਵਾਂਗੇ। ਪ੍ਰੋ. ਤੇਜਾ ਸਿੰਘ ਉਸ ਵਕਤ ਲੰਡਨ ਵਿੱਚ ਸਨ। ਪਰ ਰਾਜਾ ਸਿੰਘ ਦੀ ਕਾਹਲੀ ਕਾਰਨ ਪ੍ਰੋ. ਤੇਜਾ ਸਿੰਘ ਨੂੰ ਫੌਰੀ ਲੰਡਨ ਤੋਂ ਬੁਲਾ ਲਿਆ ਗਿਆ। ਹਿਸਾਬ ਕਰਨ 'ਤੇ ਪ੍ਰੋ. ਤੇਜਾ ਸਿੰਘ ਦੇ ਪੱਚੀ ਡਾਲਰ ਕੰਪਨੀ ਵੱਲ ਬਕਾਇਆ ਨਿਕਲੇ।[96]

ਹੁਸੈਨ ਰਹੀਮ ਦਾ ਸਭ ਤੋਂ ਵੱਡਾ ਯਤਨ ਤਾਂ ਇਹ ਸੀ ਕਿ ਖਾਲਸਾ ਦੀਵਾਨ ਵੱਲੋਂ ਜੋ ਮੋਨੇ ਸਿੱਖਾਂ ਦਾ ਬਾਈਕਾਟ ਕੀਤਾ ਜਾਂਦਾ ਹੈ ਇਹ ਬੰਦ ਕੀਤਾ ਜਾਵੇ। ਦੂਜਾ ਉਹ ਭੋਲੇ ਭਾਲੇ ਸਿੱਖਾਂ ਨੂੰ ਉਕਸਾਅ ਰਿਹਾ ਸੀ ਕਿ ਤੇਜਾ ਸਿੰਘ ਉਨ੍ਹਾਂ ਨੂੰ ਅੰਗਰੇਜ਼ਾਂ ਦੇ ਗਲ ਕਿਉਂ ਨਹੀਂ ਪੁਆਉਂਦਾ। ਆਮ ਸਿੱਖਾਂ ਨੇ ਤਾਂ ਭਾਵਨਾ ਪਿਛੇ ਜਾਣਾ ਸੀ, ਉਨ੍ਹਾਂ ਨਾਲ ਸਪਸ਼ਟ ਧੱਕੇਸ਼ਾਹੀ ਹੋ ਰਹੀ ਸੀ ਪਰ ਪ੍ਰੋ. ਤੇਜਾ ਸਿੰਘ ਦਾ ਕੰਮ ਕਰਨ ਦਾ ਆਪਣਾ ਤਰੀਕਾ ਸੀ। ਇੱਕ ਤਾਂ ਉਸ ਨੂੰ ਸਿੱਖਾਂ ਦੀ ਨਿਗੂਣੀ ਤਾਕਤ ਦਾ ਅੰਦਾਜਾ ਸੀ ਦੂਜਾ ਬੁੱਧੀਜੀਵੀ ਹੋਣ ਕਾਰਨ ਉਸ ਨੂੰ ਹਿੰਦੂਆਂ ਦੀ ਬੁਨਿਆਦੀ ਖਸਲਤ ਦਾ ਪਤਾ ਸੀ। ਜੇਕਰ ਸਿੱਖ ਦੂ ਦੂ ਕਰਕੇ ਅੰਗਰੇਜ਼ਾਂ ਦੇ ਗਲ ਪੈ ਜਾਣ ਤਾਂ ਹਿੰਦੂਆਂ ਨੇ ਉਨ੍ਹਾਂ ਦਾ ਕੋਈ ਸਾਥ ਨਹੀਂ ਦੇਣਾ।

ਸੋ ਪ੍ਰੋ. ਤੇਜਾ ਸਿੰਘ ਕਿਹੜੇ ਲੋਕਾਂ ਦੇ ਸਿਰ 'ਤੇ ਸਿੱਖਾਂ ਨੂੰ ਅੰਗਰੇਜ਼ਾਂ ਦੇ ਗਲ ਪੁਆ ਦਿੰਦਾ ? ਭਾਵੇਂ ਖੱਬੇ ਪੱਖੀ ਕਾਮਰੇਡ ਆਖਦੇ ਹਨ ਕਿ ਪ੍ਰੋ. ਤੇਜਾ ਸਿੰਘ ਸਿੱਖ ਭਾਈਚਾਰੇ ਵਿੱਚ ਆਪਣੀ ਪੁਜ਼ੀਸ਼ਨ ਗੁਆ ਬੈਠਾ ਸੀ ਤੇ 1913 ਵਿੱਚ ਲੰਡਨ ਨੂੰ ਦੂਜਾ ਡੈਪੂਟੇਸ਼ਨ ਭੇਜਣ ਮੌਕੇ ਉਸ ਦੀ ਬਹੁਤ ਵਿਰੋਧਤਾ ਹੋਈ।[97] ਪਰ ਲਿਖਤੀ ਤੌਰ 'ਤੇ ਅਜਿਹਾ ਸਬੂਤ ਨਹੀਂ ਮਿਲਦਾ ਕਿ ਖਾਲਸਾ ਦੀਵਾਨ ਨੇ ਉਸਦਾ ਤਿੱਖਾ ਵਿਰੋਧ ਕੀਤਾ ਹੋਵੇ। ਸਗੋਂ ਲੰਡਨ ਤੇ ਭਾਰਤ ਨੂੰ ਜਾਣ ਵਾਲੇ ਡੈਪੂਟੇਸ਼ਨ ਦਾ ਮੰਗ ਪੱਤਰ (Memorendom) ਤਾਂ ਪ੍ਰੋ. ਤੇਜਾ ਸਿੰਘ ਵੱਲੋਂ ਡਰਾਫਟ ਕੀਤਾ ਗਿਆ ਸੀ।

ਪ੍ਰੋ. ਤੇਜਾ ਸਿੰਘ ਰੂਹਾਨੀ ਆਗੂ ਸੀ, ਉਸਨੇ ਗੁਰੂ ਮਹਾਰਾਜ ਦੇ ਹੁਕਮ ਅਨੁਸਾਰ ਪਰਦੇਸੀ ਧਰਤੀਆਂ 'ਤੇ ਖਾਲਸਈ ਝੰਡੇ ਗੱਡੇ ਸਨ ਜੋ ਅੱਜ ਤੱਕ ਵੀ ਝੂਲ ਰਹੇ ਹਨ ਤੇ ਝੂਲਦੇ ਰਹਿਣਗੇ। ਪ੍ਰੋ. ਤੇਜਾ ਸਿੰਘ ਦੇ ਕੈਨੇਡਾ ਤੋਂ ਤੁਰਨ ਦਾ ਵੀ ਇੱਕ ਇਲਾਹੀ ਕੌਤਕ ਵਾਪਰਿਆ, ਉਹਨਾਂ ਦੀ ਲਿਖਤ ਅਨੁਸਾਰ:

"ਹੁਣ ਕਰਤਾਰ ਵੱਲੋਂ ਸੰਤ ਜੀ ਮਹਾਰਾਜ ਦੇ ਚਰਨਾਂ ਵਿਚ ਹਾਜਰ ਹੋਣ ਦਾ ਸਮਾਂ ਆ ਗਿਆ। ਕੁਦਰਤੀ ਹਿੰਦੁਸਤਾਨ ਤੋਂ ਇੱਕ ਪ੍ਰੇਮੀ ਨੇ ਸੰਤ ਜੀ ਦੀ ਇੱਕ ਤਸਵੀਰ ਭੇਜੀ। ਜਦ ਪਾਰਸਲ ਪਰਵਾਰ ਵਿਚ ਖੋਲਿਆ ਗਿਆ ਤੇ ਤਸਵੀਰ ਦੇ ਸਭ ਨੇ ਦਰਸ਼ਨ ਕੀਤੇ ਤਾਂ ਨਿੱਕਾ ਭੁਝੰਗੀ ਹਰੀ ਸਿੰਘ ਆਖਣ ਲੱਗਾ, "ਭਾਪਾ ਜੀ, ਇਹ ਸੰਤ ਅਤਰ ਸਿੰਘ ਜੀ ਮਹਾਰਾਜ ਦੀ ਤਸਵੀਰ ਹੈ। ਇਨ੍ਹਾਂ ਵਿਚ ਅਤੇ ਗੁਰੂ ਗੋਬਿੰਦ ਸਿੰਘ ਵਿਚ ਕੋਈ ਫ਼ਰਕ ਨਹੀਂ, ਪਰ ਇਹ ਗੁਰੂ ਨਹੀਂ ਅਖਵਾ ਸਕਦੇ। ਮੈਂ ਹੁਣ ਏਥੇ ਨਹੀਂ ਰਹਿਣਾ ਜ਼ਰੂਰ ਸੰਤਾਂ ਦੇ ਦਰਸ਼ਨ ਕਰਨੇ ਹਨ।"

ਸੱਤ ਸਾਲ ਦੇ ਬੱਚੇ ਵਿਚ ਏਨੀ ਖਿੱਚ ਦਾ ਪੈਦਾ ਹੋਣਾ ਤੇ ਏਨੇ ਡੂੰਘੇ ਅਤੇ ਸਿਆਣੇ ਬਚਨ ਬੋਲਣਾਂ ਪੂਰਬਲੇ ਕਰਮਾਂ ਦਾ ਫਲ ਸੀ, ਇਹ ਬੱਚਾ ਅੱਗੋ ਵੀ ਕਈ ਵਾਰੀ ਸਿਆਣੇ, ਦੂਰ ਦੀ ਨਿਗਹ ਵਾਲੇ ਬਚਨ ਕਰਦਾ। ਕਈ ਵਾਰ ਛੋਟਾ ਜਿਹਾ

ਨਿਸ਼ਾਨ ਸਾਹਿਬ ਬਣਾ ਕੇ, ਆਪਣੇ ਪੰਜ ਦਸ ਯਾਰਾਂ ਨੂੰ ਨਾਲ ਲੈ, ਇਹ ਬੱਚਾ ਸ਼ਬਦ ਪੜ੍ਹਦਾ ਤੇ ਪੜ੍ਹਾਉਂਦਾ।

"ਅਸਾਂ ਵੇਖ ਲਏ ਅਕਾਲੀ ਝੰਡੇ ਝੂਲਦੇ।"

ਤਸਵੀਰ ਦੇ ਦਰਸ਼ਨ ਕਰਨ ਦੇ ਮਗਰੋਂ ਇਸ ਭੁਝੰਗੀ ਨੂੰ ਖਾਣ ਪੀਣਾ ਤੇ ਸੌਣਾ ਭੁੱਲ ਗਿਆ। ਮਿੰਟ ਮਿੰਟ ਮਗਰੋਂ ਇਹ ਕੂਕੇ "ਮੈਂ ਸੰਤਾਂ ਦੇ ਜ਼ਰੂਰ ਦਰਸ਼ਨ ਕਰਨੇ ਹਨ।"

.......ਹੁਣ ਜਦ ਦੇਸ਼ ਵਲ ਟੁਰਨ ਦੇ ਇਰਾਦੇ ਦੀ ਵਿਚਾਰ ਪੱਕੀ ਹੋ ਗਈ ਤਾਂ ਸਾਧ ਸੰਗਤ ਅਤੇ ਗੁਰਮੁਖ ਪ੍ਰੇਮੀਆਂ ਦੀ ਸੇਵਾ ਵਿਚ ਕਰਾਏ ਵਾਸਤੇ ਬੇਨਤੀ ਕਰ ਦਿੱਤੀ। ਪ੍ਰੇਮੀਆਂ ਨੇ ਥੋੜੇ ਦਿਨਾਂ ਵਿਚ ਹੀ ਆਪਣੀ ਸ਼ਰਧਾ ਅਨੁਸਾਰ ਭੇਟਾਂ ਕਰ ਦਿੱਤੀ। ਓਸੇ ਵੇਲੇ ਕੈਨੇਡੀਅਨ ਪੈਸਿਫਿਕ ਕੰਪਨੀ ਦੇ ਜਹਾਜ਼ ਮਾਨਟੀਗਿਲ (Monteagle) ਵਿਚੋਂ ਚਾਰ ਇਨਟਰਮੀਡੀਏਟ ਕੈਬਿਨ ਦੇ ਟਿਕਟ ਯੋਕਾਹਾਮਾ ਤੀਕ ਖ੍ਰੀਦ ਲਏ। ਕਿਰਾਇਆ ਤਾਰਨ ਦੇ ਮਗਰੋਂ ਸਿਰਫ਼ 40 ਡਾਲਰ ਵਚੇ। ਯੋਕੋਹਾਮਾ ਦੇ ਜਥੇ ਦੀ ਬਾਬਤ, ਦਾਸ ਕਈ ਵਾਰੀ ਲੇਖ ਪੜ੍ਹ ਚੁੱਕਾ ਸੀ ਕਿ ਉਹ ਜਪਾਨ ਵਿਚ ਹਿੰਦੁਸਤਾਨੀਆਂ ਦੀ ਰਾਖੀ ਤੇ ਪ੍ਰਚਾਰ ਹਿਤ ਬਹੁਤ ਸੋਹਣਾ ਕੰਮ ਕਰ ਰਿਹਾ ਹੈ। ਚਿਤ ਵਿਚ ਖਿਆਲ ਸੀ ਕਿ ਯੋਕੋਹਾਮਾ ਉਤਰ ਇਸ ਜਥੇ ਨਾਲ ਮਿਲ ਕੇ ਕੁਝ ਚਿਰ ਜਪਾਨ ਵਿਚ ਕੰਮ ਕਰੇ, ਫਿਰ ਉਥੋਂ ਸ਼ੰਘਾਈ, ਹਾਂਗਕਾਂਗ ਮਲਾਇਆ ਹੁੰਦਾ ਕਲਕੱਤਾ ਪੁੱਜ ਜਾਂਵੇ। ਰਸਤੇ ਦੇ ਕਿਰਾਏ ਦਾ ਪ੍ਰਬੰਧ ਸਹਿਜ ਸੁਭਾਏ ਸੰਗਤਾਂ ਪੜਾ ਤੇ ਕਰੀ ਜਾਣਗੀਆਂ।"[98]

ਇਸ ਤਰ੍ਹਾਂ ਪ੍ਰੋ. ਤੇਜਾ ਸਿੰਘ 1913 'ਚ ਕੈਨੇਡਾ ਤੋਂ ਰਵਾਨਾ ਹੋ ਗਏ। ਪਰ ਪ੍ਰੋ. ਤੇਜਾ ਸਿੰਘ ਨੇ ਵੈਨਕੂਵਰ ਤੋਂ ਇਲਾਵਾ ਵਿਕਟੋਰੀਆ ਅਤੇ ਐਬਟਸਫੋਰਟ ਵਿੱਚ ਵੀ ਗੁਰਦੁਆਰੇ ਬਣਵਾਕੇ ਖਾਲਸਈ ਝੰਡੇ ਝੁਲਵਾ ਦਿੱਤੇ ਸਨ। ਜੋ ਅੱਜ ਤੱਕ ਵੀ ਝੂਲ ਰਹੇ ਹਨ।

# ਗੁਰੂ ਨਾਨਕ ਜਹਾਜ਼ ਦੀ ਕੈਨੇਡਾ ਵਿੱਚ ਦਸਤਕ

ਭਾਈ ਸਾਹਿਬ ਭਾਈ ਬਲਵੰਤ ਸਿੰਘ ਖੁਰਦਪੁਰ ਯੋਕੋਹਾਮਾ ਤੋਂ ਚੱਲ ਕੇ 19 ਮਈ 1914 ਨੂੰ ਵਿਕਟੋਰੀਆ ਪਹੁੰਚ ਗਏ।[1] ਗੁਰੂ ਨਾਨਕ ਜਹਾਜ਼ ਹਾਲਾਂ ਪਿੱਛੇ ਆ ਰਿਹਾ ਸੀ, ਉਹ ਤੇਜ਼ ਰਫਤਾਰ ਜਹਾਜ਼ ਫੜ ਕੇ ਪਹਿਲਾਂ ਪਹੁੰਚ ਗਏ ਤਾਂ ਕਿ ਮੁਸਾਫ਼ਰਾਂ ਨੂੰ ਉਤਾਰਨ ਲਈ ਸੰਗਤ ਨੂੰ ਤਿਆਰ ਕੀਤਾ ਜਾ ਸਕੇ। ਉਹਨਾਂ ਨੂੰ ਪਤਾ ਸੀ ਕਿ ਇਸ ਵਾਰ ਕੈਨੇਡੀਅਨ ਸਰਕਾਰ ਨਾਲ ਆਰ-ਪਾਰ ਦੀ ਲੜਾਈ ਸ਼ੁਰੂ ਹੋਵੇਗੀ, ਥੋੜੇ ਕੀਤਿਆਂ ਸਰਕਾਰ ਮੁਸਾਫ਼ਰਾਂ ਨੂੰ ਉਤਰਨ ਨਹੀਂ ਦੇਵੇਗੀ।

ਭਾਈ ਸਾਹਿਬ ਜਹਾਜ਼ 'ਚੋਂ ਉੱਤਰ ਕੇ ਸਿੱਧੇ ਗੁਰਦੁਆਰਾ ਸਾਹਿਬ ਚਲੇ ਗਏ। ਇਹ ਗੁਰਦੁਆਰਾ ਸ਼ਹਿਰ ਦੇ ਵਿਚਕਾਰ ਬੜੀ ਉੱਚੀ ਥਾਂ 'ਤੇ ਬਣਿਆ ਹੋਇਆ ਸੀ, ਇਸ ਦੇ ਨਿਸ਼ਾਨ ਸਾਹਿਬ ਉੱਪਰ ਕੇਸਰੀ ਝੰਡਾ ਝੂਲ ਰਿਹਾ ਸੀ ਤੇ ਇਸ ਉੱਪਰ ਲਗਾਇਆ ਗਿਆ ਹਜ਼ਾਰ ਵਾਟ ਦਾ ਬਲਬ ਵੀਹ-ਪੱਚੀ ਮੀਲ ਤੋਂ ਜਹਾਜ਼ਾਂ ਨੂੰ ਨਜ਼ਰ ਪੈ ਜਾਂਦਾ ਸੀ। ਭਾਈ ਸਾਹਿਬ ਵੀ ਦੂਰੋਂ ਹੀ ਦਰਸ਼ਨ ਕਰਕੇ ਪ੍ਰਸੰਨ ਹੁੰਦੇ ਆਏ ਸਨ ਕਿ ਦੇਖੋ ਗੁਰੂ ਦੀ ਕਿਰਪਾ, ਖਾਲਸੇ ਦੇ ਝੰਡੇ ਕਿੱਥੇ ਕਿੱਥੇ ਝੂਲ ਰਹੇ ਹਨ। ਗੁਰਦੁਆਰੇ ਦੀ ਇਮਾਰਤ ਬੜੀ ਸੋਹਣੀ ਦੋ ਮੰਜ਼ਿਲਾ ਬਣੀ ਹੋਈ ਸੀ, ਉੱਪਰਲੀ ਮੰਜ਼ਿਲ ਦੀ ਸ਼ਾਨਦਾਰ ਚਾਨਣੀ ਹੇਠ ਗੁਰੂ ਮਹਾਰਾਜ ਦੀ ਸਵਾਰੀ ਸੁਸ਼ੋਭਿਤ ਸੀ ਤੇ ਹੇਠ ਖੁੱਲਾ ਹਾਲ 'ਤੇ ਰਿਹਾਇਸ਼ੀ ਕਮਰੇ ਸਨ ਲੰਗਰ ਹਾਲ 'ਤੇ ਗ੍ਰੰਥੀ ਦਾ ਮਕਾਨ ਇੱਕ ਪਾਸੇ ਬਣੇ ਹੋਏ ਸਨ ਤੇ ਇੱਕ ਪਾਸੇ ਨਿਵੇਕਲੇ ਜਿਹੇ ਲੈਟਰੀਨ ਅਤੇ ਇਸ਼ਨਾਨ ਘਰ ਬਣੇ ਹੋਏ ਸਨ। ਸੰਗਤ ਨੇ ਦਿਲ ਖੋਲ੍ਹ ਕੇ ਇਸ ਗੁਰੂ ਘਰ 'ਤੇ ਖਰਚ ਕੀਤਾ ਸੀ।

ਜਦ ਭਾਈ ਸਾਹਿਬ ਜੀ ਗੁਰਦੁਆਰੇ ਅੰਦਰ ਦਾਖਲ ਹੋਏ ਤਾਂ ਕੁਦਰਤੀ ਹੀ ਗੁਰਦੁਆਰੇ ਦੇ ਗ੍ਰੰਥੀ ਭਾਈ ਹੀਰਾ ਸਿੰਘ ਨੰਗਲ ਕਲ੍ਹਾਂ (ਹੁਸ਼ਿਆਰਪੁਰ) ਉੱਪਰਲੀ ਮੰਜ਼ਲ ਤੋਂ ਹੇਠਾਂ ਵੱਲ ਆ ਰਹੇ ਸਨ। ਭਾਈ ਸਾਹਿਬ ਦੇ ਨੂਰਾਨੀ ਚੇਹਰੇ 'ਤੇ ਨਜ਼ਰ ਪੈਂਦਿਆਂ ਹੀ ਉਹਨਾਂ ਦਾ ਲੂੰਅ ਲੂੰਅ ਖਿੜ ਗਿਆ। "ਬੱਲੇ ਬੱਲੇ ਆਹ ਚੰਦ ਕਿੱਧਰੋਂ ਚੜ੍ਹ ਆਇਆ"। ਭਾਈ ਹੀਰਾ ਸਿੰਘ ਦੇ ਮੂੰਹੋਂ ਖੁਸ਼ੀ ਨਾਲ ਆਪ ਮੁਹਾਰੇ ਸ਼ਬਦ ਨਿਕਲ ਰਹੇ ਸਨ। ਨੇੜੇ ਜਾ ਕੇ ਦੋਵੇਂ ਸਿੰਘਾਂ ਨੇ ਗੱਜ ਕੇ 'ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਿਹ' ਗਜਾਉਣ ਉਪਰੰਤ ਦੋਵੇਂ ਬਗਲ ਗੀਰ ਹੋ

ਗਏ। ਖੁਸ਼ੀ ਕਾਰਨ ਭਾਈ ਹੀਰਾ ਸਿੰਘ ਦੇ ਮੂੰਹੋਂ ਸ਼ਬਦ ਨਹੀਂ ਸਨ ਨਿਕਲਦੇ। ਦੋਵੇਂ ਇੱਕ ਦੂਜੇ ਵੱਲ ਦੇਖ ਕੇ ਮੁਸਕਰਾਅ ਹੀ ਰਹੇ ਸਨ। ਭਾਈ ਹੀਰਾ ਸਿੰਘ ਹੱਥ ਫੜ ਕੇ ਭਾਈ ਸਾਹਿਬ ਭਾਈ ਬਲਵੰਤ ਸਿੰਘ ਨੂੰ ਆਪਣੇ ਕਮਰੇ 'ਚ ਲੈ ਗਏ। ਹੁਣ ਹੋਰ ਸਿੰਘ ਵੀ ਆ ਗਏ ਸਨ। ਉਨ੍ਹਾਂ ਨੇ ਵੀ ਭਾਈ ਸਾਹਿਬ ਹੋਰਾਂ ਨੂੰ ਫਤਹਿ ਗਜਾਈ ਤੇ ਹਾਲ ਚਾਲ ਪੁੱਛਿਆ। ਭਾਈ ਸਾਹਿਬ ਹੋਰਾਂ ਨੇ ਦੱਸਿਆ ਕਿ ਉਹ ਭਾਰਤ ਤੋਂ ਸਿੱਧੇ ਹੀ ਆ ਰਹੇ ਹਨ, ਜਹਾਜ਼ ਘਾਟ 'ਤੇ ਖੜਾ ਹੈ ਉਨ੍ਹਾਂ ਦਾ ਅਸਬਾਬ ਵੀ ਉਸ ਵਿਚ ਹੀ ਹੈ। ਜਹਾਜ਼ ਨੇ ਕਈ ਘੰਟੇ ਘਾਟ 'ਤੇ ਖੜਨਾ ਸੀ, ਮੈਂ ਸੋਚਿਆ ਕਿ ਮੈਂ ਗੁਰੂ ਮਹਾਰਾਜ ਤੇ ਸੰਗਤ ਦੇ ਦਰਸ਼ਨ ਕਰ ਆਵਾਂ।

"ਹੁਣ ਜਲ ਪਾਣੀ ਦੀ ਸੇਵਾ?" ਭਾਈ ਹੀਰਾ ਸਿੰਘ ਨੇ ਆਜ਼ਜ਼ੀ ਨਾਲ ਪੁੱਛਿਆ।

"ਨਹੀਂ, ਪਹਿਲਾਂ ਇਸ਼ਨਾਨ ਕਰਕੇ ਗੁਰੂ ਮਹਾਰਾਜ ਦੇ ਦਰਸ਼ਨ ਕਰਨੇ ਹਨ।"

ਗ੍ਰੰਥੀ ਸਿੰਘ ਨੇ ਲੰਗਰ ਵੱਲ ਜਾ ਰਹੇ ਸਿੰਘਾਂ ਨੂੰ ਰੋਕ ਲਿਆ।

"ਲਊ ਜੀ ਪਹਿਲਾਂ ਇਸ਼ਨਾਨ ਕਰ ਲਵੋ।"

ਦੋ ਸਿੰਘ ਚੱਕਵੇਂ ਪੈਰੀਂ ਗਰਮ ਪਾਣੀ ਲੈਣ ਲਈ ਲੰਗਰ ਵੱਲ ਹੋ ਤੁਰੇ।

"ਭਾਈ ਹੀਰਾ ਸਿੰਘ ਜੀ।"

ਭਾਈ ਸਾਹਿਬ ਨੇ ਕਿਸੇ ਕੰਮ ਜਾ ਰਹੇ ਗ੍ਰੰਥੀ ਨੂੰ ਕੋਲ ਬੁਲਾਇਆ।

"ਕੁਝ ਸਿੰਘਾਂ ਨੂੰ ਵੀ ਬੁਲਾ ਲਵੋ, ਪਿੱਛੇ ਪਿੱਛੇ ਗੁਰੂ ਨਾਨਕ ਜਹਾਜ਼ ਆ ਰਿਹਾ, ਉਸ ਸਬੰਧੀ ਕੁਛ ਵਿਚਾਰਾਂ ਕਰਨੀਆਂ ਹਨ।"

"ਸਤਿ ਬਚਨ ਜੀ", ਭਾਈ ਹੀਰਾ ਸਿੰਘ ਨੇ ਹੱਥ ਜੋੜਦਿਆਂ ਆਖਿਆ, "ਪਰ ਹੁਣ ਬਹੁਤੇ ਸਿੰਘ ਕੰਮਾਂ 'ਤੇ ਨਿਕਲ ਗਏ ਹੋਣਗੇ, ਪਰ ਭਾਈ ਪਿਆਰਾ ਸਿੰਘ ਤਾਂ ਅਖ਼ਬਾਰ ਦੇ ਦਫ਼ਤਰ ਈ ਹੋਣਗੇ। ਉਨ੍ਹਾਂ ਨੂੰ ਕਰਦੇ ਆਂ ਟੈਲੀਫੂਨ, ਉਹ ਇਹ ਡਿਊਟੀ ਨਿਭਾਉਣਗੇ।"

ਭਾਈ ਹੀਰਾ ਸਿੰਘ ਕਾਹਲੀ ਨਾਲ ਦਫ਼ਤਰ ਵੱਲ ਵਧਿਆ।

"ਪਾਣੀ ਰੱਖ ਦਿੱਤਾ ਜੀ ਗੁਸਲਖਾਨੇ ਵਿਚ।"

ਸਿੰਘਾਂ ਨੇ ਆ ਕੇ ਸੂਚਨਾ ਦੇ ਦਿੱਤੀ। ਭਾਈ ਸਾਹਿਬ ਜੀ ਆਪਣੇ ਬੈਗ 'ਚੋਂ ਕਛਹਿਰਾ ਤੌਲੀਆਂ ਵਗੈਰਾ ਲੈ ਕੇ ਗੁਸਲਖਾਨੇ ਵੱਲ ਚਲੇ ਗਏ ਤੇ ਨਾਲ ਨਾਲ ਉਹ ਬਾਣੀ ਪੜ੍ਹਦੇ ਜਾ ਰਹੇ ਸਨ।

ਵਾਰ ਗਉੜੀ ਮਹਲਾ ੪ ॥
ਗੁਰ ਸਤਿਗੁਰ ਕਾ ਜੋ ਸਿਖੁ ਅਖਾਏ
ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥
ਉਦਮੁ ਕਰੇ ਭਲ ਕੇ ਪਰਭਾਤੀ

ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ
ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ
ਬਹਦਿਆ ਉਠਦਿਆ ਹਰਿ ਨਾਮ ਧਿਆਵੈ ॥
ਜੋ ਸਾਸਿ ਗਿਰਾਸ ਧਿਆਏ ਮੇਰਾ ਹਰਿ ਹਰਿ
ਸੋ ਗੁਰਸਿਖੁ ਗੁਰੂ ਮਨਿ ਭਾਵੈ ॥

ਭਾਈ ਸਾਹਿਬ ਦੇ ਇਸ਼ਨਾਨ ਕਰਨ ਸਮੇਂ ਵੀ ਗੁਰਬਾਣੀ ਦੀ ਭਿੰਨੀ ਭਿੰਨੀ ਇੱਕ ਟਕ ਅਵਾਜ਼ ਆ ਰਹੀ ਸੀ :

ਸੋਰਠਿ ਮਹਲਾ ॥ ੧ ॥
ਜਿਉ ਮੀਨਾ ਬਿਨੁ ਪਾਣੀਐ ਤਿਉ ਸਾਕਤੁ ਮਰੈ ਪਿਆਸ ॥
ਤਿਉ ਹਰਿ ਬਿਨੁ ਮਰੀਐ ਰੇ ਮਨਾ ਜੋ ਬਿਰਥਾ ਜਾਵੈ ਸਾਸੁ ॥ ੧ ॥
ਮਨ ਰੇ ਰਾਮ ਨਾਮ ਜਸੁ ਲੇਇ ॥
ਬਿਨੁ ਗੁਰ ਇਹੁ ਰਸੁ ਕਿਉ ਲਹਉ ਗੁਰੁ ਮੇਲੈ ਹਰਿ ਦੇਇ ॥ ਰਹਾਉ ॥
ਸੰਤ ਜਨਾ ਮਿਲੁ ਸੰਗਤੀ ਗੁਰ ਮੁਖਿ ਤੀਰਥੁ ਹੋਇ ॥
ਅਠਸਠਿ ਤੀਰਥ ਮਜਨਾ ਗੁਰਦਰਸੁ ਪਰਾਪਤਿ ਹੋਇ ॥ ੨ ॥
ਜਿਉ ਜੋਗੀ ਜਤ ਬਾਹਰਾ ਤਪੁ ਨਾਹੀ ਸਤੁ ਸੰਤੋਖੁ ॥
ਤਿਉ ਨਾਮੈ ਬਿਨੁ ਦੇਹੁਰੀ ਜਮੁ ਮਾਰੈ ਅੰਤਰਿ ਦੋਖੁ ॥ ੩ ॥
ਸਾਕਤ ਪ੍ਰੇਮੁ ਨਾ ਪਾਈਐ ਹਰਿ ਪਾਈਐ ਸਤਿਗੁਰ ਭਾਇ ॥
ਸੁਖ ਦੁਖ ਦਾਤਾ ਗੁਰੁ ਮਿਲੈ ਕਹੁ ਨਾਨਕ ਸਿਫਤਿ ਸਮਾਇ ॥ ੪ ॥

ਭਾਈ ਸਾਹਿਬ ਹੋਰਾਂ ਨੇ ਕੇਸੀਂ ਇਸਨਾਨ ਕਰ ਲਿਆ। ਉਸ ਸਮੇਂ ਤੱਕ ਭਾਈ ਪਿਆਰਾ ਸਿੰਘ ਲੰਗੇਰੀ ਨਾਲ ਪੰਜਾਹ ਸੱਠ ਸਿੰਘ ਗੁਰਦੁਆਰਾ ਸਾਹਿਬ ਵਿਚ ਆ ਗਏ ਸਨ। ਜਿਨ੍ਹਾਂ ਵਿਚ ਮੁੱਖ ਤੌਰ ਤੇ ਨਗੀਨਾ ਸਿੰਘ, ਪ੍ਰਤਾਪ ਸਿੰਘ ਸ਼ੰਕਰ ਵਾਲਾ, ਭਾਈ ਬਿਸ਼ਨ ਸਿੰਘ ਮਰਹਾਣਾ, ਭਾਈ ਮਹਿੰਗਾ ਰਾਮ, ਭਾਈ ਇੰਦਰ ਸਿੰਘ ਸੁਰ ਸਿੰਘ, ਭਾਈ ਸੁੱਖਾ ਸਿੰਘ ਸੀਤੋਵਾਲ ਆਦਿ ਸਨ। ਇਨ੍ਹਾਂ ਵਿਚੋਂ ਬਹੁਤੇ ਸਿੰਘ ਦੁੱਧ ਸਪਲਾਈ ਦਾ ਕੰਮ ਕਰਦੇ ਸਨ, ਜਿਨ੍ਹਾਂ ਦੇ ਆਪੋ-ਆਪਣੇ ਡੇਅਰੀ ਫਾਰਮ ਸਨ। ਵਿਕਟੋਰੀਆ ਵਿਚ ਸਿੱਖਾਂ ਨੇ ਡੇਅਰੀ ਫਾਰਮਿੰਗ ਦੀ ਧਾਂਕ ਜਮਾ ਰੱਖੀ ਸੀ। ਨਸਲਵਾਦੀ ਤਰ੍ਹਾਂ-ਤਰ੍ਹਾਂ ਦੀਆਂ ਢੁੱਚਰਾਂ ਢਾਹ ਕੇ ਇਹ ਡੇਅਰੀ ਫਾਰਮਿੰਗ ਬੰਦ ਕਰਵਾਉਣਾ ਚਾਹੁੰਦੇ ਸਨ। ਬਹੁਤੀਆਂ ਫਰਮਾਂ ਨੇ ਆਪਣੀਆਂ ਲਾਰੀਆਂ ਰੱਖੀਆਂ ਹੋਈਆਂ ਸਨ, ਜੋ ਘਰਾਂ ਵਿਚ ਦੁੱਧ ਸਪਲਾਈ ਕਰਦੀਆਂ ਸਨ। ਇਸ ਤੋਂ ਇਲਾਵਾ ਘਰਾਂ ਵਿਚ ਲੱਕੜ ਸਪਲਾਈ ਕਰਨ ਦਾ ਕਾਰੋਬਾਰ ਵੀ ਸਿੱਖਾਂ ਦੇ ਹੱਥ ਵਿਚ

ਸੀ। ਗਾਹਕ ਟੈਲੀਫੂਨ ਰਾਹੀਂ ਘਰ ਤੇ ਗਲੀ ਨੰਬਰ ਲਿਖਵਾ ਦਿੰਦੇ ਸਨ, ਸਿੰਘ ਗੱਡੀ ਵਿਚ ਲੱਦ ਕੇ ਉਨ੍ਹੀਆਂ ਲੱਕੜਾਂ ਘਰ ਵਿਚ ਪਹੁੰਚਾ ਦਿੰਦੇ ਸਨ। ਇਸ ਤੋਂ ਇਲਾਵਾ ਸਿੱਖਾਂ ਨੇ ਵਿਕਟੋਰੀਆ ਸ਼ਹਿਰ 'ਚ ਰੀਅਲ ਅਸਟੇਟ ਦੇ ਦਫ਼ਤਰ ਖੋਹਲ ਰੱਖੇ ਸਨ। ਇਸੇ ਸ਼ਹਿਰ 'ਚੋਂ ਉਨ੍ਹਾਂ ਦਾ ਆਪਣਾ ਅਖ਼ਬਾਰ 'ਸੰਸਾਰ' ਗੁਰਮੁਖੀ ਤੇ ਅੰਗਰੇਜੀ 'ਚ ਛੱਪਦਾ ਸੀ, ਜਿਸ ਨੂੰ ਡਾ. ਸੁੰਦਰ ਸਿੰਘ ਤੇ ਕਰਤਾਰ ਸਿੰਘ ਹੁੰਦਲ ਕੱਢਦੇ ਸਨ। ਭਾਈ ਸਾਹਿਬ ਭਾਈ ਬਲਵੰਤ ਸਿੰਘ ਹੋਰਾਂ ਦੇ ਆਉਣ ਦਾ ਪਤਾ ਲੱਗਦਿਆਂ ਹੀ ਸਿੰਘ ਕੰਮ ਛੱਡ ਕੇ ਝਟ ਪਟ ਗੁਰਦੁਆਰੇ ਪਹੁੰਚ ਰਹੇ ਸਨ।

ਭਾਈ ਸਾਹਿਬ ਹੋਰਾਂ ਨੇ ਝਟਕ ਕੇ ਗਿੱਲਾ ਕਛਹਿਰਾ ਤਾਰ ਉੱਪਰ ਪਾਇਆ ਤੇ ਆਪ ਪਾਠ ਕਰਦੇ ਹੋਏ ਹੀ ਸੰਗਤ ਵੱਲ ਵਧ ਆਏ। ਸੰਗਤ ਉਨ੍ਹਾਂ ਦੇ ਦਰਸ਼ਨ ਕਰਨ ਲਈ ਹੱਥ ਜੋੜ ਕੇ ਖਲੋ ਗਈ। ਭਾਈ ਸਾਹਿਬ ਜੀ ਦੀ ਰਸਨਾ ਤੋਂ ਨਿਕਲ ਰਹੀ ਮਿੱਠੀ ਧੁਨ, ਹਰ ਹਿਰਦੇ 'ਚ ਠੰਡ ਪਾਉਂਦੀ ਜਾ ਰਹੀ ਸੀ :

**ਸੋਰਠਿ ਮਹਲਾ ੧ ॥**
**ਜਿਸ ਜਲਨਿਧਿ ਕਾਰਣਿ ਤੁਮ ਜਗ ਆਏ ਸੋ ਅੰਮ੍ਰਿਤੁ ਗੁਰ ਪਾਹੀ ਜੀਉ ॥**
**ਛੋਡਹੁ ਵੇਸੁ ਭੇਖ ਚਤੁਰਾਈ ਦੁਬਿਧਾ ਇਹੁ ਫਲੁ ਨਾਹੀ ਜੀਉ ॥ ੧ ॥**
**ਮਨ ਰੇ ਥਿਰੁ ਰਹੁ ਮਤੁ ਕਤ ਜਾਹੀ ਜੀਉ ॥ ਰਹਾਉ ॥**
**ਅਵਗੁਣ ਛੋਡਿ ਗੁਣਾ ਕਉ ਧਾਵਹੁ ਕਰਿ ਅਵਗੁਣ ਪਛੁਤਾਹੀ ਜੀਉ ॥**
**ਸਰ ਅਪਸਰ ਕੀ ਸਾਰ ਨ ਜਾਣਹਿ ਫਿਰਿ ਫਿਰਿ ਕੀਚ ਬੁਡਾਹੀ ਜੀਉ ॥ ੨ ॥**
**ਅੰਤਰਿ ਮੈਲੁ ਲੋਭ ਬਹੁ ਝੂਠੇ ਬਾਹਰਿ ਨਾਵਹੁ ਕਾਹੀ ਜੀਉ ॥**
**ਨਿਰਮਲ ਨਾਮੁ ਜਪਹੁ ਸਦ ਗੁਰਮੁਖਿ ਅੰਤਰ ਕੀ ਗਤਿ ਤਾਹੀ ਜੀਉ ॥ ੩ ॥**
**ਪਰਹਰਿ ਲੋਭੁ ਨਿੰਦਾ ਕੂੜੁ ਤਿਆਗਹੁ ਸਚੁ ਗੁਰਬਚਨੀ ਫਲੁ ਪਾਹੀ ਜੀਉ ॥**
**ਜਿਉ ਭਾਵੈ ਤਿਉ ਰਾਖਹੁ ਹਰਿ ਜੀਉ ਨਾਨਕ ਸਬਦਿ ਸਲਾਹੀ ਜੀਉ ॥ ੪ ॥**

ਜਦ ਭਾਈ ਸਾਹਿਬ ਜੀ ਸੰਗਤ ਦੇ ਨੇੜੇ ਆਏ ਤਾਂ ਸੰਗਤ ਵੱਲੋਂ ਪਹਿਲਾਂ ਹੀ ਗੱਜ ਕੇ ਫਤਹਿ ਗੱਜਾਈ ਗਈ, "ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ॥" ਭਾਈ ਪਿਆਰਾ ਸਿੰਘ ਨੇ ਅੱਗੇ ਵਧ ਕੇ ਭਾਈ ਸਾਹਿਬ ਹੋਰਾਂ ਦੇ ਦੋਵੇਂ ਕਰ ਆਪਣੇ ਹੱਥਾਂ 'ਚ ਲੈ ਲਏ। ਕੁਝ ਸਿੰਘ ਭਾਈ ਸਾਹਿਬ ਦੇ ਗੋਡਿਆਂ ਵੱਲ ਝੁਕੇ ਪਰ ਭਾਈ ਸਾਹਿਬ ਪਿੱਛੇ ਹਟ ਗਏ ਤੇ ਹੱਥ ਦੇ ਇਸ਼ਾਰੇ ਨਾਲ ਹੀ ਉਨ੍ਹਾਂ ਨੂੰ ਇਸ ਤਰ੍ਹਾਂ ਕਰਨ ਤੋਂ ਵਰਜਿਆ। "ਹੋਰ ਪੰਜਾਬ ਦਾ ਸੁਣਾਓ ਜੀ।" ਸੰਗਤ 'ਚੋਂ ਇਕੱਠੀਆਂ ਹੀ ਅਵਾਜ਼ਾਂ ਆਈਆਂ। ਸੰਗਤ ਹੋਰ ਹਾਲ ਚਾਲ ਤੋਂ ਪਹਿਲਾਂ ਆਪਣੀ ਜੰਮਣ ਭੋਂਇ ਪੰਜਾਬ ਦਾ ਹਾਲ ਚਾਲ ਜਾਨਣ ਲਈ ਉਤਾਵਲੀ ਸੀ। ਕਿੰਨੇ ਸਾਲਾਂ ਤੋਂ ਉਹ ਆਪਣੇ ਘਰ ਪਰਿਵਾਰ, ਮਾਂ ਪਿਉ, ਬਾਲ ਬੱਚਿਆਂ ਤੋਂ ਵਿਛੜੇ ਬੈਠੇ ਸਨ। ਪੰਜਾਬ ਦੀ ਮਿੱਟੀ ਲਈ ਉਨ੍ਹਾਂ ਦੇ ਮਨ ਵਿਚ ਇੱਕ ਤਰ੍ਹਾਂ ਦਾ ਬੈਰਾਗ ਉਮੜਿਆ

ਪਿਆ ਸੀ। "ਸਾਰੀਆਂ ਵਿਚਾਰਾਂ ਬਾਅਦ 'ਚ ਕਰਾਂਗੇ, ਪਹਿਲਾਂ ਗੁਰੂ ਮਹਾਰਾਜ ਦੇ ਦਰਸ਼ਨ ਕਰ ਲਈਏ। ਪੰਦਰਾਂ ਵੀਹ ਦਿਨ ਤੋਂ ਮਨ ਵੈਰਾਗਿਆ ਪਿਆ ਐ।"

ਭਾਈ ਸਾਹਿਬ ਜੀ ਤਿਆਰ ਹੋਣ ਲਈ ਭਾਈ ਹੀਰਾ ਸਿੰਘ ਦੇ ਕਮਰੇ 'ਚ ਚਲੇ ਗਏ। ਦਾਹੜੀ ਤੇ ਕੇਸ ਸੁਕਾ, ਉਨ੍ਹਾਂ ਨੇ ਸਫੈਦ ਦਸਤਾਰ ਸਜਾ ਲਈ। ਛੇ ਫੁੱਟ ਲੰਬਾ ਕੱਦ, ਛੀਟਕਾ ਪਰ ਤੰਦਰੁਸਤ ਸਰੀਰ, ਚਿਹਰੇ 'ਤੇ ਭਰਵੀਂ ਘੁੰਗਰਾਲੀ ਦਾਹੜੀ, ਜਿਸ ਵਿਚ ਕੋਈ ਕੋਈ ਚਿੱਟੀ ਤਾਰ ਚਮਕ ਰਹੀ ਸੀ, ਅਚਕਨ, ਚੂੜੀਦਾਰ ਪਜਾਮਾ, ਗਲ ਵਿਚ ਪਾਏ ਪੱਲੂ ਨਾਲ ਉਹ ਕੋਈ ਮਹਾਰਾਜਾ ਲੱਗਦੇ ਸਨ। ਬਾਣੀ ਦੇ ਪ੍ਰਤਾਪ ਕਾਰਨ ਉਨ੍ਹਾਂ ਦਾ ਚਿਹਰਾ ਦਗ ਦਗ ਕਰ ਰਿਹਾ ਸੀ। ਸੰਗਤ ਮੰਤਰ ਮੁਗਧ ਹੋਈ ਉਨ੍ਹਾਂ ਵੱਲ ਹੀ ਤੱਕ ਰਹੀ ਸੀ। ਤਿਆਰ ਹੋਣ ਉੱਪਰੰਤ ਭਾਈ ਸਾਹਿਬ ਸ਼ਬਦ ਪੜ੍ਹਦੇ ਹੋਏ ਗੁਰੂ ਘਰ ਵੱਲ ਨੂੰ ਹੋ ਤੁਰੇ, ਬਾਕੀ ਸੰਗਤ ਉਨ੍ਹਾਂ ਦੀ ਅਵਾਜ਼ ਨਾਲ ਅਵਾਜ਼ ਮਿਲਾਉਂਦੀ ਹੋਈ ਉਨ੍ਹਾਂ ਦੇ ਸੱਜੇ, ਖੱਬੇ ਤੇ ਪਿੱਛੇ ਹੋ ਲਈ:

ਮਾਝ ਮਹਲਾ ੫ ਚਉਪਦੇ ਘਰੁ ॥ ੧ ॥
ਮੇਰਾ ਮਨੁ ਲੋਚੈ ਗੁਰ ਦਰਸਨ ਤਾਈ ॥ ਬਿਲਪ ਕਰੇ ਚਾਤ੍ਰਿਕ ਕੀ ਨਿਆਈ ॥
ਤ੍ਰਿਖਾ ਨਾ ਉਤਰੈ ਸਾਂਤਿ ਨਾ ਆਵੈ ਬਿਨੁ ਦਰਸ਼ਨ ਸੰਤ ਪਿਆਰੇ ਜੀਉ ॥ ੧ ॥
ਹਉ ਘੋਲੀ ਜੀਉ ਘੋਲਿ ਘੁਮਾਈ ਗੁਰ ਦਰਸਨ ਸੰਤ ਪਿਆਰੇ ਜੀਉ ॥ ੧ ॥
ਰਹਾਉ ॥
ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ ॥
ਚਿਰੁ ਹੋਆ ਦੇਖੇ ਸਾਰਿੰਗ ਪਾਣੀ ॥
ਧੰਨੁ ਸੁ ਦੇਸ ਜਹਾ ਤੂੰ ਵਸਿਆ ਮੇਰੇ ਸਜਣ ਮੀਤ ਮੁਰਾਰੇ ਜੀਉ ॥ ੨ ॥
ਹਉ ਘੋਲੀ ਹਉ ਘੋਲਿ ਘੁਮਾਈ ਗੁਰ ਸਜਣ ਮੀਤ ਮੁਰਾਰੇ ਜੀਉ ॥ ੧ ॥
ਰਹਾਉ ॥
ਇਕ ਘੜੀ ਨ ਮਿਲਤੇ ਤਾ ਕਲਿਜੁਗ ਹੋਤਾ ॥
ਹੁਣਿ ਕਦ ਮਿਲੀਐ ਪ੍ਰਿਅ ਤੁਧੁ ਭਗਵੰਤਾ ॥
ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ ਬਿਨੁ ਦੇਖੇ ਗੁਰ ਦਰਬਾਰੇ ਜੀਉ ॥ ੩ ॥
ਹਉ ਘੋਲੀ ਜੀਉ ਘੋਲਿ ਘੁਮਾਈ ਤਿਸੁ ਸਚੇ ਗੁਰ ਦਰਬਾਰੇ ਜੀਉ ॥ ੧ ॥
ਰਹਾਉ ॥
ਭਾਗੁ ਹੋਆ ਗੁਰਿ ਸੰਤੁ ਮਿਲਾਇਆ ॥
ਪ੍ਰਭੁ ਅਬਿਨਾਸੀ ਘਰ ਮਹਿ ਪਾਇਆ ॥
ਸੇਵ ਕਰੀ ਪਲੁ ਚਸਾ ਨ ਵਿਛੁੜਾ ਜਨ ਨਾਨਕ ਦਾਸ ਤੁਮਾਰੇ ਜੀਉ ॥ ੪ ॥
ਹਉ ਘੋਲੀ ਜੀਉ ਘੋਲਿ ਘੁਮਾਈ ਜਨ ਨਾਨਕ ਦਾਸ ਤੁਮਾਰੇ ਜੀਉ ॥
ਰਹਾਉ ॥ ੧ ॥ ੮ ॥

ਉੱਪਰਲੀ ਮੰਜ਼ਲ ਦੀਆਂ ਪੌੜੀਆਂ ਚੜ੍ਹਨ ਤੋਂ ਪਹਿਲਾਂ ਭਾਈ ਸਾਹਿਬ ਜੀ ਤੇ ਸਾਰੀ ਸੰਗਤ ਨੇ ਝੁਕ ਕੇ ਨਮਸਕਾਰ ਕੀਤੀ, ਗੁਰੂ ਸਾਹਿਬ ਜੀ ਦੀ ਚਰਨ ਧੂੜ ਮੱਥੇ ਨਾਲ ਛੁਹਾਈ। ਸ਼ਬਦ ਪੜ੍ਹਦੀ ਹੋਈ ਸੰਗਤ ਪੌੜੀਆਂ ਚੜ੍ਹਨ ਲੱਗ ਪਈ :

ਧਨਾਸਰੀ ਮਹਲਾ ੧ ਘਰ ੧ ਚਉਪਦੇ
ੴ ਸਤਿਨਾਮ ਕਰਤਾ ਪੁਰਖੁ ਨਿਰਭਉ
ਨਿਰਵੈਰ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥
ਜੀਉ ਡਰਤੁ ਹੈ ਆਪਣਾ ਕੈ ਸਿਉ ਕਰੀ ਪੁਕਾਰ ॥
ਦੂਖ ਵਿਸਾਰਣੁ ਸੇਵਿਆ ਸਦਾ ਸਦਾ ਦਾਤਾਰ ॥ ੧ ॥
ਸਾਹਿਬ ਮੇਰਾ ਨੀਤ ਨਵਾ ਸਦਾ ਸਦਾ ਦਾਤਾਰ ॥ ੧ ॥ ਰਹਾਉ ॥
ਅਨਦਿਨੁ ਸਾਹਿਬੁ ਸੇਵੀਐ ਅੰਤਿ ਛਡਾਏ ਸੋਇ ॥
ਸੁਣਿ ਸੁਣਿ ਮੇਰੀ ਕਾਮਣੀ ਪਾਰਿ ਉਤਾਰਾ ਹੋਇ ॥ ੨ ॥
ਦਇਆਲ ਤੇਰੈ ਨਾਮਿ ਤਰਾ ॥
ਸਦ ਕੁਰਬਾਣੈ ਜਾਉ ॥ ੧ ॥ ਰਹਾਉ ॥
ਸਰਬੰ ਸਾਚਾ ਏਕੁ ਹੈ ਦੂਜਾ ਨਾਹੀ ਕੋਇ ॥
ਤਾ ਕੀ ਸੇਵਾ ਸੋ ਕਰੇ ਜਾ ਕਉ ਨਦਰਿ ਕਰੇ ॥ ੩ ॥
ਤੁਧੁ ਬਾਝੁ ਪਿਆਰੇ ਕੇਵ ਰਹਾ ॥
ਸਾ ਵਡਿਆਈ ਦੇਹਿ ਜਿਤੁ ਨਾਮਿ ਤੇਰੇ ਲਾਗਿ ਰਹਾਂ ॥
ਦੂਜਾ ਨਾਹੀ ਕੋਇ ਜਿਸੁ ਪਿਆਰੇ ਜਾ ਕਹਾ ॥ ੧ ॥ ਰਹਾਉ ॥
ਸੇਵੀ ਸਾਹਿਬੁ ਆਪਣਾ ਅਵਰੁ ਨ ਜਾਚੰਉ ਕੋਇ ॥
ਨਾਨਕੁ ਤਾ ਕਾ ਦਾਸੁ ਹੈ ਬਿੰਦ ਬਿੰਦ ਚੁਖ ਚੁਖ ਹੋਇ ॥ ੪ ॥
ਸਾਹਿਬ ਤੇਰੇ ਨਾਮ ਵਿਟਹੁ ਬਿੰਦ ਬਿੰਦ ਚੁਖ ਚੁਖ ਹੋਇ ॥ ੧ ॥ ਰਹਾਉ ॥

ਗੁਰੂ ਸਾਹਿਬ ਜੀ ਦੀ ਬੀੜ ਉੱਪਰ ਬੜੀ ਕੀਮਤੀ ਚਾਨਣੀ ਹੇਠ ਸ਼ੋਭ ਰਹੀ ਸੀ। ਖਿੜਕੀਆਂ ਵਿਚ ਵੀ ਰੇਸ਼ਮੀ ਪਰਦੇ ਸਰਸਰਾ ਰਹੇ ਸਨ। ਸੰਗਤ ਦੇ ਬੈਠਣ ਲਈ ਵਿਛਾਏ ਗਏ ਮੈਟ ਵੀ ਅਤਿ ਸੁਖਦਾਇਕ ਸਨ। ਗੁਰੂ ਸਾਹਿਬ ਦੀ ਪਾਲਕੀ ਬੜੀ ਹੀ ਸੁੰਦਰ ਸੀ ਜਿਸ ਦੇ ਪਾਵਿਆਂ 'ਤੇ ਖਾਸ ਮੀਨਾਕਾਰੀ ਦਾ ਕੰਮ ਹੋਇਆ ਸੀ। ਸ਼ਬਦ ਦੀ ਸਮਾਪਤੀ ਉਪਰੰਤ ਭਾਈ ਸਾਹਿਬ ਜੀ ਨੇ ਗੁਰੂ ਸਾਹਿਬ ਅੱਗੇ ਲੰਬਾ ਪੈ ਕੇ ਡੰਡਾਉਤ ਬੰਦਨਾ ਕੀਤੀ। ਸਾਰੀ ਸੰਗਤ ਨੇ ਵੀ ਉਸੇ ਤਰ੍ਹਾਂ ਨਮਸਕਾਰ ਕੀਤੀ। ਉਪਰੰਤ ਗੋਲਕ ਵਿਚ ਮਾਇਆ ਪਾ ਕੇ ਭਾਈ ਸਾਹਿਬ ਜੀ ਹੋਰਾਂ ਨੇ ਪਹਿਲਾਂ ਪਰਿਕਰਮਾ ਕੀਤੀ ਫਿਰ ਨਮਸਕਾਰ ਕਰਕੇ ਗੁਰੂ ਮਹਾਰਾਜ ਜੀ ਦੀ ਤਾਬਿਆ ਬੈਠ ਗਏ। ਭਾਈ ਪਿਆਰਾ ਸਿੰਘ ਚੌਰ ਬਰਦਾਰੀ ਕਰਨ ਲੱਗ ਪਏ। ਇੱਕ ਸਿੰਘ ਨੇ ਉਠ ਕੇ ਚਾਰੇ ਪਾਸੇ ਕਿਉੜੇ ਦਾ ਛਿੱਟਾ ਦੇ ਦਿੱਤਾ ਜਿਸ ਨਾਲ ਸਾਰਾ ਆਲਾ ਦੁਆਲਾ

ਸੁਗੰਧਤ ਹੋ ਉਠਿਆ।

ਭਾਈ ਸਾਹਿਬ ਭਾਈ ਬਲਵੰਤ ਸਿੰਘ ਨੇ ਬੜੇ ਆਦਰ ਨਾਲ ਗੁਰੂ ਸਾਹਿਬ ਦੇ ਰੁਮਾਲੇ ਠੀਕ ਕੀਤੇ ਫਿਰ ਪਲਕਾਂ ਠੀਕ ਕਰਦਿਆਂ ਨਾਲ ਹੀ ਮੰਗਲਾਚਰਨ ਉਚਾਰਦੇ ਰਹੇ :

ਪ੍ਰਭ ਜੀ ਤੂ ਮੇਰੇ ਪ੍ਰਾਨ ਅਧਾਰੈ ॥
ਨਮਸਕਾਰ ਡੰਡਉਤਿ ਬੰਦਨਾ ਅਨਿਕ ਬਾਰ ਜਾਉ ਬਾਰੈ ॥ ੧ ॥ ਰਹਾਉ ॥
ਊਠਤ ਬੈਠਤ ਸੋਵਤ ਜਾਗਤ ਇਹੁ ਮਨੁ ਤੁਝਹਿ ਚਿਤਾਰੈ ॥
ਸੂਖ ਦੂਖ ਇਸੁ ਮਨ ਕੀ ਬਿਰਥਾ ਤੁਝ ਹੀ ਆਗੈ ਸਾਰੈ ॥ ੧ ॥
ਤੂ ਮੇਰੀ ਓਟ ਬਲ ਬੁਧਿ ਧਨੁ ਤੁਮ ਹੀ ਤੁਮਹਿ ਮੇਰੈ ਪਰਵਾਰੈ ॥
ਜੋ ਤੁਮ ਕਰਹੁ ਸੋਈ ਭਲ ਹਮਰੈ ਪੇਖਿ ਨਾਨਕ ਸੁਖ ਚਰਨਾਰੈ ॥ ੨ ॥
ਸੁ ਕਹੁ ਟਲ ਗੁਰ ਸੇਵੀਐ, ਅਹਿਨਿਸ ਸਹਜਿ ਸੁਭਾਇ ॥
ਦਰਸਨ ਪਰਸਿਐ ਗੁਰੂ ਕੈ, ਜਨਮ ਮਰਣ ਦੁਖੁ ਜਾਇ ॥
ਹੋਵੈ ਸਿਫਤ ਖਸਮ ਦੀ, ਨੂਰੁ ਅਰਸਹੁ ਕੁਰਸਹੁ ਝਟੀਐ ॥
ਤੁਧੁ ਡਿਠੇ ਸਚੇ ਪਾਤਿਸਾਹ, ਮਲੁ ਜਨਮ ਜਨਮ ਦੀ ਕਟੀਐ ॥

ਬੜੀ ਸ਼ਰਧਾ ਨਾਲ ਅੱਖਾਂ ਮੁੰਦ ਕੇ ਬੀੜ ਉੱਪਰ ਚੁੱਕ ਕੇ ਖੋਲ੍ਹੀ ਤਾਂ ਇਹ ਹੁਕਮਨਾਮਾ ਆਇਆ ਜੋ ਉਨ੍ਹਾਂ ਨੇ ਆਪਣੀ ਮਿੱਠੀ ਰਸਨਾ ਨਾਲ ਉਚਾਰਨਾ ਸ਼ੁਰੂ ਕੀਤਾ।

ਤਿਲੰਗ ਮਹਲਾ ੫ ਘਰੁ ੩ ॥
ਮਿਹਰਬਾਨੁ ਸਾਹਿਬੁ ਮਿਹਰਬਾਨੁ ॥
ਸਾਹਿਬੁ ਮੇਰਾ ਮਿਹਰਬਾਨੁ ॥
ਜੀਅ ਸਗਲ ਕਉ ਦੇਇ ਦਾਨੁ ॥ ਰਹਾਉ ॥
ਤੂ ਕਾਹੇ ਡੋਲਹਿ ਪ੍ਰਾਣੀਆ ਤੁਧੁ ਰਾਖੈਗਾ ਸਿਰਜਣਹਾਰੁ ॥
ਜਿਨਿ ਪੈਦਾਇਸਿ ਤੂ ਕੀਆ ਸੋਈ ਦੇਇ ਅਧਾਰੁ ॥ ੧ ॥
ਜਿਨਿ ਉਪਾਈ ਮੇਦਨੀ ਸੋਈ ਕਰਦਾ ਸਾਰ ॥
ਘਟਿ ਘਟਿ ਮਾਲਕੁ ਦਿਲਾ ਕਾ ਸਚਾ ਪਰਵਦਗਾਰੁ ॥ ੨ ॥
ਕੁਦਰਤਿ ਕੀਮ ਨ ਜਾਣੀਐ ਵਡਾ ਵੇਪਰਵਾਹੁ ॥
ਕਰਿ ਬੰਦੇ ਤੂ ਬੰਦਗੀ ਜਿਚਰੁ ਘਟ ਮਹਿ ਸਾਹੁ ॥ ੩ ॥
ਤੂ ਸਮਰਥੁ ਅਕਥੁ ਅਗੋਚਰੁ ਜੀਉ ਪਿੰਡੁ ਤੇਰੀ ਰਾਸਿ ॥
ਰਹਮ ਤੇਰੀ ਸੁਖੁ ਪਾਇਆ ਸਦਾ ਨਾਨਕ ਕੀ ਅਰਦਾਸਿ ॥ ੪ ॥

ਹੁਕਮਨਾਮਾ ਲੈਣ ਤੋਂ ਬਾਅਦ ਨਮਸਕਾਰ ਕਰਕੇ ਭਾਈ ਸਾਹਿਬ ਜੀ ਤਾਬਿਆ 'ਚੋਂ ਉਠ ਖੜੇ ਹੋਏ। ਉਨ੍ਹਾਂ ਦੀ ਥਾਂ ਭਾਈ ਹੀਰਾ ਸਿੰਘ ਤਾਬਿਆ ਬੈਠ ਕੇ ਚੌਰ

ਕਰਨ ਲੱਗ ਪਿਆ। ਭਾਈ ਸਾਹਿਬ ਮੁੜ ਨਮਸਕਾਰ ਕਰਕੇ ਸੰਗਤ ਵਿਚ ਬੈਠ ਗਏ। ਹੁਣ ਭਾਈ ਪਿਆਰਾ ਸਿੰਘ ਸੰਗਤ 'ਚੋਂ ਉਠ ਖੜਾ ਹੋਇਆ। ਉਨ੍ਹਾਂ ਨੇ ਖੰਗੂਰਾ ਮਾਰ ਕੇ ਬੋਲਣਾ ਸ਼ੁਰੂ ਕਰ ਦਿੱਤਾ :

"ਜੁਗੋਂ ਜੁੱਗ ਅਟੱਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਬਿਰਾਜਮਾਨ ਗੁਰੂ ਕੀ ਪਿਆਰੀ ਸਾਧ ਸੰਗਤ ਜੀਉ ! ਵਾਹਿਗੁਰੂ ਜੀ ਕਾ ਖਾਲਸਾ,

ਸ੍ਰੀ ਵਾਹਿਗੁਰੂ ਜੀ ਕੀ ਫਤਹਿ॥"

ਸੰਗਤ ਵੱਲੋਂ ਫਤਹਿ ਦਾ ਬੜਾ ਭਰਵਾਂ ਜੁਆਬ ਦਿੱਤਾ ਗਿਆ। ਹੁਣ ਤੱਕ ਸੰਗਤ ਦੀ ਗਿਣਤੀ ਦੋ-ਢਾਈ ਸੌ ਤੱਕ ਪਹੁੰਚ ਗਈ ਸੀ।

"ਤੁਹਾਨੂੰ ਸਾਰਿਆਂ ਨੂੰ ਪਤਾ ਈ ਐ, ਇਹ ਸਰਕਾਰ ਕਿਵੇਂ ਸਾਡੇ ਸਿੱਖਾਂ ਨਾਲ ਧੱਕੇਸ਼ਾਹੀਆਂ ਕਰਨ 'ਤੇ ਤੁਲੀ ਹੋਈ ਹੈ। ਸਾਡੀ ਕਿਤੇ ਦਾਦ ਫਰਿਆਦ ਨਹੀਂ ਸੁਣੀ ਜਾਂਦੀ। ਇੱਕ ਗੁਰੂ ਤੋਂ ਬਗੈਰ ਹੋਰ ਦੁਨੀਆਂ ਵਿੱਚ ਸਾਡਾ ਕੋਈ ਵਾਲੀ ਵਾਰਿਸ ਨਹੀਂ। ਸਮਾਂ ਬੜਾ ਘੱਟ ਐ, ਸਿੰਘ ਸਾਹਿਬ ਭਾਈ ਬਲਵੰਤ ਸਿੰਘ ਜੀ ਹੋਰਾਂ ਨੇ ਵੈਨਕੂਵਰ ਲਈ ਜਹਾਜ਼ ਵੀ ਫੜਨਾ ਐ। ਇਹ ਤਾਂ ਸਾਡੇ ਸਾਰਿਆਂ ਦੇ ਧੰਨ ਭਾਗ ਹਨ ਜਿਹੜੇ ਸਿੰਘ ਸਾਹਿਬ ਨੇ ਸਾਨੂੰ ਸੰਗਤ ਨੂੰ ਦਰਸ਼ਨ ਦਿੱਤੇ। ਥੋਨੂੰ ਸਾਰਿਆਂ ਨੂੰ ਪਤਾ ਈ ਐ, ਪਿਛਲੇ ਕਈ ਮਹੀਨਿਆਂ ਤੋਂ ਸਿੰਘ ਸਾਹਿਬ ਇੱਕ ਡੈਪੂਟੇਸ਼ਨ ਲੈ ਕੇ ਲੰਡਨ ਅਤੇ ਹਿੰਦ ਦੀ ਵਜ਼ੀਰ ਮੰਡਲੀ ਕੋਲ ਗਏ ਹੋਏ ਸੀ ਤਾਂ ਕਿ ਸਾਡੇ ਹਿੰਦੀਆਂ ਦੇ ਦੁਖੜੇ ਉਨ੍ਹਾਂ ਦੇ ਕੰਨਾਂ ਤਕ ਪੁਚਾਉਣ। ਹੁਣ ਇਹ ਕਈ ਮਹੀਨਿਆਂ ਬਾਦ ਹਿੰਦ ਅਤੇ ਪੰਜਾਬ ਦਾ ਚੱਕਰ ਲਾ ਕੇ ਵਾਪਸ ਆ ਗਏ ਹਨ। ਹੁਣ ਇਹ ਆਪਣੀ ਜ਼ੁਬਾਨੀ ਸੰਗਤ ਨੂੰ ਸਾਰਾ ਹਾਲ ਦੱਸਣਗੇ।"

"ਵਾਹਿਗੁਰੂ ਜੀ ਕਾ ਖਾਲਸਾ"

"ਵਾਹਿਗੁਰੂ ਜੀ ਕੀ ਫਤਹਿ"

ਭਾਈ ਪਿਆਰਾ ਸਿੰਘ ਸਿੱਧ ਪੱਧਰੀ ਭੂਮਿਕਾ ਬੰਨ ਕੇ ਬੈਠ ਗਏ। ਭਾਈ ਸਾਹਿਬ ਭਾਈ ਬਲਵੰਤ ਸਿੰਘ ਸੰਗਾਊ ਜਿਹੇ ਢੰਗ ਨਾਲ ਉੱਠੇ। ਉਹਨਾਂ ਨੇ ਆਪਣੇ ਗਲ ਵਿੱਚ ਪਾਏ ਹੋਏ ਪੱਲੂ ਨੂੰ ਸਵਾਹਰਾ ਕੀਤਾ। ਸਭ ਤੋਂ ਪਹਿਲਾਂ ਹੱਥ ਜੋੜ ਕੇ ਫਤਹਿ ਅਰਜ਼ ਕੀਤੀ:

"ਗੁਰੂ ਜੀ ਕੀ ਸਾਜੀ ਨਿਵਾਜੀ ਗੁਰੂ ਪਿਆਰੀ ਸਾਧ ਸੰਗਤ ਜੀਉ"

"ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ"

ਸੰਗਤ ਵੱਲੋਂ ਦੂਣੇ ਜੋਸ਼ ਨਾਲ ਫਤਹਿ ਦਾ ਜਵਾਬ ਆਇਆ

"ਗੁਰੂ ਪਿਆਰੀ ਸਾਧ ਸੰਗਤ ਜੀ"।

ਭਾਈ ਸਾਹਿਬ ਜੀ ਨੇ ਖੰਗੂਰਾ ਮਾਰ ਕੇ ਸ਼ਬਦਾਂ ਨੂੰ ਤੋਲ ਤੋਲ ਕੇ ਬੋਲਣਾ ਸ਼ੁਰੂ ਕੀਤਾ।

"ਭਾਈ ਪਿਆਰਾ ਸਿੰਘ ਜੀ ਪਹਿਲਾਂ ਦੱਸ ਈ ਚੁੱਕੇ ਨੇ ਸਮਾਂ ਬੜਾ ਘੱਟ ਐ, ਖਾਸ ਵਿਚਾਰਾਂ ਤਾਂ ਆਪਾਂ ਇੱਕ ਦੋ ਦਿਨ ਤੱਕ ਸਾਰੇ ਕੈਨੇਡਾ ਦੀ ਸੰਗਤ ਵੈਨਕੂਵਰ ਦੇ ਗੁਰਦੁਆਰੇ ਵਿੱਚ ਇਕੱਠੇ ਹੋ ਕੇ ਕਰਾਂਗੇ। ਕਿਉਂਕਿ ਪਿੱਛੇ ਪਿੱਛੇ ਗੁਰੂ ਨਾਨਕ ਜਹਾਜ਼ ਆ ਰਿਹਾ ਐ। ਜੀਹਦੇ ਵਿੱਚ ਚਾਰ ਸੌ ਦੇ ਕਰੀਬ ਸਾਡੇ ਸਿੱਖ ਭਾਈ ਆ ਰਹੇ ਹਨ। ਉਨ੍ਹਾਂ ਨੂੰ ਕੈਨੇਡਾ ਦੀ ਧਰਤੀ 'ਤੇ ਉਤਾਰਨ ਲਈ ਤੁਸੀਂ ਹੁਣੇ ਤੋਂ ਹੀ ਕਮਰਕਸੇ ਕਰ ਲਵੋ। ਗੁਰੂ ਸਾਹਿਬ ਦੇ ਹੁਕਮ ਨਾਲ ਹੁਣ ਇਸ ਚੰਦਰੀ ਸਰਕਾਰ ਨਾਲ ਸਿੱਧੀ ਟੱਕਰ ਲੈਣ ਦਾ ਵਕਤ ਆ ਗਿਆ ਹੈ। ਹੁਣ ਅਰਜੀਆਂ ਪਰਚਿਆਂ ਨੇ ਕੁਝ ਨੀ ਸਵਾਰਨਾ। ਗੁਰੂ ਸਾਹਿਬ ਦਾ ਫੁਰਮਾਨ ਐ :

**ਮਾਇਆਧਾਰੀ ਅੰਨਾ ਬੋਲਾ॥**
**ਸਬਦੁ ਨ ਸੁਣਈ ਬਹੁ ਰੋਲ ਘਚੋਲਾ॥**

ਇਹ ਮਾਇਆਧਾਰੀ ਪਾਪੀ ਲੋਕ ਹਨ, ਮਜ਼ਲੂਮਾਂ ਦੀਆਂ ਸਿਸਕੀਆਂ ਦਾ ਇਨ੍ਹਾਂ ਦੇ ਕੰਨਾਂ 'ਤੇ ਕੀ ਅਸਰ ਹੋਣਾ ਐ। ਇਹ ਹਉਮੈ ਵਿਚ ਗਰੱਸੇ ਹੋਏ ਸਾਰੇ ਸੰਸਾਰ ਦੀ ਮਾਇਆ ਹੜੱਪਣਾ ਚਾਹੁੰਦੇ ਹਨ :

**ਹਉਮੈ ਜਗਤੁ ਭੁਲਾਇਆ ਦੁਰ ਮਤਿ ਬਿਖਿਆ ਬਿਕਾਰ॥**
**ਸਤਿਗੁਰੁ ਮਿਲੈ ਤ ਨਦਰਿ ਹੋਇ ਮਨ ਮੁਖਿ ਅੰਧ ਅੰਧਿਆਰ॥**
**ਨਾਨਕ ਆਪੇ ਮੇਲਿ ਲਏ ਜਿਸ ਨੋ ਸਬਦਿ ਲਾਏ ਪਿਆਰ॥**

ਸੋ ਪਿਆਰੇ ਗੁਰੂ ਖਾਲਸਾ ਜੀਓ, ਆਪ ਜੀ ਨੂੰ ਪਤਾ ਈ ਐ ਪਹਿਲਾਂ ਭਾਈ ਤੇਜਾ ਸਿੰਘ ਜੀ ਹੋਰੀਂ ਓਟਾਵੇ ਗਏ ਸੀ ਵਜੀਰ ਮੰਡਲੀ ਕੋਲ ਸਾਡੀ ਫਰਿਆਦ ਲੈ ਕੇ, ਉਨ੍ਹਾਂ ਨੇ ਵੀ ਸਾਡੀ ਗੱਲ ਸੁਣੀ ਅਣਸੁਣੀ ਕਰ ਦਿੱਤੀ ਸੀ। ਹੁਣ ਦਾਸ, ਭਾਈ ਨਰੈਣ ਸਿੰਘ ਤੇ ਵਿਦਿਆਰਥੀ ਭਾਈ ਨੰਦ ਸਿੰਘ ਨੂੰ ਲੈ ਕੇ ਲੰਡਨ ਤੇ ਹਿੰਦ ਦੇ ਵਾਇਸਰਾਏ ਕੋਲੇ ਗਏ ਸੀ। ਉਨ੍ਹਾਂ ਨੇ ਵੀ ਸਾਡੇ ਦੁਖੜਿਆਂ ਵੱਲ ਕੋਈ ਕੰਨ ਨਹੀਂ ਧਰਿਆ। ਸਾਡੇ ਦਿੱਤੇ ਗਏ ਅਰਜੀ ਪਰਚੇ ਰੱਦੀ ਦੀ ਟੋਕਰੀ 'ਚ ਸੁੱਟ ਦਿੱਤੇ ਗਏ ਹਨ।"

ਭਾਈ ਸਾਹਿਬ ਜੀ ਨੇ ਸੰਗਤ ਵੱਲ ਨਜ਼ਰ ਮਾਰ ਕੇ ਆਪਣੇ ਸ਼ਬਦਾਂ ਦਾ ਪ੍ਰਤੀਕਰਮ ਦੇਖਿਆ। ਸਾਰੀ ਸੰਗਤ ਅੰਤਰ ਧਿਆਨ ਹੋ ਕੇ ਸੁਣ ਰਹੀ ਸੀ, ਬਹੁਤਿਆਂ ਦੀਆਂ ਨਜ਼ਰਾਂ ਭਾਈ ਸਾਹਿਬ ਜੀ ਦੇ ਦਗ ਦਗ ਕਰਦੇ ਚਿਹਰੇ ਉੱਪਰ ਟਿਕੀਆਂ ਹੋਈਆਂ ਸਨ।

"ਗੁਰੂ ਪਿਆਰੇ ਖਾਲਸਾ ਜੀਓ!"

ਹੁਣ ਭਾਈ ਸਾਹਿਬ ਜੀ ਦੀ ਅਵਾਜ਼ 'ਚ ਤਾਅ ਆ ਗਿਆ ਸੀ,

"ਅਸੀਂ ਸਾਰੇ ਜਾਣਦੇ ਆ ਇਨ੍ਹਾਂ ਅੰਗਰੇਜ਼ ਪਾਪੀਆਂ ਨੇ ਸਾਡਾ ਖਾਲਸਾ ਰਾਜ ਧੋਖੇ ਤੇ ਧੱਕੇ ਨਾਲ ਹਥਿਆ ਲਿਆ ਸੀ, ਸਾਡਾ ਮਹਾਰਾਜਾ ਦਲੀਪ ਸਿੰਘ ਬਦੇਸ਼ਾਂ

ਦੀ ਧਰਤੀ 'ਤੇ ਰੁਲ ਖੁਲ ਕੇ ਮਰ ਗਿਆ ਹੈ। ਉਸ ਦੀ ਮਾਤਾ ਮਹਾਰਾਣੀ ਜਿੰਦ ਕੌਰ, ਪੁੱਤਰ ਵਿਜੋਗ ਵਿਚ ਅੰਨ੍ਹੀ ਹੋ ਗਈ ਸੀ, ਉਹ ਵੀ ਵਿਚਾਰੀ ਬਦੇਸ਼ੀ ਮਿੱਟੀ ਵਿਚ ਰੁਲ ਖੁਲ ਗਈ। ਇਨ੍ਹਾਂ ਪਾਪੀਆਂ ਦੇ ਮੈਂ ਕੀ ਕੀ ਜ਼ੁਲਮ ਗਿਣਾਵਾਂ।"

ਹੁਣ ਰੋਹ ਨਾਲ ਭਾਈ ਸਾਹਿਬ ਜੀ ਦਾ ਚਿਹਰਾ ਭਖਣ ਲੱਗ ਪਿਆ ਸੀ, "ਬਿਆਨੋਂ ਪਰੇ ਐ! ਸਾਡੇ ਕੂਕੇ ਵੀਰਾਂ ਨੇ ਅੰਗਰੇਜ਼ਾਂ ਦੀ ਗੁਲਾਮੀ ਤੋਂ ਬਗਾਵਤ ਕੀਤੀ, ਇਨ੍ਹਾਂ ਪਾਪੀਆਂ ਨੇ ਉਨ੍ਹਾਂ ਵੀਰਾਂ ਨੂੰ ਤੋਪਾਂ ਨਾਲ ਬੰਨ੍ਹ ਬੰਨ੍ਹ ਉਡਾ ਦਿੱਤਾ। ਭੋਰਾ ਭੋਰਾ ਮਾਸੂਮ ਬੱਚੇ ਵੀ ਨਾ ਬਖ਼ਸ਼ੇ। ਭਾਈ ਮਹਾਰਾਜ ਸਿੰਘ ਸਿੰਘਾਪੁਰ ਦੀ ਜੇਲ੍ਹ ਵਿਚ ਅੰਨ੍ਹੇ ਹੋ ਕੇ ਪੂਰੇ ਹੋ ਗਏ। ਇਹ ਪਾਪੀ ਸਾਡੇ ਹਿੰਦ ਦਾ ਖ਼ੂਨ ਨਿਚੋੜ ਨਿਚੋੜ ਇੰਗਲੈਂਡ ਵਿਚ ਆਪਣੇ ਮਹਿਲਾਂ 'ਤੇ ਲਗਾਈ ਜਾਂਦੇ ਐ। ਸਾਡੇ ਬੱਚੇ ਇੱਕ ਇੱਕ ਰੋਟੀ ਦੇ ਟੁਕੜੇ ਨੂੰ ਤਰਸਦੇ ਨੇ।"

ਭਾਵਕੁਤਾ ਨਾਲ ਭਾਈ ਸਾਹਿਬ ਜੀ ਦਾ ਗਲਾ ਰੁੰਧ ਗਿਆ। ਸੰਗਤ 'ਚੋਂ ਵੀ ਬਹੁਤਿਆਂ ਦੀਆਂ ਅੱਖਾਂ ਵਹਿ ਤੁਰੀਆਂ ਸਨ ਤੇ ਨਾਲ ਹੀ ਰੋਹ ਨਾਲ ਉਨ੍ਹਾਂ ਦੇ ਬੁੱਲ ਫਰਕ ਰਹੇ ਸਨ। ਭਾਈ ਸਾਹਿਬ ਜੀ ਨੇ ਕੁਝ ਦੇਰ ਬਾਅਦ ਪੱਲੂ ਨਾਲ ਸਿੱਲੀਆਂ ਅੱਖਾਂ ਪੂੰਝੀਆਂ ਤੇ ਕੁਝ ਸੰਭਲਣ ਤੋਂ ਬ਼ਾਅਦ ਫਿਰ ਗਲਾ ਸਾਫ਼ ਕਰਕੇ ਬੋਲਣਾ ਸ਼ੁਰੂ ਕੀਤਾ :

"ਗੁਰੂ ਖਾਲਸਾ ਜੀ! ਇਨ੍ਹਾਂ ਪਾਪੀ ਅੰਗਰੇਜ਼ ਜ਼ਾਲਮਾਂ ਨੇ ਸਾਡੇ 'ਤੇ ਕੀ ਕੀ ਜ਼ੁਲਮ ਨਹੀਂ ਢਾਹੇ ? ਦਿੱਲੀ ਵਿਚ ਸਾਡੇ ਪਵਿੱਤਰ ਸਥਾਨ ਰਕਾਬ ਗੰਜ ਦੀ ਕੰਧ ਢਾਹ ਦਿੱਤੀ ਐ। ਸਾਡੇ ਕੱਕਾਰਾਂ ਦਾ ਜ਼ਰੂਰੀ ਅੰਗ ਕ੍ਰਿਪਾਨ 'ਤੇ ਪਾਬੰਦੀ ਲਗਾ ਦਿੱਤੀ ਐ। ਸਾਡੇ ਦਰਬਾਰ ਸਾਹਿਬ ਦੇ ਪਵਿੱਤਰ ਸਰੋਵਰ 'ਚ ਜੋ ਨਹਿਰ ਦਾ ਜਲ ਪੈਂਦਾ ਸੀ ਉਸ 'ਤੇ ਮਾਮਲਾ ਲਗਾ ਦਿੱਤਾ ਹੈ। ਮਾਮਲਾ ਨਾ ਭਰਨ ਦੀ ਸੂਰਤ 'ਚ ਸਾਡੇ ਪਵਿੱਤਰ ਸਰੋਵਰ ਦਾ ਜਲ ਬੰਦ ਕਰ ਦਿੱਤਾ ਹੈ। ਸਾਡੇ ਸਿੱਖਾ ਦੇ ਬਣਾਏ ਹੋਏ ਖਾਲਸਾ ਕਾਲਜ 'ਤੇ ਇਨ੍ਹਾਂ ਪਾਪੀਆਂ ਨੇ ਕਬਜਾ ਕਰ ਰੱਖਿਆ ਐ।"

ਭਾਈ ਸਾਹਿਬ ਜੀ ਥੋੜੀ ਦੇਰ ਲਈ ਰੁਕੇ। ਹੁਣ ਸੰਗਤ ਦੇ ਚਿਹਰੇ ਵੀ ਭਖੇ ਹੋਏ ਸਨ ਤੇ ਉਨ੍ਹਾਂ ਦੇ ਨੇਤਰਾਂ ਵਿਚ ਲਾਲੀ ਫਿਰ ਗਈ ਸੀ।

"ਖਾਲਸਾ ਜੀ! ਹੁਣ ਹਿੰਦ ਵਿਚ ਪਹਿਲਾਂ ਵਾਲਾ ਵਕਤ ਨਹੀਂ ਰਿਹਾ। ਲੋਕ ਉਠ ਖੜੇ ਹੋਏ ਨੇ। ਇਨ੍ਹਾਂ ਅੰਗਰੇਜ਼ਾਂ ਦਾ ਬੋਰੀਆ ਬਿਸਤਰਾ ਬੰਨਣ ਲਈ ਤਿਆਰ ਬੈਠੇ ਨੇ। ਸਾਰੇ ਪੰਜਾਬ ਵਿਚ ਅੱਗ ਧੁਖ ਰਹੀ ਐ। ਕੀ ਸਿੱਖ ਕੀ ਮੁਸਲਮਾਨ ਤੇ ਕੀ ਹਿੰਦੂ ਭਰਾ ਸਭ ਇਨ੍ਹਾਂ ਜਾਲਮਾਂ ਤੋਂ ਤਪੇ ਬੈਠੇ ਨੇ।[2] ਬੱਸ ਹੁਣ ਆਪਾਂ ਨੂੰ ਹੰਭਲਾ ਮਾਰਨ ਦੀ ਲੋੜ ਐ। ਸਾਰਾ ਪੰਜਾਬ ਉਠ ਕੇ ਤੁਹਾਡੇ ਨਾਲ ਤਿਆਰ ਹੋ ਜਾਵੇਗਾ। ਪਾਪੀਆਂ ਨੂੰ ਮਾਰਨ ਲਈ ਪਾਪ ਮਹਾਂਬਲੀ ਐ। ਗੁਰੂ ਸਾਹਿਬ ਦਾ ਫ਼ੁਰਮਾਨ ਐ ਜਦੋਂ ਸਾਰੇ ਹੀਲੇ ਖਤਮ ਹੋ ਜਾਣ ਤਾਂ ਉਸ ਵਕਤ ਤਲਵਾਰ ਚੁੱਕਣੀ ਜਾਇਜ਼ ਐ :

"ਚੂੰ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ।
ਹਲਾਲ ਅਸਤ ਬੁਰਦਨ ਬ ਸਮਸ਼ੀਰ ਦਸਤ।"

"ਬੋਲੇ ਸੋ ਨਿਹਾਲ।"

"ਸਤਿ ਸ੍ਰੀ ਅਕਾਲ।"

ਸੰਗਤ ਵਿਚੋਂ ਜੋਸ਼ ਨਾਲ ਜੈਕਾਰੇ ਗੂੰਜਣ ਲੱਗ ਪਏ। ਭਾਈ ਸਾਹਿਬ ਜੀ ਬੋਲਣੋਂ ਰੁਕ ਗਏ। ਉਹ ਜੋਸ਼ ਵਿਚ ਬਹੁਤ ਦੂਰ ਤੱਕ ਵਹਿ ਗਏ ਸਨ। ਹੁਣ ਉਨ੍ਹਾਂ ਨੂੰ ਸਮੇਂ ਦਾ ਅਹਿਸਾਸ ਹੋਇਆ ਕਿ ਉਨ੍ਹਾਂ ਨੂੰ ਆਪਣੀ ਤਕਰੀਰ ਸਮੇਟਣੀ ਚਾਹੀਦੀ ਹੈ। ਜੈਕਾਰਿਆਂ ਦਾ ਜੋਸ਼ ਠੰਡਾ ਪੈਣ ਤੋਂ ਬਾਅਦ ਭਾਈ ਸਾਹਿਬ ਜੀ ਨੇ ਕਹਿਣਾ ਸ਼ੁਰੂ ਕੀਤਾ :

"ਗੁਰੂ ਖਾਲਸਾ ਜੀਓ! ਇੱਕ ਗੱਲ ਯਾਦ ਰੱਖੋ।"

ਭਾਈ ਸਾਹਿਬ ਜੀ ਨੇ ਹਿਦਾਇਤ ਦੇਣ ਵਾਲੀ ਮੁਦਰਾ ਵਿਚ ਉਂਗਲੀ ਖੜੀ ਕੀਤੀ। ਸੰਗਤ ਦੀਆਂ ਨਜ਼ਰਾਂ ਉਂਗਲ ਵੱਲ ਸਨ।

"ਜੇ ਕਿਤੇ ਸੱਪ ਗਲ਼ ਨੂੰ ਲਪੇਟਾ ਪਾ ਲਵੇ ਤਾਂ ਜਿਨ੍ਹਾਂ ਚਿਰ ਉਸ ਦੀ ਸਿਰੀ ਨਹੀਂ ਰਗੜਦੇ ਉਨ੍ਹਾਂ ਚਿਰ ਉਸ ਦਾ ਲਪੇਟਾ ਨਹੀਂ ਖੁੱਲਦਾ। ਬੱਸ ਹੁਣ ਸਿਰੀ ਰਗੜਨ ਦਾ ਵਕਤ ਆ ਗਿਆ ਐ।"

ਭਾਈ ਸਾਹਿਬ ਨੇ ਜੋਸ਼ ਨਾਲ ਕਚੀਚੀ ਵੱਟ ਕੇ ਖੱਬੀ ਤਲੀ 'ਤੇ ਸੱਜਾ ਹੱਥ ਇਸ ਤਰ੍ਹਾਂ ਰਗੜਿਆਂ ਜਿਵੇਂ ਉਹ ਸੱਚ ਮੁੱਚ ਹੀ ਪੱਥਰ 'ਤੇ ਸੱਪ ਦੀ ਸਿਰੀ ਰਗੜ ਰਹੇ ਹੋਣ। ਜੈਕਾਰਿਆਂ ਨਾਲ ਫਿਰ ਦਰਬਾਰ ਹਾਲ ਗੂੰਜ ਉਠਿਆ।

"ਗੁਰੂ ਖਾਲਸਾ ਜੀਓ, ਇੱਕ ਦੋ ਦਿਨ ਤੱਕ ਆਪਾਂ ਵੈਨਕੂਵਰ ਦੇ ਗੁਰਦੁਆਰੇ 'ਚ ਕੱਠੇ ਹੋਣਾ ਐ। ਸਾਡੇ ਭਰਾ ਆ ਰਹੇ ਹਨ, ਉਨ੍ਹਾਂ ਨੂੰ ਹਰ ਹਾਲਤ ਵਿਚ ਅਸੀਂ ਕੈਨੇਡਾ ਵਿਚ ਉਤਾਰਨਾ ਹੈ। ਨਹੀਂ ਖੰਡਾ ਖੜਕਾ ਦੇਣਾ ਐ।"[4]

ਜੈਕਾਰਿਆਂ ਨਾਲ ਫਿਰ ਹਾਲ ਗੂੰਜ ਉਠਿਆ।

"ਇਨੀਆਂ ਬੇਨਤੀਆਂ ਕਰਦਾ ਹੋਇਆ ਦਾਸ ਖ਼ਿਮਾ ਦਾ ਜਾਚਕ ਐ, ਜੇ ਕੋਈ ਸ਼ਬਦ ਵੱਧ ਘੱਟ ਕਿਹਾ ਗਿਆ ਹੋਵੇ ਦਾਸ ਭੁੱਲਣਹਾਰ ਹੈ ਤੇ ਗੁਰੂ ਬਖ਼ਸ਼ਣਹਾਰ ਹੈ। ਗੱਜਾਓ ਫਤਹਿ, ਸ੍ਰੀ ਵਾਹਿਗੁਰੂ ਜੀ ਕਾ ਖਾਲਸਾ, ਸ੍ਰੀ ਵਾਹਿਗੁਰੂ ਜੀ ਕੀ ਫਤਹਿ।"

ਸੰਗਤ ਨੇ ਫਤਹਿ ਦਾ ਜੁਆਬ ਪੂਰੇ ਜੋਸ਼ ਓ ਖਰੋਸ਼ ਨਾਲ ਦਿੱਤਾ। ਭਾਈ ਸਾਹਿਬ ਜੀ ਪੱਲੂ ਠੀਕ ਕਰਦੇ ਹੋਏ ਬੈਠਣ ਲਈ ਸੰਗਤ ਵੱਲ ਵਧੇ ਤਾਂ ਭਾਈ ਪਿਆਰਾ ਸਿੰਘ ਨੇ ਕਾਹਲੀ ਨਾਲ ਉਨ੍ਹਾਂ ਨੂੰ ਉਥੇ ਹੀ ਰੁਕਣ ਦਾ ਇਸ਼ਾਰਾ ਕੀਤਾ। ਉਹ ਕਾਹਲੀ ਨਾਲ ਇੱਕ ਅਲਮਾਰੀ ਵੱਲ ਵਧੇ ਜਿਵੇਂ ਕੋਈ ਭੁੱਲੀ ਵਿਸਰੀ ਗੱਲ ਯਾਦ ਆ ਗਈ ਹੋਵੇ। ਉਹ ਉਥੋਂ ਤਹਿ ਕੀਤਾ ਹੋਇਆ ਕੇਸਰੀ ਸਿਰੋਪਾ ਕੱਢ ਲਿਆਏ। ਹੁਣ ਪ੍ਰਬੰਧਕਾਂ ਨੂੰ ਵੀ ਅਹਿਸਾਸ ਹੋ ਗਿਆ ਸੀ ਕਿ ਉਨ੍ਹਾਂ ਵੱਲੋਂ ਵੱਡੀ

ਅੱਵਗਿਆ ਹੋ ਚੱਲੀ ਸੀ। ਭਾਈ ਪਿਆਰਾ ਸਿੰਘ ਨੇ ਉਂਗਲਾਂ ਹਿਲਾ ਕੇ ਇਸ਼ਾਰਾ ਕੀਤਾ ਤਾਂ ਸੰਗਤ ਵੱਲੋਂ ਪੰਜ ਸੱਤ ਸਿੰਘ ਉਠ ਕੇ ਅੱਗੇ ਚਲੇ ਗਏ। ਉਨ੍ਹਾਂ ਨੇ ਬੜੇ ਪਿਆਰ ਨਾਲ ਭਾਈ ਸਾਹਿਬ ਭਾਈ ਬਲਵੰਤ ਸਿੰਘ ਦੇ ਗਲ ਵਿਚ ਸਿਰੋਪਾ ਪਾਇਆ ਤਾਂ, 'ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ' ਦੇ ਪੰਜ ਜੈਕਾਰੇ ਲੜੀਵਾਰ ਗੱਜੇ। ਸਾਰਾ ਦਰਬਾਰ ਹਾਲ ਫਿਰ ਗੂੰਜ ਉਠਿਆ।

# ਬਾ-ਮੁਲਾਹਜਾ-ਹੁਸ਼ਿਆਰ! ਜਹਾਜ਼ ਆ ਰਿਹਾ ਹੈ!



ਟੋਰਾਂਟੋ ਦੇ ਇਕ ਅਖ਼ਬਾਰ ਵਲੋਂ ਗੁਰੂ ਨਾਨਕ ਜਹਾਜ਼ ਦਾ ਬਣਾਇਆ ਗਿਆ
ਕਾਰਟੂਨ "ਹਿਦੂਆਂ ਦਾ ਕੈਨੇਡਾ 'ਤੇ ਧਾਵਾ"

---

ਇੱਧਰ ਗੁਰੂ ਨਾਨਕ ਜਹਾਜ਼ ਬਹੁਤ ਤੇਜ਼ੀ ਨਾਲ ਕੈਨੇਡਾ ਵੱਲ ਵੱਧ ਰਿਹਾ ਸੀ ਉੱਧਰ ਵਿਕਟੋਰੀਆ ਤੋਂ ਗੁਰਮੁਖੀ 'ਚ ਛਪਣ ਵਾਲੇ ਪੰਦਰਾਂ ਰੋਜ਼ਾ 'ਸੰਸਾਰ' ਜਿਸ ਨੂੰ ਡਾ. ਸੁੰਦਰ ਸਿੰਘ, ਭਾਈ ਕਰਤਾਰ ਸਿੰਘ ਹੁੰਦਲ ਅਕਾਲੀ ਤੇ ਭਾਈ ਪਿਆਰਾ ਸਿੰਘ ਲੰਗੇਰੀ ਕੱਢਦੇ ਸਨ, ਨੇ ਜਹਾਜ਼ ਦੀ ਆਮਦ ਤੋਂ ਪਹਿਲਾਂ ਹੀ ਅਪ੍ਰੈਲ 1914 ਵਿਚ ਸਿੱਖ ਭਾਈਚਾਰੇ ਨੂੰ ਸੰਘਰਸ਼ ਲਈ ਤਿਆਰ ਕਰਨਾ ਸ਼ੁਰੂ ਕਰ ਦਿੱਤਾ ਸੀ :

## ਚਾਰ ਸੌ ਹਿੰਦੁਸਤਾਨੀ ਭਰਾ ਆ ਰਹੇ ਹਨ

(ਆਪਣਾ ਖਾਸ ਜਹਾਜ਼ ਸ਼ੰਘਾਈ ਤੋਂ ਤੁਰ ਪਿਆ ਹੈ ਉਨ੍ਹਾਂ ਨੂੰ ਮੋੜਨ ਦੇ ਰੌਲੇ ਹਨ, ਮਦਦ ਲਈ ਤਿਆਰ ਹੋਵੋ)

ਪਿਆਰੇ ਕੈਨੇਡਾ ਵਾਸੀ ਵੀਰ! ਉੱਠ ਜਾਗ ਤੇਰੇ ਬੂਹੇ ਤੇ ਚਾਰ ਸੌ ਭਰਾ ਆਉਣ ਵਾਲੇ ਹਨ ਜਿਨ੍ਹਾਂ ਦੇ ਸੁੱਖ ਅਰਾਮ, ਸੇਵਾ ਤੇ ਮਦਦ ਦਾ ਬਹੁਤ ਭਾਰ ਤੇਰੇ ਸਿਰ ਤੇ ਹੈ ਪਰ ਤੂੰ ਗਾਫਲ ਬੈਠਾ ਹੈਂ। ਤੇਰੇ ਵੀਰ ਸਮੁੰਦਰ ਦੀਆਂ ਭਿਆਨਕ

ਛਾਲੀਆਂ ਤੇ ਠਿੱਲ ਰਹੇ ਹਨ, ਪਰ ਤੇਰੀ ਅੱਜ ਅੱਖ ਨਹੀਂ ਖੁੱਲੀ। ਕੱਲ੍ਹ ਕੈਨੇਡਾ ਤੇਰੇ ਚਾਰ ਸੌ ਦੇਸ਼ ਜਾਇਆ ਥੱਕੇ ਟੁੱਟੇ ਸਫ਼ਰ ਤੇ ਸਤਾਏ ਹੋਏ ਵੀਰਾਂ ਨੇ ਦੁਰੇਡਾ ਪੰਧ ਨਬੇੜ ਕੇ ਤੇਰੇ ਦਰ ਅੱਗੇ ਆ ਖੜੋਣਾ ਹੈ ਤੇ ਜਦ ਜਣੇ ਖਣੇ ਨੇ ਉਨ੍ਹਾਂ ਵਲ ਸਖ਼ਤਾਈ ਤੇ ਕੁਤੱਤਣ ਦੇ ਰੁਗ ਭਰ ਕੇ ਸੁਟਣੇ ਹਨ। ਉਸ ਵਕਤ ਉਹ ਭਰਾ ਤੇਰੀ ਮਦਦ ਦੀ ਜੋ ਵੀ ਤੂੰ ਕਰ ਸਕੇ ਆਸ ਰੱਖਣਗੇ। ਕਿਉਂਕਿ ਉਨ੍ਹਾਂ ਨੂੰ ਤੇਰੇ ਤੇ ਮਾਣ ਹੈ ਤੇ ਤੇਰਾ ਧਰਮ ਉਨ੍ਹਾਂ ਦੀ ਹਰ ਤਰ੍ਹਾਂ ਮਦਦ ਕਰਨਾ ਹੈ। ਪਰ ਤੂੰ ਉਸ ਵਕਤ ਹਫ਼ੜਾ ਦਫੜੀ ਵਿਚ ਘਾਬਰ ਜਾਵੇਂਗਾ। ਪਿਆਰੇ ਵੀਰ! ਇਨ੍ਹਾਂ ਸਤਰਾਂ ਨੂੰ ਪੜ੍ਹਦੇ ਸਾਰ ਬਹਿ ਸਾਰੇ ਮਾਮਲੇ ਨੂੰ ਸੋਚ ਕੇ ਤੇ ਫੇਰ ਜਾਂਚ ਕੇ ਅੰਦਾਜ਼ਾ ਲਾ ਕਿ ਕਿਤਨਾ ਵੱਡਾ ਭਾਰਾ ਮਾਮਲਾ ਤੇਰੀਆਂ ਅੱਖਾਂ ਦੇ ਸਾਹਮਣੇ ਆਉਣ ਵਾਲਾ ਹੈ ਤੇ ਤੂੰ ਉਸ ਲਈ ਭੀ ਕੁਝ ਕਰਨ ਨੂੰ ਤਿਆਰ ਹੈ। ਜੇ ਤੈਨੂੰ ਭਰਾਵਾਂ ਦੇ ਦੁੱਖ ਦੀ ਪੀੜ ਹੈ, ਜੇ ਤੈਨੂੰ ਧੱਕੇਬਾਜ਼ੀਆਂ ਦੀ ਸੂਝ ਹੈ ਤਾਂ ਵੀਰ ਫੇਰ ਇਤਨਾ ਗਾਫ਼ਲ ਕਿਉਂ ਬੈਠਾ ਹੈਂ, ਹੋਸ਼ ਕਰ ਝਗੜੇ ਫਸਾਦਾਂ ਨੂੰ ਇੱਕ ਦਮ ਤਿਆਗ ਦੇ, ਸੁੱਖ ਚੈਨ ਭੁਲਾ ਦੇ ਆਪਣੇ ਬਲ ਨੂੰ ਜਾਂਚ ਇਸ ਨੂੰ ਇੱਕਠਾ ਕਰ, ਏਕਤਾ ਤੇ ਜਥੇਬੰਦੀ ਵਿਚ ਇੱਕ ਦਮ ਜੁੜ ਜਾ ਸੁਣ ਕੀ ਮਾਮਲਾ ਹੈ।"[1]

## ਚਾਰ ਸੌ ਹਿੰਦੁਸਤਾਨੀ ਆਉਂਦੇ ਹਨ

"ਇਥੇ ਇਸ ਗੱਲ ਦਾ ਕਿਸੇ ਨੂੰ ਖਿਆਲ ਤੱਕ ਵੀ ਨਹੀਂ ਸੀ ਜਦ ਕਿ ਚਾਣਚੱਕ ਕੁਝ ਅਖ਼ਬਾਰਾਂ 'ਚ ਇਹ ਖ਼ਬਰ ਛਪੀ ਕਿ 14 ਅਪ੍ਰੈਲ ਨੂੰ 400 ਹਿੰਦੁਸਤਾਨੀ ਸ਼ੰਘਾਈ ਤੋਂ ਜਪਾਨੀ ਜਹਾਜ਼ ਕਾਮਾਗਾਟਾ ਮਾਰੂ ਕਿਰਾਏ 'ਤੇ ਕਰਕੇ ਵਿਕਟੋਰੀਏ ਨੂੰ ਤੁਰ ਪਏ ਹਨ। ਇਹ ਤਾਰ ਸ਼ੰਘਾਈ ਤੋਂ ਜਰਮਨੀ, ਜਰਮਨੀ ਤੋਂ ਲੰਡਨ ਤੇ ਲੰਡਨ ਤੋਂ ਵੈਨਕੂਵਰ ਪੁੱਜੀ ਹੈ ਕਿ 400 ਹਿੰਦੁਸਤਾਨੀਆਂ ਨਾਲ ਭਰਿਆ ਹੋਇਆ ਇਹ ਜਹਾਜ਼ 14 ਅਪ੍ਰੈਲ ਦਾ ਸ਼ੰਘਾਈ ਤੋਂ ਤੁਰਿਆ ਹੋਇਆ ਹੈ ਤੇ ਮਈ ਮਹੀਨੇ ਦੇ ਚੜ੍ਹਦੇ ਸਾਰ ਵਿਕਟੋਰੀਏ ਆ ਲੱਗੇਗਾ। ਇਸ ਖ਼ਬਰ ਦੇ ਪੁੱਜ ਦੇ ਸਾਰ ਰੌਲਾ ਪੈਣਾ ਸ਼ੁਰੂ ਹੋ ਗਿਆ ਹੈ ਤੇ ਇਹ ਪਤਾ ਲੱਗਦੇ ਸਾਰ ਮਿਸਟਰ ਸਟੀਵਨਜ਼ ਨੇ ਇਮੀਗ੍ਰੇਸ਼ਨ ਦੇ ਵਜ਼ੀਰ ਨੂੰ 17 ਅਪ੍ਰੈਲ ਨੂੰ ਪਾਰਲੀਮੈਂਟ ਵਿਚ ਸਵਾਲ ਕੀਤਾ ਕਿ 400 ਹਿੰਦੂ ਆਪਣਾ ਜਹਾਜ਼ ਚਾਰਟਰ ਕਰਕੇ ਸ਼ੰਘਾਈ ਤੋਂ ਤੁਰੇ ਹੋਏ ਹਨ ਕੀ ਉਨ੍ਹਾਂ ਨੂੰ ਕੈਨੇਡਾ ਵਿਚ ਉਤਰਨ ਦਿੱਤਾ ਜਾਵੇਗਾ? ਇਸ ਦੇ ਉਤਰ ਵਿਚ ਇੰਟਰੀਅਰ ਦਾ ਵਜ਼ੀਰ ਜਵਾਬ ਦੇ ਚੁੱਕਾ ਹੈ ਕਿ ਕਦਾਚਿਤ ਇਹ ਹਿੰਦੂ ਕੈਨੇਡਾ ਵਿਚ ਨਹੀਂ ਉਤਰ ਸਕਣਗੇ। ਇਸ ਵਕਤ ਇਹ ਨਹੀਂ ਕਿਹਾ ਜਾ ਸਕਦਾ ਕਿ ਇਹ ਆ ਰਹੇ ਭਰਾ ਕੌਣ ਕੌਣ ਹਨ ਪਰ ਇਹ ਮਾਲੂਮ ਹੁੰਦਾ ਹੈ ਕਿ ਇਨ੍ਹਾਂ 'ਚੋਂ ਉਹ ਬਹੁਤ ਹੋਣਗੇ ਜੋ ਸ਼ਾਇਦ ਕਈ ਕਈ ਸਾਲ ਕੈਨੇਡਾ 'ਚ ਰਹਿ ਕੇ ਦੇਸ਼ ਗਏ ਸਨ ਤੇ ਮੁੜਦਿਆਂ ਨੂੰ

ਟਿਕਟ ਨਹੀਂ ਮਿਲਦਾ ਸੀ ਤੇ ਕਈ ਨਵੇਂ ਭਰਾ ਹੋਣਗੇ। ਜਹਾਜ਼ ਦੇ ਚਾਰਟਰ ਕਰਨ ਵਾਲੇ ਭਰਾ ਦਾ ਨਾਮ ਭਾਈ ਗੁਰਦਿੱਤ ਸਿੰਘ ਹੈ। ਉਟਾਵੇ ਦੀਆਂ ਤਾਰਾਂ ਦੱਸਦੀਆਂ ਹਨ ਕਿ ਗਵਰਨਮੈਂਟ ਬੜੀ ਗਹੁ ਨਾਲ ਜਹਾਜ਼ ਦੇ ਪੁੱਜਣ ਦੀ ਉਡੀਕ ਕਰ ਰਹੀ ਹੈ। ਕੁਲ ਕੈਨੇਡਾ 'ਚ ਇਨ੍ਹਾਂ ਨੂੰ ਮੋੜ ਦੇਣ ਲਈ ਇੱਕ ਸਾਰ ਰੌਲਾ ਪੈ ਉਠਿਆ ਹੈ। ਇਸ ਲਈ ਜ਼ਰੂਰੀ ਹੈ ਕਿ ਜਿਹੜੇ ਥੋੜੇ ਦਿਨ ਜਹਾਜ਼ ਦੇ ਇਥੇ ਆਉਣ 'ਚ ਬਾਕੀ ਹਨ, ਅਸੀਂ ਕੈਨੇਡਾ ਵਾਸੀ ਵੀ ਇੱਕ ਤਾਕਤ ਬਣ ਕੇ ਆਉਂਦੇ ਭਰਾਵਾਂ ਦੀ ਹਰ ਤਰ੍ਹਾਂ ਦੀ ਮਦਦ ਲਈ ਤਿਆਰ ਹੋਈਏ। ਹਿੰਦੁਸਤਾਨੀਆਂ ਦਾ ਦੁਖੀ ਹੋ ਕੇ ਸੌ ਕਸ਼ਟਾਂ ਨਾਲ ਲੱਖਾਂ ਰੁਪਏ ਲਾ ਕੇ ਜਹਾਜ਼ ਚਾਰਟਰ ਕਰਕੇ ਇਥੇ ਆਉਣਾ ਕੋਈ ਮਾਮੂਲੀ ਗੱਲ ਨਹੀਂ ਹੈ। ਇਹ ਇੱਕ ਉਦਮ ਹੈ ਜਿਸ ਦੇ ਸੁਣਦਿਆਂ ਸਾਰ ਸਾਡੇ ਅੰਦਰ ਵੀ ਬਿਜਲੀ ਵਾਂਗ ਪਿਆਰ ਉਗਮ ਆਉਣਾ ਜ਼ਰੂਰੀ ਹੈ ਤੇ ਹਰ ਕਿਸਮ ਦੀ ਮਦਦ ਇਨ੍ਹਾਂ ਪਿਆਰਿਆਂ ਲਈ ਹਾਜ਼ਰ ਕਰਨੀ ਸਾਡਾ ਧਰਮ ਹੈ। ਸੋ ਇਸ ਲਈ ਅਸੀਂ ਸਭ ਭਰਾਵਾਂ ਨੂੰ ਖ਼ਬਰਦਾਰ ਕਰਦੇ ਹੋਏ ਬੇਨਤੀ ਕਰਦੇ ਹਾਂ ਕਿ ਜਿਤਨਾ ਵੱਡਾ ਇਹ ਮਾਮਲਾ ਹੈ, ਉਤਨਾ ਹੀ ਦਿਲ ਜਾਨ ਤੇ ਸੋਚ ਇਸ ਵਿਚ ਲਗਾਉਣ। ਨਵੇਂ ਆਰਡਰ ਇਨ ਕੌਂਸਲ ਨਾਲ ਜੋ ਹੇਰ ਫੇਰ ਕਰਕੇ ਖਾਸ ਸਾਡੇ ਲਈ ਹੀ ਇੱਕ ਫੰਦਾ ਬਣਿਆ ਹੈ, ਗਵਰਨਮੈਂਟ ਇਨ੍ਹਾਂ ਭਰਾਵਾਂ ਨੂੰ ਮੋੜਨ ਦਾ ਯਤਨ ਕਰੇਗੀ, ਪਰ ਜਦ ਕਿ ਜਹਾਜ਼ ਚਾਰਟਰ ਕਰਕੇ ਆ ਰਹੇ ਸਾਡੇ ਭਰਾ ਇਸ ਕਾਨੂੰਨ ਦੀ ਪਰਖ ਕਰਾਉਣ ਲਈ ਇਤਨਾ ਵੱਡਾ ਉਦਮ ਕਰ ਚੁੱਕੇ ਹਨ ਤਾਂ ਸਾਡਾ ਵੀ ਉਦਮ ਉਨ੍ਹਾਂ ਦੀ ਮਦਦ ਲਈ ਬਾਕੀ ਨਹੀਂ ਰਹਿ ਜਾਣਾ ਚਾਹੀਦਾ। ਸੰਸਾਰ ਦਾ ਦੂਜਾ ਪਰਚਾ ਹੋਰ ਹਾਲ ਲੈ ਕੇ ਛੇਤੀ ਹੀ ਆਪਣੇ ਪਾਸ ਪੁੱਜੇਗਾ।"[2]

## ਤਿਆਰੀ

ਭਾਈ ਸਾਹਿਬ ਭਾਈ ਬਲਵੰਤ ਸਿੰਘ 20 ਮਈ ਨੂੰ ਵੈਨਕੂਵਰ ਪਹੁੰਚ ਗਏ। ਇਧਰ ਵੈਨਕੂਵਰ ਵਿਚ ਗੁਰੂ ਨਾਨਕ ਜਹਾਜ਼ ਦੀ ਆਮਦ ਨੇੜੇ ਆਉਣ 'ਤੇ ਖਾਲਸਾ ਦੀਵਾਨ ਸਰਗਰਮ ਹੋ ਗਿਆ। ਉਨ੍ਹਾਂ ਨੇ ਦਸ ਮੈਂਬਰੀ ਸਾਹਿਲ ਕਮੇਟੀ (shore committee) ਦਾ ਗਠਨ ਕਰ ਲਿਆ। ਜਿਸ ਵਿਚ ਹਰ ਵਰਗ ਨੂੰ ਨੁਮਾਇੰਦਗੀ ਦੇਣ ਦੀ ਕੋਸ਼ਿਸ਼ ਕੀਤੀ ਗਈ :

1. ਭਾਈ ਮਿਤ ਸਿੰਘ ਪੰਡੋਰੀ 2. ਭਾਈ ਕਰਤਾਰ ਸਿੰਘ ਨਵਾਂ ਚੰਦ 3. ਭਾਈ ਉਤਮ ਸਿੰਘ ਹਾਂਸ 4. ਭਾਈ ਅਰਜਨ ਸਿੰਘ 5. ਭਾਈ ਰਤਨ ਸਿੰਘ ਰਾਏਪੁਰ ਡੱਬਾ 6. ਭਾਈ ਗੁਰਦਿੱਤ ਸਿੰਘ ਬਿਲਗਾ 7. ਭਾਈ ਨੱਥਾ ਸਿੰਘ ਲਿੱਤਰਾਂ 8. ਭਾਈ ਗੰਗਾ ਸਿੰਘ 9. ਭਾਈ ਤਾਰਾ ਸਿੰਘ ਕਾਉਣੀ (ਮੁਕਤਸਰ) 10. ਮੁਹੰਮਦ ਅਕਬਰ

ਸਾਹਿਲ ਕਮੇਟੀ ਨੇ ਪਹਿਲਾਂ ਵਾਲੇ ਵਕੀਲ ਜੇ.ਐਡਵਰਡ.ਬਰਡ ਨੂੰ ਹੀ ਕਰ

ਲਿਆ ਸੀ, ਉਹ ਭਾਰਤੀਆਂ ਦਾ ਹਮਦਰਦ ਵੀ ਸੀ। ਬਰਡ ਨੇ ਆਰਡਰ-ਇਨ ਕੌਂਸਲ ਵਿਚ ਇੱਕ ਚੋਰ ਮੋਰੀ ਲੱਭ ਲਈ ਸੀ। ਇਸ ਵਿਚ ਏਸ਼ੀਆਈ, ਮਜ਼ਦੂਰਾਂ ਦੇ ਉਤਰਨ ਵਾਲੀਆਂ ਹੋਰ ਤਾ ਸਭ ਬੰਦਰਗਾਹਾਂ ਦੇ ਨਾਂਅ ਦਰਜ ਸਨ ਪਰ ਕਿਸੇ ਗਲਤੀ ਕਾਰਨ ਪੋਰਟ ਅਲਬਰਨੀ ਦਾ ਨਾਂ ਰਹਿ ਗਿਆ ਸੀ, ਜੋ ਵਿਕਟੋਰੀਆ ਤੋਂ ਦੂਰ ਸੀ। ਇਥੇ ਗੁਰੂ ਨਾਨਕ ਜਹਾਜ਼ ਵਗੈਰ ਰੋਕ ਟੋਕ ਦੇ ਖੜ੍ਹ ਸਕਦਾ ਸੀ। ਇਸ ਚੋਰੀ ਮੋਰੀ ਦਾ ਪਤਾ ਲੱਗਣ ਸਾਰ ਹੀ ਸਾਹਿਲ ਕਮੇਟੀ ਸਰਗਰਮ ਹੋ ਗਈ। ਉਨ੍ਹਾਂ ਨੇ ਹੁਸੈਨ ਰਹੀਮ ਤੇ ਰਾਜਾ ਸਿੰਘ ਦੀ ਡਿਊਟੀ ਲਗਾਈ ਕਿ ਉਹ ਫੌਰੀ ਵਿਕਟੋਰੀਆ ਤੋਂ ਇੱਕ ਤੇਜ਼ ਰਫ਼ਤਾਰ ਲਾਂਚ ਲੈ ਕੇ ਜਹਾਜ਼ ਨੂੰ ਅੱਗਿਓਂ ਘੇਰ ਲੈਣ ਤੇ ਜਹਾਜ਼ ਨੂੰ ਪੋਰਟ ਅਲਬਰਨੀ ਲਿਜਾਇਆ ਜਾਵੇ। ਗੁਰੂ ਨਾਨਕ ਜਹਾਜ਼ ਨੇ 21 ਅਪ੍ਰੈਲ ਨੂੰ ਵਿਕਟੋਰੀਆ ਦੇ ਵਿਲੀਅਮ ਹੈੱਡ 'ਤੇ ਪਹੁੰਚ ਜਾਣਾ ਸੀ। ਹੁਸੈਨ ਰਹੀਮ ਤੇ ਰਾਜਾ ਸਿੰਘ ਫੁਰਤੀ ਨਾਲ ਵਿਕਟੋਰੀਆਂ ਤੋਂ ਇੱਕ ਲਾਂਚ ਲੈ ਕੇ ਸਮੁੰਦਰ ਵਿੱਚ ਠਿੱਲ ਪਏ। ਸਮੁੰਦਰ ਬਹੁਤ ਖ਼ਰਾਬ ਸੀ ਤੇਜ਼ ਹਵਾਵਾਂ ਚੱਲ ਰਹੀਆਂ ਸਨ ਤੇ ਸਿਰ ਤਲਵਾਈਆਂ ਲਹਿਰਾਂ ਉਠ ਰਹੀਆਂ ਸਨ। 21 ਮਈ ਨੂੰ ਸਾਰਾ ਦਿਨ, ਸੱਤ ਘੰਟੇ ਜਦੋ-ਜਹਿਦ ਕਰਨ ਤੋਂ ਬਾਅਦ ਵੀ ਹੁਸੈਨ ਹੋਰਾਂ ਦਾ ਗੁਰੂ ਨਾਨਕ ਜਹਾਜ਼ ਨਾਲ ਤਾਲਮੇਲ ਨਾ ਬਣ ਸਕਿਆ ਅਖੀਰ ਉਹ ਪਿੱਛੇ ਮੁੜ ਆਏ। ਦੂਜੇ ਦਿਨ ਫੇਰ ਉਨ੍ਹਾਂ ਨੇ ਸਮੁੰਦਰ 'ਚ ਜਾ ਕੇ ਜਹਾਜ਼ ਨੂੰ ਲੱਭਣ ਦੀ ਕੋਸ਼ਿਸ਼ ਕੀਤੀ ਪਰ ਬਦਕਿਸਮਤੀ ਨਾਲ ਗੁਰੂ ਨਾਨਕ ਜਹਾਜ਼ 22 ਮਈ ਨੂੰ ਵਿਕਟੋਰੀਆ ਦੇ ਵਿਲੀਅਮ ਹੈਡ 'ਤੇ ਪਹੁੰਚ ਗਿਆ ਸੀ।[4] ਇਮੀਗ੍ਰੇਸ਼ਨ ਅਧਿਕਾਰੀਆਂ ਨੇ ਜਹਾਜ਼ ਨੂੰ ਕੁਆਰਟੀਨ ਵਿਚ ਲਗਵਾ ਲਿਆ।

ਸੂਹੀਆ ਹਾਪਕਿਨਸਨ ਤੇ ਇਮੀਗ੍ਰੇਸ਼ਨ ਇੰਸਪੈਕਟਰ ਮੈਲਕਮ ਰੀਡ ਪਹਿਲਾਂ ਹੀ ਇਥੇ ਪਹੁੰਚ ਚੁੱਕੇ ਸਨ। ਜਦ ਹਾਪਕਿਨਸਨ ਅਤੇ ਰੀਡ ਨੂੰ ਪਤਾ ਲੱਗਿਆ ਸੀ ਕਿ ਹੁਸੈਨ ਰਹੀਮ ਅਤੇ ਰਾਜਾ ਸਿੰਘ ਲਾਂਚ ਲੈ ਕੇ ਜਹਾਜ਼ ਨੂੰ ਅਗਾਂਹ ਮਿਲਣ ਗਏ ਹਨ ਉਹ ਉਦੋਂ ਤੋਂ ਹੀ ਸਰਗਰਮ ਹੋ ਗਏ ਸਨ। ਉਹਨਾਂ ਨੇ ਕਸਟਮ ਇੰਸਪੈਕਟਰ ਐਚ.ਐਲ. ਗੁੱਡ ਨੂੰ ਫੋਨ ਕਰਕੇ ਕਿਹਾ ਸੀ ਕਿ ਉਹ ਭਾਰਤੀਆਂ ਦਾ ਪਿੱਛਾ ਕਰੇ। ਉਸ ਨੇ ਬੈਮਫੀਲਡ ਕਰੀਕ 'ਤੇ ਜਾ ਕੇ ਦੋਵੇਂ ਭਾਰਤੀਆਂ ਨੂੰ ਲੱਭ ਲਿਆ ਸੀ। ਉਸ ਨੇ ਉਥੇ ਸਰਕਾਰੀ ਉਪਰੇਟਰ ਨੂੰ ਕਿਹਾ ਸੀ ਕਿ ਭਾਰਤੀਆਂ ਨੂੰ ਫੋਨ ਨਾ ਕਰਨ ਦੇਵੇ। ਦੂਜਾ ਕਿਸੇ ਨੂੰ ਪੱਚੀ ਡਾਲਰ ਰਿਸ਼ਵਤ ਦੇ ਕੇ ਉਹਨਾਂ ਦੀ ਮੋਟਰ ਲਾਂਚ ਵਿੱਚ ਕੋਈ ਨੁਕਸ ਪੁਆ ਦਿੱਤਾ ਸੀ।[5] ਜਿਸ ਕਰਕੇ ਉਹਨਾਂ ਦਾ ਗੁਰੂ ਨਾਨਕ ਜਹਾਜ਼ ਨਾਲ ਤਾਲਮੇਲ ਨਾ ਬਣ ਸਕਿਆ।

# ਜਹਾਜ਼ ਵਿਲੀਅਮ ਹੈੱਡ 'ਤੇ

. 21-5-1914 ਸ਼ਾਮ 7.42 ਵਜੇ

'ਸੰਸਾਰ' ਮਈ 1914

ਹਿੰਦੁਸਤਾਨੀਆਂ ਦੀ ਬਹਾਦਰੀ ਦਾ ਬੇਨਜ਼ੀਰ ਨਜ਼ਾਰਾ

(ਕਾਮਾਗਾਟਾ ਮਾਰੂ ਜਹਾਜ਼ ਆ ਪੁੱਜਾ ਹੈ)

"ਪਿਆਰੇ ਵੀਰ!

ਇਹ ਉਹ ਹੀ ਆਪ ਦੇ ਭਰਾ ਹਨ ਜਿਨ੍ਹਾਂ ਦੇ ਸ਼ੰਘਾਈ ਤੋਂ ਤੁਰਨ ਦੀ ਖ਼ਬਰ ਅਸੀਂ ਆਪ ਨੂੰ ਪਿਛਲੇ ਪਰਚੇ 'ਚ ਦਿੱਤੀ ਸੀ। ਉਹ ਹੀ ਜਹਾਜ਼ ਜੋ ਉਸ ਵਕਤ ਸਮੁੰਦਰ ਦੀਆਂ ਛਾਲੀਆਂ ਦੇ ਵਿਚਕਾਰ ਸੀ, ਅੱਜ ਆਪ ਦੀਆਂ ਅੱਖਾਂ ਦੇ ਸਾਹਮਣੇ ਜਾਂ ਨੇੜੇ ਖੜਾ ਹੈ। ਜਿਨ੍ਹਾਂ ਵੀਰਾਂ ਦੀ ਮਦਦ ਲਈ ਤਿਆਰ ਹੋਣ ਵਾਸਤੇ ਅਸੀਂ ਆਪ ਨੂੰ ਸੁਨੇਹਾ ਪਹੁੰਚਾਇਆ ਸੀ, ਅੱਜ ਉਹ ਸੂਰਮੇ ਆਪ ਦੇ ਨੇੜੇ ਬੈਠੇ ਹਨ ਤੇ ਜੇ ਤੂੰ ਉਨ੍ਹਾਂ ਦੇ ਬੜੇ ਭਾਰੇ ਉਦਮ ਵਿਚ ਕਿਸੇ ਤਰ੍ਹਾਂ ਵੀ ਸਹਾਇਕ ਹੋ ਸਕੇ ਤਾਂ ਤੈਨੂੰ ਭਾਰਤ ਵਰਸ਼ ਦਾ ਦੁਲਾਰਾ ਵੀਰ ਸਮਝਣਗੇ। ਅੱਖਾਂ ਖੋਲ ਕੇ ਦੇਖ, ਤੇਰੇ ਨੇੜੇ ਕੀ ਹੋ ਰਿਹਾ ਹੈ। ਠਹਿਰ ਪਹਿਲਾਂ ਸਾਰੀ ਸਾਖੀ ਕੰਨ ਖੋਲ ਕੇ ਸੁਣ ਲੈ।

23 ਮਈ ਦੀ ਸਵੇਰ ਨੂੰ ਅਜੇ ਘੜਿਆਲ ਨੇ 6 ਨਹੀ ਵਜਾਏ ਸਨ ਜਦ ਕਿ ਵਿਕਟੋਰੀਆ ਦੇ ਸਵੇਰੇ ਛੱਪਣ ਵਾਲੇ ਅਖ਼ਬਾਰ ਨੇ ਸਾਰੇ ਸ਼ਹਿਰ 'ਚ ਫਿਰ ਕੇ ਢੰਡੋਰਾ ਫੇਰ ਦਿੱਤਾ ਕਿ ਜਿਹੜੇ ਹਿੰਦੁਸਤਾਨੀਆਂ ਦੇ ਆਪਣੇ ਭਾੜੇ ਕੀਤੇ ਜਹਾਜ਼ ਦੇ ਸ਼ੰਘਾਈ ਤੋਂ ਤੁਰਨ ਦੀਆਂ ਅਵਾਈਆਂ ਉਡ ਰਹੀਆਂ ਸਨ, ਉਹ ਅੱਜ ਇਥੋਂ ਦਸ ਮੀਲ ਦੀ ਵਿੱਥ 'ਤੇ ਕੁਆਰਟੀਨ ਦੀ ਹੱਦ ਪੁਰ ਖੜਾ ਹੈ। ਜਿਸ ਵਿਚ 375 ਹਿੰਦੁਸਤਾਨੀ ਸਵਾਰ ਹਨ ਜਿੰਨਾਂ ਵਿਚ ਇੱਕ ਸੱਤ ਸਾਲ ਦਾ ਬਾਲਕ ਹੈ, ਦੋ ਸਿੰਘਣੀਆਂ ਹਨ। ਇੱਕ ਬਿਰਧ ਸਰੀਰ ਸਰਦਾਰ ਗੁਰਦਿੱਤ ਸਿੰਘ ਨਾਮ ਹੈ ਜੋ ਕਿ ਆਖਦਾ ਹੈ ਕਿ ਅਸੀਂ ਅੰਗਰੇਜੀ ਪਰਜਾ ਹਿੰਦੁਸਤਾਨੀ ਕੈਨੇਡਾ ਦੇ ਕਾਨੂੰਨ ਦੀ ਪੂਰੀ ਪਰਖ ਕਰਨ ਆਏ ਹਾਂ। ਇਹ ਪੜ੍ਹਦੇ ਸਾਰ ਹਰ ਇੱਕ ਆਦਮੀ ਦੀਆਂ ਅੱਖਾਂ ਜਹਾਜ਼ ਵਲ ਲੱਗ ਗਈਆਂ। ਵਿਕਟੋਰੀਏ ਦੇ ਹਿੰਦੀ ਵੀਰਾਂ ਨੇ ਪਤਾ ਲੱਗਦੇ ਸਾਰ ਭਰਾਵਾਂ ਦੇ ਪਿਆਰ ਦੀ ਉਮੰਗ ਵਿਚ ਮਤਾ ਪਕਾਇਆ ਕਿ ਕੁਆਰਟੀਨ ਦੇ ਨੇੜੇ ਜਿਥੇ ਜਹਾਜ਼ ਖੜਾ ਹੈ, ਵੀਰਾਂ ਦੇ ਚਲ ਦਰਸ਼ਨ ਕਰੀਏ।

ਇਕ ਦਰਜਨ ਸੱਜਣਾਂ ਦੀ ਮੰਡਲੀ ਜਿਸ ਵਿਚ ਸੰਸਾਰ ਦੇ ਸੇਵਕ ਤੇ ਦੇਸ਼ ਤੋਂ ਆ ਰਹੇ ਭਾਈ ਬਲਵੰਤ ਸਿੰਘ ਜੀ ਤੇ ਹਿੰਦੁਸਤਾਨੀਆਂ ਦਾ ਪੁਰਾਣਾ ਦਰਦੀ ਮਿਸਟਰ ਹਾਲ ਵੀ ਸਨ, ਇੱਕ ਬੋਟ ਕਿਰਾਏ 'ਤੇ ਕਰਕੇ ਤੁਰ ਪਏ। ਇੱਕ ਘੰਟੇ 'ਚ ਜਹਾਜ਼ ਦਿਸਣ ਲੱਗ ਪਿਆ ਜਦ ਨੂੰ ਅੱਗੋਂ ਇਮੀਗਰੇਸ਼ਨ ਵਾਲਿਆਂ ਦੀ ਬੋਟ ਆ ਪੁੱਜੀ ਜਿਸ ਦੇ ਵਿੱਚ ਬੈਠੇ ਅਫ਼ਸਰਾਂ ਨੇ ਕਿਹਾ ਕਿ ਤੁਹਾਨੂੰ ਜਹਾਜ਼ ਦੇ ਨੇੜੇ ਜਾਣ ਦੀ ਤੇ ਬਾਹਰੋਂ ਗੱਲ ਕਰਨ ਦੀ ਵੀ ਆਗਿਆ ਨਹੀਂ ਹੈ। ਜਹਾਜ਼ ਦੇ ਕੋਲੋਂ ਦੀ ਉੱਤੇ ਖੜੇ ਭਰਾਵਾਂ ਨੂੰ ਜੈਕਾਰੇ ਗਜਾਉਂਦਾ ਹੋਇਆ ਤੇ ਦਰਸ਼ਨ ਕਰਦਾ ਹੋਇਆ ਆਪਣਾ ਬੋਟ ਸ਼ਹਿਰ ਨੂੰ ਮੋੜਿਆ। ਸਭ ਦੇ ਦਿਲ 'ਚ ਦਰਦ ਤੇ ਫਿਕਰ ਸੀ ਕਿ ਕਿਸੇ ਤਰ੍ਹਾਂ ਭਰਾਵਾਂ ਦੀ ਮਦਦ ਕਰ ਸਕੀਏ। ਕੁਆਰਟੀਨ ਦੇ ਡਾਕਟਰ ਨੇ ਨੁਕਸ ਲਭਾ ਤੇ ਉਟਾਵੇ ਨੂੰ ਤਾਰ ਦਿੱਤੀ ਸੀ ਕਿ ਜਹਾਜ਼ ਦੇ ਕਪਤਾਨ ਦੇ ਪਾਸ ਮੌਜੀ ਦੇ ਘਾਟ ਦਾ ਸਿਹਤ ਦਾ ਪਰਵਾਨਾ ਨਹੀ ਹੈ। ਇਸ ਹੀ ਉਤਰ ਦੇ ਆਉਣ ਵਿਚ ਸਾਰਾ ਦਿਨ ਜਹਾਜ਼ ਰੋਕਿਆ ਰਿਹਾ ਤੇ ਤ੍ਰਿਕਾਲਾਂ ਦੇ ਅਖ਼ਬਾਰ ਨੇ ਛਾਪਿਆ ਕਿ ਸ਼ਾਇਦ ਇਸ ਖੁੰਦਕ ਕਰਕੇ ਜਹਾਜ਼ ਇਥੇ ਹੀ ਰੁਕਿਆ ਰਹੇ, ਪਰ ਅੰਤ ਪੰਜ ਵਜੇ ਖਲਾਸੀ ਹੋਈ। ਹੁਕਮ ਮਿਲਿਆ ਤੇ ਕਾਮਾਗਾਟਾ ਮਾਰੂ ਜਹਾਜ਼ ਭਾਰਤ ਵਰਸ਼ ਦੇ ਸਪੁੱਤਰਾਂ ਸਣੇ ਸਹਿਜੇ ਸਹਿਜੇ ਵੈਨਕੂਵਰ ਵੱਲ ਖਿਸਕਿਆ।"[1]

## ਪਹਿਲਾ ਪੰਗਾ

ਲੱਗਦਾ ਹੈ ਕਿ ਜਹਾਜ਼ ਦਾ ਜਪਾਨੀ ਕਪਤਾਨ ਯਾਮਾਮਾਤੋ ਇਮੀਗ੍ਰੇਸ਼ਨ ਦੇ ਹੱਥਾਂ 'ਤੇ ਚੜ੍ਹ ਗਿਆ ਸੀ। ਹਾਪਕਿਨਸਨ ਤੇ ਮੈਲਕਮ ਰੀਡ ਦੀ ਕੋਸ਼ਿਸ਼ ਸੀ ਕਿ ਜਹਾਜ਼ ਨੂੰ ਵਿਲੀਅਮ ਹੈਡ ਤੋਂ ਹੀ ਵਾਪਸ ਭੇਜ ਦਿੱਤਾ ਜਾਵੇ। ਕਪਤਾਨ ਨੇ ਯੋਕੋਹਾਮਾ ਤੋਂ ਲਿਆ ਸਿਹਤ ਸਰਟੀਫਿਕੇਟ ਇੱਧਰ ਉੱਧਰ ਕਰਕੇ ਕਹਿ ਦਿੱਤਾ ਸੀ ਕਿ ਸਰਟੀਫਿਕੇਟ ਹੈ ਨਹੀਂ ਹੈ ਪਰ ਬਾਬਾ ਗੁਰਦਿੱਤ ਸਿੰਘ ਦੇ ਸਕੱਤਰ ਭਾਈ ਦਲਜੀਤ ਸਿੰਘ ਨੇ ਇਸ ਸਾਜ਼ਿਸ਼ ਨੂੰ ਨਾਕਾਮ ਬਣਾ ਦਿੱਤਾ ਸੀ। ਬਾਬਾ ਜੀ ਅਨੁਸਾਰ :

"21-5- 1914 ਨੂੰ ਜਦੋਂ ਜਹਾਜ਼ ਵਿਕਟੋਰੀਆ ਪਹੁੰਚ ਜਾਂਦਾ ਹੈ ਦਸਦਾ ਹਾਂ ਕਿ ਕੁਰਾਟੀਨ ਦੇ ਅਫ਼ਸਰ ਜਹਾਜ਼ ਨੂੰ ਦੇਖਣ ਲਈ ਆਏ ਤੇ ਕਾਨੂੰਨ ਅਨੁਸਾਰ ਜੋ ਰਵਾਨਗੀ ਪੱਤਰ ਯੋਕੋਹਾਮਾ ਤੋਂ ਰਵਾਨਾ ਹੋ ਕੇ ਜਹਾਜ਼ ਵੈਨਕੂਵਰ ਪੁੱਜਣ ਦਾ ਸੀ ਤੇ ਜੋ ਜਪਾਨੀ ਸਰਕਾਰ ਵੱਲੋਂ ਮਿਲਿਆ ਹੋਇਆ ਸੀ ਉਹ ਕਾਗਜ਼ ਕਪਤਾਨ ਯਾਮਾਮਾਟੋ ਨੇ ਜਹਾਜ਼ ਦੇ ਕਾਗਜ਼ਾਂ 'ਚੋਂ ਕੱਢ ਕੇ ਦੂਜੀ ਥਾਂ ਰੱਖ ਦਿੱਤਾ ਤੇ ਕੈਨੇਡਾ ਦੇ ਅਫ਼ਸਰਾਂ ਦੇ ਪੁੱਛਣ ਤੇ ਜਵਾਬ ਦੇ ਦਿੱਤਾ ਕਿ ਮੇਰੇ ਪਾਸ ਉਹ ਪੱਤਰ ਨਹੀਂ ਹੈ, ਕੈਨੇਡਾ ਦੇ ਅਫ਼ਸਰਾਂ ਨੂੰ ਬਹਾਨਾ ਮਿਲ ਗਿਆ ਕਿ ਉਨ੍ਹਾਂ ਝੱਟ ਤਾਰ ਲਿਖ ਕੇ

ਉਟਾਵਾ ਸਰਕਾਰ ਨੂੰ ਭੇਜ ਦਿੱਤੀ ਕਿ ਜਹਾਜ਼ ਕਾਮਾਗਾਟਾ ਮਾਰੂ ਦੇ ਕਪਤਾਨ ਪਾਸ ਰਵਾਨਗੀ ਪੱਤਰ ਨਹੀਂ ਹੈ, ਇਸ ਲਈ ਇਸ ਨੂੰ ਵਾਪਸ ਮੋੜਨ ਦਾ ਹੁਕਮ ਦਿੱਤਾ ਜਾਵੇ ਹਾਲਾਂ ਕਿ ਕੋਈ ਵੱਡੀ ਗੱਲ ਨਹੀਂ ਸੀ ਜੇਕਰ ਪੱਤਰ ਗੁੰਮ ਵੀ ਹੋ ਜਾਵੇ ਤਦ ਵੀ ਅਸੀਂ ਉਸ ਦੀ ਨਕਲ ਤਾਰ ਦੀ ਮਾਰਫਤ ਮੰਗਵਾ ਕੇ ਦੇ ਸਕਦੇ ਸਾਂ, ਇਹ ਹੈ ਕੈਨੇਡਾ ਸਰਕਾਰ ਦਾ ਪਹਿਲਾਂ ਹਮਲਾ, ਪ੍ਰੰਤੂ ਮੇਰੇ ਚੁਸਤ ਤੇ ਹਿੰਮਤੀ ਸਕੱਤਰ ਭਾਈ ਦਲਜੀਤ ਸਿੰਘ ਜੀ ਨੇ ਕਪਤਾਨ ਦੀ ਕੋਠੜੀ 'ਚ ਜਾ ਕੇ ਬੜੀ ਹੁਸ਼ਿਆਰੀ ਨਾਲ ਉੱਪਰ ਦੱਸਿਆ ਰਵਾਨਗੀ ਪੱਤਰ ਲੱਭ ਲਿਆ ਤੇ ਪਹਿਲੇ ਵਾਰ ਤੋਂ ਬਚ ਗਏ।[2]

ਜਦ ਜਹਾਜ਼ ਵਿਲੀਅਮ ਹੈੱਡ 'ਤੇ ਹੀ ਖੜਾ ਸੀ ਤਾਂ ਸਾਹਿਲ ਕਮੇਟੀ ਦੇ ਮੈਂਬਰਾਂ ਭਾਈ ਭਾਗ ਸਿੰਘ, ਭਾਈ ਸਾਹਿਬ ਭਾਈ ਬਲਵੰਤ ਸਿੰਘ, ਭਾਈ ਮਿੱਤ ਸਿੰਘ ਪੰਡੋਰੀ, ਭਾਈ ਉੱਤਮ ਸਿੰਘ ਹਾਂਸ, ਭਾਈ ਰਤਨ ਸਿੰਘ ਰਾਏਪੁਰ ਡੱਬਾ, ਹਸਨ ਰਮੀਮ ਅਤੇ ਸਿੱਖਾਂ ਦਾ ਹਮਦਰਦ ਪਾਦਰੀ ਡਬਲਿਊ. ਐਚ. ਹਾਲ ਵੈਨਕੂਵਰ ਤੋਂ ਇਕ ਲਾਂਚ ਵਿਚ ਬੈਠ ਕੇ ਵਿਲੀਅਮ ਹੈੱਡ 'ਤੇ ਆਏ। ਉਨ੍ਹਾਂ ਜਦ ਗੁਰੂ ਨਾਨਕ ਜਹਾਜ਼ ਦੇ ਨੇੜੇ ਜਾਣ ਦੀ ਕੋਸ਼ਿਸ਼ ਕੀਤੀ ਤਾਂ ਪਹਿਰੇਦਾਰ ਪੁਲਸੀਆਂ ਨੇ ਉਨ੍ਹਾਂ ਨੂੰ ਜਹਾਜ਼ ਦੇ ਨੇੜੇ ਨਾ ਲੱਗਣ ਦਿੱਤਾ।[3] ਉਹ ਜੈਕਾਰੇ ਗੁੰਜਾਉਂਦੇ ਹੋਏ ਵਾਪਸ ਚਲੇ ਗਏ।

# ਵੈਨਕੂਵਰ ਵਿੱਚ

23 ਮਈ 1914 ਨੂੰ ਜਹਾਜ਼ 2.50 ਵਜੇ ਵੈਨਕੂਵਰ ਪਹੁੰਚ ਗਿਆ ਪਰ ਇਮੀਗ੍ਰੇਸ਼ਨ ਦੇ ਅਧਿਕਾਰੀਆਂ ਨੇ ਪਹਿਲਾਂ ਹੀ ਘੇਰਾ ਪਾ ਕੇ ਜਹਾਜ਼ ਨੂੰ ਬੁਰਾਰਡ ਦੀ ਖਾੜੀ ਵਿਚ ਬੰਦਰਗਾਹ ਤੋਂ ਇੱਕ ਕਿਲੋਮੀਟਰ ਦੂਰ ਖੜਾ ਕਰਕੇ ਇਸ ਦੇ ਚਾਰ ਚੁਫੇਰੇ ਹਥਿਆਰਬੰਦ ਸਿਪਾਹੀਆਂ ਦੇ ਪਹਿਰੇ ਲਾ ਦਿੱਤੇ ਜਿਵੇਂ ਕੋਈ ਸਮੁੰਦਰੀ ਡਾਕੂ ਘੇਰੇ ਹੁੰਦੇ ਹਨ, ਬਾਬਾ ਜੀ ਅਨੁਸਾਰ :

"ਕਿਨਾਰੇ ਤੋਂ ਕੁਝ ਫਾਸਲੇ ਪਰ ਜਹਾਜ਼ ਕੈਦ ਕੀਤਾ ਗਿਆ ਤੇ ਕੈਨੇਡਾ ਪੁਲਿਸ ਦੇ ਪਹਿਰੇ ਲੱਗ ਗਏ। ਲੈਂਚਬੋਟਾਂ ਦੇ ਪਹਿਰੇ ਲਗਾਏ ਗਏ, ਜਹਾਜ਼ ਦੇ ਚੁਫੇਰੇ ਰੌਂਦ ਫਿਰਦੇ ਸਨ ਤੇ ਮਨੁੱਖ ਤਾਂ ਇੱਕ ਬੰਨੇ ਰਿਹਾ ਕੋਈ ਜਾਨਵਰ ਵੀ ਲਾਗੇ ਨਹੀਂ ਆ ਸਕਦਾ ਸੀ। ਡਾਕਟਰੀ ਬੋਟ ਆਇਆ ਤੇ ਜਹਾਜ਼ ਨੂੰ ਤੰਦਰੁਸਤੀ ਦਾ ਸਰਟੀਫਿਕੇਟ ਦੇ ਗਿਆ।"[1]

ਇੱਧਰ ਕਿਨਾਰੇ 'ਤੇ ਹਜ਼ਾਰ ਤੋਂ ਉੱਪਰ ਸਿੱਖ ਇਕੱਠੇ ਹੋ ਗਏ ਉਨ੍ਹਾਂ ਵਿਚ ਖਾਲਸਾ ਦੀਵਾਨ ਦੇ ਆਗੂ ਭਾਈ ਭਾਗ ਸਿੰਘ ਭਿੱਖੀਵਿੰਡ, ਭਾਈ ਸਾਹਿਬ ਭਾਈ ਬਲਵੰਤ ਸਿੰਘ, ਭਾਈ ਮਿੱਤ ਸਿੰਘ ਪੰਡੋਰੀ, ਭਾਈ ਰਾਮ ਸਿੰਘ ਧੁਲੇਤਾ, ਭਾਈ ਮੇਵਾ ਸਿੰਘ, ਭਾਈ ਕਰਤਾਰ ਸਿੰਘ ਨਵਾਂ ਚੰਦ, ਭਾਈ ਰਤਨ ਸਿੰਘ, ਭਾਈ ਗਰੀਬ ਸਿੰਘ, ਭਾਈ ਨੱਥਾ ਸਿੰਘ ਆਦਿ ਤੋਂ ਇਲਾਵਾ ਹੁਸੈਨ ਰਹੀਮ ਤੇ ਸਾਹਿਲ ਕਮੇਟੀ ਦੇ ਮੈਂਬਰ ਵੀ ਪਹੁੰਚੇ ਹੋਏ ਸਨ।[2] ਉਥੋਂ ਉਨ੍ਹਾਂ ਨੂੰ ਦੂਰ ਪਾਣੀਆਂ ਵਿਚ ਜਹਾਜ਼ ਦੇ ਉੱਪਰਲੇ ਡੈੱਕ 'ਤੇ ਖੜੇ ਆਪਣੇ ਭਰਾ ਨਜ਼ਰ ਪਏ। ਜਿਨ੍ਹਾਂ ਨੇ ਵਧੀਆਂ ਪੱਗਾਂ ਬੰਨੀਆਂ ਹੋਈਆਂ ਸਨ ਤੇ ਕੋਟ ਪੈਂਟ ਪਾ ਕੇ ਸਜ ਧਜ ਕੇ ਖੜੇ ਸਨ। ਠੰਡੀ ਹਵਾ ਚੱਲ ਰਹੀ ਸੀ। ਮੌਸਮ ਸੁਹਾਵਣਾ ਸੀ, ਉਨ੍ਹਾਂ ਨੂੰ ਵੀ ਕਿਨਾਰੇ 'ਤੇ ਖੜੇ ਆਪਣੇ ਭਰਾਵਾਂ ਦੀਆਂ ਸ਼ਕਲਾਂ ਦਿਸ ਪਈਆਂ ਸਨ। ਕੁਝ ਸਿੰਘਾਂ ਨੇ ਸੈਮਾਫੋਰ (ਝੰਡੀ-ਸ਼ੀਸ਼ਾ) ਰਾਹੀਂ ਜਹਾਜ਼ ਉੱਪਰਲੇ ਮੁਸਾਫ਼ਰਾਂ ਨਾਲ ਰਾਬਤਾ ਕਾਇਮ ਕਰ ਲਿਆ। ਇਧਰੋਂ ਉਨ੍ਹਾਂ ਨੂੰ ਡਟੇ ਰਹਿਣ ਦਾ ਸੰਦੇਸ਼ ਦਿੱਤਾ ਗਿਆ ਤੇ ਉਧਰੋਂ ਵੀ ਪੂਰੀ ਤਰ੍ਹਾਂ ਡਟੇ ਹੋਣ ਦਾ ਸੰਦੇਸ਼ ਮਿਲ ਗਿਆ। ਜਦ ਤੱਕ ਉਥੇ ਫਿਰ ਰਹੇ ਪੁਲਸੀਆਂ ਦੀ ਧਾੜ ਨੂੰ ਪਤਾ ਲਗ ਗਿਆ। ਉਨ੍ਹਾਂ ਨੇ ਆ ਕੇ ਸਿੰਘਾਂ ਨੂੰ ਰੋਕਿਆ ਤਾਂ ਸਿੰਘਾਂ ਦਾ ਖ਼ੂਨ ਉਬਾਲੇ ਖਾ ਉਠਿਆ। ਉਹ ਪੁਲਿਸ ਵਾਲਿਆਂ ਨਾਲ ਭਿੜਨ ਲਈ ਉਤਾਰੂ ਹੋ

ਗਏ। ਕਿਨਾਰੇ 'ਤੇ ਲੜਾਈ ਝਗੜੇ ਵਾਲਾ ਮਾਹੌਲ ਪੈਦਾ ਹੋ ਗਿਆ। ਧੱਕੇਸ਼ਾਹੀ ਵਿਰੁੱਧ ਪਹਿਲਾਂ ਹੀ ਸਿੰਘਾਂ ਦੇ ਮਨਾਂ 'ਚ ਗੁੱਸਾ ਉਬਲ ਰਿਹਾ ਸੀ। ਉਨ੍ਹਾਂ ਦੀਆਂ ਅੱਖਾਂ ਸਾਹਮਣੇ ਉਨ੍ਹਾਂ ਦੇ ਭਰਾਵਾਂ ਨੂੰ ਕੈਦ ਕਰ ਰੱਖਿਆ ਸੀ, ਉਹ ਲੜਨ ਮਰਨ 'ਤੇ ਉਤਾਰੇ ਹੋ ਗਏ। ਕੁਝ ਧੱਕਾ ਮੁੱਕੀ ਵੀ ਸ਼ੁਰੂ ਹੋ ਗਿਆ। ਸਿੰਘ ਪੁਲਿਸ ਦਾ ਰੋਅਬ ਕਦੋਂ ਝੱਲਦੇ ਸਨ ? ਦੀਵਾਨ ਦੇ ਆਗੂਆਂ ਭਾਈ ਸਾਹਿਬ ਭਾਈ ਬਲਵੰਤ ਸਿੰਘ, ਭਾਈ ਭਾਗ ਸਿੰਘ, ਭਾਈ ਸੁੰਦਰ ਸਿੰਘ ਆਦਿ ਨੇ ਹੱਥ ਜੋੜ ਕੇ ਸਿੰਘਾਂ ਨੂੰ ਸਮਝਾਇਆ ਕਿ ਹਾਲੇ ਤਾਂ ਲੜਾਈ ਸ਼ੁਰੂ ਹੀ ਹੋਈ ਹੈ। ਆਪਾਂ ਕਾਨੂੰਨੀ ਲੜਾਈ ਲੜ ਕੇ ਭਰਾਵਾਂ ਨੂੰ ਉਤਾਰਾਂਗੇ। ਸਰਕਾਰ ਤਾਂ ਇਹੋ ਚਾਹੁੰਦੀ ਹੈ ਕਿ ਖ਼ੂਨ ਖ਼ਰਾਬਾ ਹੋਵੇ ਤੇ ਉਹ ਬਹਾਨਾ ਬਣਾਂ ਕੇ ਸਿੱਖਾਂ ਨੂੰ ਕੈਨੇਡਾ 'ਚੋਂ ਬਾਹਰ ਕੱਢੇ। ਸ਼ਾਂਤ ਰਹੋ! ਸ਼ਾਂਤ ਰਹੋ, ਗੁਰੂ ਭਲੀ ਕਰੇਗਾ। ਭਾਈ ਬਲਵੰਤ ਸਿੰਘ ਨੇ ਪੁਲਿਸ ਅਫ਼ਸਰਾਂ ਨੂੰ ਵੀ ਸ਼ਾਂਤ ਰਹਿਣ ਲਈ ਆਖਿਆ ਕਿ ਉਹ ਆਪਣੇ ਸਿੰਘਾਂ ਨੂੰ ਵੀ ਕਿਨਾਰੇ ਤੋਂ ਲੈ ਜਾਣਗੇ। ਹੁਣ ਆਪਣੇ ਆਗੂਆਂ ਦਾ ਹੁਕਮ ਮੰਨ ਕੇ ਸਿੰਘ ਮਜ਼ਬੂਰੀ ਵੱਸ ਜਾ ਰਹੇ ਸਨ ਪਰ ਹਾਲਾਂ ਵੀ ਉਨ੍ਹਾਂ ਦਾ ਗੁੱਸਾ ਸ਼ਾਂਤ ਨਹੀਂ ਹੋਇਆ ਸੀ ਉਹ ਪਿੱਛੇ ਮੁੜ ਮੁੜ ਪੁਲਸੀਆਂ ਵੱਲ ਵੱਢ ਖਾਣੀਆਂ ਨਜ਼ਰਾਂ ਨਾਲ ਝਾਕ ਰਹੇ ਸਨ।

ਬੁਰਾਰਡ ਸਟਰੀਟ ਦੇ ਕੋਨੇ 'ਤੇ ਪਹੁੰਚ ਕੇ ਭਾਈ ਭਾਗ ਸਿੰਘ ਹੋਰਾਂ ਨੇ ਹੱਥ ਦੇ ਇਸ਼ਾਰੇ ਨਾਲ ਸਾਰੇ ਜਥੇ ਨੂੰ ਰੁਕਣ ਦਾ ਇਸ਼ਾਰਾ ਕੀਤਾ। ਰੌਲਾ ਗੌਲਾ ਸ਼ਾਂਤ ਹੋਏ ਤੋਂ ਭਾਈ ਭਾਗ ਸਿੰਘ ਨੇ ਕਹਿਣਾ ਸ਼ੁਰੂ ਕੀਤਾ :

"ਖਾਲਸਾ ਜੀ, ਦਾਸ ਨੇ ਕੁਝ ਬੇਨਤੀਆਂ ਕਰਨੀਆਂ ਹਨ ?"

ਉਨ੍ਹਾਂ ਨੇ ਸੰਗਤ ਤੋਂ ਇਜਾਜ਼ਤ ਲੈਣ ਲਈ ਹੱਥ ਜੋੜ ਕੇ ਯਾਚਨਾ ਕੀਤੀ।

"ਭਾਈ ਸਾਹਿਬ ਜੀ ਤੁਸੀਂ ਖੁੱਲ੍ਹ ਕੇ ਗੱਲ ਕਰੋ!"

ਸੰਗਤ ਨੇ ਉਨ੍ਹਾਂ ਦਾ ਹੌਸਲਾ ਵਧਾਇਆ।

"ਬੇਨਤੀ ਇਹ ਹੈ ਕਿ",

ਭਾਈ ਭਾਗ ਸਿੰਘ ਨੇ ਅਜੇ ਵੀ ਆਪ ਦੀ ਹਿੱਕ ਦੇ ਬਰਾਬਰ ਹੱਥ ਜੋੜੇ ਹੋਏ ਸਨ,

"ਇਹ ਲੜਾਈ ਬੜੀ ਲੰਬੀ ਚੌੜੀ ਹੋਵੇਗੀ, ਸਾਡਾ ਦੁਸ਼ਮਣ ਤਾਕਤਵਰ ਹੀ ਨਹੀਂ ਉਹ ਢਾਹਡਾ ਚਲਾਕ ਵੀ ਹੈ। ਅੱਜ ਸਾਡਾ ਇਹ ਹਾਲ ਤਾਂ ਹੈ ਕਿਉਂਕਿ ਅਸੀਂ ਨਖਸਮੇ ਹਾਂ।"

"ਨਿਖਸਮੇ ਕਿਉਂ ਹਾਂ ? ਸਾਡਾ ਖਸਮ ਗੁਰੂ ਸਾਹਿਬ ਹੈ।"

ਵਿਚੋਂ ਹੀ ਕਿਸੇ ਸਿੰਘ ਨੇ ਭਾਈ ਭਾਗ ਸਿੰਘ ਨੂੰ ਟੋਕ ਕੇ ਜੋਸ਼ ਨਾਲ ਆਖਿਆ। ਉਸ ਨੂੰ ਲੱਗਿਆ ਕਿ ਭਾਈ ਸਾਹਿਬ ਗਲਤ ਗੱਲ ਕਹਿ ਗਏ ਹਨ। ਬਾਕੀਆਂ ਨੇ ਬੋਲਣ ਵਾਲੇ ਨੂੰ 'ਚੁੱਪ ਉਏ', 'ਚੁੱਪ ਉਏ' ਕਹਿ ਕੇ ਚੁੱਪ ਕਰਵਾ ਦਿੱਤਾ। ਭਾਈ

ਭਾਗ ਸਿੰਘ ਗਲਾ ਸਾਫ਼ ਕਰਕੇ ਫਿਰ ਸੰਭਲ ਕੇ ਬੋਲੇ :

"ਮੇਰਾ ਕਹਿਣ ਦਾ ਇਹ ਭਾਵ ਨਹੀਂ ਹੈ। ਮੇਰਾ ਕਹਿਣ ਦਾ ਮਤਲਬ ਹੈ ਕਿ ਸਾਡੀ ਆਪਣੀ ਕੋਈ ਸਰਕਾਰ ਨਹੀਂ ਹੈ। ਅਸੀਂ ਗੁਲਾਮ ਹਾਂ। ਭਾਵੇਂ ਅਸੀਂ ਇਥੇ ਆਪਣੇ ਹੱਕਾਂ ਦੀ ਲੜਾਈ ਲੜਨੀ ਹੈ। ਇਹ ਖਾਲਸੇ ਦਾ ਧਰਮ ਹੈ ਕਿ ਜਿਥੇ ਵੀ ਕਿਤੇ ਜ਼ੁਲਮ ਤੇ ਬੇਇਨਸਾਫ਼ੀ ਹੋਵੇ ਉਥੇ ਈ ਖਾਲਸਾ ਜੰਗ ਕਰੇ। ਪਰ ਸਾਡੇ ਸਾਰੇ ਮਸਲਿਆਂ ਦਾ ਉਨ੍ਹਾਂ ਚਿਰ ਕੋਈ ਪੱਕਾ ਹੱਲ ਨਹੀਂ ਹੋ ਸਕਦਾ ਜਿਨ੍ਹਾਂ ਚਿਰ ਅਸੀਂ ਆਪਣਾ ਦੇਸ਼ ਨਹੀਂ ਆਜ਼ਾਦ ਕਰਵਾ ਲੈਂਦੇ। ਜਿਨ੍ਹਾਂ ਚਿਰ ਅਸੀਂ ਆਪਣੀ ਗੁਲਾਮੀ ਦੇ ਸੰਗਲ ਨਹੀਂ ਤੋੜ ਦਿੰਦੇ।"

"ਚਲੋ ਖਾਂ ਫਿਰ ਦੇਸ਼ ਨੂੰ ਚੱਲੀਏ। ਇਹ ਅੰਗਰੇਜ਼ ਸਾਲੇ ਹੈ ਕੀ ਚੀਜ਼? ਸਾਡੇ ਵਡਾਰੂਆਂ ਨੇ ਤਾਂ ਅਬਦਾਲੀ ਤੇ ਨਾਦਰ ਵਰਗਿਆਂ ਦੇ ਮੂੰਹ ਮੋੜੇ ਹੋਏ ਨੇ।"

ਗਰਮ ਖ਼ੂਨ ਤੁਰਤ ਪੈਰ ਉਬਾਲਾ ਮਾਰ ਉਠਿਆ। ਕਾਫ਼ੀ ਚਿਰ ਏਸੇ ਤਰ੍ਹਾਂ ਹਿਲਜੁੱਲ ਹੁੰਦੀ ਰਹੀ। ਭਾਈ ਸਾਹਿਬ ਭਾਈ ਬਲਵੰਤ ਸਿੰਘ ਤੇ ਭਾਈ ਸੁੰਦਰ ਸਿੰਘ ਨੇ ਹੱਥਾਂ ਦੇ ਇਸ਼ਾਰੇ ਕਰ ਕਰਕੇ ਸਿੰਘਾਂ ਨੂੰ ਸ਼ਾਂਤ ਕਰਾਇਆ। ਭਾਈ ਭਾਗ ਸਿੰਘ ਫਿਰ ਉਸੇ ਧੀਰਜ ਮਈ ਅਵਾਜ਼ ਵਿਚ ਬੋਲੇ :

"ਸ਼ਾਂਤ ਰਹੋ। ਧੀਰਜ ਰੱਖੋ। ਉਹ ਵਕਤ ਵੀ ਹੁਣ ਆਉਣ ਹੀ ਵਾਲਾ ਐ। ਅਜੇ ਗੁਰੂ ਸਾਹਿਬ ਦਾ ਹੁਕਮ ਨਹੀਂ ਹੋਇਆ। ਉਹਦੇ ਹੁਕਮ ਅਨੁਸਾਰ ਹੀ ਸਭ ਕੁਝ ਹੋਣਾ ਐ;

'ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ।'

ਗੁਰੂ ਸਾਹਿਬ ਨੇ ਸਾਨੂੰ ਦੋ ਰਸਤੇ ਦੱਸੇ ਹਨ, ਇੱਕ ਸ਼ਾਂਤ ਮਈ ਦਾ, ਦੂਜਾ ਖੰਡਾ ਖੜਕਾਉਣ ਦਾ। ਸ਼ਹੀਦਾਂ ਦੇ ਸਿਰਤਾਜ ਪੰਚਮ ਪਾਤਸ਼ਾਹ ਨੇ ਸ਼ਾਤਮਈ ਰਹਿ ਕੇ ਅਜ਼ਰ ਨੂੰ ਜਰਿਆ ਸੀ ਪਰ ਗੁਰੂ ਛੇਵੇਂ ਪਾਤਸ਼ਾਹ ਨੇ ਖੰਡਾ ਖੜਕਾਇਆ ਸੀ। ਇਹ ਦੋਨੋਂ ਰਸਤੇ ਸਿੱਖਾਂ ਲਈ ਪੂਜਣ ਯੋਗ ਨੇ। ਪਹਿਲਾਂ ਅਸੀਂ ਭਾਣੇ ਅੰਦਰ ਰਹਿ ਕੇ ਸਾਂਤਮਈ ਦੇ ਰਸਤੇ 'ਤੇ ਚੱਲਣਾ ਐ ਪਰ ਜੇ ਦੁਸ਼ਮਣ ਅੰਨਾ ਬੋਲਾ ਐ ਤਾਂ ਫਿਰ ਖੰਡਾ ਖੜਕਾਉਣਾ ਐ।"

ਹੁਣ ਸੰਗਤ 'ਤੇ ਭਾਈ ਸਾਹਿਬ ਦੇ ਸ਼ਬਦਾਂ ਦਾ ਪ੍ਰਭਾਵ ਪੂਰੀ ਤਰ੍ਹਾਂ ਪੈ ਗਿਆ ਸੀ। ਤਣੀਆਂ ਹੋਈਆਂ ਭਵਾਂ ਨੀਵੀਆਂ ਹੋ ਗਈਆਂ ਸਨ। ਭਾਈ ਸਾਹਿਬ ਨੇ ਆਪਣੇ ਪ੍ਰਭਾਵ ਨੂੰ ਜੋਹ ਕੇ ਫਿਰ ਕਿਹਾ,

"ਸਿੱਖ ਭਾਵੇਂ ਸ਼ਾਤਮਈ ਰਹਿ ਕੇ ਅਜ਼ਰ ਨੂੰ ਜਰੇ ਤੇ ਭਾਵੇਂ ਖੰਡਾ ਖੜਕਾ ਕੇ ਦੁਸ਼ਮਣ ਨਾਲ ਲੋਹਾ ਲਵੇ, ਸਾਨੂੰ ਗੁਰੂ ਸਾਹਿਬਾਨ ਦੱਸ ਗਏ ਹਨ ਕਿ ਦੋਨਾਂ ਅਵਸਥਾਵਾਂ ਵਿਚ ਹੀ ਸਹਿਜ ਸੰਜਮ ਤੇ ਧੀਰਜ ਤੋਂ ਕੰਮ ਲੈਣਾ ਹੈ। ਸਿੱਖ ਦਾ ਚੇਹਰਾ ਫੁੱਲ ਵਾਂਗ ਖਿੜਿਆ ਰਹਿਣਾ ਚਾਹੀਦਾ ਐ।"

ਹੁਣ ਸਾਰਿਆਂ ਦੇ ਹਿਰਦੇ ਮੋਮ ਬਣ ਗਏ ਸਨ। ਭਾਈ ਸਾਹਿਬ ਦੇ ਬੋਲਣ ਸਮੇਂ ਵਿਚੋਂ ਟੋਕਣ ਵਾਲੇ ਤੇ ਜੋਸ਼ ਦਿਖਾਉਣ ਵਾਲੇ ਮਨ ਹੀ ਮਨ ਪਛਤਾਵਾ ਕਰ ਰਹੇ ਸਨ।

"ਹੁਣ ਮੈਂ ਸੰਗਤ ਨੂੰ ਆਖਰੀ ਬੇਨਤੀ ਕਰਨੀ ਐ,"

ਭਾਈ ਸਾਹਿਬ ਨੇ ਸੰਗਤ ਤੋਂ ਫਿਰ ਇਜ਼ਾਜ਼ਤ ਲੈਣ ਦੇ ਲਹਿਜੇ ਵਿਚ ਕਿਹਾ। ਇਸ ਵਾਰ ਸੰਗਤ ਨੇ ਬੋਲ ਕੇ ਨਹੀਂ ਅੱਖਾਂ ਉਤਾਂਹ ਚੁੱਕ ਕੇ ਹੀ ਇਜਾਜ਼ਤ ਦੇ ਦਿੱਤੀ।

"ਹਾਲਾਂ ਸਾਡੇ ਕੋਲ ਕਾਨੂੰਨੀ ਮੈਦਾਨ ਪਿਆ ਐ, ਅਸੀਂ ਸਿਰੇ ਤੱਕ ਜਾ ਕੇ ਕਾਨੂੰਨੀ ਲੜਾਈ ਲੜਾਂਗੇ, ਜੇ ਸਾਨੂੰ ਫਿਰ ਵੀ ਇਨਸਾਫ਼ ਨਾ ਮਿਲਿਆ ਅਸੀਂ ਦੁਨੀਆਂ ਸਾਹਮਣੇ ਅੰਗਰੇਜ਼ੀ ਇਨਸਾਫ਼ ਦਾ ਪਾਜ ਉਘੇੜਾਂਗੇ। ਅਸੀਂ ਹਾਲਾਂ ਦੰਗੇ ਫਸਾਦ ਤੋਂ ਬਚ ਕੇ ਰਹਿਣਾ ਐ। ਇਹ ਗੋਰੀ ਸਰਕਾਰ ਦੰਗਾ ਫਸਾਦ ਕਰਨਾ ਚਾਹੁੰਦੀ ਹੈ। ਸਾਰੇ ਭਰਾਵਾਂ ਦਾ ਫਰਜ਼ ਬਣਦਾ ਹੈ ਕਿ ਆਪਣੇ ਦੁਖਿਆਰੇ ਭਰਾਵਾਂ ਦੀ ਮਦਦ ਕਰਨ ਲਈ ਅਸੀਂ ਦਿਲ ਖੋਹਲ ਕੇ ਮਾਇਆ ਦੇ ਗੱਫੇ ਦਾਨ ਕਰੀਏ। ਇਹ ਲੜਾਈ ਸਿਰਫ਼ ਇਨ੍ਹਾਂ ਭਰਾਵਾਂ ਨੂੰ ਉਤਾਰਨ ਦੀ ਹੀ ਨਹੀਂ ਹੈ, ਜੇ ਅਸੀਂ ਇਹ ਲੜਾਈ ਜਿੱਤ ਜਾਂਦੇ ਹਾਂ ਤਾਂ ਇਹ ਸਾਰੇ ਹਿੰਦੀਆਂ ਲਈ ਰਾਹ ਖੁੱਲ ਜਾਵੇਗਾ। ਸਾਡੀਆਂ ਪਤਨੀਆਂ ਤੇ ਬੱਚੇ ਤਾਂ ਆ ਈ ਜਾਣਗੇ। ਏਸ ਵਕਤ ਸਾਰੇ ਭਰਾਵਾਂ ਦੇ ਇੱਕ ਹੋਣ ਦੀ ਲੋੜ ਐ। ਆਪਸੀ ਮਤਭੇਦ ਤੇ ਮਨ ਮੁਟਾਵ ਮਿਟਾ ਕੇ ਇੱਕ ਹੋਈਏ, ਇਹ ਲੜਾਈ ਪੂਰੇ ਹਿੰਦ ਦੇ ਹੱਕਾਂ ਦੀ ਲੜਾਈ ਐ। ਖਾਲਸਾ ਜ਼ਰੂਰ ਇਸ 'ਚੋਂ ਜ਼ਰੂਰ ਜੇਤੂ ਹੋ ਕੇ ਨਿਕਲੇਗਾ।"

"ਬੋਲੇ ਸੋ ਨਿਹਾਲ।"

"ਸਤਿ ਸ੍ਰੀ ਅਕਾਲ।"

ਭਾਈ ਭਾਗ ਸਿੰਘ ਦੀ ਤਕਰੀਰ ਖਤਮ ਹੋਣ ਤੋਂ ਪਹਿਲਾਂ ਹੀ ਜੈਕਾਰੇ ਗੂੰਜ ਉਠੇ। ਜੈਕਾਰਿਆਂ ਦੀ ਗੂੰਜ ਸੁਣ ਕੇ ਗੋਰੇ ਗੋਰੀਆਂ ਠਠੰਬਰ ਕੇ ਖੜੋ ਗਏ, ਉਨ੍ਹਾਂ ਦੇ ਬੱਚੇ ਡੌਰ ਭੌਰ ਹੋਏ ਇਨ੍ਹਾਂ ਓਪਰੇ ਮਨੁੱਖਾਂ ਵੱਲ ਤੱਕ ਰਹੇ ਸਨ। ਜੈਕਾਰਿਆਂ ਦੀ ਗੂੰਜ ਸੁਣ ਕੇ ਦਫ਼ਤਰੀ ਅਮਲਾ ਬਹੁਮੰਜ਼ਲੀ ਇਮਾਰਤਾਂ ਦੀਆਂ ਖਿੜਕੀਆਂ ਵਿਚ ਆ ਖਲੋਤਾ। ਜੈਕਾਰਿਆਂ ਦੀ ਗੂੰਜ ਸ਼ਾਂਤ ਹੋਣ ਤੇ ਭਾਈ ਭਾਗ ਸਿੰਘ ਨੇ ਗੁਰਬਾਣੀ ਦਾ ਸ਼ਬਦ ਪੜ੍ਹ ਕੇ ਫਤਹਿ ਗੱਜਾਈ।

**ਤੈਡੇ ਸਿਮਰਣ ਹਭੁ ਕਿਛੁ ਲਧਮੁ ਬਿਖਮੁ ਨਾ ਡਿਠਮੁ ਕੋਈ॥**

**ਜਿਸੁ ਪਤਿ ਰਖੈ ਸਚਾ ਸਾਹਿਬੁ ਨਾਨਕ ਮੇਟਿ ਨਾ ਸਕੈ ਕੋਈ॥**

ਭਾਈ ਮਿੱਤ ਸਿੰਘ ਪੰਡੋਰੀ ਨੇ ਸੰਗਤ ਨੂੰ ਇੱਕ ਦੋ ਦਿਨ ਤੱਕ ਗੁਰਦੁਆਰੇ ਇਕੱਤਰ ਹੋਣ ਦਾ ਪ੍ਰੋਗਰਾਮ ਦੇ ਦਿੱਤਾ। ਹੁਣ ਸੰਗਤ ਸ਼ਹਿਰ ਵੱਲ ਤੁਰ ਪਈ ਪਰ

# ਚਿੰਤਾ ਦੇ ਬੱਦਲ

ਬਾਬਾ ਗੁਰਦਿੱਤ ਸਿੰਘ ਉਪੱਰਲੇ ਡੈੱਕ ਤੇ ਉਦਾਸ ਖੜ੍ਹਾ ਵੈਨਕੂਵਰ ਸ਼ਹਿਰ ਵੱਲ ਤੱਕ ਰਿਹਾ ਸੀ। ਸ਼ਹਿਰ ਦੇ ਪਿਛਲੇ ਪਾਸੇ ਹਰੇ ਭਰੇ ਪਹਾੜ ਨਜ਼ਰ ਆ ਰਹੇ ਸਨ ਤੇ ਸਾਹਮਣੇ ਪਾਸੇ ਦੂਰ ਤੱਕ ਨੀਲਾ ਸਮੁੰਦਰ ਫੈਲਿਆ ਹੋਇਆ ਸੀ। ਬਹਾਰ ਦਾ ਮੌਸਮ ਹੋਣ ਕਾਰਨ ਕਿਨਾਰੇ ਲੱਗਵੇਂ ਪਾਰਕਾਂ ਵਿੱਚ ਰੰਗ ਬਰੰਗੇ ਫੁੱਲ ਖਿੜੇ ਹੋਏ ਸਨ। ਬਾਬਾ ਜੀ ਨੂੰ ਅਹਿਸਾਸ ਹੋ ਗਿਆ ਸੀ ਕਿ ਕੈਨੇਡੀਅਨ ਅਧਿਕਾਰੀਆਂ ਨੇ ਇੱਕ ਤਰ੍ਹਾਂ ਨਾਲ ਉਨ੍ਹਾਂ ਨੂੰ ਬੰਦੀ ਬਣਾ ਲਿਆ ਸੀ।

ਜਿਸ ਦਿਨ ਤੋਂ ਜਹਾਜ਼ ਵੈਨਕੂਵਰ ਦੇ ਕਿਨਾਰੇ ਆ ਲੱਗਿਆ ਸੀ, ਉਸ ਦਿਨ ਤੋਂ ਹੀ ਬਾਬਾ ਗੁਰਦਿੱਤ ਸਿੰਘ ਅਤੇ ਅਧਿਕਾਰੀਆਂ ਵਿਚਕਾਰ ਚਿੱਠੀ ਪੱਤਰ ਦਾ ਸਿਲਸਿਲਾ ਚੱਲ ਪਿਆ ਸੀ। ਇੱਧਰ ਕੈਨੇਡੀਅਨ ਅਧਿਕਾਰੀਆਂ ਦਾ ਆਪਸ ਵਿੱਚ ਅਤੇ ਕੈਨੇਡਾ ਦਾ ਲੰਡਨ ਅਤੇ ਭਾਰਤ ਵਿਚਕਾਰ ਲਗਾਤਾਰ ਚਿੱਠੀ ਪੱਤਰ ਸ਼ੁਰੂ ਹੋ ਰਿਹਾ ਸੀ। ਇਸ ਸਾਰੇ ਚਿੱਠੀ ਪੱਤਰ ਦੀ ਬਹੁਤ ਵੱਡੀ ਵੱਖਰੀ ਕਿਤਾਬ ਤਿਆਰ ਹੋ ਸਕਦੀ ਹੈ।

ਜਦ ਬਾਬਾ ਗੁਰਦਿੱਤ ਸਿੰਘ ਨੇ ਦੇਖਿਆ ਕਿ ਇਮੀਗ੍ਰੇਸ਼ਨ ਦੇ ਅਧਿਕਾਰੀਆਂ ਨੇ ਉਸ ਨੂੰ ਗ਼ੈਰ ਕਾਨੂੰਨੀ ਢੰਗ ਨਾਲ ਬੰਦੀ ਬਣਾ ਲਿਆ ਹੈ ਤਾਂ ਉਸ ਨੇ ਆਪਣੇ ਵਕੀਲ ਬਰਡ ਰਾਹੀਂ 23 ਮਈ ਨੂੰ ਇਮੀਗ੍ਰੇਸ਼ਨ ਅਧਿਕਾਰੀਆਂ ਨੂੰ ਨੋਟਿਸ ਭੇਜਿਆ।

"ਜਿਹੜਾ ਤੁਸੀਂ ਮੈਨੂੰ ਕਿਨਾਰੇ 'ਤੇ ਨਹੀਂ ਜਾਣ ਦੇ ਰਹੇ, ਉਸ ਸਬੰਧੀ ਮੈਂ ਤੁਹਾਨੂੰ ਦੱਸ ਰਿਹਾ ਹਾਂ ਕਿ ਜੋ ਮੇਰਾ ਨੁਕਸਾਨ ਹੋ ਰਿਹਾ ਹੈ; ਉਸ ਨੁਕਸਾਨ ਦੇ ਤੁਸੀਂ ਜਿੰਮੇਵਾਰ ਹੋਵੋਂਗੇ। ਤੁਸੀਂ ਇਹ ਭਲੀਭਾਂਤ ਜਾਣਦੇ ਹੋ ਕਿ ਮੈਂ ਇੱਕ ਵਪਾਰੀ ਹਾਂ ਤੇ ਕਾਨੂੰਨ ਕਿਸੇ ਵੀ ਵਪਾਰੀ ਨੂੰ ਕਿਨਾਰੇ 'ਤੇ ਜਾਣ ਤੋਂ ਨਹੀਂ ਰੋਕਦਾ। ਮੈਂ ਜਰੂਰੀ ਸੌਦਾ-ਪੱਤਾ ਖਰੀਦਣਾ ਹੈ।

ਤੁਸੀਂ ਆਮ ਮੁਸਾਫਰਾਂ ਨੂੰ ਤਾਂ ਰੋਕ ਸਕਦੇ ਹੋ ਪਰ ਮੈਨੂੰ ਨਹੀਂ। ਤੁਸੀਂ ਮੇਰੇ ਨੁਕਸਾਨ ਦੇ ਜਿੰਮੇਵਾਰ ਹੋਵੋਂਗੇ।"[1]

ਇਸ ਨੋਟਿਸ ਦੇ ਜੁਆਬ ਵਿੱਚ ਇਮੀਗ੍ਰੇਸ਼ਨ ਇੰਸਪੈਕਟਰ ਮੈਲਕਮ ਰੀਡ ਨੇ ਬਰਡ ਦੀ ਫਰਮ, ਮੈਸਰਜ ਮੈਕਨੀਲ, ਬਰਡ ਮੈਕਡੋਨਲਡ ਅਤੇ ਡਾਰਲਿੰਗ ਨੂੰ 23 ਮਈ ਨੂੰ ਹੀ ਜੋੜਵਾਂ ਜੁਆਬ ਭੇਜ ਦਿੱਤਾ ਕਿ 'ਜਿਸ ਦਿਨ ਇਨਕੁਆਰੀ

ਬੋਰਡ ਬੈਠੇਗਾ, ਉਸ ਸਬੰਧੀ ਤੁਹਾਨੂੰ ਦੱਸ ਦਿੱਤਾ ਜਾਵੇਗਾ।[2]

ਬਾਬਾ ਗੁਰਦਿੱਤ ਸਿੰਘ ਨੇ ਦੇਖਿਆ ਕਿ ਇੱਕ ਲਾਂਚ ਤੇ ਕੁਝ ਪੱਤਰਕਾਰ ਆਏ ਹਨ। ਉਹਨਾਂ ਦੇ ਕੈਮਰਿਆਂ ਤੋਂ ਉਨ੍ਹਾਂ ਦੇ ਪੱਤਰਕਾਰ ਹੋਣ ਦਾ ਪਤਾ ਲੱਗਦਾ ਸੀ ਉਹ ਵਿਲੀਅਮ ਹੋਂਡ ਤੋਂ ਹੀ ਪਿੱਛੇ ਲੱਗੇ ਹੋਏ ਸਨ। ਪਰ ਸੁਰੱਖਿਆ ਅਧਿਕਾਰੀਆਂ ਨੇ ਇਨ੍ਹਾਂ ਪੱਤਰਕਾਰਾਂ ਨੂੰ ਜਹਾਜ਼ ਦੇ ਨੇੜੇ ਨਾ ਜਾਣ ਦਿੱਤਾ। ਉਨ੍ਹਾਂ ਦਾ ਲਾਂਚ ਜਹਾਜ਼ ਤੋਂ ਕੁਝ ਦੂਰੀ 'ਤੇ ਰੋਕ ਦਿੱਤਾ ਗਿਆ। ਗੁਰੂ ਨਾਨਕ ਜਹਾਜ਼ ਦੇ ਸਾਰੇ ਮੁਸਾਫ਼ਰ ਡੈੱਕ ਉੱਪਰ ਖੜੇ ਹੋ ਗਏ। ਪੱਤਰਕਾਰਾਂ ਨੇ ਉਥੋਂ ਹੀ ਉਨ੍ਹਾਂ ਦੇ ਫੋਟੋ ਖਿਚੇ। ਲਾਂਚ ਕਾਫ਼ੀ ਨੀਵਾਂ ਹੋਣ ਕਾਰਨ ਜਹਾਜ਼ ਦੇ ਮੁਸਾਫ਼ਰਾਂ ਦੀਆਂ ਆਵਾਜ਼ਾਂ ਸੌਖਿਆਂ ਹੀ ਪੱਤਰਕਾਰਾਂ ਤੱਕ ਪਹੁੰਚਦੀਆਂ ਸਨ। ਆਪਣੀ ਗੱਲ ਪ੍ਰੈਸ ਤੱਕ ਪਹੁੰਚਾਣ ਲਈ ਬਾਬਾ ਗੁਰਦਿੱਤ ਸਿੰਘ ਲਈ ਇਹ ਮੌਕਾ ਗਨੀਮਤ ਸੀ। ਉਸ ਨੇ ਮੁਸਾਫ਼ਰਾਂ ਦੇ ਸ਼ੋਰ ਸ਼ਰਾਬੇ ਨੂੰ ਸ਼ਾਂਤ ਕਰਵਾ ਕੇ ਬੋਲਣਾ ਸ਼ੁਰੂ ਕੀਤਾ:

"ਅਸੀਂ ਬਰਤਾਨਵੀ ਨਾਗਰਿਕ ਹਾਂ ਅਤੇ ਅਸੀਂ ਸਮਝਦੇ ਹਾਂ ਕਿ ਸਾਮਰਾਜ ਵਿੱਚ ਜਿੱਥੇ ਵੀ ਚਾਹੀਏ ਅਸੀਂ ਜਾ ਸਕਣ ਦਾ ਅਧਿਕਾਰ ਰੱਖਦੇ ਹਾਂ। ਅਸੀਂ ਇਸ ਫੇਰੀ ਨੂੰ ਟੈਸਟ ਕੇਸ ਬਣਾਉਣਾ ਚਾਹੁੰਦੇ ਹਾਂ ਅਤੇ ਜੇਕਰ ਸਾਨੂੰ ਤੁਹਾਡੇ ਦੇਸ਼ ਵਿਚ ਪ੍ਰਵੇਸ਼ ਦੀ ਆਗਿਆ ਨਾ ਮਿਲੀ ਤਾਂ ਮਾਮਲਾ ਇਥੇ ਹੀ ਨਹੀਂ ਮੁਕ ਜਾਂਦਾ",

ਹੁਣ ਬਾਬਾ ਜੀ ਨੇ ਵੱਖਰੇ ਲਾਂਚ 'ਤੇ ਆਪਣੀ ਸਟੈਨੋਗ੍ਰਾਫਰ ਸਮੇਤ ਖੜੇ ਹਾਪਕਿਨਸਨ ਨੂੰ ਸੁਣਾ ਕੇ ਆਖਿਆ,

"ਜੋ ਸਲੂਕ ਜਹਾਜ਼ ਦੇ ਮੇਰੇ ਇਨ੍ਹਾਂ ਲੋਕਾਂ ਨਾਲ ਕੀਤਾ ਜਾਵੇਗਾ ਉਹ ਨਿਰਣਾਜਨਕ ਹੋਵੇਗਾ। ਫਿਰ ਅਸੀਂ ਬਰਤਾਨਵੀ ਰਾਜ ਵਿਚ ਅਮਨ ਕਾਇਮ ਨਹੀਂ ਰੱਖ ਸਕਾਂਗੇ।"[3]

ਇਸ ਦਿਨ ਤੋਂ ਬਾਅਦ ਮੈਲਕਮ ਰੀਡ ਅਤੇ ਹਾਪਕਿਨਸਨ ਦੀਆਂ ਹਦਾਇਤਾਂ ਅਨੁਸਾਰ ਸੁਰੱਖਿਆ ਅਧਿਕਾਰੀਆਂ ਨੇ ਕਿਸੇ ਪੱਤਰਕਾਰ ਨੂੰ ਜਹਾਜ਼ ਦੇ ਨੇੜੇ ਫਟਕਣ ਨਹੀਂ ਦਿੱਤਾ। ਹਾਂ, ਸੁਰੱਖਿਆ ਅਧਿਕਾਰੀ ਜਹਾਜ਼ 'ਤੇ ਬੇਰੋਕ ਗਸ਼ਤ ਕਰ ਸਕਦੇ ਸਨ। ਉਹ ਗਸ਼ਤ ਹੀ ਨਹੀਂ ਕਰਦੇ ਸੀ ਮੁਸਾਫ਼ਰਾਂ 'ਤੇ ਰੋਅਬ ਵੀ ਪਾਉਂਦੇ ਸਨ ਤੇ ਉਨ੍ਹਾਂ ਨੂੰ ਡੈੱਕ 'ਤੇ ਇਕੱਠੇ ਹੋ ਕੇ ਖੜਣ ਦੀ ਥਾਂ ਹੇਠਾਂ ਚਲੇ ਜਾਣ ਲਈ ਕਿਹਾ ਜਾਂਦਾ ਸੀ। ਉਨ੍ਹਾਂ ਦੀਆਂ ਜਿਆਦਤੀਆਂ ਦੇਖ ਕੇ ਸਿੰਘਾਂ ਦਾ ਗੁੱਸਾ ਭੜਕ ਉਠਿਆ। ਉਹ ਹੇਠਾਂ ਤੋਂ ਲੋਹੇ ਦੀਆਂ ਰਾਡਾਂ ਚੁੱਕ ਲਿਆਏ। ਉਨ੍ਹਾਂ ਨੇ ਸੁਰੱਖਿਆ ਅਧਿਕਾਰੀਆਂ ਨੂੰ ਪੰਜਾਬੀ ਗਾਲ੍ਹਾਂ ਦੀ ਧੂਹ ਵਰ੍ਹਾ ਦਿੱਤੀ। ਗੋਰੇ ਸਿਪਾਹੀ ਭਾਵੇਂ ਉਨ੍ਹਾਂ ਦੀ ਭਾਸ਼ਾ ਨਹੀਂ ਸਮਝਦੇ ਸਨ ਪਰ ਉਨ੍ਹਾਂ ਦਾ ਰੋਹ ਦੇਖ ਕੇ ਉਹ ਸਮਝ ਗਏ ਸਨ ਕਿ ਉਹ ਗੁੱਸੇ 'ਚ ਗਾਲ੍ਹਾਂ ਕੱਢ ਰਹੇ ਹਨ। ਕਈ ਟੁੱਟੀ ਫੁੱਟੀ ਅੰਗਰੇਜੀ ਜਾਨਣ ਵਾਲੇ ਉਨ੍ਹਾਂ ਨੂੰ 'ਫਕ ਮਦਰ' 'ਫਕ ਮਦਰ' ਕਰਦੇ ਸੁਣ ਰਹੇ ਸਨ। ਬਾਬਾ ਗੁਰਦਿਤ

ਸਿੰਘ ਅਤੇ ਭਾਈ ਦਲਜੀਤ ਸਿੰਘ ਨੂੰ ਖ਼ੂਨ ਖ਼ਰਾਬੇ ਦਾ ਖ਼ਤਰਾ ਖੜਾ ਹੋ ਗਿਆ। ਉਨ੍ਹਾਂ ਨੇ ਪਾਸੇ ਹੋ ਕੇ ਮੁਸਾਫ਼ਰਾਂ ਨੂੰ ਸ਼ਾਂਤ ਕਰ ਲਿਆ ਅਤੇ ਪੁਲਿਸ ਵਾਲਿਆਂ ਨੂੰ ਜਹਾਜ਼ ਤੋਂ ਹੇਠਾਂ ਜਾਣ ਲਈ ਆਖ ਦਿੱਤਾ। ਉਹ ਘੂਰੀਆਂ ਵੱਟ ਦੇ ਲਾਂਚ 'ਤੇ ਚਲੇ ਗਏ ਸਨ ਪਰ ਮੁਸਾਫ਼ਰ ਅਜੇ ਵੀ ਰਾਡਾਂ ਫੜੀ ਡੈਕ 'ਤੇ ਖੜੇ ਸਨ। ਜਦ ਪੁਲਿਸ ਵਾਲਿਆਂ ਦਾ ਲਾਂਚ ਤੁਰਨ ਲੱਗਿਆ ਤਾਂ ਪਿੱਛੋਂ ਜੈਕਾਰਾ ਗੂੰਜਿਆ "ਬੋਲੇ ਸੋ ਨਿਹਾਲ" "ਸਤਿ ਸ੍ਰੀ ਅਕਾਲ"। ਜਿਉਂ ਜਿਉਂ ਲਾਂਚ ਜਹਾਜ਼ ਤੋਂ ਦੂਰ ਹੋ ਰਿਹਾ ਸੀ ਤਿਉਂ ਤਿਉਂ ਜੈਕਾਰੇ ਗੂੰਜ ਰਹੇ ਸਨ। ਜੈਕਾਰਿਆਂ ਦੀ ਗੂੰਜ ਨੇ ਪੁਲਸੀਆਂ ਨੂੰ ਭੈਅ ਭੀਤ ਕਰ ਦਿੱਤਾ ਸੀ।

ਜਦ ਮੈਲਕਮ ਰੀਡ ਨੂੰ ਇਸ ਘਟਨਾ ਦਾ ਪਤਾ ਲੱਗਿਆ ਤਾਂ ਉਹ ਹਾਪਕਿਨਸਨ ਨੂੰ ਲੈ ਕੇ ਗੁੱਸੇ ਨਾਲ ਭਰਿਆ ਪੀਤਾ ਜਹਾਜ਼ 'ਤੇ ਆ ਧਮਕਿਆਂ। ਉਸਨੇ ਰੋਅਬ ਨਾਲ ਬਾਬਾ ਗੁਰਦਿੱਤ ਸਿੰਘ ਨੂੰ ਆਖਿਆ ਕਿ ਉਸ ਦੇ ਮੁਸਾਫ਼ਰਾਂ ਨੇ ਸੁਰੱਖਿਆ ਕਰਮਚਾਰੀਆਂ ਨਾਲ ਬਦਤਮੀਜ਼ੀ ਕੀਤੀ ਹੈ। ਹੁਣ ਸਾਰੇ ਮੁਸਾਫ਼ਰ ਘੇਰਾ ਪਾ ਕੇ ਡੈੱਕ 'ਤੇ ਖੜ ਗਏ। ਉਨ੍ਹਾਂ 'ਚ ਬਹੁਤਿਆਂ ਨੂੰ ਅੰਗ੍ਰਜ਼ੀ ਦੀ ਸਮਝ ਨਹੀਂ ਸੀ ਪਰ ਉਹ ਸਮਝ ਗਏ ਸਨ, ਅਫ਼ਸਰ ਉਸੇ ਘਟਨਾ ਬਾਰੇ ਝਗੜ ਰਿਹਾ ਹੈ। ਅੱਗੋਂ ਬਾਬਾ ਗੁਰਦਿੱਤ ਸਿੰਘ ਨੇ ਉਸ ਨੂੰ ਦੂਣੇ ਗੁੱਸੇ ਨਾਲ ਚੇਤਾਵਨੀ ਦੇ ਦਿੱਤੀ ਕਿ ਪੁਲਿਸ ਵਾਲਿਆਂ ਦਾ ਜਹਾਜ਼ 'ਤੇ ਆਉਣ ਦਾ ਕੋਈ ਕੰਮ ਨਹੀਂ ਹੈ, ਉਹ ਜੀਅ ਸਦ ਕੇ ਦਿਨ ਰਾਤ ਜਹਾਜ਼ ਦੇ ਆਲੇ ਦੁਆਲੇ ਡਿਊਟੀ ਕਰ ਸਕਦੇ ਹਨ, ਜੇਕਰ ਉਹ ਜਹਾਜ਼ 'ਤੇ ਆਏ ਤਾਂ ਇਸ ਦੇ ਮਾੜੇ ਨਤੀਜੇ ਨਿਕਲਣਗੇ; ਜਿਸ ਦਾ ਜਿੰਮੇਵਾਰ ਤੂੰ ਹੋਵੇਂਗਾ! ਰੀਡ ਦੀ ਖਾਨਿਉਂ ਗਈ! ਉਸ ਦਾ ਵਾਹ ਕਿਹੋ ਜਿਹੇ ਲੋਕਾਂ ਨਾਲ ਪੈ ਗਿਆ ਸੀ ? ਜਿੰਨ੍ਹਾਂ ਨੂੰ ਭੋਰਾ ਵੀ ਡਰ ਭੌਅ ਨਹੀਂ ਸੀ। ਵੈਸੇ ਉਸ ਨੇ ਸਿੱਖਾਂ ਬਾਰੇ ਕਾਫ਼ੀ ਕੁਝ ਹਾਪਕਿਨਸਨ ਤੋਂ ਸੁਣ ਰੱਖਿਆ ਸੀ। ਹਾਂਡੂਰਾਸ ਵਾਲੇ ਮਾਮਲੇ ਤੋਂ ਵੀ ਉਸ ਨੂੰ ਪਤਾ ਲੱਗ ਗਿਆ ਸੀ। ਉਹ ਜ਼ਖ਼ਮੀ ਸੱਪ ਵਾਂਗ ਵਿਹੁ ਘੋਲਦਾ ਜਹਾਜ਼ ਤੋਂ ਉਤਰ ਗਿਆ। ਉਸ ਤੋਂ ਬਾਅਦ ਕੋਈ ਪੁਲਿਸ ਵਾਲਾ ਜਹਾਜ਼ 'ਤੇ ਨਾ ਆਇਆ।

ਮੈਲਕਮ ਰੀਡ ਨੇ ਹੁਣ ਬਾਬਾ ਗੁਰਦਿੱਤ ਸਿੰਘ ਹੋਰਾਂ ਨੂੰ ਹੰਭਾ ਕੇ ਮਾਰਨ ਦੀ ਨੀਤੀ ਧਾਰਨ ਕਰ ਲਈ। ਉਸ ਨੂੰ ਅਹਿਸਾਸ ਸੀ ਕਿ ਜਿੰਨੀ ਦੇਰੀ ਹੋਵੇਗੀ, ਉਨ੍ਹਾਂ ਹੀ ਮੁਸਾਫ਼ਰ ਬੇਦਿਲ ਹੋ ਜਾਣਗੇ। ਦੂਜਾ ਉਨ੍ਹਾਂ ਵਿਚ ਆਪਸੀ ਫੁੱਟ ਪੈਦਾ ਹੋ ਜਾਵੇਗੀ, ਅਖੀਰ ਉਹ ਆਪੇ ਹੀ ਚਲੇ ਜਾਣਗੇ, ਉਨ੍ਹਾਂ ਨੂੰ ਵਾਪਸ ਭੇਜਣ ਦਾ ਦੋਸ਼ ਕੈਨੇਡਾ ਸਰਕਾਰ ਦੇ ਸਿਰ ਨਹੀਂ ਆਵੇਗਾ। 24 ਮਈ ਨੂੰ ਮੁਸਾਫਰਾਂ ਦੀ ਡਾਕਟਰੀ ਸ਼ੁਰੂ ਕੀਤੀ ਗਈ। ਇਮੀਗ੍ਰੇਸ਼ਨ ਦਾ ਡਾਕਟਰੀ ਅਮਲਾ ਆਮ ਹਾਲਤਾਂ ਵਿਚ ਤਾਂ ਮੁਸਾਫ਼ਰਾਂ ਦਾ ਡਾਕਟਰੀ ਮੁਆਇਨਾ ਐਨੀ ਜਲਦੀ ਕਰ ਦਿੰਦਾ ਸੀ ਕਿ ਘੰਟੇ 'ਚ ਚਾਰ ਸੌ ਮੁਸਾਫਰ ਨਿਬੇੜ ਦਿੰਦਾ ਸੀ। ਯੂਰਪੀਅਨਾਂ ਨੂੰ ਤਾਂ ਮੱਥੇ 'ਤੇ ਹੱਥ ਲਾ ਕੇ

ਹੀ ਅਗਾਂਹ ਲੰਘਾ ਦਿੱਤਾ ਜਾਂਦਾ ਸੀ ਪਰ ਗੁਰੂ ਨਾਨਕ ਜਹਾਜ਼ ਦੇ 376 ਮੁਸਾਫ਼ਰਾਂ ਦਾ ਮੁਆਇਨਾ ਕਰਨ ਲਈ ਉਨ੍ਹਾਂ ਨੇ ਹਫ਼ਤਾ ਲਗਾ ਦਿੱਤਾ। ਮੈਡੀਕਲ ਅਫ਼ਸਰ ਨੇ 77 ਮੁਸਾਫਰਾਂ ਦੀਆਂ ਅੱਖਾਂ ਵਿੱਚ ਕੁੱਕਰੇ ਚੈੱਕ ਕਰਨ ਲਈ ਹੀ ਤਿੰਨ ਦਿਨ ਲਗਾ ਦਿੱਤੇ।[4] ਰੀਡ ਡਾਕਟਰੀ ਮੁਆਇਨੇ ਵਿਚ ਮਾਮੂਲੀ ਤੋਂ ਮਾਮੂਲੀ ਸਰੀਰਕ ਨੁਕਸ ਦਾ ਬਹਾਨਾ ਬਣਾਕੇ ਮੁਫਾਸਰਾਂ ਨੂੰ ਡੀਪੋਰਟ ਕਰਨ ਦੇ ਬੰਨ੍ਹਣ 'ਤੇ ਤੁਲਿਆ ਹੋਇਆ ਸੀ। ਉਸ ਨੇ ਇਮੀਗ੍ਰੇਸ਼ਨ ਵਿਭਾਗ ਦੇ ਸੁਪਰਡੈਂਟ ਡਬਲਿਊ.ਡੀ.ਸਕਾਟ ਤੋਂ ਪੁਛਿੱਆ ਕਿ ਕੀ 'ਹੁੱਕ ਵਰਮ' ਨੂੰ ਬਤੌਰ ਸਰੀਰਕ ਨੁਕਸ ਮੰਨ ਕੇ ਮੁਸਾਫਰਾਂ ਨੂੰ ਵਾਪਸ ਕੀਤਾ ਜਾ ਸਕਦਾ ਹੈ ਜਾਂ ਨਹੀਂ। ਹੋਰ ਤਾਂ ਹੋਰ ਮੈਲਕਮ ਰੀਡ ਨੇ ਮੁਸਾਫ਼ਰਾਂ ਦੇ ਵਕੀਲ ਜੇ. ਐਡਵਰਡ ਬਰਡ ਨੂੰ ਵੀ ਜਹਾਜ਼ 'ਤੇ ਨਹੀਂ ਜਾਣ ਦਿੱਤਾ। ਖਾਲਸਾ ਦੀਵਾਨ ਦੇ ਆਗੂ ਤਾਂ ਉਸ ਨੇ ਕੀ ਜਾਣ ਦੇਣੇ ਸਨ। ਰੀਡ ਇਕੱਲਾ ਹੀ ਧਰਮਰਾਜ ਬਣਿਆ ਬੈਠਾ ਸੀ। ਬਰਡ ਨੇ ਇਸ ਵਿਅਕਤੀ ਵਿਰੁੱਧ ਪ੍ਰੈਸ ਵਿਚ ਆਵਾਜ਼ ਉਠਾਉਣ ਦੀ ਕੋਸ਼ਿਸ਼ ਕੀਤੀ ਸੀ ਪਰ ਪ੍ਰੈਸ ਨੇ ਉਸ ਦੀ ਕਿਸੇ ਸ਼ਿਕਾਇਤ ਨੂੰ ਗੌਲਿਆ ਤੱਕ ਨਹੀਂ। ਬਰਡ ਨੇ ਉਟਾਵਾ ਦੇ ਅਧਿਕਾਰੀਆਂ ਤੱਕ ਵੀ ਆਪਣੀ ਸ਼ਿਕਾਇਤ ਪਹੁੰਚਾਉਣ ਦੀ ਕੋਸ਼ਿਸ਼ ਕੀਤੀ ਪਰ ਉਨ੍ਹਾਂ ਕੋਲੋਂ ਵੀ ਬੇਰੁਖੀ ਨਾਲ ਜਵਾਬ ਮਿਲਿਆ ਕਿ ਉਹ ਉਹੀ ਕਰੇ ਜੋ ਇਮੀਗ੍ਰੇਸ਼ਨ ਦਾ ਇੰਸਪੈਕਟਰ ਮੈਲਕਮ ਰੀਡ ਆਖਦਾ ਹੈ।[5]

"ਹੋਰ ਮੁਲਾਜ਼ਮਾਂ ਵਾਂਗ ਰੀਡ ਦੀ ਨਿਯੁਕਤੀ ਵੀ ਸਿਆਸੀ ਸੀ। ਉਹ ਕੰਜ਼ਰਵੇਟਿਵ ਪਾਰਟੀ ਵਿਚ ਭਾੜੇ ਦਾ ਟੱਟੂ ਸੀ। ਉਹ ਪਹਿਲਾਂ ਇੱਕ ਐਲੀਮੈਂਟਰੀ ਸਕੂਲ ਵਿਚ ਅਧਿਆਪਕ ਸੀ ਪਰ ਸੰਨ 1911 ਦੀਆਂ ਚੋਣਾਂ ਵਿਚ ਕੰਜ਼ਰਵੇਟਿਵ ਪਾਰਟੀ ਦੀ ਜਿੱਤ ਪਿੱਛੋਂ ਉਸ ਨੂੰ ਇਮੀਗ੍ਰੇਸ਼ਨ ਦੀ ਏਜੰਸੀ ਦੇ ਦਿੱਤੀ ਗਈ ਸੀ। ਰੀਡ ਨੂੰ ਇਹ ਨੌਕਰੀ ਕੰਜ਼ਰਵੇਟਿਵ ਐਮ. ਪੀ, ਐਚ. ਐਚ ਸਟੀਵਨਜ਼ ਦੀ ਕ੍ਰਿਪਾ ਸਦਕਾ ਹੀ ਮਿਲੀ ਸੀ। ਸਟੀਵਨਜ ਭਾਰਤੀਆਂ ਦੇ ਪਰਵਾਸ ਦਾ ਕੱਟੜ ਵਿਰੋਧੀ ਸੀ। ਰੀਡ ਸਟੀਵਨਜ਼ ਦਾ ਦੁੰਮ ਛੱਲਾ ਸੀ ਅਤੇ ਉਸ ਨੂੰ ਸਾਰੇ ਮਾਮਲਿਆਂ ਦੀ ਸਬੰਧਿਤ ਸਮੱਗਰੀ ਦੀਆਂ ਨਕਲਾਂ ਘੱਲਿਆ ਕਰਦਾ ਸੀ, ਜਿਨ੍ਹਾਂ ਨਾਲ ਭਾਰਤੀਆਂ ਦਾ ਸਬੰਧ ਹੁੰਦਾ ਸੀ। ਜਦੋਂ ਸਟੀਵਨਜ਼ ਨੇ ਸ਼ਿਕਾਇਤ ਕੀਤੀ ਕਿ ਭਾਰਤੀਆਂ ਨੇ ਇੱਕ ਕੰਜ਼ਰਵੇਟਿਵ ਰੋਜ਼ਾਨਾ ਅਖਬਾਰ ਵਿਚ ਕੁੱਝ ਪੱਤਰ ਪ੍ਰਕਾਸ਼ਿਤ ਕਰਵਾਏ ਹਨ ਤਾਂ ਰੀਡ ਸਿੱਧਿਆਂ ਹੀ ਦੋ ਅਖਬਾਰਾਂ ਦੇ ਸੰਪਾਦਕਾਂ ਕੋਲ ਗਿਆ ਤੇ ਉਨ੍ਹਾਂ ਦੇ ਅਖਬਾਰਾਂ ਵਿਚ ਕਾਲਮ ਬੰਦ ਕਰਵਾ ਦਿੱਤੇ। ਦੋਵੇਂ ਇਸ ਢੰਗ ਨਾਲ ਕੰਮ ਕਰਦੇ ਸਨ। ਭਾਰਤੀ ਹਾਪਕਿਨਸਨ ਨੂੰ ਸਰਕਾਰ ਦਾ ਹੱਥ ਠੋਕਾ ਮੰਨਦੇ ਸਨ ਪਰ ਰੀਡ ਅਤੇ ਸਟੀਵਨਜ਼ ਵੱਲੋਂ ਉਨ੍ਹਾਂ ਨੂੰ ਸਿੱਧਾ ਤੇ ਸਾਫ਼ ਨਸਲਵਾਦੀ ਵਿਤਕਰੇ ਦਾ ਸਾਹਮਣਾ ਕਰਨਾ ਪੈਂਦਾ ਸੀ।[6] ਇਸੇ ਕਰਕੇ ਰੀਡ ਸਭ ਕਾਨੂੰਨਾਂ ਤੋਂ ਉੱਪਰ ਸੀ। ਭਾਈ ਭਗਵਾਨ ਸਿੰਘ ਦੇ

ਮਾਮਲੇ ਵਿਚ ਉਸ ਨੇ ਸਰੀਂਹਣ ਧੱਕੇਸ਼ਾਹੀ ਤੋਂ ਕੰਮ ਲਿਆ ਸੀ, ਕਿਸੇ ਕਾਨੂੰਨ ਦੀ ਪ੍ਰਵਾਹ ਨਹੀਂ ਕੀਤੀ ਸੀ। ਹੁਣ ਵੀ ਉਹ ਹਰ ਕੀਮਤ 'ਤੇ ਗੁਰੂ ਨਾਨਕ ਜਹਾਜ਼ ਦੇ ਮੁਸਾਫ਼ਰਾਂ ਨੂੰ ਉਹਨੀ ਪੈਰੀਂ ਵਾਪਸ ਮੋੜਨ 'ਤੇ ਤੁਲਿਆ ਬੈਠਾ ਸੀ।

28 ਮਈ ਨੂੰ ਜਹਾਜ਼ ਤੋਂ ਚਾਰ ਮੁਸਾਫ਼ਰ ਉਤਰੇ, 30 ਮਈ ਨੂੰ ਫਿਰ ਪੰਜ ਮੁਸਾਫਰ ਉਤਾਰੇ ਗਏ। ਪਹਿਲੀ ਜੂਨ ਨੂੰ ਮੁਸਾਫ਼ਰਾਂ ਦੀ ਡਾਕਟਰੀ ਦਾ ਕੰਮ ਮੁੱਕਿਆ। ਡਾ. ਮੁਨਰੋ ਨੇ 90 ਮੁਸਾਫ਼ਰ ਡਾਕਟਰੀ 'ਚੋਂ ਫੇਲ ਕਰ ਦਿੱਤੇ ਸਨ। ਉਹਨਾਂ ਨੇ ਤਾਂ ਹਰ ਹਾਲਤ ਵਿਚ ਵਾਪਸ ਜਾਣਾ ਹੀ ਸੀ। ਪਹਿਲੀ ਜੂਨ ਨੂੰ ਜਹਾਜ਼ ਦੇ ਮਾਲਕਾਂ ਨੇ ਇਮੀਗਰੇਸ਼ਨ ਅਧਿਕਾਰੀਆਂ ਨੂੰ ਖ਼ਤ ਲਿਖਿਆ ਕਿ ਉਹ ਜਲਦੀ ਤੋਂ ਜਲਦੀ ਜਹਾਜ਼ ਖਾਲੀ ਕਰਨ।

ਮੁਸਾਫ਼ਰਾਂ ਦੀ ਡਾਕਟਰੀ ਦਾ ਕੰਮ ਖਤਮ ਹੋਣ ਤੋਂ ਬਾਅਦ ਹੁਣ ਰੀਡ ਨੇ 2 ਜੂਨ ਨੂੰ ਮੁਸਾਫ਼ਰਾਂ ਦੀ ਇਨਕੁਆਰੀ ਦਾ ਕੰਮ ਸ਼ੁਰੂ ਕੀਤਾ। ਉਸ ਨੇ ਇਨਕੁਆਰੀ ਦਾ ਕੰਮ ਕੈਨੇਡਾ ਉਤਰਨ ਵਾਲੇ ਨਵੇਂ ਮੁਸਾਫ਼ਰਾਂ ਤੋਂ ਸ਼ੁਰੂ ਕਰਨ ਦੀ ਵਜਾਏ ਉਨ੍ਹਾਂ ਵੀਹ ਮੁਸਾਫ਼ਰਾਂ ਤੋਂ ਸ਼ੁਰੂ ਕੀਤਾ ਜਿਹੜੇ ਪਹਿਲਾਂ ਹੀ ਕੈਨੇਡਾ ਵਿੱਚ ਰਹਿ ਰਹੇ ਸਨ। ਇਨ੍ਹਾਂ ਨੂੰ ਵੀ ਇੱਕਠਿਆਂ ਲਿਜਾਣ ਦੀ ਵਜਾਏ ਇੱਕਲੇ ਇੱਕਲੇ ਮੁਸਾਫ਼ਰ ਨੂੰ ਇਨਕੁਆਰੀ ਬੋਰਡ ਦੇ ਸਾਹਮਣੇ ਲਿਜਾਇਆ ਜਾਂਦਾ ਸੀ। ਇਨ੍ਹਾਂ ਵਿਚੋਂ ਤੇਰਾਂ ਬੰਦੇ ਤਾਂ ਸਿੱਧੇ ਹੀ ਪਾਸ ਹੋ ਗਏ, ਬਾਕੀ ਸੱਤ ਬੰਦਿਆਂ ਦਾ ਕੇਸ ਵਿਚਾਰਨ ਲਈ, ਦੋ ਬੰਦਿਆਂ 'ਤੇ ਹੀ ਦੋ ਦਿਨ ਲਗਾ ਦਿੱਤੇ ਗਏ। ਜਿਸ ਤੋਂ ਪਤਾ ਲੱਗਦਾ ਹੈ ਕਿ ਰੀਡ ਹਰ ਕੰਮ ਨੂੰ ਜੂੰ ਦੀ ਤੋਰੇ ਕਰਵਾਉਂਦਾ ਸੀ। ਵਕੀਲ ਬਰਡ ਨੇ ਅਖਬਾਰਾਂ ਵਿਚ ਦੁਹਾਈ ਪਾਈ ਕਿ ਪਹਿਲਾਂ ਕੇਸ ਗੁਰਦਿੱਤ ਸਿੰਘ ਦਾ ਵਿਚਾਰਿਆਂ ਜਾਵੇ ਕਿਉਂਕਿ ਉਹ ਇੱਕ ਵਪਾਰੀ ਸੀ, ਉਹਦੇ ਉਤਰਨ ਨਾਲ ਬਹੁਤ ਸਾਰੀਆਂ ਸਮੱਸਿਆਵਾਂ ਸੁਲਝਣੀਆਂ ਸਨ ਪਰ ਰੀਡ ਟੱਸ ਤੋਂ ਮੱਸ ਨਾ ਹੋਇਆ, ਉਸ ਨੇ ਕਿਹਾ ਕਿ ਗੁਰਦਿੱਤ ਸਿੰਘ ਦਾ ਕੇਸ ਸਭ ਤੋਂ ਅਖੀਰ ਵਿਚ ਵਿਚਾਰਿਆਂ ਜਾਵੇਗਾ।[7]

ਰੀਡ ਵਲੋਂ ਅਪਣਾਈ ਢਿੱਲੀ ਤੋਰ ਤੋਂ ਅੱਕ ਕੇ ਬਾਬਾ ਗੁਰਦਿੱਤ ਸਿੰਘ ਨੇ ਇਨਕੁਆਰੀ ਦਾ ਬਾਈਕਾਟ ਕਰਨ ਦਾ ਫੈਸਲਾ ਕਰ ਲਿਆ, ਖਾਲਸਾ ਦੀਵਾਨ ਦੇ ਆਗੂਆਂ ਅਤੇ ਸਾਹਿਲ ਕਮੇਟੀ ਨੇ ਵੀ ਵਕੀਲ ਬਰਡ ਨੂੰ ਕਹਿ ਦਿਤਾ ਕਿ ਉਹ ਇਨਕੁਆਰੀ ਦਾ ਬਾਈਕਾਟ ਕਰ ਦੇਵੇ। ਜਦ ਇਮੀਗ੍ਰੇਸ਼ਨ ਦੇ ਅਧਿਕਾਰੀ ਹੋਰ ਮੁਸਾਫਰਾਂ ਨੂੰ ਲੈਣ ਲਈ ਜਹਾਜ਼ ਉੱਤੇ ਪਹੁੰਚੇ ਤਾਂ ਗੁਰਦਿੱਤ ਸਿੰਘ ਨੇ ਉਹਨਾਂ ਨੂੰ ਇਹ ਕਹਿ ਕੇ ਵਾਪਸ ਮੋੜ ਦਿੱਤਾ ਕਿ ਸਾਡੇ ਨਾਲ ਜਿਸ ਤਰ੍ਹਾਂ ਦਾ ਵਰਤਾਉ ਹੋ ਰਿਹਾ ਹੈ, ਉਸ ਦੇ ਰੋਸ ਵਜੋਂ ਅਸੀਂ ਭੁੱਖੇ ਰਹਿ ਕੇ ਮਰਨ ਦਾ ਫੈਸਲਾ ਕਰ ਲਿਆ ਹੈ। ਮੁਸਾਫਰਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਅੱਗੇ ਪ੍ਰਣ ਕਰ ਕੇ ਅਰਦਾਸ ਦਿਵਸ ਮਨਾਉਣਾ ਸ਼ੁਰੂ ਕਰ ਦਿੱਤਾ।[8]

ਹੁਣ ਮੁਸਾਫਰਾਂ ਵਿੱਚ ਨਿਰਾਸ਼ਾ ਤੇ ਬੇਦਿਲੀ ਦਾ ਆਉਣਾ ਲਾਜ਼ਮੀ ਸੀ। ਮੁਸਾਫਰਾਂ ਦੇ ਤਿੰਨ ਗਰੁੱਪ ਬਣ ਗਏ। ਸ਼ਾਹਪੁਰ ਜਿਲ੍ਹੇ ਦੇ ਮੁਸਲਮਾਨ ਅਸਲੋਂ ਹੀ ਅਲੱਗ-ਥਲੱਗ ਹੋ ਗਏ। ਪੰਡਤ ਪੋਹਲੋ ਰਾਮ, ਡਾ: ਰਘੂਨਾਥ ਸਿੰਘ ਤੇ ਭਾਨ ਸਿੰਘ ਵਨਿੰਗ (ਜਲੰਧਰ) ਦਾ ਗਰੁੱਪ ਕਿਸੇ ਨਾਂ ਕਿਸੇ ਤਰ੍ਹਾਂ ਇਮੀਗ੍ਰੇਸ਼ਨ ਅਧਿਕਾਰੀਆਂ ਅਤੇ ਹਾਪਕਿਨਸਨ ਦੀ ਚਾਪਲੂਸੀ ਕਰ ਕੇ ਕੈਨੇਡਾ ਵਿੱਚ ਉਤਰ ਜਾਣਾ ਚਾਹੁੰਦਾ ਸੀ। ਡਾ: ਰਘੂਨਾਥ ਸਿੰਘ ਤਾਂ ਪਹਿਲਾਂ ਹੀ ਰੀਡ ਦੇ ਹੱਥਾਂ 'ਤੇ ਚੜ੍ਹ ਗਿਆ ਸੀ। ਉਹ ਅਧਿਕਾਰੀਆਂ ਦੀ ਖੁਸ਼ਨੂਦੀ ਹਾਸਲ ਕਰਨ ਲਈ ਬਾਬਾ ਗੁਰਦਿਤ ਸਿੰਘ ਅਤੇ ਮੁਸਾਫਰਾਂ ਦੀਆਂ ਗੱਲਾਂ ਵਧਾਅ- ਚੜਾਅ ਕੇ ਉਹਨਾਂ ਨੂੰ ਦੱਸਦਾ ਸੀ। ਪੋਹਲੋਂ ਰਾਮ ਅਤੇ ਭਾਨ ਸਿੰਘ ਵਗੈਰਾ ਨੇ ਰਘੂਨਾਥ ਸਿੰਘ ਨੂੰ ਆਪਣਾ ਆਗੂ ਟਿੱਕ ਲਿਆ ਸੀ, ਪਰ ਬਾਕੀ ਮੁਸਾਫਰ ਇੱਕ-ਜੁੱਟ ਸਨ। ਉਹਨਾਂ ਨੂੰ ਬਾਬਾ ਗੁਰਦਿੱਤ ਸਿੰਘ ਦੀ ਦਿਆਨਤਦਾਰੀ 'ਤੇ ਕੋਈ ਸ਼ੱਕ ਨਹੀਂ ਸੀ, ਜੇ ਕੋਈ ਇਤਰਾਜ਼ ਸੀ ਤਾਂ ਇਹ ਕਿ ਉਹ ਹਮੇਸ਼ਾਂ ਉਹਨਾਂ ਨੂੰ ਸ਼ਾਂਤ ਰਹੋ, ਸ਼ਾਂਤ ਰਹੋ ਦੀ ਮੁਹਾਰਨੀ ਪੜ੍ਹਾਉਂਦਾ ਰਹਿੰਦਾ ਸੀ। ਗਰਮ ਦਲੀ ਮੁਸਾਫਰ ਜਦੋ ਹੀ ਇੱਕ ਪਾਸਾ ਕਰ ਦੇਣਾ ਚਾਹੁੰਦੇ ਸਨ। ਉਹਨਾਂ ਨੂੰ ਅਹਿਸਾਸ ਹੋ ਗਿਆ ਸੀ ਕਿ ਉਹਨਾਂ ਦਾ ਮੱਥਾ ਸ਼ਕਤੀਸ਼ਾਲੀ ਅਤੇ ਕਮੀਨੇ ਦੁਸ਼ਮਣ ਨਾਲ ਲੱਗ ਗਿਆ ਹੈ ਹੁਣ ਇਹ ਜੰਗ ਏਕੇ, ਦ੍ਰਿੜਤਾ ਅਤੇ ਆਤਮਿਕ ਬਲ ਨਾਲ ਹੀ ਜਿੱਤੀ ਜਾ ਸਕਦੀ ਹੈ।

ਜਹਾਜ਼ ਉੱਪਰ ਸਾਰੇ ਮਾਮਲੇ ਨਜਿੱਠਣ ਲਈ ਇੱਕ ਕਮੇਟੀ ਦਾ ਗਠਨ ਕੀਤਾ ਗਿਆ, ਜਿਸ ਵਿੱਚ ਬਾਬਾ ਗੁਰਦਿੱਤ ਸਿੰਘ ਅਤੇ ਭਾਈ ਦਲਜੀਤ ਸਿੰਘ ਤੋਂ ਇਲਾਵਾ, ਇਹ ਪੰਜ ਸੱਜਣ ਸ਼ਾਮਲ ਸਨ:

1 ਭਾਈ ਸੁੰਦਰ ਸਿੰਘ ਪੁੱਤਰ ਵਰਿਆਮ ਸਿੰਘ, ਅਜਿਤਵਾਲ (ਮੋਗਾ)
2 ਭਾਈ ਅਮਰ ਸਿੰਘ ਨਿਹੰਗ ਸਿੰਘ ਪੁੱਤਰ ਖਜ਼ਾਨ ਸਿੰਘ, ਸਾਂਡਪੁਰ (ਤਰਨਤਾਰਨ )
3 ਭਾਈ ਵੀਰ ਸਿੰਘ ਪੁੱਤਰ ਲਹਿਣਾ ਸਿੰਘ. ਚੰਬਲ ( ਤਰਨ ਤਾਰਨ.)
4 ਭਾਈ ਹਰਨਾਮ ਸਿੰਘ* ਪੁੱਤਰ ਰੂੜ ਸਿੰਘ, ਖਾਲੜਾ (ਤਰਨਤਾਰਨ)
5 ਭਾਈ ਹਰਨਾਮ ਸਿੰਘ ਪੁੱਤਰ ਭਗਵਾਨ ਸਿੰਘ, ਰੰਧਾਵਾ (ਜਲੰਧਰ)

## ਪਾਰਲੀਮੈਂਟ ਵਿੱਚ ਸੁਆਲ-ਜੁਆਬ :

ਜਦ ਮਈ 'ਚ ਗੁਰੂ ਨਾਨਕ ਜਹਾਜ਼ ਵੈਨਕੋਵਰ ਦੇ ਸਿਰਹਾਣੇ ਆ ਖੜਾ ਸੀ

---

* ਪੰਜਾਬ ਵਿੱਚ ਕੇ.ਪੀ.ਐਸ ਗਿੱਲ ਅਤੇ ਮਰਹੂਮ ਮੁੱਖ ਮੰਤਰੀ ਬੇਅੰਤ ਸਿੰਘ ਦੀ ਜੋੜੀ ਵੱਲੋਂ ਮਾਰ ਕੇ ਖਪਾਏ ਗਏ ਪੱਚੀ ਹਜ਼ਾਰ ਨੌਜਵਾਨਾਂ ਦੀਆਂ ਲਾਵਾਰਸ ਲਾਸ਼ਾਂ ਲੱਭਣ ਵਾਲੇ, ਮਨੁੱਖੀ ਅਧਿਕਾਰਾਂ ਦੇ ਰਾਖੇ ਸ਼ਹੀਦ ਜਸਵੰਤ ਸਿੰਘ ਖਾਲੜਾ ਦੇ ਦਾਦਾ ਜੀ।

ਤਾਂ ਉਸ ਵਕਤ ਓਟਾਵਾ ਵਿੱਚ ਪਾਰਲੀਮੈਂਟ ਦਾ ਸੈਸ਼ਨ ਚੱਲ ਰਿਹਾ ਸੀ। 26 ਮਈ ਤੋਂ ਲੈ ਕੇ 8 ਜੂਨ ਤੱਕ ਹਾਊਸ ਵਿੱਚ ਮੁਸਾਫਰਾਂ ਦਾ ਮਾਮਲਾ ਬਹੁਤ ਹੀ ਭਖਦਾ ਮੁੱਦਾ ਬਣਿਆ ਰਿਹਾ। ਪਾਰਲੀਮੈਂਟ ਦੇ ਮੈਂਬਰ ਮਿ: ਕਾਸਗਰੇਨ, ਮਿ: ਓਲੀਵਰ, ਮਿ: ਕੇਰ, ਮਿ: ਲਾਕ, ਮਿ: ਵਿਲਫਰਿਡ ਲੌਰੀਅਰ ਤੇ ਮਿ: ਵਿਲੀਅਮ ਕਿਸੋਲਮ ਵਲੋਂ, ਘਰੇਲੂ ਮਾਮਲਿਆਂ ਦੇ ਮੰਤਰੀ ਮਿ: ਰੋਸ਼ੇ ਅਤੇ ਪ੍ਰਧਾਨ ਮੰਤਰੀ ਬੋਰਡਨ ਤੋਂ ਇਹਨਾਂ ਮੁਸਾਫਰਾਂ ਤੇ ਉਤਰਨ ਸੰਬੰਧੀ ਵਾਰ ਵਾਰ ਸੁਆਲ ਪੁੱਛੇ ਗਏ। ਵੈਨਕੋਵਰ ਤੋਂ ਪਾਰਲੀਮੈਂਟ ਮੈਂਬਰ ਐਚ.ਐਚ. ਸਟੀਵਨ ਇਹਨਾਂ ਮੁਸਾਫਰਾਂ ਦੇ ਉਤਰਨ ਦਾ ਸਖ਼ਤ ਵਿਰੋਧੀ ਸੀ।

ਪਰ ਪਾਰਲੀਮੈਂਟ ਮੈਂਬਰ ਮਿ: ਕਾਸਗਰੇਨ ਨੇ ਇਹਨਾਂ ਮੁਸਾਫਰਾਂ ਦੇ ਉਤਰਨ ਦੀ ਖੁੱਲ੍ਹ ਕੇ ਹਿਮਾਇਤ ਕੀਤੀ। ਉਸ ਨੇ ਪਾਰਲੀਮੈਂਟ ਵਿੱਚ ਬੋਲਦਿਆਂ ਕਿਹਾ ਸੀ ਕਿ 'ਮੈਂ ਸਰਕਾਰ ਦੇ ਮੁਖੀਆਂ ਤੋਂ ਪੁੱਛਿਆ ਕਿ ਜੋ ਚਾਰ ਸੌ ਹਿੰਦੂ ਜਹਾਜ਼ ਵਿਚੋਂ ਉਤਰਨ ਦੀ ਉਡੀਕ ਕਰ ਰਹੇ ਹਨ, ਉਹਨਾਂ ਦੇ ਉਤਰਨ ਸੰਬੰਧੀ ਕੀ ਕੀ ਕਦਮ ਚੁੱਕੇ ਗਏ ਹਨ, ਜਦਕਿ ਮੈਂ ਦੋ ਮਹੀਨੇ ਪਹਿਲਾ ਵੀ ਤੇ ਹੁਣ ਵੀ ਇਸ ਮੁੱਦੇ ਬਾਰੇ ਧਿਆਨ ਦੁਆਇਆ ਸੀ। ਮੈਨੂੰ ਲੱਗਦਾ ਹੈ ਕਿ ਇਸ ਮੁਲਕ ਵਿੱਚ ਦਾਖਲ ਹੋਣ ਲਈ, ਇਹ ਯਤਨ ਹਿੰਦੂਆਂ ਦਾ ਟੈਸਟ ਕੇਸ ਹੋਵੇਗਾ। ਇਹ ਮਾਮਲਾ ਉਸ ਵਕਤ ਹੋਰ ਵੀ ਗੰਭੀਰ ਬਣ ਜਾਂਦਾ ਹੈ ਜਦ ਭਾਰਤ ਵਿੱਚ ਗੋਰਿਆਂ ਦੀ ਆਬਾਦੀ ਦੋ ਲੱਖ ਤੋਂ ਵੱਧ ਹੈ ਤੇ ਅਸੀਂ ਜੋ ਵੀ ਸਲੂਕ ਇਥੇ ਇਹਨਾਂ ਮੁਸਾਫਰਾਂ ਨਾਲ ਕਰਾਂਗੇ, ਭਾਰਤ ਵਿਚੋਂ ਇਹੋ ਕੁਝ ਗੋਰਿਆਂ ਨਾਲ ਹੋਵੇਗਾ। ਮੈਂ ਮੌਜੂਦਾ ਟਰੇਡ ਅਤੇ ਕਾਮਰਸ ਮੰਤਰੀ ਵਲੋਂ ਕੀਤੇ ਗਏ ਪ੍ਰਬੰਧਾ ਤੋਂ ਵੀ ਜਾਣੂ ਹਾਂ ਪਰ ਹੁਣ ਅਸੀਂ ਇਹਨਾਂ ਲੋਕਾਂ ਨੂੰ ਉਤਰਨ ਤੋਂ ਇਨਕਾਰ ਨਹੀਂ ਕਰ ਸਕਦੇ। ਇਹਨਾਂ ਆਦਮੀਆਂ ਦਾ ਮੰਦਵਾੜੇ ਦੇ ਸਮੇਂ ਆਉਣ ਦੀਆਂ ਮੁਸ਼ਕਲਾਂ ਨੂੰ ਮੈਂ ਸਮਝਦਾ ਵੀ ਹਾਂ ਪਰ ਜਦ ਮੈਂ ਕੈਨੇਡਾ ਦੀਆਂ ਬੰਦਰਗਾਹਾਂ 'ਤੇ ਕਿਊਬਕਾਂ, ਰੁਥੇਨੀਅਨਾਂ, ਪੋਲਾਂ, ਗਲੇਸ਼ੀਅਨਾਂ, ਦੂਖੋਬਰਾਂ (ਰੂਸੀਆਂ) ਅਸੀਰੀਅਨਾਂ, ਯੂਨਾਨੀਆਂ, ਇਟਾਲੀਅਨਾਂ ਅਤੇ ਹੋਰ ਬਹੁਤ ਸਾਰੀਆਂ ਕੌਮੀਅਤਾ ਦੇ ਲੋਕਾਂ, ਜੋ ਅੰਗਰੇਜ਼ਾਂ ਦੀ ਪਰਜਾ ਵੀ ਨਹੀਂ ਹਨ, ਬੇਰੋਕ-ਟੋਕ ਉਤਰਦੇ ਦੇਖਦਾ ਤਾਂ, ਸਿੱਖ ਸਿਪਾਹੀਆਂ ਨੂੰ ਇਨਕਾਰ ਕਰਨਾ ਹੈਰਾਨੀਜਨਕ ਲੱਗਦਾ ਹੈ। ਇਹ ਸਿੱਖ ਲੋਕ ਬੜੀ ਵਧੀਆ ਨਸਲ ਨਾਲ ਸੰਬੰਧ ਰਦੇ ਹਨ, ਕਾਨੂੰਨ ਦਾ ਪਾਲਣ ਕਰਨ ਵਾਲੇ ਹਨ ਜਿਥੇ ਇਹ ਕਈ ਸਾਲਾਂ ਤੋਂ ਰਹਿ ਰਹੇ ਹਨ, ਕੋਈ ਗੜਬੜ ਨਹੀਂ ਕੀਤੀ। ਮਿੱਲਾਂ ਵਿੱਚ ਬੜੇ ਵਧੀਆ ਕਾਮੇ ਸਿੱਧ ਹੋਏ ਹਨ। ਇਹਨਾਂ ਵਿੱਚ ਬਹੁਤ ਸਾਰੇ ਸਾਬਕਾ ਫੌਜੀ ਹਨ ਜਿਨ੍ਹਾਂ ਨੇ ਅੰਗਰੇਜ਼ੀ ਫੌਜਾਂ ਵਿੱਚ ਨੌਕਰੀ ਕੀਤੀ ਹੈ। ਇਹਨਾਂ ਲੋਕਾਂ ਨੂੰ ਇਨਕਾਰ ਕਰਨ ਦੇ ਗੰਭੀਰ ਸਿੱਟੇ ਨਿਕਲਣਗੇ।''[9] ਪਰ ਮਿ: ਕਾਸਗਰੇਨ ਦੀ ਅਵਾਜ਼ ਨਗਰਾਖਾਨੇ 'ਚ ਤੂਤੀ ਬਰਾਬਰ ਸੀ। ਉਸ ਦੀ ਕੋਈ ਸੁਣਦਾ ਹੀ ਨਹੀਂ ਸੀ।

# ਸ੍ਰੀ ਅਖੰਡ ਪਾਠ ਦਾ ਆਰੰਭ

ਜਹਾਜ਼ ਵਿਚ ਹਾਂਗਕਾਂਗ ਤੋਂ ਕੈਨੇਡਾ ਤਕ ਦੋ ਅਖੰਡ ਪਾਠ ਹੋ ਚੁੱਕੇ ਸਨ।[1] ਅੱਜ ਸਵੇਰੇ ਦੋ ਵੱਜ ਦੇ ਨੂੰ ਬਾਬਾ ਗੁਰਦਿੱਤ ਸਿੰਘ ਤੇ ਹੋਰ ਸਿੰਘਾਂ ਨੇ ਕੇਸੀਂ ਇਸ਼ਨਾਨ ਕਰ ਲਿਆ ਸੀ। ਤਿੰਨ ਵਜੇ ਤਿਆਰ ਹੋ ਕੇ ਸਿੰਘਾਂ ਨੇ ਗੁਰੂ ਘਰ ਦੇ ਕਵਾੜ ਜਾ ਖੋਲੇ। ਅੰਦਰ ਦੇਸੀ ਘਿਓ ਦਾ ਦੀਵਾ ਬਾਲਿਆ ਗਿਆ। ਗੁਰੂ ਮਹਾਰਾਜ ਆਪਣੇ ਆਸਣ 'ਤੇ ਬਿਰਾਜਮਾਨ ਹੋਏ ਪਏ ਸਨ। ਬਾਬਾ ਗੁਰਦਿੱਤ ਸਿੰਘ ਤੇ ਹੋਰ ਸਿੰਘਾਂ ਨੇ ਗਲ ਵਿਚ ਪੱਲੂ ਪਾ ਕੇ ਹੱਥ ਜੋੜ ਕੇ ਸ਼ਬਦ ਗਾਉਣੇ ਸ਼ੁਰੂ ਕਰ ਦਿੱਤੇ :

ਸੂਹੀ ਮਹਲਾ ੫ ॥
ਦਰਸਨੁ ਦੇਖਿ ਜੀਵਾ ਗੁਰ ਤੇਰਾ ॥
ਪੂਰਨ ਕਰਮੁ ਹੋਇ ਪ੍ਰਭ ਮੇਰਾ ॥ ੧ ॥
ਇਹ ਬੇਨੰਤੀ ਸੁਨਿ ਪ੍ਰਭ ਮੇਰੇ ॥
ਦੇਹਿ ਨਾਮੁ ਕਰਿ ਆਪਣੇ ਚੇਰੇ ॥ ੧ ॥ ਰਹਾਉ ॥
ਅਪਣੀ ਸਰਣਿ ਰਾਖੁ ਪ੍ਰਭ ਦਾਤੇ ॥
ਗੁਰ ਪ੍ਰਸਾਦਿ ਕਿਨੈ ਵਿਰਲੇ ਜਾਤੇ ॥ ੨ ॥
ਸੁਨਹੁ ਬਿਨਉ ਪ੍ਰਭ ਮੇਰੇ ਮੀਤਾ ॥
ਚਰਨ ਕਮਲ ਵਸਹਿ ਮੇਰੇ ਚੀਤਾ ॥ ੩ ॥
ਨਾਨਕੁ ਏਕ ਕਰੈ ਅਰਦਾਸਿ ॥
ਵਿਸਰੁ ਨਾਹੀ ਪੂਰਨ ਗੁਣ ਤਾਸਿ ॥ ੪ ॥

ਬਾਬਾ ਗੁਰਦਿੱਤ ਸਿੰਘ ਅਤੇ ਕੁਝ ਸਿੰਘ ਗੁਰੂ ਮਹਾਰਾਜ ਦੇ ਤਖਤ ਪੋਸ਼ ਕੋਲ ਚਲੇ ਗਏ। ਬਾਬਾ ਜੀ ਨਮਸਕਾਰ ਕਰਕੇ ਤਾਬਿਆ ਬੈਠ ਗਏ, ਭਾਈ ਹਰਨਾਮ ਸਿੰਘ ਕਹੂਟਾ ਨੇ ਚੌਰ ਦੀ ਸੇਵਾ ਕਰਨੀ ਸ਼ੁਰੂ ਕਰ ਦਿੱਤੀ। ਬਾਬਾ ਜੀ ਨੇ ਬੜੇ ਅਦਬ ਅਤੇ ਪ੍ਰੇਮ ਨਾਲ ਸਤਿਗੁਰ ਦੇ ਉੱਪਰੋਂ ਕੱਪੜੇ ਹਟਾਏ। ਉਨ੍ਹਾਂ ਨੇ ਸਿਰ ਉੱਪਰ ਪਲਕ ਰੱਖ ਕੇ ਸਤਿਗੁਰੂ ਨੂੰ ਆਪਣੇ ਸਿਰ ਉੱਪਰ ਬਿਰਾਜਮਾਨ ਕਰ ਲਿਆ। ਦੂਸਰੇ ਸਿੰਘ ਵਿਛੌਣਾ ਠੀਕ ਕਰਨ ਲਗ ਪਏ। ਬਾਬਾ ਜੀ ਨੇ ਇੱਕ ਹੱਥ ਸਤਿਗੁਰਾਂ ਦੀ ਜੋਤ ਨੂੰ ਪਾ ਰੱਖਿਆ ਸੀ ਤੇ ਦੂਜੇ ਨਾਲ ਵਿਛਾਈ ਠੀਕ ਕਰਨ ਵਿਚ ਮਦਦ ਕਰ ਰਹੇ ਸਨ

ਨਾਲ ਹੀ ਨਾਲ ਮੰਗਲਾਚਾਰ ਉਚਾਰ ਰਹੇ ਸਨ :

ਸੁ ਕਹੁ ਟਲ ਗੁਰੁ ਸੇਵੀਐ, ਅਹਿਨਿਸ ਸਹਜਿ ਸੁਭਾਇ ॥
ਦਰਸਨ ਪਰਸਿਐ ਗੁਰੂ ਕੈ, ਜਨਮ ਮਰਣ ਦੁਖੁ ਜਾਇ ॥ ੧੦ ॥
ਹੋਵੈ ਸਿਫਤਿ ਖਸਮ ਦੀ, ਨੂਰੁ ਅਰਸਹੁ ਕੁਰਸਹੁ ਝਟੀਐ ॥
ਤੁਧੁ ਡਿਠੇ ਸਚੇ ਪਾਤਿਸ਼ਾਹ, ਮਲੁ ਜਨਮ ਜਨਮ ਦੀ ਕਟੀਐ ॥
ਸਜਣੁ ਸਚਾ ਪਾਤਿਸਾਹ ਸਿਰ ਸਾਹਾਂ ਦੈ ਸਾਹੁ ॥
ਜਿਸੁ ਪਾਸਿ ਬਹਠਿਆ ਸੋਹੀਐ ਸਭਨਾ ਦਾ ਵੇਸਾਹੁ ॥ ੨੨ ॥

ਵਿਛੌਣਾ ਵਿਛਾ ਕੇ ਬਾਬਾ ਜੀ ਨੇ ਸਤਿਗੁਰਾਂ ਦਾ ਮੁੱਖ ਖੋਲ ਕੇ ਹੁਕਮਨਾਮਾ ਲਿਆ :

ਸੂਹੀ ਮਹਲਾ ॥ ੧ ॥
ਕਉਣ ਤਰਾਜੀ ਕਵਣੁ ਤੁਲਾ ਤੇਰਾ ਕਵਣੁ ਸਰਾਫੁ ਬੁਲਾਵਾ ॥
ਕਉਣ ਗੁਰੂ ਕੈ ਪਹਿ ਦੀਖਿਆ ਲੇਵਾ ਕੈ ਪਹਿ ਮੁਲੁ ਕਰਾਵਾ ॥ ੧ ॥
ਮੇਰੇ ਲਾਲ ਜੀਉ ਤੇਰਾ ਅੰਤ ਨ ਜਾਣਾ ॥
ਤੂੰ ਜਲਿ ਥਲਿ ਮਹੀਅਲ ਭਰਿ ਪੁਰਿ ਲੀਣਾ -
ਤੂੰ ਆਪੇ ਸਰਬ ਸਮਾਣਾ ॥ ੨ ॥ ਰਹਾਉ ॥
ਮਨੁ ਤਰਾਜੀ ਚਿਤੁ ਤੁਲਾ ਤੇਰੀ ਸੇਵ ਸਰਾਫੁ ਕਮਾਵਾ ॥
ਘਟ ਹੀ ਭੀਤਰਿ ਸੋ ਸਹੁ ਤੋਲੀ ਇਨੁ ਬਿਧਿ ਚਿਤੁ ਰਹਾਵਾ ॥
ਆਪੇ ਕੰਡਾ ਤੋਲੁ ਤਰਾਜੀ ਆਪੇ ਤੋਲਣਹਾਰਾ ॥
ਆਪੇ ਦੇਖੈ ਆਪੇ ਬੂਝੈ ਆਪੇ ਹੈ ਵਣਜਾਰਾ ॥ ੩ ॥
ਅੰਧੁਲਾ ਨੀਚ ਜਾਤਿ ਪਰਦੇਸੀ ਖਿਨੁ ਆਵੈ ਤਿਲੁ ਜਾਵੈ ॥
ਤਾ ਕੀ ਸੰਗਤਿ ਨਾਨਕ ਰਹਦਾ ਕਿਉ ਕਰਿ ਮੂੜਾ ਪਾਵੈ ॥ ੪ ॥ ੨ ॥ ੯ ॥

ਭਾਈ ਹਰਨਾਮ ਸਿੰਘ ਕਹੁਟਾ ਨੇ ਅੱਜ ਦਾ ਹੁਕਮਨਾਮਾ ਚਾਕ ਨਾਲ ਜਹਾਜ਼ ਦੇ ਨੋਟਿਸ ਬੋਰਡ ਉੱਪਰ ਲਿਖ ਦਿੱਤਾ। ਕੀਰਤਨੀ ਜਥੇ ਦੇ ਰਾਗੀ ਸਿੰਘ ਵੀ ਸਾਜ ਲੈ ਕੇ ਪਹੁੰਚ ਚੁੱਕੇ ਸਨ। ਬਾਬਾ ਗੁਰਦਿੱਤ ਸਿੰਘ ਨੇ ਨਿੱਤਨੇਮ ਦੀਆਂ ਬਾਣੀਆਂ ਦਾ ਮੂੰਹ ਵਿਚ ਹੀ ਪਾਠ ਕਰਨਾ ਸ਼ੁਰੂ ਕਰ ਦਿੱਤਾ। ਬਹੁਤ ਸਾਰੀ ਸੰਗਤ ਹਜ਼ੂਰੀ ਵਿਚ ਬਿਰਾਜਮਾਨ ਹੋ ਚੁੱਕੀ ਸੀ। ਕੀਰਤਨੀ ਜਥੇ ਦੇ ਸਿੰਘਾਂ ਨੇ ਸਾਜ ਸੁਰ ਕਰਕੇ ਆਸਾ ਦੀ ਵਾਰ ਦਾ ਕੀਰਤਨ ਸ਼ੁਰੂ ਕਰ ਦਿੱਤਾ।

ਆਮ ਵਾਂਗ ਅੱਜ ਵੀ ਨਿਤਨੇਮ ਦੀਆਂ ਬਾਣੀਆਂ ਦਾ ਭੋਗ ਪਾ ਕੇ ਅਰਦਾਸ ਕੀਤੀ ਗਈ, ਹੁਕਮਨਾਮਾ ਲਿਆ ਗਿਆ! ਗੁਰੂ ਮਹਾਰਾਜ ਨੂੰ ਸੁਖ ਆਸਣ ਕਰਕੇ ਹੁਣ ਸਾਰੀ ਸੰਗਤ ਡੈੱਕ ਉੱਪਰ ਚਲੀ ਗਈ। ਸੂਰਜ ਚੜ੍ਹ ਰਿਹਾ ਸੀ, ਦੂਰ ਦਿਸਹੱਦੇ ਤੱਕ ਸਮੁੰਦਰ ਉੱਪਰ ਸੰਧੂਰੀ ਚਾਦਰ ਵਿਛੀ ਹੋਈ ਸੀ, ਕੁਦਰਤ ਪਲ ਪਲ ਰੰਗ

ਬਦਲ ਰਹੀ ਸੀ। ਲਾਂਗਰੀ ਸਿੰਘ ਲੰਗਰ ਤਿਆਰ ਕਰ ਰਹੇ ਸਨ, ਸੰਗਤ ਨੇ ਪ੍ਰਸ਼ਾਦਾ ਛਕ ਕੇ ਸ੍ਰੀ ਆਖੰਡ ਪਾਠ ਸਾਹਿਬ ਪ੍ਰਕਾਸ਼ ਕਰਨਾ ਸੀ। ਭਾਈ ਵੀਰ ਸਿੰਘ ਸਮੇਤ ਹੋਰ ਸਿੰਘ ਜਿਨ੍ਹਾਂ ਨੇ ਸ੍ਰੀ ਆਖੰਡ ਪਾਠ 'ਚ ਡਿਊਟੀਆਂ ਦੇਣੀਆਂ ਸਨ ਉਹ ਆਖੰਡ ਪਾਠ ਸ਼ੁਰੂ ਕਰਨ ਦੀਆਂ ਤਿਆਰੀਆਂ ਕਰ ਰਹੇ ਸਨ। ਉਨ੍ਹਾਂ ਨੇ ਗੁਰੂ ਮਹਾਰਾਜ ਉੱਪਰ ਨਵੀਂ ਚਾਨਣੀ ਸਜਾ ਦਿੱਤੀ ਸੀ। ਇੱਕ ਖੂੰਜੇ ਵਿਚ ਕੋਰੇ ਕੁੱਜੇ ਵਿਚ ਪਾਣੀ ਪਾ ਕੇ ਕੁੰਭ ਰੱਖ ਕੇ ਉੱਪਰ ਖੰਮਣੀ ਬੰਨ੍ਹ ਕੇ ਨਾਰੀਅਲ ਟਿਕਾ ਦਿੱਤਾ ਸੀ। ਕੁੰਭ ਹੇਠਲੀ ਮਿੱਟੀ ਵਿਚ ਜੌਂ ਖਿਲਾਰ ਦਿੱਤੇ ਸਨ, ਇੱਕ ਟੇਬਲ ਉੱਪਰ ਮੋਮਬੱਤੀਆਂ ਰੱਖ ਦਿੱਤੀਆਂ ਸਨ। ਭਾਈ ਮਿਤ ਸਿੰਘ ਥਰਾਜ ਨੇ ਧੂਫ ਦੀ ਮੋਟੀ ਸਾਰੀ ਬੱਤੀ ਵੱਟ ਕੇ ਧੁਖਾ ਦਿੱਤੀ ਸੀ। ਨਾਲ ਹੀ ਦੇਸੀ ਘਿਓ ਦੀ ਜੋਤ ਬਾਲ ਦਿੱਤੀ ਸੀ ਸੰਤ ਨਾਭ ਕਮਲ ਸਿੰਘ ਨੇ ਗੁਰੂ ਸਾਹਿਬ ਦੇ ਨਵੇਂ ਪੁਸ਼ਾਕੇ ਸਜਾ ਕੇ ਰੱਖ ਲਏ ਸਨ। ਪ੍ਰਸਾਦਾ ਛਕਣ ਤੋਂ ਬਾਅਦ ਸੰਗਤ ਹੇਠਲੇ ਡੈੱਕ 'ਤੇ ਪਹੁੰਚ ਗਈ। ਸ੍ਰੀ ਆਖੰਡ ਪਾਠ ਪ੍ਰਾਰੰਭ ਹੋਣ ਦਾ ਸਾਰੀ ਸੰਗਤ ਦੇ ਮਨਾਂ ਵਿਚ ਅਨੋਖਾ ਚਾਅ ਉਮਡ ਰਿਹਾ ਸੀ। ਜਹਾਜ 'ਤੇ ਰਾਸ਼ਨ ਪਾਣੀ ਖ਼ਤਮ ਹੋਣ ਦੇ ਕੰਢੇ ਪਹੁੰਚ ਗਿਆ ਸੀ, ਲਾਂਗਰੀ ਸਿੰਘਾਂ ਨੇ ਸੰਕੋਚ ਕੇ ਵਰਤਣਾ ਸ਼ੁਰੂ ਕਰ ਦਿੱਤਾ ਸੀ ਪਰ ਤਾਂ ਵੀ ਕਿਸੇ ਸਿੰਘ ਦੇ ਚਿਹਰੇ 'ਤੇ ਕੋਈ ਸ਼ਿਕਨ ਨਹੀਂ ਸੀ, ਉਹ ਚੜ੍ਹਦੀ ਕਲਾ ਵਿਚ ਅਡੋਲ ਵਿਚਰਦੇ ਸਨ। ਸ੍ਰੀ ਅਖੰਡ ਪਾਠ ਦੇ ਪੰਜ ਪਾਠੀ ਸਿੰਘਾਂ, ਜਪੁਜੀ ਸਾਹਿਬ ਦੀ ਰੌਲ ਲਾਉਣ ਵਾਲੇ ਪੰਜ ਸਿੰਘਾਂ, ਨੰਗੀ ਤਲਵਾਰ ਦਾ ਵਾਰ ਵਾਰ ਪਹਿਰਾ ਦੇਣ ਵਾਲੇ ਪੰਜ ਸਿੰਘਾਂ ਤੇ ਸੇਵਾਦਾਰਾਂ ਨੇ ਕੇਸਰੀ ਪੁਸ਼ਾਕੇ ਸਜਾ ਕੇ ਸਿਰਾਂ ਉੱਪਰ ਨੀਲੀਆਂ ਦਸਤਾਰਾਂ ਤੇ ਲੱਕਾਂ ਦੁਆਲੇ ਨੀਲੇ ਹੀ ਕਮਰਕਸੇ ਬੰਨ੍ਹੇ ਹੋਏ ਸਨ। ਸੰਗਤ ਨੇ ਬਾਬਾ ਗੁਰਦਿੱਤ ਸਿੰਘ ਅਤੇ ਭਾਈ ਦਲਜੀਤ ਸਿੰਘ ਨੂੰ ਉੱਪਰਲੇ ਸੇਵਾਦਾਰਾਂ ਵਿਚ ਰੱਖਿਆ ਹੋਇਆ ਸੀ ਤਾਂ ਕਿ ਆਉਣ ਵਾਲੇ ਅਫ਼ਸਰਾਂ ਨਾਲ ਗੱਲਬਾਤ ਕਰਨ ਲਈ ਇਹ ਦੋਵੇਂ ਖਾਸ ਜਿੰਮੇਵਾਰੀ ਤੋਂ ਵਿਹਲੇ ਰਹਿਣ।

ਸੰਤ ਨਾਭ ਕਮਲ ਸਿੰਘ ਗੁਰੂ ਸਾਹਿਬ ਦੀ ਤਾਬਿਆ ਵਿਚ ਬੈਠ ਗਏ, ਭਾਈ ਇੰਦਰ ਸਿੰਘ ਚੜਿੱਕ ਰਿਆਸਤ ਕਲਸੀਆਂ ਚੌਰ ਦੀ ਸੇਵਾ ਕਰਨ ਲੱਗ ਪਏ। ਹੁਣ ਸਾਰੀ ਸੰਗਤ ਗੁਰੂ ਸਾਹਿਬ ਅੱਗੇ ਹਜ਼ੂਰੀ ਵਿਚ ਸਾਵਧਾਨ ਹੋ ਕੇ ਖੜ ਗਈ। ਸ੍ਰੀ ਆਖੰਡ ਪਾਠ ਪ੍ਰਾਰੰਭ ਕਰਨ ਲਈ ਗੁਰੂ ਸਾਹਿਬ ਅੱਗੇ ਅਰਦਾਸ ਕਰਕੇ ਇਜ਼ਾਜਤ ਲੈਣ ਦਾ ਵਕਤ ਆ ਗਿਆ ਸੀ। ਬਾਬਾ ਗੁਰਦਿੱਤ ਸਿੰਘ ਨੇ ਗਲ ਵਿਚ ਪੱਲੂ ਪਾ ਕੇ ਅਰਦਾਸ ਤੋਂ ਪਹਿਲਾਂ ਸ਼ਬਦ ਉਚਾਰਨਾ ਸ਼ੁਰੂ ਕੀਤਾ :

ਸਾਰਗ ਮਹਲਾ ੫ ॥
ਸਾਚੇ ਸਤਿਗੁਰੂ ਦਾਤਾਰਾ ॥
ਦਰਸਨੁ ਦੇਖਿ ਸਗਲ ਦੁਖ ਨਾਸਹਿ ਚਰਨ ਕਮਲ ਬਲਿਹਾਰਾ ॥੧॥ ਰਹਾਉ ॥

ਸਤਿ ਪ੍ਰਮੇਸਰੁ ਸਤਿ ਸਾਧ ਜਨ ਨਿਹਚਲੁ ਹਰਿ ਕਾ ਨਾਉ ॥
ਭਗਤਿ ਭਾਵਨੀ ਪਾਰਬ੍ਰਹਮ ਕੀ ਅਬਿਨਾਸੀ ਗੁਣ ਗਾਉ ॥ ੧ ॥
ਅਗਮੁ ਅਗੋਚਰੁ ਮਿਤਿ ਨਹੀ ਪਾਈਐ ਸਗਲ ਘਟਾ ਅਧਾਰੁ ॥
ਨਾਨਕ ਵਾਹੁ ਵਾਹੁ ਕਹੁ ਤਾ ਕਉ ਜਾ ਕਾ ਅੰਤੁ ਨ ਪਾਰ ॥ ੨ ॥

ਇਸ ਤੋਂ ਬਾਅਦ ਅਰਦਾਸ ਕਰਕੇ ਸ੍ਰੀ ਆਖੰਡ ਪਾਠ ਪ੍ਰਾਰੰਭ ਕਰਨ ਦੀ ਇਜ਼ਾਜਤ ਲਈ ਗਈ। ਹੁਣ ਸਾਰੀ ਸੰਗਤ ਆਪੋ ਆਪਣੇ ਆਸਣਾਂ 'ਤੇ ਬਿਰਾਜਮਾਨ ਹੋ ਗਈ। ਭਾਈ ਮਿੱਤ ਸਿੰਘ ਥਰਾਜ ਨੰਗੀ ਤਲਵਾਰ ਲੈ ਕੇ ਗੁਰੂ ਸਾਹਿਬ ਦੇ ਸੱਜੇ ਹੱਥ ਪਿਛਲੇ ਪਾਸੇ ਸਾਵਧਾਨ ਹੋ ਕੇ ਖੜ ਗਏ। ਸੰਤ ਨਾਭ ਕਮਲ ਸਿੰਘ ਨੇ ਮੰਗਲਾਚਾਰ ਕਰਦਿਆਂ ਗੁਰੂ ਮਹਾਰਾਜ ਦੇ ਮੁੱਖ ਤੋਂ ਰੁਮਾਲਾ ਹਟਾਇਆ।

ਧਨਾਸਰੀ ਮਹਲਾ ੫ ॥
ਅਉਖੀ ਘੜੀ ਨ ਦੇਖਣ ਦੇਈ ਅਪਨਾ ਬਿਰਦੁ ਸਮਾਲੇ ॥
ਹਾਥ ਦੇਇ ਰਾਖੈ ਅਪਨੇ ਕਉ ਸਾਸਿ ਸਾਸਿ ਪ੍ਰਤਿਪਾਲੇ ॥ ੨ ॥
ਪ੍ਰਭ ਸਿਉ ਲਾਗਿ ਰਹਿਓ ਮੇਰਾ ਚੀਤੁ ॥
ਆਦਿ ਅੰਤਿ ਪ੍ਰਭੁ ਸਦਾ ਸਹਾਈ ਧੰਨੁ ਹਮਾਰਾ ਮੀਤੁ ॥ ਰਹਾਉ ॥
ਮਨਿ ਬਿਲਾਸ ਭਏ ਸਾਹਿਬ ਕੇ ਅਚਰਜ ਦੇਖਿ ਬਡਾਈ ॥
ਹਰਿ ਸਿਮਰਿ ਸਿਮਰਿ ਆਨਦ ਕਰਿ ਨਾਨਕ ਪ੍ਰਭਿ ਪੂਰਨ ਪੈਜ ਰਖਾਈ ॥
ਸੋਰਠਿ ਮਹਲਾ ॥ ੫ ॥
ਸੁਨਹੁ ਬਿਨੰਤੀ ਠਾਕੁਰ ਮੇਰੇ ਜੀਅ ਜੰਤ ਤੇਰੇ ਧਾਰੇ ॥
ਰਾਖੁ ਪੈਜ ਨਾਮ ਅਪੁਨੇ ਕੀ ਕਰਨ ਕਰਾਵਨਹਾਰੇ ॥੨ ॥
ਪ੍ਰਭ ਜੀਉ ਖਸਮਾਨਾ ਕਰਿ ਪਿਆਰੇ
ਬੁਰੇ ਭਲੇ ਹਮ ਥਾਰੇ ॥ ਰਹਾਉ ॥
ਸੁਣੀ ਪੁਕਾਰ ਸਮਰਥ ਸੁਆਮੀ ਬੰਧਨ ਕਾਟਿ ਸਵਾਰੇ ॥
ਪਹਰਿ ਸਿਰਪਾਉ ਸੇਵਕ ਜਨ ਮੇਲੇ ਨਾਨਕ ਪ੍ਰਗਟ ਪਹਾਰੇ ॥ ੨ ॥

ਉਪਰੰਤ ਉਨ੍ਹਾਂ ਨੇ ਆਇਆ ਹੁਕਮਨਾਮਾ ਪੜ੍ਹਨਾ ਸ਼ੁਰੂ ਕੀਤਾ:
ਰਾਗ ਧਨਾਸਿਰੀ ਮਹਲਾ ੩ ਘਰੁ ॥ ੪ ॥
ੴ ਸਤਿਗੁਰ ਪ੍ਰਸਾਦਿ ॥
ਹਮ ਭੀਖਕ ਭੇਖਾਰੀ ਤੇਰੇ ਤੂ ਨਿਜ ਪਤਿ ਹੈ ਦਾਤਾ ॥
ਹੋਹੁ ਦੈਆਲ ਨਾਮੁ ਦੇਹੁ ਮੰਗਤ ਜਨ ਕੰਉ ਸਦਾ ਰਹਉ ਰੰਗਿ ਰਾਤਾ ॥ ੧ ॥
ਹੰਉ ਬਲਿਹਾਰੈ ਜਾਉ ਸਾਚੇ ਤੇਰੇ ਨਾਮ ਵਿਟਹੁ ॥
ਕਰਣ ਕਾਰਣ ਸਭਨਾ ਕਾ ਏਕੋ ਅਵਰੁ ਨ ਦੂਜਾ ਕੋਈ ॥ ੧ ॥ ਰਹਾਉ ॥

ਬਹੁਤੇ ਫੇਰ ਪਏ ਕਿਰਪਨ ਕਉ ਅਬ ਕਿਛੁ ਕਿਰਪਾ ਕੀਜੈ ॥
ਹੋਹੁ ਦਇਆਲ ਦਰਸਨੁ ਦੇਹੁ ਅਪੁਨਾ ਐਸੀ ਬਖਸ ਕਰੀਜੈ ॥ ੨ ॥
ਭਨਤਿ ਨਾਨਕ ਭਰਮ ਪਟ ਖੂਲੇ ਗੁਰ ਪਰਸਾਦੀ ਜਾਨਿਆ ॥
ਸਾਚੀ ਲਿਵ ਲਾਗੀ ਹੈ ਭੀਤਰਿ
ਸਤਿਗੁਰ ਸਿਉ ਮਨੁ ਮਾਨਿਆ ॥ ੩ ॥ ੧ ॥ ੯ ॥

ਸੰਤ ਨਾਭ ਕਮਲ ਸਿੰਘ ਨੇ ਹੁਕਮਨਾਮੇ ਉੱਪਰੰਤ ਮੂਲ ਮੰਤਰ ਦਾ ਜਾਪ ਕਰਕੇ ਮਿੱਠੀ ਆਵਾਜ਼ ਵਿਚ ਜਪੁਜੀ ਸਾਹਿਬ ਦਾ ਪਾਠ ਸ਼ੁਰੂ ਕਰ ਦਿੱਤਾ, ਸ੍ਰੀ ਆਖੰਡ ਪਾਠ ਪੂਰਨ ਗੁਰੂ ਮਰਿਆਦਾ ਅਨੁਸਾਰ ਸ਼ੁਰੂ ਹੋ ਗਿਆ ਸੀ। ਮੁਸਾਫ਼ਰਾਂ ਦੇ ਸਭ ਸੰਸੇ ਦੂਰ ਹੋ ਗਏ ਸਨ, ਉਹ ਚਾਅ ਵਿੱਚ ਭੱਜੇ ਫਿਰਦੇ ਸਨ!

# ਚੜ੍ਹਦੀ ਕਲਾ

ਜਹਾਜ਼ ਵਿੱਚ ਹਾਂਗਕਾਂਗ ਤੋਂ ਕੈਨੇਡਾ ਤਕ ਤਿੰਨ ਅਖੰਡ ਪਾਠ ਹੋ ਚੁੱਕੇ ਸਨ। ਰੋਜ਼ਾਨਾ ਸ਼ਾਮ ਨੂੰ ਜਹਾਜ਼ ਦੇ ਉੱਪਰਲੇ ਡੈੱਕ 'ਤੇ ਮੁਸਾਫਰ ਬਾਬਾ ਗੁਰਦਿੱਤ ਸਿੰਘ ਦੇ ਦੁਆਲੇ ਇਕੱਠੇ ਹੋ ਜਾਂਦੇ ਸਨ ਤੇ ਵਿਚਾਰ ਵਟਾਂਦਰਾ ਚਲਦਾ ਰਹਿੰਦਾ ਸੀ। ਉਹਨਾਂ ਦੇ ਧੀਰਜ ਅਤੇ ਬਰਦਾਸ਼ਤ ਦਾ ਵੱਡਾ ਸਰੋਤ ਬਾਬਾ ਗੁਰਦਿੱਤ ਸਿੰਘ ਹੀ ਸੀ। ਹੁਣ ਲੜਾਈ ਬਾਬੇ ਦੇ ਆਤਮ ਬਲ 'ਤੇ ਨਿਰਭਰ ਸੀ, ਜੇ ਉਹ ਕਮਜ਼ੋਰੀ ਦਿਖਾ ਜਾਂਦਾ ਤਾਂ ਮੁਸਾਫਰਾਂ ਦੇ ਹੌਸਲੇ ਵੀ ਪਸਤ ਹੋ ਜਾਣੇ ਸਨ। ਸ਼ਾਮ ਨੂੰ ਬਾਬਾ ਸਾਰੇ ਮੁਸਾਫਰਾਂ ਨੂੰ ਧੀਰਜ ਬਨ੍ਹਾਊ ਲੈਕਚਰ ਦਿਆ ਕਰਦਾ ਸੀ। ਜਹਾਜ਼ ਦੇ ਮੁਸਾਫਰਾਂ ਵਿੱਚ ਇੱਕ ਢਾਡੀ ਜੱਥਾ ਵੀ ਸੀ[1], ਜੋ ਸ਼ਾਮ ਨੂੰ ਬੀਰ ਰਸੀ ਵਾਰਾਂ ਨਾਲ ਮੁਸਾਫਰਾਂ ਦੇ ਹੌਸਲੇ ਬੁਲੰਦ ਰੱਖਦਾ ਸੀ। ਅੱਜ ਜੱਥਾ ਸ਼ਹੀਦ ਸ਼ਾਮ ਸਿੰਘ ਅਟਾਰੀ ਵਾਲੇ ਦਾ ਪ੍ਰਸੰਗ ਸੁਣਾ ਰਿਹਾ ਸੀ ਕਿ ਕਿਵੇਂ ਉਸ ਨੇ ਸਭਰਾਵਾਂ ਦੀ ਜੰਗ ਵਿੱਚ ਮਰਦ-ਏ-ਮੁਜ਼ਾਹਦ ਵਾਂਗ ਸ਼ਹੀਦੀ ਪਾਈ ਸੀ। ਮੰਗਲਾ ਚਰਣ ਗਾਉਣ ਤੋਂ ਬਾਅਦ ਜੱਥੇ ਦੇ ਪ੍ਰਚਾਰਕ ਆਗੂ ਨੇ ਟੱਲੀ ਵਾਂਗ ਟੁਣਕਦੀ ਤੇ ਬਿਜਲੀ ਵਾਂਗ ਗਰਜਦੀ ਆਵਾਜ਼ ਵਿੱਚ ਕਹਿਣਾ ਸ਼ੁਰੂ ਕੀਤਾ :

"ਖਾਲਸਾ ਜੀ ਪੰਜਾਬ ਦੀ ਧਰਤੀ 'ਤੇ ਰੂਹਾਨੀਅਤ ਦੇ ਪੁੰਜ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਵਤਾਰ ਧਾਰਿਆ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਖਾਲਸਾ ਪੰਥ ਦੀ ਸਿਰਜਣਾ ਕੀਤੀ ਹੈ। ਇਥੇ ਮਹਾਰਾਜਾ ਰਣਜੀਤ ਸਿੰਘ ਵਰਗਾ, ਬਲਕਾਰੀ ਯੋਧਾ, ਦਾਨੀ ਅਤੇ ਪ੍ਰਤਾਪੀ ਮਹਾਰਾਜਾ ਹੋਇਆ ਐ, ਜਿਸ ਨੇ ਤਿੰਨ ਸਦੀਆਂ ਬਾਅਦ ਖਾਲਸਾ ਰਾਜ ਸਥਾਪਤ ਕੀਤਾ ਸੀ। ਇਸ ਧਰਤੀ ਤੇ ਸਰਦਾਰ ਹਰੀ ਸਿੰਘ ਨਲੂਏ ਵਰਗੇ ਸੂਰਮੇ ਪੈਦਾ ਹੋਏ ਹਨ, ਜਿਨ੍ਹਾਂ ਨੇ ਸਦਾ ਸਦਾ ਲਈ ਪੱਛਮ ਦੇ ਧਾੜਵੀਆਂ ਦਾ ਲਾਂਘਾ ਬੰਦ ਕਰ ਦਿੱਤਾ ਸੀ। ਇਥੇ ਖਾਲਸਾ ਪੰਥ ਦਾ ਬੁੱਢਾ ਜਰਨੈਲ ਸਰਦਾਰ ਸ਼ਾਮ ਸਿੰਘ ਅਟਾਰੀ ਵਾਲਾ ਪੈਦਾ ਹੋਇਆ ਹੈ ਜਿਸ ਨੇ 10 ਮਈ 1846 ਨੂੰ ਜ਼ਾਲਮ ਤੇ ਧੋਖੇਬਾਜ਼ ਅੰਗ੍ਰੇਜ਼ਾਂ ਨਾਲ ਲੜਦਿਆਂ ਅਜਿਹੀ ਸ਼ਹੀਦੀ ਪਾਈ ਸੀ ਕਿ ਉਸ ਸੂਰਮੇ ਦਾ ਨਾਂਅ ਸਿੱਖ ਇਤਿਹਾਸ ਵਿਚ ਰਹਿੰਦੀ ਦੁਨੀਆਂ ਤੱਕ ਚਮਕਦਾ ਰਹੇਗਾ। ਪੰਜਾਬ ਦੀ ਧਰਤੀ ਨੂੰ ਇਹ ਗੁਰੂ ਸਹਿਬਾਨ ਦਾ ਅਦੁੱਤੀ

ਵਰਦਾਨ ਐ ਬਈ.......।" ਸਾਰੰਗੀ ਵਾਲੇ ਨੇ ਥਾਂ ਤੋਂ ਹੀ ਗਜ ਚੁੱਕਿਆ ਤੇ ਢੱਡਾਂ ਵਾਲਿਆਂ ਨੇ ਢੱਡਾਂ ਖੜਕਾ ਕੇ ਅਵਾਜ਼ ਉੱਚੀ ਕੀਤੀ :

ਇਹ ਧਰਤੀ ਦੇਸ਼ ਪੰਜਾਬ ਦੀ, ਇਹ ਯੋਧਿਆਂ ਦਾ ਅਸਥਾਨ।
ਏਥੇ ਪੀਰ ਪੈਗੰਬਰ ਔਲੀਏ, ਕਈ ਹੋਏ ਬਲੀ ਮਹਾਨ।
ਏਥੇ ਸਤਿਗੁਰੂ ਨਾਨਕ ਪ੍ਰਗਟੇ, ਪਏ ਕਿ ਦਿਉਤੇ ਸੀਸ ਝੁਕਾਨ।
ਗੁਰ ਪੰਜਵੇਂ ਘਾਲਾਂ ਘਾਲੀਆਂ, ਜੋ ਤਪੀਆਂ ਦੇ ਸੁਲਤਾਨ।
ਏਥੇ ਲਾਲ ਗੁਰੂ ਦਸਮੇਸ਼ ਦੇ, ਟਾਏ ਵਾਰ ਧਰਮ ਤੋਂ ਜਾਨ।
ਗੁਰੂ ਪੰਥ ਖਾਲਸਾ ਸਾਜ ਕੇ, ਫਿਰ ਮਰੀ ਜਿਵਾਈ ਆਨ।
ਏਥੇ ਨਲੂਏ ਤੇ ਰਣਜੀਤ ਦੀ, ਜਦ ਚਮਕੀ ਸੀ ਕਿਰਪਾਨ।
ਤਾਂ ਖੁੱਸੀ ਹੋਈ ਪੰਜਾਬ ਦੀ, ਵਿਚ ਦੁਨੀਆਂ ਚਮਕੀ ਸ਼ਾਨ।
ਪਰ ਘਾਲ ਬਲੀ ਰਣਜੀਤ ਦੀ, ਨਾ ਸਾਂਭ ਸਕੀ ਸੰਤਾਨ।
ਜਿਉਂ ਗਿਆ ਸੀ ਰਾਜ ਪੰਜਾਬ ਦਾ, ਪੜ੍ਹ ਸੀਤਲ ਦਿਲ ਪਛਤਾਨ।

"ਖਾਲਸਾ ਜੀ ਮੁੱਦਕੀ ਅਤੇ ਫੇਰੂ ਸ਼ਹਿਰ ਦੀਆਂ ਜੰਗਾਂ ਹਾਰਨ ਤੋਂ ਬਾਅਦ ਮਹਾਰਾਣੀ ਜਿੰਦ ਕੌਰ ਨੇ ਬੁੱਢੇ ਜਰਨੈਲ ਸਰਦਾਰ ਸ਼ਾਮ ਸਿੰਘ ਅਟਾਰੀ ਨੂੰ ਇਸ ਤਰ੍ਹਾਂ ਚਿੱਠੀ ਲਿਖੀ ਬਈ :

ਚਿੱਠੀ ਲਿਖੀ ਮਹਾਰਾਣੀ ਨੇ ਸ਼ਾਮ ਸਿੰਘ ਨੂੰ,
ਬੈਠ ਰਿਹੈਂ ਕੀ ਚਿੱਤ ਵਿਚ ਧਾਰ ਸਿੰਘਾ ?
ਦੋਵੇਂ ਜੰਗ 'ਮੁੱਦਕੀ', 'ਫੇਰੂ' ਸ਼ਹਿਰ ਵਾਲੇ,
ਸਿੰਘ ਆਏ ਅੰਗਰੇਜ਼ਾਂ ਤੋਂ ਹਾਰ ਸਿੰਘਾਂ।
ਦੇਸ਼ ਧਰੋਹੀ ਵਜ਼ੀਰ ਜਰਨੈਲ ਰਲ ਕੇ,
ਵੇਖ ਕੌਮ ਦਾ ਮੁੱਲ ਕੀ ਪਾ ਰਹੇ ਨੇ !
ਚਾਈਂ ਚਾਈਂ ਗੁਲਾਮੀ ਦੀਆਂ ਬੇੜੀਆਂ ਪਾ,
ਉਹ ਪੰਜਾਬ ਦੀ ਅਣਖ ਮਿਟਾ ਰਹੇ ਨੇ।
ਅੱਜ ਸਮਾਂ ਹੈ ਈ, ਵਕਤ ਸੰਭਾਲ ਸਿੰਘਾਂ,
ਰੁੜ੍ਹੀ ਜਾਂਦੀ ਪੰਜਾਬ ਦੀ ਸ਼ਾਨ ਰੱਖ ਲੈ।
ਲਹਿੰਦੀ ਦਿਸੇ ਰਣਜੀਤ ਦੀ ਪੱਗ ਮੈਨੂੰ,
ਮੋਏ ਮਿੱਤਰ ਦੀ ਯੋਧਿਆਂ ਆਨ ਰੱਖ ਲੈ।
ਚਿੱਠੀ ਪੜ੍ਹੀ ਤਾਂ ਦਿਲ 'ਚ ਭੂਚਾਲ ਉੱਠਿਆ,
ਲੈ ਕੇ ਹੱਥ ਵਿਚ ਨੰਗੀ ਤਲਵਾਰ ਉੱਠਿਆ।
ਸੌਂਦੇ ਜਾਂਦੇ ਪੰਜਾਬ ਦੇ ਭਾਗ ਤਾਈਂ,
ਟੁੰਬਣ ਵਾਸਤੇ ਸ਼ੇਰ ਲਲਕਾਰ ਉੱਠਿਆ।

ਜਿਹੜੇ ਕੌਮੀ ਗਦਾਰਾਂ ਨੇ ਦਾਗ ਲਾਏ,
ਧੋ ਕੇ ਖ਼ੂਨ ਦੇ ਨਾਲ ਮਿਟਾਣ ਚੱਲਿਆਂ
ਪਿੱਛੋਂ ਹੋਊ ਜੋ ਵੇਖੇਗਾ ਜੱਗ ਸਾਰਾ,
ਮੈਂ ਤਾਂ ਆਪਣੀ ਤੋੜ ਨਿਭਾਣ ਚੱਲਿਆ।
ਨਾ ਮੈਂ ਹੋਵਾਂਗਾ, ਨਾ ਇਹ ਪੰਜਾਬ ਹੋ ਸੀ,
ਐਪਰ ਦਿਲਾਂ ਵਿਚ ਦੋਹਾਂ ਦੀ ਯਾਦ ਰਹਿ ਸੀ।
'ਸ਼ੀਤਲ' ਸੂਰਜ ਕੁਰਬਾਨੀ ਦਾ ਚਮਕਦਾ ਰਹੂ,
ਜਦੋਂ ਤੀਕ ਇਹ ਦੇਸ਼ ਆਜ਼ਾਦ ਰਹਿ ਸੀ।

ਬਾਬਾ ਗੁਰਦਿੱਤ ਸਿੰਘ ਜੀ ਨੇ ਇੱਕ ਡਾਲਰ ਵਾਸਕਟ ਦੀ ਜੇਬ ਵਿਚੋਂ ਕੱਢ ਕੇ ਪ੍ਰਚਾਰਕ ਦੇ ਹੱਥ ਵਿਚ ਫੜਾਇਆ ਤਾਂ ਸੰਗਤ ਵਿਚ ਵੀ ਉਤਸ਼ਾਹ ਦੀ ਤਰੰਗ ਉੱਠੀ! ਸਿੰਘ, ਅੱਗੇ ਵਧ ਵਧ ਕੇ ਪ੍ਰਚਾਰਕ ਨੂੰ ਡਾਲਰ ਦੇਣ ਲੱਗੇ। ਪਰਚਾਰਕ ਨੇ ਦੂਣੇ ਜੋਸ਼ ਨਾਲ ਕਹਿਣਾ ਸ਼ੁਰੂ ਕੀਤਾ :

"10 ਫਰਵਰੀ 1846 ਈਸਵੀ ਦਾ ਸੂਰਜ ਅਜੇ ਨਿਕਲਣ ਵਾਲਾ ਸੀ, ਜਾਂ ਅੰਗਰੇਜ਼ਾਂ ਨੇ ਆਪਣੀਆਂ ਤੋਪਾਂ ਨੂੰ ਅੱਗ ਵਿਖਾਈ। ਅੱਗੋਂ ਉਤਰ ਵਿਚ ਸਿੱਖਾਂ ਨੇ ਵੀ ਤੋੜੇ ਕਸੇ। ਦੋਹਾਂ ਪਾਸਿਆਂ ਤੋਂ ਅੱਗ ਵਰਨ ਲੱਗੀ। ਤਿੰਨ ਘੰਟੇ ਲਗਾਤਾਰ ਗੋਲੇ ਵਰ੍ਹਦੇ ਰਹੇ, ਪਰ ਕੋਈ ਪਾਸਾ ਵੀ ਪੈਰਾਂ ਤੋਂ ਨਾ ਹਿੱਲਿਆ। ਪਿਛਲੀਆਂ ਚਾਰ ਲੜਾਈਆਂ ਵਿਚ, ਅੰਗਰੇਜ਼, ਸਿੱਖ ਸਿਪਾਹੀਆਂ ਦੀ ਬਹਾਦਰੀ ਵੇਖ ਚੁੱਕੇ ਸਨ। ਸਿੱਖਾਂ ਦਾ ਰੁਅਬ ਗੋਰਾ ਫ਼ੌਜ ਤੇ ਦੇਸੀ ਦੋਹਾਂ ਦੇ ਦਿਲਾਂ 'ਤੇ ਬੈਠਾ ਹੋਇਆ ਸੀ। ਸੋ ਗਫ਼ ਨੇ ਚਾਰ ਪਲਟਨਾਂ, ਨਵੀਆਂ ਜੋ ਅੱਗੇ ਕਿਸੇ ਲੜਾਈ ਵਿਚ ਸਿੱਖਾਂ ਨਾਲ ਨਹੀਂ ਲੜੀਆਂ ਸਨ, ਸਿੱਖਾਂ 'ਤੇ ਹਮਲਾ ਕਰਨ ਵਾਸਤੇ ਤਜਵੀਜ਼ ਕੀਤੀਆਂ। ਸਰ ਰਾਬਰਟ ਡਿੱਕ ਨੇ ਇਹ ਚਾਰੇ ਪਲਟਨਾਂ ਲੈ ਕੇ ਲਾਲ ਸਿੰਘ ਦੇ ਦੱਸੇ ਮੁਤਾਬਿਕ ਦੱਖਣੀ ਹਿੱਸੇ 'ਤੇ ਹੱਲਾ ਕੀਤਾ। ਤੋਪਾਂ ਦੀ ਮਾਰ ਨੇ ਬਾਹੀ ਵਿਚ ਇੱਕ ਪਾੜ ਪਾ ਦਿੱਤਾ, ਗੁੱਸੇ ਵਿਚ ਸਿੱਖਾਂ ਨੇ ਉਹ ਮੋਰਚਾ ਫੇਰ ਪੱਕਾ ਕਰ ਲਿਆ। ਅੰਗਰੇਜ਼ ਵਾਰ ਵਾਰ ਹੱਲਾ ਕਰਦੇ ਤੇ ਖਾਲਸਾ ਫੌਜ ਦੀ ਫੌਲਾਦੀ ਕੰਧ ਨਾਲ ਟੱਕਰ ਖਾ ਕੇ ਵਾਪਸ ਮੁੜਦੇ। ਏਸੇ ਵੇਲੇ ਲਾਲ ਸਿੰਘ ਸਣੇ ਆਪਣੀ ਛੇ ਹਜ਼ਾਰ ਫੌਜ ਦੇ ਨੱਸ ਉਠਿਆ ਤੇ ਜਾਂਦਾ ਜਾਂਦਾ, ਜੋ ਪੁਲ ਸਿੱਖਾਂ ਨੇ ਦਰਿਆ ਉੱਤੇ ਬੱਧਾ ਸੀ ਤੇ ਜਿਹਦੀ ਰਾਖੀ ਤੇਜ ਸਿੰਘ ਕਰ ਰਿਹਾ ਸੀ, ਉਹ ਉਸ ਵਿਚੋਂ ਦੋ ਬੇੜੀਆਂ ਡੋਬ ਕੇ ਪੁਲ ਵੀ ਤੋੜ ਗਿਆ। ਜਰਨੈਲਾਂ ਤੋਂ ਸੱਖਣੀ ਫੌਜ ਘਬਰਾ ਉੱਠੀ। ਲੜਨ ਵਾਲੇ ਸਨ, ਪਰ ਲੜਾਉਣ ਵਾਲਾ ਕੋਈ ਨਹੀਂ ਸੀ। ਏਨੇ ਨੂੰ ਤੋਪਚੀਆਂ ਵੱਲੋਂ ਸਾਰੇ ਦੁਹਾਈ ਫਿਰ ਗਈ, ਕਿ ਨਵੀਆਂ ਪੇਟੀਆਂ ਖੋਲ੍ਹਣ 'ਤੇ ਉਨ੍ਹਾਂ ਵਿਚੋਂ ਬਾਰੂਦ ਦੀ ਥਾਂ ਰੇਤ ਤੇ ਸਰੋਂ ਨਿਕਲਦੀ ਹੈ।

ਹੁਣ ਕੀ ਕੀਤਾ ਜਾਵੇ? ਸਾਹਮਣੀ ਬਾਹੀ ਦੇ ਜੰਬੂਰਕੇ ਖਾਲੀ ਪਏ ਸਨ। ਬੰਦੂਕਚੀਆ ਨੂੰ ਬਾਰੂਦ ਮਿਲਣਾ ਬੰਦ ਹੋ ਗਿਆ ਸੀ। ਦਰਿਆ ਦੇ ਪਿਛਲੇ ਪਾਸੇ ਬੀੜੀਆਂ ਹੋਈਆਂ ਦੂਰ ਮਾਰੂ ਤੋਪਾਂ ਦੇ ਗੋਲੇ ਅੰਗਰੇਜੀ ਫੌਜਾਂ ਦੇ ਉੱਪਰ ਦੀ ਅਗਲੇ ਪਾਸੇ ਜਾ ਕੇ ਪੈਂਦੇ ਸਨ, ਕਿਉਂਕਿ ਉਨ੍ਹਾਂ ਤੋਪਾਂ ਦੇ ਚਲਾਉਣ ਵਾਲੇ ਮੁਸਲਮਾਨ ਸਨ ਜੋ ਤੋਪਾਂ ਦੇ ਮੂੰਹ ਉਚੇ ਕਰ ਕੇ ਚਲਾਉਂਦੇ ਸਨ ਤਾਂ ਕਿ ਦੁਸ਼ਮਣ ਦਾ ਕੋਈ ਨੁਕਸਾਨ ਨਾ ਹੋਵੇ। ਅੰਤ ਇਹ ਤੋਪਾਂ ਵੀ ਬੰਦ ਹੋ ਗਈਆਂ।

ਇੰਨੇ ਤਕ ਵਿਰੋਧੀ ਫ਼ੌਜਾਂ ਦੋ-ਤਿੰਨ ਥਾਵਾਂ ਤੋਂ ਸਿੱਖਾਂ ਦੇ ਮੋਰਚੇ ਵਿੱਚ ਦਾਖ਼ਲ ਹੋ ਗਈਆਂ, ਸਿੱਖ ਵੀ ਖਿਲਰਨ ਲੱਗੇ। ਐਨ ਇਸੇ ਵੇਲੇ ਸਰਦਾਰ ਸ਼ਾਮ ਸਿੰਘ ਅਟਾਰੀ ਮੈਦਾਨ ਵਿੱਚ ਪਹੁੰਚ ਗਿਆ। ਚਿੱਟਾ ਨੂਰਾਨੀ ਦਾੜ੍ਹਾ, ਚਿੱਟੀ ਪੁਸ਼ਾਕ ਵਿੱਚ ਸਜਿਆ ਹੋਇਆ। ਉਹ ਸਫ਼ੈਦ ਘੋੜੇ ਉਤੇ ਸ਼ੋਭ ਰਿਹਾ ਸੀ। ਉਹ ਮੋਰਚੇ ਦੇ ਹਾਲਾਤ ਦੇਖ ਕੇ ਹੈਰਾਨ ਰਹਿ ਗਿਆ। ਸ਼ਹੀਦੀ ਤੋਂ ਬਿਨਾਂ ਹੋਰ ਸਭ ਦਰਵਾਜ਼ੇ ਬੰਦ ਹੋ ਢੁੱਕੇ ਸਨ। ਉਹ ਕੌਮੀ ਪ੍ਰਵਾਨਾ, ਅਣਖ ਦਾ ਪੁਤਲਾ, ਖ਼ਾਲਸਾ ਫ਼ੌਜ ਨੂੰ ਮਰ ਮਿਟਣ ਵਾਸਤੇ ਲਲਕਾਰਨ ਲੱਗਾ :

ਸ਼ਾਮ ਸਿੰਘ ਤਲਵਾਰ ਲਿਸ਼ਕਾਵੰਦਾ, ਵਿਚ ਖਲਾ ਏ ਦਲਾਂ ਦੇ ਆ
ਕਹਿੰਦਾ, ਹੋਸ਼ ਸੰਭਾਲੋ ਖ਼ਾਲਸਾ, ਕਿਉਂ ਚੱਲੇ ਜੇ ਸਿੱਖੀ ਨੂੰ ਦਾਗ਼ ਲਾ?
ਕਿਹੜੇ ਸ਼ੌਕ ਨੂੰ ਸੀ ਤੇਗ਼ਾਂ ਚੁੱਕੀਆਂ, ਅੰਤ ਨੱਸਣਾ ਸੀ ਕੰਡ ਜੇ ਵਿਖਾ?
ਤਾਹਨੇ ਦੇਵੰਦੀ ਹੈ ਰੂਹ 'ਰਣਜੀਤ' ਦੀ, ਹਾਰ ਆਏ ਦੁਸ਼ਮਣਾਂ ਤੋਂ ਖਾ।
ਹੱਥੀਂ ਪਾਇਕੇ ਗੁਲਾਮੀ ਦੀਆਂ ਬੇੜੀਆਂ, ਜਿਉਂਦੇ ਰਹੋਗੇ ਕੀ ਅਣਖ ਗੁਆ।
ਤੁਸੀਂ ਪੁੱਤਰ ਗੁਰੂ ਗੋਬਿੰਦ ਸਿੰਘ ਦੇ, ਦੀਪ ਸਿੰਘ ਦੇ ਹੋ ਵੀਰ ਭਰਾ।
ਕਿੰਨ੍ਹੇ ਕਟਕ ਦੁਰਾਨੀਆਂ ਦੇ ਮਾਰ ਕੇ, ਸ਼ਾਨ ਸਿੱਖੀ ਵਾਲੀ ਲਈ ਸੀ ਬਚਾ।
ਉਠੋ ਸੂਤ ਲੋ ਭਗੌਤੀਆਂ ਸੂਰਿਓ, ਦਿਉ ਵੈਰੀਆਂ ਦੇ ਸੱਥਰ ਵਿਛਾ।
ਸ਼ਾਨ ਖ਼ਾਲਸੇ ਦੀ ਨਾਲ ਪੰਜਾਬ ਦੇ, ਕਿਤੇ ਦੋਵੇਂ ਹੀ ਨਾ ਬਿਹੋ ਜੇ ਲੁਟਾ।
ਮਰਨਾ ਦੇਸ਼ ਲਈ ਭਲਾ ਹੈ 'ਸ਼ੀਤਲਾ' ਲਵੋ ਮਰਤਬੇ ਸ਼ਹੀਦੀ ਪਾ।

ਸਰਦਾਰ ਸ਼ਾਮ ਸਿੰਘ ਨੇ ਲਲਕਾਰ ਕੇ ਕਿਹਾ, ਖ਼ਾਲਸਾ ਜੀ! ਹੁਣ ਵੇਲਾ ਹੈ ਕਿ ਤੁਸੀਂ ਗੁਰੂ ਮਹਾਰਾਜ ਦੇ ਅੰਮ੍ਰਿਤ ਦੀ ਸ਼ਕਤੀ ਵਿਖਾਵੋ! ਮੌਤ ਤੁਹਾਡੇ ਸਾਹਮਣੇ ਮੂੰਹ ਅੱਡੀ ਖੜ੍ਹੀ ਹੈ। ਪਿਛਲੇ ਪਾਸੇ ਖ਼ੂਨੀ ਦਰਿਆ ਤੇ ਅਗਲੇ ਪਾਸੇ ਕਾਲ ਦਾ ਰੂਪ ਦੁਸ਼ਮਣ ਦੀਆਂ ਤੋਪਾਂ ਹਨ। ਤੋਪਾਂ ਤੇ ਬੰਦੂਕਾਂ ਬਾਰੂਦ ਖੁਣੋਂ ਬੇਕਾਰ ਪਈਆਂ ਹਨ। ਹੁਣ ਤਾਂ ਨਿੱਤ ਸੰਗਣ, ਕਲਗੀਧਰ ਦੀ ਬਖ਼ਸ਼ੀ ਹੋਈ ਤਲਵਾਰ ਹੀ ਬਾਕੀ ਹੈ। ਸ਼ੇਰੋ, ਸਾਵਧਾਨ ਹੋਵੋ ਤੇ ਦੁਸ਼ਮਣ ਦੇ ਗੁਲਾਮ ਬਣ ਕੇ ਜਿਉਣ ਨਾਲੋਂ ਮਰਦਾਂ ਦੀ ਮੌਤ ਮਰੋ ਤੇ ਦੇਸ਼ ਦੀ ਖਾਤਰ ਸ਼ਹੀਦ ਹੋ ਕੇ ਸੱਚਖੰਡ ਜਾਉ।

ਅੱਗੋਂ ਖ਼ਾਲਸਾ ਫ਼ੌਜ ਨੇ 'ਸਤਿ ਸ੍ਰੀ ਅਕਾਲ' ਦੇ ਜੈਕਾਰਿਆਂ ਨਾਲ ਅਸਮਾਨ

ਗੂੰਜਾ ਦਿੱਤਾ। ਸਿੱਖ ਸਿਪਾਹੀ ਤਲਵਾਰਾਂ ਧੂਹ ਕੇ ਮਰ ਮਿਟਣ ਵਾਸਤੇ ਤਿਆਰ ਹੋ ਖੜੇ। ਸਰਦਾਰ ਸ਼ਾਮ ਸਿੰਘ ਨੇ ਪੰਜਾਹ ਨੰਬਰ ਪਲਟਣ 'ਤੇ ਇਸ ਤਰ੍ਹਾਂ ਹੱਲਾ ਬੋਲਿਆ ਬਈ :

ਸ਼ਾਮ ਸਿੰਘ ਸਰਦਾਰ ਆ ਰਣ ਅੰਦਰ ਵੜਿਆ
ਚਿਹਰਾ ਸੂਹਾ ਚਮਕਦਾ ਖ਼ੂਨ ਅੱਖੀਂ ਚੜ੍ਹਿਆ।
ਫਰਕਣ ਡੌਲੇ ਸ਼ੇਰ ਦੇ ਹੱਥ ਖੰਡਾ ਫੜਿਆ।
ਗੱਜਦਾ ਦੁਸ਼ਮਣ ਫ਼ੌਜ ਦੇ ਆ ਸਾਹਮਣੇ ਖੜਿਆ।
ਹੱਥੋਂ ਹੱਥੀਂ ਚਾਹੁੰਦਾ ਵੈਰੀ ਨਾਲ ਲੜਿਆ।
ਉਸ ਭੇਟ ਚੜ੍ਹਾਇਆ ਤੇਗ਼ ਦੀ ਜੋ ਅਗੇ ਅੜਿਆ।
ਸ਼ਾਮ ਸਿੰਘ ਸਰਦਾਰ ਨੇ ਹੱਥ ਫੜੀ ਭਵਾਨੀ
ਲਿਸ਼ਕ ਡਰਾਵੇ ਵੈਰੀਆਂ ਬਿਜਲੀ ਅਸਮਾਨੀ
ਫੇਰ ਦੁਰ੍ਹਾਈ ਚਾਹੁੰਦਾ ਜੱਗ ਵਿੱਚ ਕਹਾਣੀ
ਸੁੱਟੇ ਸੀ ਜਿਉਂ ਦੀਪ ਸਿੰਘ ਕਰ ਘਾਇਲ ਦੁਰਾਨੀ
ਵਧ-ਵਧ ਤੇਗ਼ਾਂ ਮਾਰਦਾ ਅਰਜਨ ਦਾ ਸਾਨੀ
ਭਾਲੇ ਖੰਡੇ ਧਾਰ ਤੋਂ ਨਿੱਤ ਦੀ ਜ਼ਿੰਦਗਾਨੀ
ਉਸ ਬੁੱਢੇ ਜਰਨੈਲ 'ਤੇ ਮੁੜ ਚੜ੍ਹੀ ਜਵਾਨੀ
ਢਾਡੀ ਵਾਰਾਂ ਗਾਉਣਗੇ ਜੱਗ ਰਹੂ ਨਿਸ਼ਾਨੀ।

"ਗੁਰੂ ਸਵਾਰੇ ਖ਼ਾਲਸਾ ਜੀ ਇਸ ਹੱਲੇ ਨੇ ਅੰਗਰੇਜ਼ੀ ਪਲਟਣਾਂ ਦੇ ਪੈਂਤੜੇ ਹਿਲਾ ਦਿੱਤੇ। ਉਨ੍ਹਾਂ ਦੀਆਂ ਪਾਲਾਂ ਤੋੜ ਦਿੱਤੀਆਂ, ਸਫ਼ਾਂ ਉਲਟਾ ਦਿੱਤੀਆਂ ਤੇ ਪੈਰ ਉਖੇੜ ਦਿੱਤੇ। ਪਿਛੋਂ ਅੰਗਰੇਜ਼ ਤੋਪਾਂ ਨੇ ਜ਼ੋਰ-ਸ਼ੋਰ ਨਾਲ ਅੱਗ ਵਰ੍ਹਾਈ। ਅੰਗਰੇਜ਼ੀ ਫ਼ੌਜ ਨੇ ਸੰਗੀਨਾਂ ਨਾਲ ਸਿੱਖਾਂ 'ਤ ਹੱਲਾ ਕੀਤਾ। ਇਸ ਸਮੇਂ ਸਰਦਾਰ ਸ਼ਾਮ ਸਿੰਘ ਸੱਤ ਗੋਲੀਆਂ ਖਾ ਕੇ ਘੋੜੇ ਤੋਂ ਥੱਲੇ ਡਿੱਗਾ। ਉਹ ਆਜ਼ਾਦੀ ਦਾ ਪੁਜਾਰੀ ਤੇ ਕੁਰਬਾਨੀ ਦਾ ਦੇਵਤਾ ਸ਼ਹੀਦ ਹੋ ਕੇ ਸੱਚਖੰਡ ਜਾ ਵਸਿਆ। ਉਸ ਨਾਲ ਹੀ ਸਰਦਾਰ ਸੇਵਾ ਸਿੰਘ ਤੇ ਸਰਦਾਰ ਜੈਮਲ ਸਿੰਘ ਨਿਹੰਗ ਸ਼ਹੀਦ ਹੋ ਗਏ। ਪਿੰਡ ਅਟਾਰੀ ਵਿੱਚ ਸਰਦਾਰ ਦਾ ਸਸਕਾਰ ਕੀਤਾ ਗਿਆ ਸੀ। ਅੱਜ ਇਨਸਾਨਾਂ ਦੀ ਹੀ ਨਹੀਂ ਧਰਤ ਪੰਜਾਬ ਦੀ ਅੱਖ ਵੀ ਹੰਝੂ ਚੋਅ ਰਹੀ ਸੀ।"

ਢਾਡੀ ਪ੍ਰਸੰਗ ਖ਼ਤਮ ਹੋਣ ਤੋਂ ਬਾਅਦ ਚਾਰੇ ਪਾਸੇ ਖ਼ਾਮੋਸ਼ੀ ਛਾ ਗਈ। ਮੁਸਾਫ਼ਰ ਨੀਵੀਆਂ ਪਾਈ ਬੈਠੇ ਸਨ। ਬਾਬਾ ਗੁਰਦਿੱਤ ਸਿੰਘ ਸਮੇਤ ਬਹੁਤਿਆਂ ਦੀਆਂ ਅੱਖਾਂ ਨਮ ਹੋ ਗਈਆਂ। ਉਨ੍ਹਾਂ ਨੂੰ ਅੱਜ ਅਹਿਸਾਸ ਹੋ ਗਿਆ ਕਿ ਉਨ੍ਹਾਂ ਦਾ ਸੱਚਮੁੱਚ ਹੀ ਬਹੁਤ ਕੁਝ ਗੁਆਚ ਗਿਆ ਸੀ। ਕਾਫ਼ੀ ਸਮੇਂ ਬਾਅਦ ਬਾਬਾ ਗੁਰਦਿੱਤ ਸਿੰਘ ਉੱਠਿਆ। ਉਸ ਨੇ ਗਲ਼ਾ ਸਾਫ਼ ਕਰ ਕੇ ਕਹਿਣਾ ਸ਼ੁਰੂ ਕੀਤਾ :

"ਗੁਰੂ ਪਿਆਰੇ ਖ਼ਾਲਸਾ ਜੀ, ਸਾਡੇ ਉਹ ਘਾਓ ਅਜੇ ਵੀ ਹਰੇ ਹਨ! ਜੋ ਇਸ ਅੰਗਰੇਜ਼ ਸਰਕਾਰ ਨੇ ਸੀਨਿਆਂ 'ਤੇ ਲਗਾਏ ਹਨ। ਇਹ ਜ਼ਾਲਮ ਸਰਕਾਰ ਨੇ ਕਿਵੇਂ ਸਾਡਾ ਖ਼ਾਲਸਾ ਰਾਜ, ਜੋ.ਜੰਮੂ ਤੋਂ ਲੈ ਕੇ ਜਮਰੌਦ ਤਕ ਫੈਲਿਆ ਹੋਇਆ ਸੀ, ਉਹ ਧੱਕੇ ਅਤੇ ਧੋਖੇ ਨਾਲ ਹਥਿਆ ਲਿਆ ਸੀ। ਇਸ ਸਰਕਾਰ ਨੇ ਹੁਣ ਤਕ ਦੁਨੀਆ ਵਿੱਚ ਇਹ ਢੌਂਗ ਰਚ ਕੇ ਕਿ ਅਸੀਂ ਤਾਂ ਉਨ੍ਹਾਂ ਦੇ ਮਿੱਤਰ ਹਾਂ, ਵੱਡੇ-ਵੱਡੇ ਮਹਾਰਾਜਿਆਂ ਦੇ ਰਾਜ ਹੜੱਪ ਲਏ ਹਨ। ਇਹ ਅੰਗਰੇਜ਼ ਇੰਨੇ ਕਮੀਨੇ ਤੇ ਧੋਖੇਬਾਜ਼ ਹਨ, ਜਿਸ ਥਾਲੀ ਵਿੱਚ ਖਾਂਦੇ ਹਨ, ਉਸੇ ਵਿੱਚ ਛੇਕ ਪਾ ਦਿੰਦੇ ਹਨ। ਇਹ ਲੋਕ ਸਾਡੇ ਦੇਸ਼ ਵਿੱਚ ਵਪਾਰੀ ਬਣ ਕੇ ਆਏ ਸਨ, ਪਰ ਅੱਜ ਰਾਜ ਭਾਗ ਦੇ ਮਾਲਕ ਬਣੇ ਬੈਠੇ ਨੇ! ਪਹਿਲਾਂ ਸਾਡੇ ਮਹਾਰਾਜਾ ਰਣਜੀਤ ਸਿੰਘ ਕੋਲ ਮਿੱਤਰ ਬਣ ਕੇ ਪਹੁੰਚਦੇ ਰਹੇ ਹਨ, ਉਸ ਨਾਲ ਇਕ ਦੂਜੇ 'ਤੇ ਹਮਲਾ ਨਾ ਕਰਨ ਦੇ ਅਹਿਦਨਾਮੇ ਕੀਤੇ ਸਨ, ਕਸਮਾਂ ਖਾਧੀਆਂ ਸਨ, ਹਮੇਸ਼ਾ ਮਿੱਤਰਚਾਰੀ ਦਾ ਢੌਂਗ ਕੀਤਾ ਸੀ ਪਰ ਇੰਨ੍ਹਾਂ ਨੇ ਕਿਹੋ ਜਿਹਾ ਮਿੱਤਰਚਾਰਾ ਨਿਭਾਇਆ, ਇਹ ਸਾਰੀ ਦੁਨੀਆ ਜਾਣਦੀ ਹੈ। ਸਿੱਖਾਂ ਨਾਲ ਇਸ ਨੇ ਮਿੱਤਰਤਾ ਗੰਢੀ, ਸਿੱਖ ਫ਼ੌਜੀਆਂ ਨੇ ਇਨ੍ਹਾਂ 'ਤੇ ਭਰੋਸਾ ਕਰ ਕੇ ਦੁਨੀਆ ਭਰ ਵਿੱਚ ਇਨ੍ਹਾਂ ਦੇ ਸਾਮਰਾਜ ਨੂੰ ਫੈਲਾਉਣ ਲਈ ਆਪਣਾ ਖ਼ੂਨ ਡੋਲਿਆ ਏ! ਪਰ ਇਸ ਤੋਂ ਪਹਿਲਾਂ ਸਰਕਾਰ ਅੰਗਰੇਜ਼ੀ ਆਪਣੀ ਮਿੱਤਰਤਾ ਦਾ ਸਬੂਤ ਸਿੱਖਾਂ ਨੂੰ ਭਲੀ ਪ੍ਰਕਾਰ ਦੇ ਚੁਕੀ ਹੈ। ਸਾਡੇ ਨਾਬਾਲਗ ਦਲੀਪ ਸਿੰਘ ਨੂੰ ਝੂਠਾ ਲਾਰਾ ਲਾ ਕੇ ਇੰਗਲੈਂਡ ਪੁਚਾ ਦੇਣਾ ਕਿ ਉਥੇ ਇਸ ਦੀ ਪੜ੍ਹਾਈ ਤੇ ਪਰਵਰਸ਼ ਕੀਤੀ ਜਾਵੇਗੀ ਤੇ ਬਾਲਗ ਹੋਣ ਪਰ ਇਹ ਨੂੰ ਪੰਜਾਬ ਦਾ ਰਾਜ ਦਿੱਤਾ ਜਾਵੇਗਾ। ਉਸ ਨੂੰ ਉਥੇ ਹੀ ਪਤਿਤ ਕਰ ਕੇ ਈਸਾਈ ਬਣਾ ਲੈਣਾ ਤੇ ਮਹਾਰਾਣੀ ਜਿੰਦ ਕੌਰ ਨੂੰ ਕੈਦ ਕਰ ਲੈਣਾ ਤੇ ਮਹਾਰਾਜਾ ਦਲੀਪ ਸਿੰਘ ਜੀ ਦੀ ਔਲਾਦ ਨੂੰ ਪੰਜਾਬ ਵੜਨ ਦੀ ਆਗਿਆ ਨਾ ਦੇਣੀ ਅਤੇ ਨਾਬਾਲਗ ਬੱਚੇ ਦਾ ਰਾਜ ਲੁੱਟ ਲੈਣਾ ਤੇ ਕੋਹਿਨੂਰ ਹੀਰਾ ਵਲੈਤ ਪੁਚਾ ਦੇਣਾ। ਇਹ ਇਸ ਦੇ ਮਿੱਤਰਪੁਣੇ ਦੇ ਸਬੂਤ ਹਨ। ਇਨ੍ਹਾਂ ਤੋਂ ਵੱਧ ਹੋਰ ਦੱਸਣ ਦੀ ਲੋੜ ਨਹੀਂ ਜਾਪਦੀ।

ਖ਼ਾਲਸਾ ਜੀ! ਸ੍ਰੀ ਦਰਬਾਰ ਸਾਹਿਬ ਜੀ ਦੀ ਅਮੋਲਕ ਚਾਨਣੀ ਵਾਸਤੇ ਹੀ ਸਿੱਖ ਪੰਥ ਵਿੱਚ ਰੌਲ਼ਾ ਪਾਇਆ ਤੇ ਉਹ ਕੋਹਿਨੂਰ ਹੀਰਾ ਜਿਸ ਨੂੰ ਮਹਾਰਾਜਾ ਰਣਜੀਤ ਸਿੰਘ ਜੀ ਨੇ ਆਪਣੀ ਜ਼ਿੰਦਗੀ ਵਿਚ ਸ੍ਰੀ ਦਰਬਾਰ ਸਾਹਿਬ ਦੀ ਭੇਟਾ ਕਰ ਦਿੱਤਾ ਸੀ ਤੇ ਸੰਗਮਰਮਰ ਬੇਸ਼ੁਮਾਰ ਕੀਮਤੀ ਪੱਥਰ ਲਾ ਕੇ ਆਪਦਾ ਜਨਮ ਸੁਭਾਗਾ ਬਣਾਇਆ ਸੀ ਤੇ ਸ੍ਰੀ ਦਰਬਾਰ ਸਾਹਿਬ ਨੂੰ ਮੁਸਲਮਾਨ ਬਾਦਸ਼ਾਹ ਅਕਬਰ ਨੇ ਚੁਰਾਸੀ ਪਿੰਡ ਜਾਗੀਰ ਲਾਏ ਤੇ ਜਿਸ ਪਵਿੱਤਰ ਅਸਥਾਨ ਨੂੰ ਸਿੱਖ ਆਪਣੀ ਜਾਨ ਤੇ ਇਮਾਨ ਸਮਝਦੇ ਹੋਣ, ਉਸ ਦੀ ਕੋਈ ਚੀਜ਼ ਵੀ ਸਰਕਾਰ ਅੰਗਰੇਜ਼ੀ ਨੇ ਲੈ ਲੇਣੀ ਸਿੱਖਾਂ ਦੇ ਧਰਮ ਤੇ ਦਿਲ ਨੂੰ ਹੱਥ ਪਾਉਣਾ ਹੈ।

ਖ਼ਾਲਸਾ ਜੀ! ਸ੍ਰੀ ਹਰਿਮੰਦਰ ਸਾਹਿਬ ਜੀ ਜਾਂ ਗੁਰੂ ਘਰ ਦੀ ਕੋਈ ਵੀ ਚੀਜ਼ ਦੁਨਿਆਵੀ ਤਾਕਤ ਨਹੀਂ ਵਰਤ ਸਕਦੀ ਕਿਉਂਕਿ ਪੰਥ ਵਾਲੀ ਸ੍ਰੀ ਦਸਮੇਸ਼ ਪਿਤਾ ਜੀ ਨੇ ਪਹਾੜੀ ਰਾਜਿਆਂ ਨੂੰ ਉਹ ਚੀਜ਼ਾਂ ਨਾ ਦਿੱਤੀਆਂ ਜਿਨ੍ਹਾਂ ਦੀ ਉਹ ਮੰਗ ਕਰਦੇ ਸਨ ਤੇ ਲੜਾਈ ਸ਼ੁਰੂ ਕਰ ਕੀਤੀ ਸੀ। ਬਸ ਗੁਰੂ ਘਰ ਦੀ ਕੋਈ ਚੀਜ਼ ਦੁਨੀਆ ਦੇ ਬਾਦਸ਼ਾਹ ਵਾਸਤੇ ਵਰਤੀ ਜਾਣੀ ਸਿੱਖਾਂ ਲਈ ਮੌਤ ਨਾਲੋਂ ਦੁਖਦਾਈ ਹੈ। ਮੈਂ ਇਥੇ ਸਰਕਾਰੀ ਅੱਤ ਦਾ ਜ਼ਿਕਰ ਕਰਦਾ ਹੋਇਆ ਸਿੱਖ ਪੰਥ ਨੂੰ ਇਹ ਵੀ ਦੱਸਦਾ ਹਾਂ ਕਿ ਸਰਕਾਰ ਨੇ ਸਿੱਖ ਰਾਜ ਨੂੰ ਨਹੀਂ ਲੀਤਾ ਸਗੋਂ ਸ੍ਰੀ ਦਰਬਾਰ ਸਾਹਿਬ ਨੂੰ ਵੀ ਮਹਾਰਾਜਾ ਰਣਜੀਤ ਸਿੰਘ ਦੀ ਜਾਇਦਾਦ ਸਮਝ ਕੇ ਅੱਜ ਤੋਂ ਵੀਹ ਪੱਚੀ ਵਰ੍ਹੇ ਪਹਿਲਾਂ ਅਫ਼ਵਾਹ ਉਡਾਈ ਗਈ ਕਿ ਸਰਕਾਰ ਦਰਬਾਰ ਸਾਹਿਬ ਨੂੰ ਵੇਚ ਦੇਵੇਗੀ, ਜਿਸ ਦੇ ਖ਼ਰੀਦਣ ਵਾਸਤੇ ਇਕ ਮੁਸਲਮਾਨ ਧਨਾਡ ਕਈ ਲੱਖ ਰੁਪਇਆ ਦੇਣ ਨੂੰ ਤਿਆਰ ਹੋ ਗਿਆ ਸੀ ਪਰ ਚੰਗੇ ਭਾਗਾਂ ਨਾਲ ਕਿਸੇ ਸਬੱਬ ਇਹ ਫ਼ਸਾਦ ਵੱਧਣ ਤੋਂ ਬਚ ਗਿਆ। 1872 ਈਸਵੀ ਵਿੱਚ ਹਿੰਦੂ ਤੇ ਸਿੱਖਾਂ ਨੇ ਬੇਸ਼ੁਮਾਰ ਵਾ ਵੇਲਾ ਕੀਤਾ ਸੀ ਕਿ ਸ੍ਰੀ ਦਰਬਾਰ ਸਾਹਿਬ ਜੀ ਹੋਣ ਕਰ ਕੇ ਗੁਰੂ ਕੀ ਨਗਰੀ ਸ੍ਰੀ ਅੰਮ੍ਰਿਤਸਰ ਜੀ ਵਿਚ ਗਊ ਹੱਤਿਆ ਨਾ ਹੋਵੇ ਪਰ ਨੌਕਰਸ਼ਾਹੀ ਨੇ ਆਪਣੀ ਹਕੂਮਤ ਦੇ ਨਸ਼ੇ ਵਿੱਚ ਕੱਖ ਪਰਵਾਹ ਨਾ ਕੀਤੀ, ਜਿਸ ਦਾ ਸਿੱਟਾ ਇਹ ਹੋਇਆ ਕਿ ਕੁਝ ਨਾਮਧਾਰੀ ਸਿੱਖਾਂ ਨੇ ਗ਼ੈਰਤ ਖਾ ਕੇ ਕੁਝ ਬੁੱਚੜ ਵੱਢ ਦਿੱਤੇ। ਜਿਸ ਲਈ ਸਰਕਾਰ ਦਾ ਆਪਣਾ ਦੋਸ਼ ਸੀ, ਉਨ੍ਹਾਂ ਨੇ ਉਨ੍ਹਾਂ ਦੀ ਕੋਈ ਫਰਿਆਦ ਨਾ ਸੁਣੀ ਤਾਂ ਵੀ ਨਾਮਧਾਰੀ ਸਿੱਖਾਂ ਨੂੰ ਬਗ਼ੈਰ ਕਿਸੇ ਪੜਤਾਲ ਜਾਂ ਮੁਕੱਦਮਾ ਚਲਾਉਣ ਦੇ ਫੜ-ਫੜ ਤੋਪਾਂ ਦੇ ਮੂਹਰੇ ਉਡਾ ਦਿੱਤਾ ਤੇ ਜਦੋਂ ਇਸ ਪਾਪ ਦਾ ਪਰਦਾ ਖੁੱਲਣ ਲੱਗਾ ਤਾਂ ਸਰਕਾਰੀ ਰਿਪੋਰਟ ਵਿੱਚ ਸੌ ਤੋਂ ਘੱਟ ਗਿਣਤੀ ਉੱਡਣ ਵਾਲਿਆਂ ਦੀ ਦੱਸੀ, ਹਾਲਾਂ ਕਿ ਉਸ ਵੇਲੇ ਨਾਮਧਾਰੀ ਸਿੰਘਾਂ ਦੇ ਹਜ਼ਾਰਾਂ ਉਡਾਏ ਜਾਣ ਦੀ ਲੋਕਾਂ ਨੂੰ ਖਬਰ ਸੀ, ਮੈਂ ਬਾਬਾ ਸ਼ਾਮ ਸਿੰਘ ਜੀ ਨਾਮਧਾਰੀ ਸਰਹਾਲੀ ਵਾਲੇ ਦੀ ਜ਼ਬਾਨੀ ਸੁਣਿਆ ਸੀ ਕਿ ਇਸਤਰੀਆਂ ਤੇ ਬੱਚੇ ਵੀ ਤੋਪਾਂ ਅੱਗੇ ਉਡਾਏ ਗਏ ਸਨ, ਤੇ ਇੱਕ ਨਾਮਧਾਰੀ ਦੇਵੀ ਨੇ ਗ਼ੈਰਤ ਖਾ ਕੇ ਆਪਣੇ ਵੀਰਾਂ ਨੂੰ ਉਡ ਦੇ ਵੇਖ ਕੇ ਆਪਣੇ ਬੱਚੇ ਨੂੰ ਤੋਪ ਦੇ ਮੂੰਹ ਵਿਚ ਦੇ ਦਿੱਤਾ ਪ੍ਰੰਤੂ ਰਾਖਸ਼ ਤੋਪਚੀ ਨੇ ਤੋਪ ਦਾਗ ਦਿੱਤੀ ਜਿਸ ਨਾਲ ਉਹ ਮਾਂ ਬੱਚਾ ਉਡ ਗਏ, ਇਸ ਤੋਂ ਵਧ ਕੇ ਸ੍ਰਕਾਰ ਨੇ ਨਾਮਧਾਰੀਆਂ ਨਾਲ ਇਹ ਜ਼ੁਲਮ ਕੀਤਾ ਕਿ ਉਨ੍ਹਾਂ ਦੇ ਸਤਿਗੁਰੂ ਬਾਬਾ ਰਾਮ ਸਿੰਘ ਜੀ ਨੂੰ ਬਿਨ੍ਹਾਂ ਕਸੂਰ ਦੇ ਫੜ ਕੇ ਵੀ ਚਨਾਰਗੜ੍ਹ ਦੇ ਕਿਲੇ ਵਿਚ ਬੰਦ ਕਰ ਦਿੱਤਾ ਤੇ ਮਗਰੋਂ ਉਨ੍ਹਾਂ ਨੂੰ ਮੌਲਾਮੀਨ ਰੰਗੂਨ ਲੈ ਗਏ, ਜਿਨ੍ਹਾਂ ਦਾ ਅੱਜ ਤੱਕ ਕੋਈ ਵੀ ਪਤਾ ਸਰਕਾਰ ਨੇ ਨਹੀਂ ਦਿੱਤਾ।[2]

.......ਗੁਰੂ ਪਿਆਰੇ ਖਾਲਸਾ ਜੀ! ਜੋ ਹੁਣ ਸਾਡੇ ਨਾਲ ਧੱਕਾ ਸਰਕਾਰ

ਅੰਗਰੇਜੀ ਅਤੇ ਸਰਕਾਰ ਕੈਨੇਡਾ ਕਰ ਰਹੀਆਂ ਹਨ, ਇਹ ਗੱਲ ਅਸੀਂ ਆਪਣੇ ਫੌਜੀ ਸਿੱਖ ਭਰਾਵਾਂ ਤੱਕ ਜ਼ਰੂਰ ਪੁਚਾਵਾਂਗੇ। ਇਹ ਅੰਗਰੇਜ਼ ਵੀ ਅਮਾਨ ਅਮਨ ਨਾਲ ਨਹੀਂ ਰਹਿ ਸਕਣਗੇ। ਅੱਜ ਜੋ ਸਾਡੇ ਨਾਲ ਧੱਕੇਸ਼ਾਹੀ ਤੇ ਗੋਰੇਸ਼ਾਹੀ ਜ਼ੁਲਮ ਹੋ ਰਿਹਾ ਏ, ਇਹ ਇਸ ਕਰਕੇ ਐ ਕਿਉਂਕਿ ਅਸੀਂ ਨਿਖਸਮੇ ਹਾਂ। ਸਾਡੀ ਆਪਣੀ ਕੋਈ ਸਰਕਾਰ ਹੈ ਨਹੀਂ ਹੈ। ਜੋ ਸਾਡੇ ਹੱਕਾਂ ਦੀ ਰਾਖੀ ਕਰ ਸਕੇ। ਮੈਂ ਪਹਿਲਾਂ ਹੀ ਦੱਸਿਆ ਹੈ ਕਿ ਸਾਡਾ ਰਾਜ ਅੰਗਰੇਜ਼ਾਂ ਨੇ ਖੋਹ ਲਿਆ ਸੀ, ਸਾਡਾ ਮਹਾਰਾਜਾ ਸਾਡੇ ਕੋਲੋਂ ਵਿਛੋੜ ਦਿੱਤਾ ਸੀ। ਅਸੀਂ ਇਸ ਕਰਕੇ ਅੱਜ ਨਿੱਖਸਮੇ ਹਾਂ! ਸਾਡਾ ਸਿੱਖਾਂ ਦਾ ਕਿਤੇ ਰਾਜ ਹੈ ਨੀ! ਜੇ ਕਿਤੇ ਅੱਜ ਸਾਡੇ ਮਹਾਰਾਜਾ ਰਣਜੀਤ ਸਿੰਘ ਸਾਹਿਬ ਜੀ ਜਿਉਂਦੇ ਹੁੰਦੇ, ਇਹ ਅੰਗਰੇਜ਼ਾਂ ਦੀ ਕੀ ਮਜ਼ਾਲ ਸੀ, ਸਾਡੇ ਨਾਲ ਧੱਕੇਸ਼ਾਹੀ ਕਰਨ ਦੀ........!

ਇਹ ਗੋਰੇ ਜਪਾਨੀਆਂ ਨਾਲ ਤੇ ਚੀਨੀਆਂ ਨਾਲ ਧੱਕੇਸ਼ਾਹੀ ਕਰ ਕੇ ਤਾਂ ਵਿਖਾਉਣ! ਅੱਜ ਅਸੀਂ ਸਿੱਖ ਨਿਖਸਮੇ ਹੋਣ ਕਰਕੇ ਦਰ ਦਰ ਭਟਕਦੇ ਫਿਰ ਰਹੇ ਆਂ। ਆਹ! ਅਸੀਂ ਕਿੱਡੇ ਨਿਭਾਗੇ ਆਂ! ਕਿਸੇ ਵਕਤ ਜੰਮੂ ਤੋਂ ਲੈ ਕੇ ਜਮਰੌਦ ਤੱਕ ਤੱਕ ਸਾਡਾ ਖਾਲਸਾ ਰਾਜ ਹੁੰਦਾ ਸੀ ਪਰ ਅੱਜ ਅਸੀਂ ਕੱਖਾਂ ਤੋਂ ਹੌਲੇ ਹੋਏ, ਦਰ ਦਰ ਭਟਕ ਦੇ ਫਿਰਦੇ ਆਂ..........!"

ਬਾਬਾ ਜੀ ਦੇ ਹਿਰਦੇ ਵਿੱਚ ਵੈਰਾਗ ਉਮਡ ਪਿਆ, ਉਹਨਾਂ ਦਾ ਗਲਾ ਰੁੰਧ ਗਿਆ। ਥੋੜੀ ਦੇਰ ਹਿਚਕੀਆਂ ਲੈਣ ਤੋਂ ਬਾਅਦ ਉਹ ਅੱਖਾਂ 'ਤੇ ਹੱਥ ਰੱਖ ਕੇ ਬੱਚਿਆਂ ਵਾਂਗ ਡਡਿਆ ਉਠੇ। ਇਸ ਤੋਂ ਪਹਿਲਾਂ ਕਿ ਉਹ ਗਸ਼ ਖਾ ਕੇ ਡਿੱਗ ਪੈਣ, ਭਾਈ ਦਲਜੀਤ ਸਿੰਘ, ਭਾਈ ਵੀਰ ਸਿੰਘ, ਭਾਈ ਮਿੱਤ ਸਿੰਘ, ਭਾਈ ਚੰਨਣ ਸਿੰਘ ਆਦਿ ਪੰਜ ਚਾਰ ਨੌਜੁਵਾਨ ਫੁਰਤੀ ਨਾਲ ਉਠੇ ਤੇ ਉਨ੍ਹਾਂ ਨੇ ਬਾਬਾ ਜੀ ਨੂੰ ਸੰਭਾਲ ਕੇ ਨੇੜੇ ਹੀ ਪਏ ਇੱਕ ਬੈਂਚ 'ਤੇ ਲਿਟਾ ਦਿੱਤਾ! ਸੰਗਤ ਵਿਚ ਖ਼ਾਮੋਸ਼ੀ ਛਾ ਗਈ ਸੀ! ਲੁਧਿਆਣੇ ਜ਼ਿਲ੍ਹੇ ਦੇ ਲਲਤੋਂ ਪਿੰਡ ਦਾ ਨੌਜਵਾਨ ਗੁਰਮੁਖ ਸਿੰਘ ਥਬੂਕਾ ਮਾਰ ਕੇ ਉਠਿਆ, ਉਸ ਦੇ ਚਿਹਰੇ ਤੋਂ ਗੁੱਸੇ ਦੀਆਂ ਲਾਟਾਂ ਨਿਕਲ ਰਹੀਆਂ ਸਨ। ਛੇ ਫੁੱਟ ਲੰਬਾ ਕੱਦ, ਚੌੜਾ ਚੱਘਾ ਕਸਰਤੀ ਸਰੀਰ ਤੇ ਕਾਲੀ ਸ਼ਾਹ ਭਰਵੀਂ ਦਾਹੜੀ ਨਾਲ ਉਹ ਡਾਹਢਾ ਦਰਸ਼ਨੀ ਜੁਆਨ ਲੱਗਦਾ ਸੀ। ਉਸ ਦੇ ਕੇਸਾਂ ਦਾ ਪੰਸੇਰੀ ਪੱਕੇ ਦਾ ਜੂੜਾ ਪੱਗ 'ਚੋਂ ਬਾਹਰ ਨਿਕਲਿਆ ਹੋਇਆ ਸੀ। ਉਸ ਦੀ ਘੱਗੀ ਤੇ ਗੁਸੈਲੀ ਜਿਹੀ ਅਵਾਜ ਗੂੰਜ ਉੱਠੀ :

"ਖਾਲਸਾ ਜੀ! ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ! ਖਾਲਸਾ ਜੀ ਸਾਡੇ ਦੁੱਖਾਂ ਦਾ ਉਨਾ ਚਿਰ ਕੋਈ ਹੱਲ ਨਹੀਂ ਹੋਣਾ ਜਿਨ੍ਹਾਂ ਚਿਰ ਇਹ ਜ਼ਾਲਮ ਗੋਰੇਸ਼ਾਹੀ ਸਰਕਾਰ ਨੂੰ ਅਸੀਂ ਹਿੰਦ 'ਚੋਂ ਡਾਗਾਂ ਮਾਰ ਮਾਰ ਭਜਾ ਨੀ ਦਿੰਦੇ। ਹੁਣ ਉਹ ਵਕਤ ਆ ਗਿਆ ਹੈ, ਸਾਡੇ ਭਰਾਵਾਂ ਨੇ ਅਮਰੀਕਾ ਵਿਚ

ਗ਼ਦਰ ਪਾਰਟੀ ਬਣਾਂ ਲਈ ਐ! ਹੁਣ 'ਗ਼ਦਰ' ਅਖਬਾਰ ਨੇ ਸਾਡੀਆਂ ਅੱਖਾਂ ਖੋਲ ਦਿੱਤੀਆਂ ਨੇ, ਚਾਰੇ ਪਾਸੇ ਅੰਗਰੇਜਾਂ ਦੇ ਵਿਰੁੱਧ ਪ੍ਰਚਾਰ ਹੋ ਰਿਹਾ ਹੈ। ਹੁਣ ਓਹ ਦਿਨ ਦੂਰ ਨਹੀਂ ਜਦ ਹਿੰਦ ਵਿਚ ਦੁਬਾਰਾ ਅਠਾਰਾਂ ਸੌ ਸਤਵੰਜਾ ਵਰਗਾ ਗ਼ਦਰ ਹੋਵੇਗਾ। ਜੇ ਗੋਰਿਆਂ ਨੇ ਸਾਨੂੰ ਏਥੇ ਉਤਰਨ ਨਾ ਦਿੱਤਾ ਤਾਂ ਅਸੀਂ ਦੇਸ਼ ਜਾ ਕੇ ਫੌਜਾਂ ਵਿਚ ਪ੍ਰਚਾਰ ਕਰਾਂਗੇ, ਅਸੀਂ ਇਨ੍ਹਾਂ ਭੈਅ ਚੋ ਗੋਰਿਆਂ ਤੋਂ ਗਿਣ ਗਿਣ ਬਦਲੇ ਲਵਾਂਗੇ...!" ਗੁਰਮੁਖ ਸਿੰਘ ਤੋਂ ਗੁੱਸਾ ਸੰਭਾਲਿਆਂ ਨਹੀਂ ਜਾਂਦਾ ਸੀ, ਹੁਣ ਉਹ ਊਠ ਵਾਂਗ ਮੱਘੋ ਕੱਢ ਕੱਢ ਬੁਰਕੀਆਂ ਵੱਢਣ ਲੱਗ ਪਿਆ। ਉਸ ਦਾ ਜੋਸ਼ ਦੇਖ ਕੇ ਬਹੁਤ ਸਾਰੇ ਸਿੱਖ ਨੌਜਵਾਨ ਵੀ ਹੁਣ ਕਚੀਚੀਆਂ ਲੈਣ ਲੱਗ ਪਏ ਸਨ।

"........ ਕੱਲ੍ਹ ਸਾਡੇ ਭਰਾਵਾਂ ਨੇ ਸਾਡੇ ਲਈ 'ਗ਼ਦਰ' ਅਖਬਾਰਾਂ ਦੀ ਗੰਢੜੀ ਭੇਜੀ ਸੀ, ਪਰ ਵੱਡੇ ਭਾਈ ਗੁਰਦਿੱਤ ਸਿੰਘ ਨੇ ਇਹ ਕਹਿ ਕੇ ਵਾਪਸ ਭੇਜ ਦਿੱਤੀ ਕਿ ਇਹ ਸਰਕਾਰ ਦੀ ਸਾਨੂੰ ਬਾਗੀ ਬਣੌਣ ਦੀ ਚਾਲ ਐ! ਹੁਣ ਸਾਨੂੰ ਬਾਗੀ ਬਣਨਾ ਪਵੇਗਾ, ਇਨ੍ਹਾਂ ਦੇ ਮਿਨਤਾਂ ਤਰਲੇ ਛੱਡ ਕੇ ਹਥਿਆਰ ਚੱਕਣੇ ਪੈਣਗੇ।" ਗੁਰਮੁਖ ਸਿੰਘ ਗੁੱਸੇ ਵਿਚ ਕਚੀਚੀਆਂ ਵੱਟਣ ਲੱਗਣ ਪਿਆ। ਉਸ ਨੇ ਖੱਬਾ ਪੈਰ ਕਈ ਵਾਰ ਚੁੱਕ ਕੇ ਡੈੱਕ 'ਤੇ ਮਾਰਿਆ।

"ਸੁਣੋ ਫਿਰ...,"

ਗੁਰਮੁਖ ਸਿੰਘ ਨੇ ਲਲਕਾਰ ਕੇ ਆਖਿਆ, ਸਾਰੀ ਸੰਗਤ ਉਸ ਦੇ ਮੂੰਹ ਵੱਲ ਵੇਖਣ ਲੱਗ ਪਈ। ਗੁਰਮੁਖ ਸਿੰਘ ਨੇ ਬਰਛੇ ਵਾਂਗ ਉਂਗਲ ਖੜੀ ਕਰਕੇ ਕਹਿਣਾ ਸ਼ੁਰੂ ਕੀਤਾ :

"ਹੁਣ ਤਾਂ ਖਿਆਲ ਕਰੋ ਕਾਲਜ ਨੂੰ ਦੇਰ ਹੋਈ,
ਬਾਗ ਜੋ ਅਕਾਲੀਆਂ ਦਾ ਸੱਜਰਾ ਨਿਸ਼ਾਨ ਹੈ।
ਬੇਈਮਾਨ ਜ਼ਾਲਮ ਨਾ ਹਟਣੇ ਘਸੁੰਨ ਬਾਝ,
ਮਿੰਨਤਾਂ ਕਰੇਂਦਿਆਂ ਦੇ ਕੱਢ ਦੇ ਪਰਾਨ ਹੈ।
ਹੌਲੀ ਹੌਲੀ ਘਰ ਸਾਡੇ ਸਾਂਭਣੇ ਫਰੰਗੀਆਂ ਨੇ,
ਏਸ ਦੀ ਨਿਸ਼ਾਨੀ ਵਧ ਗਿਆ ਜੋ ਲਗਾਨ ਹੈ।
ਕੁਲੀ ਕੁਲੀ ਸਭ ਅੱਗੇ ਆਖਦੇ ਨੇ ਹਿੰਦ ਤਾਈਂ,
ਜੁੱਲੀ ਚੁੱਕ ਫੇਰ ਸਾਨੂੰ ਸੱਦਣਾ ਜਹਾਨ ਹੈ।

ਫਿਰਦੇ ਕੈਨੇਡੇ ਜਿਵੇਂ ਜੰਗਲਾਂ ਉਜਾੜਾਂ ਵਿਚ,
ਏਨ੍ਹਾਂ ਤੋਂ ਵੀ ਸਾਡੇ ਨਾਲ ਹੋਵੇਗੀ ਵਧੀਕ ਜੀ।
ਫੜੀ ਤਲਵਾਰ ਜੇ ਨਾ ਹੋਵਾਂਗੇ ਖੁਆਰ ਵੀਰੋ,
ਮਾਨਸ ਜਨੰਮ ਨੂੰ ਲਗਾਈ ਅਸੀਂ ਲੀਕ ਜੀ।

ਹੀਰਿਆਂ ਦੀ ਜਗਾ ਅਸੀਂ ਦਿੱਤੀ ਹੱਥ ਜਾਨ ਉਹਦੇ,
ਬੂਤਨੇ ਦੇ ਕੋਲੋਂ ਹੁਣ ਰਹੇ ਕੀ ਉਡੀਕ ਜੀ।
ਬਾਝ ਤਲਵਾਰ ਕੰਮ ਹੋਣਵਾ ਕਦੰਤ ਨਾਹੀਂ,
ਕੁੱਤੇ ਦੀ ਨਿਆਈਂ ਪਿਛੋਂ ਮਰੋਂ ਚੀਕ ਚੀਕ ਜੀ।

ਅਜੇ ਵੀ ਵਕਤ ਕੁਝ ਲੁੱਟ ਲੌ ਖਜ਼ਾਨਿਆਂ ਨੂੰ,
ਖੁੱਲਿਆ ਦੁਆਰਾ ਹੈ ਸ਼ਹੀਦੀਆਂ ਦੇ ਪੌਣ ਦਾ।
ਆਮ ਖਾਸ ਮਿਲੂ ਨਹੀਂ ਬੈਠਿਆਂ ਨੂੰ ਘਰ ਵਿਚ,
ਹੱਥ ਉੱਤੇ ਜਾਨ ਰੱਖ ਵਕਤ ਲਿਆਓਣ ਦਾ।
ਅੱਤ ਭਾਗਾਂ ਵਾਲਿਆਂ ਨੂੰ ਮਿਲਦੀ ਸ਼ਹੀਦੀ ਵੀਰੋ,
ਦੇਸ਼ ਦੇ ਪਿਆਰਿਆਂ ਦੇ ਕੰਮ ਹੈ ਚਲਾਓਣ ਦਾ।
ਕਾਇਰ ਨੂੰ ਕਲੰਕ ਲੱਗੇ ਸੂਰਮਾ ਸ਼ਹੀਦ ਹੋਵੇ,
ਧਾਰ ਲੋ ਇਰਾਦਾ ਵੀਰੋ ਭਾਰਤ ਬਚਾਉਣ ਦਾ।"

ਗੁਰਮੁਖ ਸਿੰਘ ਦੇ ਪਿੱਛੇ ਹੀ ਉਸ ਦੇ ਗੁਆਂਢੀ ਪਿੰਡ ਗੁਜਰਵਾਲ ਦਾ ਹਰਨਾਮ ਸਿੰਘ ਉਠ ਖੜਾ ਹੋਇਆ। ਗੁਰਮੁਖ ਸਿੰਘ ਦਮ ਲੈਣ ਲੱਗ ਪਿਆ ਤਾਂ ਹਰਨਾਮ ਸਿੰਘ ਨੇ ਜੋਸ਼ ਨਾਲ ਬੋਲਣਾ ਸ਼ੁਰੂ ਕਰ ਦਿੱਤਾ :

"ਰੰਗ ਵਿਚ ਭੰਗ ਪਾ ਕੇ ਕੀਤਾ ਬਦ ਰੰਗ ਸਾਨੂੰ,
ਲੱਗ ਗਿਆ ਜੰਗ ਕਿਥੋਂ ਸਾਡੀ ਤਲਵਾਰ ਨੂੰ।
ਦੁੱਖਾਂ ਵਿਚ ਜਾਨ ਪਾਈ ਜੀਵਨਾ ਮੁਹਾਲ ਹੋਆ,
ਤੋੜ ਨਹੀਂ ਸਕਦੇ ਗੁਲਾਮੀ ਵਾਲੀ ਤਾਰ ਨੂੰ।
ਉਡ ਜਾਣ ਦੁੱਖ ਅਤੇ ਭੁੱਖ ਦੇ ਕੜਾਕੇ ਸਭ,
ਜੁੱਤੀ ਨਾਲ ਕੱਢੋਂ ਜੇ ਫਰੰਗੀ ਬਦਕਾਰ ਨੂੰ।
ਖਿੜੇ ਪਿਆਰਾ ਬਾਗ ਸਾਡਾ ਸਦਾ ਹੀ ਬਸੰਤ ਵਾਂਗ,
ਛੇਤੀ ਬਲ ਧਾਰ ਵੀਰੋ ਕਰੋ ਉਪਕਾਰ ਨੂੰ।
ਸ਼ੇਰ ਦਾ ਸਰੂਪ ਧਾਰ ਗੱਜੀਏ ਮੈਦਾਨੇ ਜੰਗ,
ਕੱਢੀਏ ਬੁਖਾਰ ਮਾਰ ਬਾਂਦਰਾਂ ਦੀ ਡਾਰ ਨੂੰ।
ਉਡ ਜਾਵੇ ਡਰ ਸਾਡੇ ਦਿਲਾਂ ਉਤੋਂ ਜ਼ਾਲਮਾਂ ਦਾ,
ਕੱਢੀਏ ਮਿਆਨ ਵਿਚੋਂ ਤੇਜ਼ ਤਲਵਾਰ ਨੂੰ।
ਜੇਲ੍ਹ ਖਾਨੇ ਤੋੜ ਕੇ ਛੁਡਾ ਲਈਏ ਬਹਾਦਰਾਂ ਨੂੰ
ਕੀਤੀ ਕੌਮ ਸੇਵਾ ਜਿਨ੍ਹਾਂ ਪਾਲਿਆ ਪਿਆਰ ਨੂੰ।
ਲੁੱਟ ਜੋ ਮਚਾਈ ਇਨ੍ਹਾਂ ਜ਼ਾਲਮਾਂ ਨੇ ਸਾਡੇ ਘਰ,

ਛੱਡੀਏ ਨਾ ਮੂਲ ਕਿਸੇ ਠੱਗ ਚੋਰ ਯਾਰ ਨੂੰ।
ਢਾਵੰਦੇ ਮਸੀਤਾਂ ਕਿਤੇ ਮੰਦਰ ਗਰਾਂਵਦੇ ਨੇ,
ਕਰਦੇ ਸ਼ੈਤਾਨੀਆਂ ਹਟਾਓ ਬਦਕਾਰ ਨੂੰ।
ਜ਼ਾਲਮ ਫਰੰਗੀਆਂ ਦੇ ਚਿੱਤੜਾਂ 'ਤੇ ਲਾਉਣ ਹਿਤ,
ਕਰੇ ਸੀਖਾਂ ਲਾਲ ਕਹੋ ਉਮਰੇ ਲੁਹਾਰ ਨੂੰ।
ਲੱਖਾਂ ਹੀ ਸ਼ਹੀਦ ਭੱਜੇ ਆਉਣਗੇ ਮੈਦਾਨ ਵਿਚ,
ਹਨੂਮਾਨ ਵਾਲੀ ਕਿਤੋਂ ਮਾਰੋ ਲਲਕਾਰ ਨੂੰ।
ਫੌਜ ਅਸੀਂ ਬਣਾਂਗੇ ਤੇ ਲੜਾਂਗੇ ਮੈਦਾਨ ਜਾ ਕੇ,
ਕਰਾਂਗੇ ਅਜ਼ਾਦ ਹਿੰਦੁਸਤਾਨ ਬਲਕਾਰ ਨੂੰ

"ਬੋਲੇ ਸੋ ਨਿਹਾਲ"। "ਸਤਿ ਸ੍ਰੀ ਅਕਾਲ!"

ਭਾਈ ਹਰਨਾਮ ਸਿੰਘ ਦੀ ਸ਼ਾਇਰੀ ਖਤਮ ਹੁੰਦਿਆਂ ਹੀ ਜੈਕਾਰੇ ਗੂੰਜ ਉੱਠੇ! ਨੌਜਵਾਨ ਸਿੰਘ ਇੱਕ ਦੂਜੇ ਤੋਂ ਵਧ ਵੱਧ ਕੇ ਜੈਕਾਰੇ ਗਜਾ ਰਹੇ ਸਨ। ਜੋਸ਼ ਨਾਲ ਉਨ੍ਹਾਂ ਦੇ ਚਿਹਰੇ ਲਾਲ ਹੋ ਗਏ ਸਨ। ਹੁਣ ਬਾਬਾ ਗੁਰਦਿੱਤ ਸਿੰਘ ਜੀ ਸੰਭਲ ਕੇ ਬੈਠ ਗਏ ਸਨ। ਉਹ ਵੀ ਹੱਥ ਜੋੜ ਕੇ ਜੈਕਾਰਿਆਂ ਦਾ ਹੁੰਗਾਰਾ ਭਰ ਰਹੇ ਸਨ। ਸ਼ਾਮ ਦਾ ਵਕਤ ਹੋ ਗਿਆ ਸੀ। ਇੱਕ ਪਾਸੇ ਕੁਝ ਸਿੰਘ ਖਾਲਸਈ ਲੰਗਰ ਤਿਆਰ ਕਰਨ ਵਿਚ ਰੁੱਝੇ ਹੋਏ ਸਨ, ਇੱਕ ਪਾਸੇ ਮੁਸਲਮਾਨ ਤੇ ਪੋਹਲੋ ਰਾਮ ਦੀ ਅਗਵਾਈ ਵਿਚ ਕੁਝ ਕੁ ਹਿੰਦੂ ਆਪੋ ਆਪਣੀ ਰਸੋਈ ਤਿਆਰ ਕਰ ਰਹੇ ਸਨ, ਸੂਰਜ ਡੁੱਬ ਚੱਲਿਆ ਸੀ, ਰਹਿਰਾਸ ਦਾ ਵਕਤ ਹੋ ਗਿਆ ਸੀ। ਬਾਬਾ ਗੁਰਦਿੱਤ ਸਿੰਘ ਹੁਣ ਫਿਰ ਸੰਗਤ ਸਾਹਮਣੇ ਆ ਹਾਜ਼ਰ ਹੋਇਆ। ਉਨ੍ਹਾਂ ਦੇ ਸਤਿਕਾਰ ਵਜੋਂ ਸੰਗਤ ਵਿਚ ਖ਼ਾਮੋਸ਼ੀ ਛਾ ਗਈ। ਉਨ੍ਹਾਂ ਨੇ ਹੱਥ ਜੋੜ ਕੇ ਬੇਨਤੀ ਕਰਨੀ ਸ਼ੁਰੂ ਕਰ ਦਿੱਤੀ।

"ਗੁਰੂ ਪਿਆਰੇ ਖਾਲਸਾ ਜੀ!"

ਵਾਹਿਗੁਰੂ ਜੀ ਕਾ ਖਾਲਸਾ!
ਵਾਹਿਗੁਰੂ ਜੀ ਕੀ ਫਤਹਿ!!

"ਗੁਰੂ ਸਾਹਿਬ ਜੀ ਦਾ ਫੁਰਮਾਨ ਹੈ :

ਸਭੇ ਦੁਖ ਸੰਤਾਪ ਜਾ ਤੁਧਹੁ ਭੁਲੀਐ ॥
ਜੇ ਕੀਚਿਨ ਲਖ ਲਖ ਉਪਾਵ ਤਾ ਕਹੀ ਨ ਘੁਲੀਐ ॥
ਜਿਸ ਨੋ ਵਿਸਰੈ ਨਾਉ ਸੁ ਨਿਰਧਨੁ ਕਾਂਢੀਐ ॥
ਜਿਸ ਨੋ ਵਿਸਰੈ ਨਾਉ ਸੁ ਜੋਨੀ ਹਾਂਢੀਐ ॥
ਜਿਸ ਖਸਮੁ ਨ ਆਵੈ ਚਿਤਿ ਤਿਸੁ ਜਮੁ ਡੰਡੁ ਦੇ ॥
ਜਿਸੁ ਖਸਮੁ ਨ ਆਵੀ ਚਿਤਿ ਰੋਗੀ ਸੇ ਗਣੇ ॥

ਜਿਸੁ ਖਸਮੁ ਨ ਆਵੀ ਚਿਤ ਸੁ ਖਰੋ ਅਹੰਕਾਰੀਆ॥
ਸੋਈ ਦੁਹੇਲਾ ਜਗਿ ਜਿਨਿ ਨਾਉ ਵਿਸਾਰਿਆ॥

ਖਾਲਸਾ ਜੀ! ਤੁਹਾਨੂੰ ਸਾਰਿਆਂ ਨੂੰ ਪਤਾ ਹੀ ਐ ਕਿ ਕੱਲ ਅੰਮਰਤ ਵੇਲੇ ਫਿਰ ਸ੍ਰੀ ਅਖੰਡ ਸਾਹਿਬ ਪ੍ਰਾਰੰਭ ਹੋਣਗੇ। ਇਹ ਸਾਰਾ ਕਾਰਜ ਸੰਗਤ ਦੇ ਸਹਿਯੋਗ ਨਾਲ ਹੋਣਾ ਐ। ਸੇਵਾਦਾਰ ਸਿੰਘਾਂ ਨੂੰ ਬੇਨਤੀ ਹੈ ਕਿ ਉਹ ਅੰਮਰਤ ਵੇਲੇ ਉਠ ਕੇ ਸਣੇ ਕੇਸੀ ਇਸ਼ਨਾਨ ਕਰ ਲੈਣ! ਪਹਿਲਾਂ ਅੰਮ੍ਰਿਤ ਵੇਲੇ ਆਸਾ ਜੀ ਦੀ ਵਾਰ ਦਾ ਕੀਰਤਨ ਹੋਵੇਗਾ, ਉੱਪਰੰਤ ਨਿੱਤਨੇਮ ਦੇ ਭੋਗ ਪਾਏ ਜਾਣਗੇ। ........ਹੁਣ ਰਹਿਰਾਸ ਉੱਪਰੰਤ ਗੁਰੂ ਕਾ ਲੰਗਰ ਤਿਆਰ ਹੈ। ਸੰਗਤ ਪ੍ਰਸ਼ਾਦ ਛੱਕ ਕੇ ਫਿਰ ਉੱਪਰ ਸ਼ਬਦ ਚੌਕੀ ਵਿਚ ਹਾਜ਼ਰ ਹੋ ਜਾਵੇ।

ਵਾਹਿਗੁਰੂ ਜੀ ਕਾ ਖਾਲਸਾ!
ਵਾਹਿਗੁਰੂ ਜੀ ਕੀ ਫਤਹਿ!!"

ਰਾਤ ਨੂੰ ਫਿਰ ਸਾਰੀ ਸੰਗਤ ਡੈੱਕ ਉੱਪਰ ਆ ਗਈ। ਦੂਰ ਵੈਨਕੂਵਰ ਸ਼ਹਿਰ ਜਗਮਗ ਕਰ ਰਿਹਾ ਸੀ, ਸ੍ਰੀ ਅੰਮ੍ਰਿਤਸਰ ਦੀ ਦੀਵਾਲੀ ਬਣੀ ਪਈ ਸੀ। ਗੁਰੂ ਨਾਨਕ ਜਹਾਜ਼ ਦੇ ਪੈਟਰੋਮੈਕਸ ਲੈਂਪ ਮੱਧਮ ਜਿਹੇ ਜਗ ਰਹੇ ਸਨ। ਸੁਮੰਦਰ ਵਿਚ ਆਸੇ ਪਾਸੇ ਹੋਰ ਜਹਾਜ਼ਾਂ ਦੀਆਂ ਵੀ ਬੱਤੀਆਂ ਜਗ ਰਹੀਆਂ ਸਨ। ਠੰਡੀ ਹਵਾ ਚੱਲ ਰਹੀ ਸੀ। ਰਾਗੀ ਸਿੰਘਾਂ ਨੇ ਢੋਲਕੀਆਂ ਕਸ ਲਈਆਂ। ਸੰਗਤ ਅੰਤਰ ਧਿਆਨ ਹੋ ਕੇ ਬਿਰਾਜਮਾਨ ਹੋ ਗਈ। ਬਾਬਾ ਗੁਰਦਿੱਤ ਸਿੰਘ ਦਾ ਲੜਕਾ ਬਲਵੰਤ ਸਿੰਘ ਕਦੋਂ ਦਾ ਸੌਂ ਚੁਕਿਆ ਸੀ। ਉਸ ਕੋਲ ਇੱਕ ਸਿੰਘ ਨੂੰ ਛੱਡ ਕੇ ਉਹ ਚੌਕੜਾਂ ਮਾਰ ਕੇ ਸੰਗਤ ਵਿਚ ਬਿਰਾਜਮਾਨ ਹੋ ਗਏ। ਰਾਗੀ ਸਿੰਘ ਪਹਿਲਾਂ ਕਾਫੀ ਚਿਰ ਹਾਰਮੋਨੀਅਮ 'ਤੇ ਵੱਖ ਵੱਖ ਧੁਨਾ ਕੱਢਦੇ ਰਹੇ, ਪਿਛੇ ਢੋਲਕੀਆਂ ਤੇ ਛੈਣਿਆਂ ਦੀ ਗੂੰਜ ਨੇ ਰੰਗ ਬੰਨ੍ਹ ਦਿੱਤਾ ਸੀ। ਉੱਪਰੰਤ ਉਨ੍ਹਾਂ ਨੇ ਮੰਗਲਾਚਾਰ ਸ਼ੁਰੂ ਕੀਤਾ:

ਸੋਰਠਿ ਮਹਲਾ ੫॥
ਹਮਰੀ ਗਣਤ ਨ ਗਣੀਆ ਕਾਈ ਆਪਣਾ ਬਿਰਦੁ ਪਛਾਣ॥
ਹਾਥ ਦੇਇ ਰਾਖੇ ਕਰਿ ਅਪੁਨੇ ਸਦਾ ਸਦਾ ਰੰਗੁ ਮਾਣਿ॥੧॥
ਸਾਚਾ ਸਾਹਿਬ ਸਦ ਮਿਹਰਵਾਣੁ॥
ਬੰਧੁ ਪਾਇਆ ਮੇਰੈ ਸਤਿਗੁਰ ਪੂਰੈ ਹੋਈ ਸਰਬ ਕਲਿਆਣ॥ ਰਹਾਉ॥
ਜੀਉ ਪਾਇ ਪਿੰਡੁ ਜਿਨਿ ਸਾਜਿਆ ਦਿਤਾ ਪੈਨਣੁ ਖਾਣੁ॥
ਆਪਣੇ ਦਾਸ ਕੀ ਆਪਿ ਪੈਜ ਰਾਖੀ ਨਾਨਕ ਸਦ ਕੁਰਬਾਣੁ॥੨॥

ਰਾਗੀਆਂ ਨੇ ਅਗਲਾ ਸ਼ਬਦ ਸ਼ੁਰੂ ਕੀਤਾ।
ਬਿਲਾਵਲ ਮਹਲਾ ੫॥

ਤਾਤੀ ਵਾਉ ਨ ਲਗਈ ਪਾਰਬ੍ਰਹਮ ਸਰਣਾਈ ॥
ਚਉਗਿਰਦ ਹਮਾਰੈ ਰਾਮ ਕਾਰ ਦੁਖੁ ਲਗੈ ਨ ਭਾਈ ॥੧॥
ਸਤਿਗੁਰ ਪੂਰਾ ਭੇਟਿਆ ਜਿਨਿ ਬਣਤ ਬਣਾਈ ॥
ਰਾਮ ਨਾਮੁ ਅਉਖਧੁ ਦੀਆ ਏਕਾ ਲਿਵ ਲਾਈ ॥ ੧ ॥ ਰਹਾਉ ॥
ਰਾਖਿ ਲੀਏ ਤਿਨਿ ਰਖਨਹਾਰਿ ਸਭ ਬਿਆਧਿ ਮਿਟਾਈ ॥
ਕਹੁ ਨਾਨਕ ਕ੍ਰਿਪਾ ਭਈ ਪ੍ਰਭ ਭਏ ਸਹਾਈ ॥੨ ॥

.......................

ਰਾਗੀ ਸਿੰਘ ਕਿੰਨੀ ਰਾਤ ਗਈ ਤੱਕ ਕੀਰਤਨ ਕਰਦੇ ਰਹੇ। ਵਿੱਚ ਵਿੱਚ ਸੰਗਤ ਵੀ ਉਹਨਾਂ ਦਾ ਸਾਥ ਦਿੰਦੀ ਰਹੀ ਸੀ। ਹੁਣ ਅਖਰੀਲਾ ਸ਼ਬਦ ਪੜ੍ਹਨ 'ਤੇ ਬਾਬਾ ਗੁਰਦਿੱਤ ਸਿੰਘ ਸਮੇਤ ਸਾਰੀ ਸੰਗਤ ਹੀ ਕੀਰਤਨ ਵਿਚ ਸ਼ਾਮਿਲ ਹੋ ਗਈ:

ਪਉੜੀ ॥
ਜਾ ਤੂ ਮੇਰੈ ਵਲਿ ਹੈ ਤਾ ਕਿਆ ਮੁਹਛੰਦਾ ॥
ਤੁਧੁ ਸਭੁ ਕਿਛੁ ਮੈਨੋ ਸਉਪਿਆ ਜਾ ਤੇਰਾ ਬੰਦਾ ॥
ਲਖਮੀ ਤੋਟਿ ਨ ਆਵਈ ਖਾਇ ਖਰਚਿ ਰਹੰਦਾ ॥
ਲਖ ਚਉਰਾਸੀਹ ਮੇਦਨੀ ਸਭ ਸੇਵ ਕਰੰਦਾ ॥
ਏਹ ਵੈਰੀ ਮਿਤ੍ਰ ਸਭਿ ਕੀਤਿਆ ਨਹ ਮੰਗਹਿ ਮੰਦਾ ॥
ਲੇਖਾ ਕੋਇ ਨ ਪੁਛਈ ਜਾ ਹਰਿ ਬਖਸੰਦਾ ॥
ਅਨੰਦੁ ਭਇਆ ਸੁਖੁ ਪਾਇਆ ਮਿਲਿ ਗੁਰ ਗੋਵਿੰਦਾ ॥
ਸਭੇ ਕਾਜ ਸਵਾਰਿਐ ਜਾ ਤੁਧੁ ਭਾਵੰਦਾ ॥੭ ॥

....................

# ਖਾਲਸਾ ਦੀਵਾਨ ਮੈਦਾਨ ਵਿਚ

ਅੰਮ੍ਰਿਤ ਵੇਲਾ ਹੋ ਗਿਆ ਸੀ। ਭਾਈ ਸਾਹਿਬ ਭਾਈ ਬਲੰਵਤ ਸਿੰਘ ਜੀ ਕਾਹਲੇ ਕਦਮੀ ਗੁਰੂ ਘਰ ਵੱਲ ਚੱਲ ਪਏ। ਉਹ ਦੋ ਵਜੇ ਉਠ ਕੇ ਸਣੇ ਕੇਸੀ ਇਸ਼ਨਾਨ ਕਰਕੇ ਪੂਰੀ ਤਰ੍ਹਾਂ ਤਿਆਰ ਬਰ ਤਿਆਰ ਹੋ ਕੇ ਗੁਰੂ ਘਰ ਜਾਂਦੇ ਸਨ। ਗਲ ਵਿਚ ਪਰਨਾ ਪਾ ਕੇ ਉਹ ਪਾਠ ਕਰਦੇ ਤੁਰੇ ਤਾਂ ਜਾ ਰਹੇ ਸਨ ਪਰ ਉਨ੍ਹਾਂ ਦੀ ਸੁਰਤ ਵਾਰ ਵਾਰ ਸਮੁੰਦਰ ਵਿਚ ਕੈਦੀਆਂ ਦੀ ਨਿਆਈ ਫਸੇ ਭਰਾਵਾਂ ਵੱਲ ਜਾਂਦੀ ਸੀ। ਅੱਜ ਉਨ੍ਹਾਂ ਨੇ ਭਰਾਵਾਂ ਦੀ ਬੰਦ ਖਲਾਸੀ ਲਈ, ਸੰਗਤ ਵਿਚ ਵਿਸ਼ੇਸ਼ ਪ੍ਰੋਗਰਾਮ ਉਲੀਕਣੇ ਸਨ। ਉਧਰ ਦੀ ਫਿਕਰਮੰਦੀ ਵੱਲੋਂ ਧਿਆਨ ਹਟਾ ਕੇ ਉਨ੍ਹਾਂ ਨੇ ਆਪਣੀ ਸੁਰਤ ਪਾਠ ਵੱਲ ਲਗਾਉਣ ਦੀ ਕੋਸ਼ਿਸ਼ ਕੀਤੀ :

ਗਉੜੀ ਮਹਲਾ ੫ ॥
ਹਰਿ ਹਰਿ ਨਾਮਿ ਮਜਨੁ ਕਰਿ ਸੂਚੇ ॥
ਕੋਟਿ ਗ੍ਰਹਣ ਪੁੰਨ ਫਲ ਮੂਚੇ ॥ ੧ ॥ ਰਹਾਉ ॥
ਹਰਿ ਕੇ ਚਰਨ ਰਿਦੇ ਮਹਿ ਬਸੇ ॥
ਜਨਮ ਜਨਮ ਕੇ ਕਿਲਵਿਖ ਨਸੇ ॥
ਸਾਧ ਸੰਗਿ ਕੀਰਤਨ ਫਲੁ ਪਾਇਆ ॥
ਜਮ ਕਾ ਮਾਰਗੁ ਦ੍ਰਿਸਟਿ ਨ ਆਇਆ ॥ ੨ ॥
ਮਨ ਬਚ ਕ੍ਰਮ ਗੋਬਿੰਦ ਅਧਾਰੁ ॥
ਤਾ ਤੇ ਛੁਟਿਓ ਬਿਖੁ ਸੰਸਾਰ ॥
ਕਰਿ ਕਿਰਪਾ ਪ੍ਰਭਿ ਕੀਨੋ ਅਪਨਾ ॥
ਨਾਨਕ ਜਾਪੁ ਜਪੇ ਹਰਿ ਜਪਨਾ ॥

ਭਾਈ ਸਾਹਿਬ ਦੇ ਜਾਣ ਤੋਂ ਪਹਿਲਾਂ ਹੀ ਭਾਈ ਮੇਵਾ ਸਿੰਘ ਨੇ ਗੁਰੂ ਘਰ ਦੇ ਦਰਵਾਜੇ ਖੋਲ ਦਿੱਤੇ ਸਨ। ਭਾਈ ਸਾਹਿਬ ਜੀ ਦੇ ਅੰਦਰ ਦਾਖਲ ਹੋਣ ਸਾਰ ਹੀ ਭਾਈ ਭਾਗ ਸਿੰਘ, ਭਾਈ ਮਿਤ ਸਿੰਘ ਪੰਡੋਰੀ, ਭਾਈ ਰਾਮ ਸਿੰਘ ਧੁਲੇਤਾ, ਭਾਈ ਕਰਤਾਰ ਸਿੰਘ ਨਵਾਂ ਚੰਦ, ਭਾਈ ਗਰੀਬ ਸਿੰਘ, ਭਾਈ ਸੁੰਦਰ ਸਿੰਘ, ਭਾਈ ਵਰਿਆਮ ਸਿੰਘ ਬੁੱਟਰ, ਭਾਈ ਨੱਥਾ ਸਿੰਘ ਆਦਿ ਬਹੁਤ ਸਾਰੇ ਸਿੰਘ ਗੁਰੂ ਘਰ ਵਿਚ ਆ ਗਏ। ਸਾਰੇ ਮੂੰਹਾਂ ਵਿਚ ਪਾਠ ਕਰ ਰਹੇ ਸਨ। ਸਾਰਿਆਂ ਨੇ ਇੱਕ ਦੂਜੇ ਨੂੰ

ਹੱਥ ਜੋੜ ਕੇ ਮੂਕ ਫਤਹਿ ਗਜਾਈ। ਉੱਪਰੰਤ ਜੋੜੇ ਉਤਾਰ ਕੇ, ਚਰਨ ਧੋ ਕੇ ਉਹ ਉੱਪਰਲੀ ਮੰਜ਼ਲ ਵੱਲ ਚੜ੍ਹਨੇ ਸ਼ੁਰੂ ਹੋਏ ਜਿਥੇ ਸ੍ਰੀ ਦਰਬਾਰ ਸਾਹਿਬ ਸੀ। ਭਾਈ ਮਿੱਤ ਸਿੰਘ ਪੰਡੋਰੀ ਨੇ ਸ਼ਬਦ ਗਾਉਣਾ ਸ਼ੁਰੂ ਕਰ ਦਿੱਤਾ ਤਾਂ ਸਾਰੀ ਸੰਗਤ ਨੇ ਉਸ ਨਾਲ ਅਵਾਜ਼ ਮਿਲਾ ਦਿੱਤੀ :

ਗਉੜੀ ਮਹਲਾ ੫ ॥
ਪਉ ਸਰਣਾਈ ਜਿਨਿ ਹਰਿ ਜਾਤੇ ॥
ਮਨੁ ਤਨੁ ਸ਼ੀਤਲੁ ਚਰਣ ਹਰਿ ਰਾਤੇ ॥ ੧ ॥
ਭੈ ਭੰਜਨ ਪ੍ਰਭ ਮਨਿ ਨ ਬਸਾਹੀ ॥
ਡਰਪਤ ਡਰਪਤ ਜਨਮ ਬਹੁਤ ਜਾਹੀ ॥ ੧ ॥ ਰਹਾਉ ॥
ਜਾ ਕੈ ਰਿਦੈ ਬਸਿਓ ਹਰਿਨਾਮੁ ॥
ਸਗਲ ਮਨੋਰਥ ਤਾ ਕੇ ਪੂਰਨ ਕਾਮ ॥ ੨ ॥
ਜਨਮੁ ਜਰਾ ਮਿਰਤੁ ਜਿਸੁ ਵਾਸਿ ॥
ਸੋ ਸਮਰਥੁ ਸਿਮਰਿ ਸਾਸਿ ਗਿਰਾਸਿ ॥ ੩ ॥
ਮੀਤੁ ਸਾਜਨੁ ਸਖਾ ਪ੍ਰਭ ਏਕ ॥
ਨਾਮ ਸੁਆਮੀ ਕਾ ਨਾਨਕ ਟੇਕ ॥

ਭਾਈ ਮਿੱਤ ਸਿੰਘ ਤੋਂ ਬਾਅਦ ਅਗਲਾ ਸ਼ਬਦ ਭਾਈ ਭਾਗ ਸਿੰਘ ਨੇ ਉਚਾਰਨਾ ਸ਼ੁਰੂ ਕਰ ਦਿੱਤਾ :

ਗਉੜੀ ਮਹਲਾ ੫ ॥
ਬਾਹਰਿ ਰਾਖਿਓ ਰਿਦੈ ਸਮਾਲਿ ॥
ਘਰਿ ਆਏ ਗੋਬਿਦੁ ਲੈ ਨਾਲਿ ॥ ੧ ॥
ਹਰਿ ਹਰਿ ਨਾਮੁ ਸੰਤਨ ਕੈ ਸੰਗਿ ॥
ਮਨੁ ਤਨੁ ਰਾਤਾ ਰਾਮ ਕੈ ਰੰਗਿ ॥ ੧ ॥ ਰਹਾਉ ॥
ਗੁਰ ਪਰਸਾਦੀ ਸਾਗਰੁ ਤਰਿਆ ॥
ਜਨਮ ਜਨਮ ਕੇ ਕਿਲਵਿਖ ਸਭਿ ਹਿਰਿਆ ॥ ੨ ॥
ਸੋਭਾ ਸੁਰਤਿ ਨਾਮਿ ਭਗਵੰਤੁ ॥
ਪੂਰੇ ਗੁਰ ਕਾ ਨਿਰਮਲ ਮੰਤੁ ॥ ੩ ॥
ਚਰਣ ਕਮਲ ਹਿਰਦੇ ਮਹਿ ਜਾਪੁ ॥
ਨਾਨਕੁ ਪੇਖਿ ਜੀਵੈ ਪਰਤਾਪੁ ॥

ਗੁਰੂ ਗ੍ਰੰਥ ਸਾਹਿਬ ਮਹਾਰਾਜ ਸੁਖ ਆਸਣ 'ਤੇ ਬਿਸਰਾਮ ਫੁਰਮਾ ਰਹੇ ਸਨ। ਉਨ੍ਹਾਂ ਨੂੰ ਜਗਾਉਣ ਲਈ ਹਜ਼ੂਰੀ ਵਿਚ ਖੜ੍ਹ ਕੇ ਭਾਈ ਸਾਹਿਬ ਭਾਈ ਬਲਵੰਤ ਸਿੰਘ ਨੇ ਦੋਵੇਂ ਹੱਥ ਜੋੜ ਕੇ ਜੋਦੜੀ ਸ਼ੁਰੂ ਕਰ ਦਿੱਤੀ। ਬਾਕੀ ਸੰਗਤ ਦੇ ਹੱਥ ਵੀ

ਉਸੇ ਤਰ੍ਹਾਂ ਹੀ ਜੁੜ ਗਏ ਤੇ ਉਨ੍ਹਾਂ ਦੀ ਅਵਾਜ਼ ਭਾਈ ਸਾਹਿਬ ਜੀ ਦੀ ਅਵਾਜ਼ ਨਾਲ ਇੱਕ ਸੁਰ ਹੋ ਗਈ :

ਸੂਹੀ ਮਹਲਾ ੫ ॥
ਦਰਸਨੁ ਦੇਖਿ ਜੀਵਾ ਗੁਰ ਤੇਰਾ ॥
ਪੂਰਨ ਕਰਮੁ ਹੋਇ ਪ੍ਰਭ ਮੇਰਾ ॥
ਇਹ ਬੇਨੰਤੀ ਸੁਨਿ ਪ੍ਰਭ ਮੇਰੇ ॥
ਦੇਹਿ ਨਾਮੁ ਕਰਿ ਆਪਣੇ ਚੇਰੇ ॥ ੧ ॥ ਰਹਾਉ ॥
ਆਪਣੀ ਸਰਣਿ ਰਾਖੁ ਪ੍ਰਭ ਦਾਤੇ ॥
ਗੁਰ ਪ੍ਰਸਾਦਿ ਕਿਨੈ ਵਿਰਲੇ ਜਾਤੇ ॥ ੨ ॥
ਸੁਨਹੁ ਬਿਨਉ ਪ੍ਰਭ ਮੇਰੇ ਮੀਤਾ ॥
ਚਰਨ ਕਮਲ ਵਸਹਿ ਮੇਰੇ ਚੀਤਾ ॥ ੩ ॥
ਨਾਨਕੁ ਏਕ ਕਰੈ ਅਰਦਾਸਿ ॥
ਵਿਸਰੁ ਨਾਹੀ ਪੂਰਨ ਗੁਣ ਤਾਸਿ ॥ ੪ ॥

ਭਾਈ ਸਾਹਿਬ ਜੀ ਹੁਣ ਗੁਰੂ ਸਾਹਿਬ ਜੀ ਦੀ ਤਾਬਿਆ 'ਚ ਬੈਠ ਗਏ। ਉਨ੍ਹਾਂ ਨੇ ਮੰਗਲਾਚਾਰ ਕਰਦਿਆਂ ਗੁਰੂ ਸਾਹਿਬ ਦੀ ਜੋਤ ਨੂੰ ਸਿਰ ਉੱਪਰ ਬਿਰਾਜਮਾਨ ਕਰਕੇ ਵਿਛੌਣਾ ਸੰਵਾਰਨਾ ਸ਼ੁਰੂ ਕੀਤਾ ਬਾਕੀ ਸੰਗਤ ਵੀ ਪੁਸ਼ਾਕੇ ਪਹਿਨਾਉਣ ਲੱਗ ਪਈ ਤੇ ਨਾਲ ਹੀ ਭਾਈ ਸਾਹਿਬ ਵੱਲੋਂ ਉਚਾਰੇ ਜਾ ਰਹੇ ਮੰਗਲਾਚਾਰ ਵਿਚ ਵੀ ਆਪਣੀ ਅਵਾਜ਼ ਮਿਲਾ ਦਿੱਤੀ :

ਤੇਰੇ ਕਵਨ ਕਵਨ ਗੁਣ ਕਹਿ ਗਾਵਾ ਤੂੰ ਸਾਹਿਬ ਗੁਣੀ ਨਿਧਾਨਾ ॥
ਤੁਮਰੀ ਮਹਿਮਾ ਬਰਨਿ ਨਾ ਸਕਾਉ ਤੂੰ ਠਾਕੁਰ ਊਚ ਭਗਵਾਨਾ ॥ ੧ ॥
ਕੀਤਾ ਕਰਣਾ ਸਰਬ ਰਜਾਈ ਕਿਛੁ ਕੀਚੈ ਜੇ ਕਰਿ ਸਕੀਐ ॥
ਆਪਣਾ ਕੀਤਾ ਕਿਛੂ ਨ ਹੋਵੈ ਜਿਉ ਹਰਿ ਭਾਵੈ ਤਿਉ ਰਖੀਐ ॥
ਸੁ ਕਹੁ ਟਲ ਗੁਰੁ ਸੇਵੀਐ, ਅਹਿਨਿਸ ਸਹਜਿ ਸੁਭਾਹਿ ॥
ਦਰਸਨ ਪਰਸਿਐ ਗੁਰੂ ਕੇ, ਜਨਮ ਮਰਣ ਦੁਖੁ ਜਾਇ ॥ ੧੦ ॥
ਹੋਵੈ ਸਿਫਤਿ ਖਸਮ ਦੀ, ਨੂਰੁ ਅਰਸਹੁ ਕੁਰਸਹੁ ਝਟੀਐ ॥
ਤੁਧੁ ਡਿਠੇ ਸਚੇ ਪਾਤਿਸ਼ਾਹ, ਮਲੁ ਜਨਮ ਜਨਮ ਦੀ ਕਟੀਐ ॥
ਸਜਣੁ ਸਚਾ ਪਾਤਿਸਾਹ ਸਿਰ ਸਾਹਾਂ ਦੈ ਸਾਹੁ ॥
ਜਿਸ ਪਾਸਿ ਬਹਠਿਆ ਸੋਹੀਐ ਸਭਨਾ ਦਾ ਵੇਸਾਹੁ ॥ ੨੨ ॥

ਗੁਰੂ ਸਾਹਿਬ ਨੂੰ ਵਿਛੌਣੇ 'ਤੇ ਬਿਰਾਜਮਾਨ ਕਰਕੇ ਭਾਈ ਸਾਹਿਬ ਭਾਈ ਬਲਵੰਤ ਸਿੰਘ ਨੇ ਹੁਕਮਨਾਮਾ ਲਿਆ :

ਧਨਾਸਰੀ ਮਹਲਾ ੧ ਘਰੁ ੧ਚਉਪਦੇ

ੴ ਸਤਿਨਾਮੁ ਕਰਤਾ ਪੁਰਖ ਨਿਰਭਉ ਨਿਰਵੈਰ ਅਕਾਲ
ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥
ਜੀਉ ਡਰਤੁ ਹੈ ਆਪਣਾ ਕੈ ਸਿਉ ਕਰੀ ਪੁਕਾਰ ॥
ਦੂਖ ਵਿਸਾਰਣੁ ਸੇਵਿਆ ਸਦਾ ਸਦਾ ਦਾਤਾਰੁ ॥ ੧ ॥
ਸਾਹਿਬੁ ਮੇਰਾ ਨੀਤ ਨਵਾ ਸਦਾ ਸਦਾ ਦਾਤਾਰੁ ॥ ੧ ॥ ਰਹਾਉ ॥
ਅਨਦਿਨੁ ਸਾਹਿਬੁ ਸੇਵੀਐ ਅੰਤਿ ਛਡਾਏ ਸੋਇ ॥
ਸੁਣਿ ਸੁਣਿ ਮੇਰੀ ਕਾਮਣੀ ਪਾਰਿ ਉਤਾਰਾ ਹੋਇ ॥ ੨ ॥
ਦਇਆਲ ਤੇਰੈ ਨਾਮਿ ਤਰਾ ॥
ਸਦ ਕੁਰਬਾਣੈ ਜਾਉ ॥ ੧ ॥ ਰਹਾਉ ॥
ਸਰਬੰ ਸਾਚਾ ਏਕੁ ਹੈ ਦੂਜਾ ਨਾਹੀ ਕੋਇ ॥
ਤਾ ਕੀ ਸੇਵਾ ਸੋ ਕਰੇ ਜਾ ਕਉ ਨਦਰਿ ਕਰੇ ॥ ੩ ॥
ਤੁਧੁ ਬਾਝੁ ਪਿਆਰੇ ਕੇਵ ਰਹਾ ॥
ਸਾ ਵਡਿਆਈ ਦੇਹਿ ਜਿਤੁ ਨਾਮਿ ਤੇਰੇ ਲਾਗਿ ਰਹਾਂ ॥
ਦੂਜਾ ਨਾਹੀ ਕੋਇ ਜਿਸ ਆਗੈ ਪਿਆਰੇ ਜਾਇ ਕਹਾ ॥ ੨ ॥ ਰਹਾਉ ॥
ਸੇਵੀ ਸਾਹਿਬੁ ਆਪਣਾ ਅਵਰੁ ਨ ਜਾਚੰਉ ਕੋਇ ॥
ਨਾਨਕੁ ਤਾ ਕਾ ਦਾਸੁ ਹੈ ਬਿੰਦ ਬਿੰਦ ਚੁਖ ਚੁਖ ਹੋਇ ॥ ੪ ॥
ਸਾਹਿਬ ਤੇਰੇ ਨਾਮ ਵਿਟਹੁ ਬਿੰਦ ਬਿੰਦ ਚੁਖ ਚੁਖ ਹੋਇ ॥ ੧ ॥ ਰਹਾਉ ॥੪ ॥੧ ॥

ਭਾਈ ਮਿਤ ਸਿੰਘ ਪੰਡੋਰੀ ਨੇ ਅੱਜ ਦਾ ਹੁਕਮਨਾਮਾ ਮੋਟਾ ਕਰਕੇ ਬਾਹਰ ਬਲੈਂਕ ਬੋਰਡ ਉੱਪਰ ਲਿਖ ਦਿੱਤਾ। ਭਾਈ ਸਾਹਿਬ ਭਾਈ ਬਲਵੰਤ ਸਿੰਘ ਨੇ ਅੱਜ ਦਾ ਨਿੱਤ ਨੇਮ ਮੂੰਹ ਵਿਚ ਹੀ ਪੜਨਾ ਸ਼ੁਰੂ ਕਰ ਦਿੱਤਾ। ਭਾਈ ਸੁੰਦਰ ਸਿੰਘ, ਭਾਈ ਮੇਵਾ ਸਿੰਘ ਤੇ ਭਾਈ ਵਰਿਆਮ ਸਿੰਘ ਬੁੱਟਰ ਆਦਿ ਦੇ ਕੀਰਤਨੀ ਜਥੇ ਨੇ ਢੋਲਕੀਆਂ ਕਸ ਲਈਆਂ ਸਨ। ਉਨਾਂ ਨੇ ਉੱਚੀ ਸੁਰ ਵਿਚ ਹੱਲੇ ਦਾ ਕੀਰਤਨ ਕਰ ਦਿੱਤਾ :

ਮੈ ਬਧੀ ਸਚੁ ਧਰਮਸਾਲ ਹੈ ॥
ਗੁਰਸਿਖਾ ਲਹਦਾ ਭਾਲਿ ਕੈ ॥
ਪੈਰ ਧੋਵਾ ਪਖਾ ਫੇਰਦਾ ਤਿਸੁ ਨਿਵਿ ਨਿਵਿ ਲਗਾ ਪਾਇ ਜੀਉ ॥੧੦ ॥
ਸੁਣਿ ਗਲਾ ਗੁਰ ਪਹਿ ਆਇਆ ॥
ਨਾਮੁ ਦਾਨੁ ਇਸਨਾਨੁ ਦਿੜਾਇਆ ॥
ਸਭੁ ਮੁਕਤੁ ਹੋਆ ਸੈਸਾਰੜਾ ਨਾਨਕ ਸਚੀ ਬੇੜੀ ਚਾੜ੍ਹ ਜੀਉ ॥
ਸਭ ਸ੍ਰਿਸਟ ਸੇਵੇ ਦਿਨੁ ਰਾਤਿ ਜੀਉ ॥
ਦੇ ਕੰਨੁ ਸੁਣਹੁ ਅਰਦਾਸਿ ਜੀਉ ॥

ਠੋਕਿ ਵਜਾਂਇ ਸਭ ਡਿਠੀਆ
ਤੁਸਿ ਆਪੇ ਲਾਇਅਨੁ ਛੁਡਾਇ ਜੀਉ ॥ ੧੨ ॥
ਹੁਣਿ ਹੁਕਮੁ ਹੋਆ ਮਿਹਰਵਾਣ ਦਾ ॥
ਪੈ ਕੋਈ ਨ ਕਿਸੈ ਰਞਾਣਦਾ ॥
ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ ॥ ੧੩ ॥

ਭਾਈ ਮੇਵਾ ਸਿੰਘ ਨੇ ਸਿੱਧੀ ਧਾਰਨਾ ਚੁੱਕ ਲਈ:

"ਹਰਿ ਜੀ ਆਪਣੇ ਮੰਦਰ ਵਿਚ ਆਏ ਲੱਗ ਗਈਆਂ ਫੁੱਲ ਝੜੀਆਂ"

ਸਾਰੀ ਸੰਗਤ ਵਜਦ ਵਿਚ ਆ ਕੇ ਇਹੋ ਸ਼ਬਦ ਗਾਉਣ ਲਗ ਪਈ। ਹੁਣ ਭਾਈ ਸਾਹਿਬ ਭਾਈ ਬਲਵੰਤ ਸਿੰਘ ਦੀ ਸਿੰਘਣੀ ਬੀਬੀ ਕਰਤਾਰ ਕੌਰ ਦੀਵਾਨ ਵਿਚ ਆ ਗਈ। ਉਸ ਦੀਆਂ ਦੋਵੇਂ ਲੜਕੀਆਂ ਬੀਬੀ ਨਿਰੰਜਣ ਕੌਰ ਊਧਮ ਕੌਰ ਤੇ ਸਪੁੱਤਰ ਹਰਦਿਆਲ ਸਿੰਘ ਵੀ ਨਾਲ ਸਨ। ਉਸ ਨੇ ਭਾਈ ਭਾਗ ਸਿੰਘ ਦੀ ਦੋ ਕੁ ਮਹੀਨੇ ਦੀ ਬੱਚੀ ਕਰਮ ਕੌਰ ਨੂੰ ਗੋਦੀ ਚੁੱਕਿਆ ਹੋਇਆ ਸੀ ਤੇ ਭਾਈ ਭਾਗ ਸਿੰਘ ਦੇ ਭੁਝੰਗੀ ਜੁਗਿੰਦਰ ਸਿੰਘ ਨੂੰ ਉਂਗਲ ਨਾਲ ਲਾਇਆ ਹੋਇਆ ਸੀ। ਸ਼ਬਦ ਸੁਣਦੀ ਸਾਰੀ ਸੰਗਤ ਦਾ ਧਿਆਨ ਬੱਚਿਆਂ ਵੱਲ ਚਲਿਆ ਗਿਆ। ਭਾਈ ਭਾਗ ਸਿੰਘ ਦੀ ਸੁਪਤਨੀ ਬੀਬੀ ਹਰਨਾਮ ਕੌਰ ਦੋ ਕੁ ਮਹੀਨੇ ਪਹਿਲਾਂ ਅਕਾਲ ਚਲਾਣਾ ਕਰ ਗਈ ਸੀ, ਉਦੋਂ ਤੋਂ ਦੋਵੇਂ ਬੱਚਿਆ ਦੀ ਸਾਂਭ ਸੰਭਾਲ ਬੀਬੀ ਕਰਤਾਰ ਕੌਰ ਹੀ ਕਰ ਰਹੀ ਸੀ। ਕੁਝ ਸਿੰਘਾਂ ਨੇ ਉਠ ਕੇ ਬਚਿੱਆਂ ਦਾ ਮਰਿਆਦਾ ਪੂਰਵਕ ਮੱਥਾ ਟਿਕਾਇਆ। ਬੀਬੀ ਕਰਤਾਰ ਕੌਰ ਗੁਰੂ ਮਹਾਰਾਜ ਦੀ ਸਵਾਰੀ ਵਾਲੇ ਤਖਤਪੋਸ਼ ਦੇ ਨਾਲ ਹੀ ਬੈਠ ਗਈ। ਦੋ ਕੁ ਸਾਲ ਦੇ ਜੁਗਿੰਦਰ ਸਿੰਘ ਨੇ ਜਦ ਆਸੇ ਪਾਸੇ ਨਜ਼ਰ ਮਾਰ ਕੇ ਆਪਣੇ ਬਾਪ ਭਾਈ ਭਾਗ ਸਿੰਘ ਵੱਲ ਤਕਿੱਆ ਜੋ ਤਾਬਿਆ ਵਿਚ ਹੀ ਬੈਠਾ ਸੀ, ਉਹ ਭੱਜ ਕੇ ਉਸ ਦੀ ਬੁੱਕਲ 'ਚ ਜਾ ਬੈਠਿਆ। ਭਾਈ ਭਾਗ ਸਿੰਘ ਨੇ ਸ਼ਬਦ ਗਾਉਂਦਿਆਂ ਹੋਇਆਂ ਹੀ ਇੱਕ ਹੱਥ ਨਾਲ ਬੱਚੇ ਨੂੰ ਸੰਭਾਲ ਕੇ ਦੂਜਾ ਹੱਥ ਧਿਆਨ ਨਾਲ ਉਸ ਦੇ ਸਿਰ ਉੱਪਰ ਫੇਰਨਾ ਸ਼ੁਰੂ ਕਰ ਦਿੱਤਾ। ਉਸ ਦੇ ਚੌੜੇ ਚੇਹਰੇ 'ਤੇ ਮੁਸਕਾਨ ਫੈਲ ਗਈ। ਹੁਣ ਪਟਕੇ ਹੇਠ ਜੁਗਿੰਦਰ ਸਿੰਘ ਦੇ ਕੇਸਾਂ ਦੀ ਛੋਟੀ ਜਿਹੀ ਜੂੜੀ ਰੜਕ ਰਹੀ ਸੀ। ਭਾਈ ਸਾਹਿਬ ਭਾਈ ਬਲਵੰਤ ਸਿੰਘ ਨੇ ਨਿੱਤਨੇਮ ਸਮਾਪਤ ਕਰ ਲਿਆ ਸੀ, ਇਧਰ ਕੀਰਤਨੀ ਜੱਥਾ ਵੀ ਸਮਾਪਤੀ ਵਲ ਵਧ ਰਿਹਾ ਸੀ। ਕਿਸੇ ਸਿੰਘ ਨੇ ਫੇਰ ਸਿੱਧੀ ਧਾਰਨਾ ਚੁੱਕ ਲਈ:

ਹੋ ਰਹੀ ਹੈ ਤੇਰੀ ਜੈ ਜੈ ਕਾਰ॥

ਹੁਣ ਸੰਗਤ ਦੀ ਆਵਾਜ਼ ਨਾਲ ਸਾਰਾ ਦਰਬਾਰ ਹਾਲ ਗੂੰਜ ਉਠਿਆ: 'ਹੋ ਰਹੀ ਹੈ ਤੇਰੀ ਜੈ ਜੈ ਕਾਰ॥ ਜੈ ਜੈ ਕਾਰ ਤੇਰੀ ਜੈ ਜੈ ਕਾਰ॥' ਕਿੰਨਾ ਹੀ ਚਿਰ ਇਹੋ ਸ਼ਬਦ ਗੂੰਜਦਾ ਰਿਹਾ। ਸ਼ਬਦ ਦੀ ਸਮਾਪਤੀ 'ਤੇ ਭਾਈ ਸੁੰਦਰ ਸਿੰਘ ਨੇ 'ਅਨੰਦ

ਸਾਹਿਬ' ਦੇ ਸ਼ਬਦ ਅਰੰਭ ਦਿੱਤੇ।

ਰਾਮਕਲੀ ਮ: ੩ ਅਨੰਦ
ੴ ਸਤਿਗੁਰ ਪ੍ਰਸਾਦਿ॥
ਅਨੰਦ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ॥
ਸਤਿਗੁਰੂ ਤ ਪਾਇਆ ਸਹਜ ਸੇਤੀ ਮਨ ਵਜੀਆ ਵਧਾਈਆ॥
ਰਾਗ ਰਤਨ ਪਰਵਾਰ ਪਰੀਆ ਸਬਦ ਗਾਵਣ ਆਈਆ॥
ਸਬਦੋ ਤ ਗਾਵਹੁ ਹਰੀ ਕੇਰਾ ਮਨ ਜਿਨੀ ਵਸਾਇਆ॥
ਕਹੈ ਨਾਨਕ ਅਨੰਦੁ ਹੋਆ ਸਤਿਗੁਰੂ ਮੈ ਪਾਇਆ॥ ੧॥

ਅਨੰਦ ਸਾਹਿਬ ਦੇ ਕੀਰਤਨ ਵਿਚ ਵੀ ਸਾਰੀ ਸੰਗਤ ਸ਼ਾਮਲ ਹੋ ਗਈ ਸੀ। ਕੋਈ ਰਸਨਾ ਵੀ ਸ਼ਬਦ ਤੋਂ ਵਾਂਝੀ ਨਹੀਂ ਸੀ। ਸ਼ਬਦ ਦੇ ਠਹਿਰਾਓ 'ਤੇ ਭਾਈ ਮੇਵਾ ਸਿੰਘ ਢੋਲਕੀ 'ਤੇ ਐਨੇ ਜ਼ੋਰ ਦੀ ਧੱਫੇ ਮਾਰਦੇ ਸਨ ਕਿ ਸਾਰਾ ਦਰਬਾਰ ਹਾਲ ਗੂੰਜ ਉੱਠਦਾ ਸੀ। ਅਨੰਦ ਸਾਹਿਬ ਦੀ ਸਮਾਪਤੀ ਤੋਂ ਬਾਅਦ ਸਾਰੀ ਸੰਗਤ ਅਰਦਾਸ ਵਿਚ ਜੁੜ ਖੜੋ ਗਈ। ਭਾਈ ਸਾਹਿਬ ਭਾਈ ਬਲਵੰਤ ਸਿੰਘ ਗੁਰੂ ਸਾਹਿਬ ਦੇ ਮੂਹਰੇ ਖਲੋ ਕੇ ਅਰਦਾਸ ਕਰਨ ਲਗ ਪਏ। ਗੁਰੂ ਮਹਾਰਾਜ ਦੀ ਜੋਤ 'ਤੇ ਚੌਰ ਦੀ ਸੇਵਾ ਭਾਈ ਰਾਮ ਸਿੰਘ ਧੁਲੇਤਾ ਕਰਨ ਲਗ ਪਏ। ਅਰਦਾਸ ਉੱਪਰੰਤ ਭਾਈ ਸਾਹਿਬ ਫਿਰ ਤਾਬਿਆ ਵਿਚ ਬੈਠ ਕੇ ਸਮਾਪਤੀ ਹੁਕਮਨਾਮਾ ਲੈਣ ਲਗ ਪਏ।

ਸੋਰਠਿ ਮਹਲਾ ੯॥
ਜੋ ਨਰੁ ਦੁਖ ਮੈ ਦੁਖ ਨਹੀਂ ਮਾਨੈ॥
ਸੁਖ ਸਨੇਹੁ ਅਰੁ ਭੈ ਨਹੀਂ ਜਾ ਕੈ ਕੰਚਨ ਮਾਟੀ ਮਾਨੈ॥
ਨਹ ਨਿੰਦਿਆ ਨਹ ਉਸਤਤਿ ਜਾ ਕੈ ਲੋਭ ਮੋਹੁ ਅਭਿਮਾਨਾ॥
ਹਰਖ ਸੋਗ ਤੇ ਰਹੈ ਨਿਆਰਉ ਨਹਿ ਮਾਨ ਅਪਮਾਨਾ॥
ਆਸਾ ਮਨਸਾ ਸਗਲ ਤਿਆਗੈ ਜਗ ਤੇ ਰਹੈ ਨਿਰਾਸਾ॥
ਕਾਮੁ ਕ੍ਰੋਧ ਜਿਹ ਪਰਸੈ ਨਾਹਨਿ ਤਿਹ ਘਟਿ ਬ੍ਰਹਮ ਨਿਵਾਸਾ॥
ਗੁਰ ਕਿਰਪਾ ਜਿਹ ਨਰ ਕਉ ਕੀਨੀ ਤਿਹ ਇਹ ਜੁਗਤਿ ਪਛਾਨੀ॥
ਨਾਨਕ ਲੀਨ ਭਇਓ ਗੋਬਿੰਦ ਸਿਉ ਜਿਉ ਪਾਨੀ ਸੰਗਿ ਪਾਨੀ॥

ਹੁਕਮਨਾਮਾ ਲੈਣ ਤੋਂ ਬਾਅਦ ਭਾਈ ਸਾਹਿਬ ਨੇ ਗੁਰੂ ਮਹਾਰਾਜ ਦੇ ਮੁੱਖ 'ਤੇ ਰੁਮਾਲਾ ਦੇ ਦਿੱਤਾ ਨਾਲ ਨਾਲ ਉਹ ਧੀਮੀ ਅਵਾਜ਼ ਵਿਚ ਸ਼ਬਦ ਵੀ ਪੜ੍ਹੀ ਗਏ। ਭਾਈ ਕਰਤਾਰ ਸਿੰਘ ਨਵਾਂ ਚੰਦ ਅਤੇ ਭਾਈ ਉਤਮ ਸਿੰਘ ਹਾਂਸ ਨੇ ਦੇਗ ਵਰਤਾਉਣੀ ਸ਼ੁਰੂ ਕਰ ਦਿੱਤੀ। ਭਾਈ ਭਾਗ ਸਿੰਘ ਆਪਣਾ ਭੁਝੰਗੀ ਕਿਸੇ ਹੋਰ ਸਿੰਘ ਨੂੰ ਫੜਾ ਕੇ ਉੱਠ ਖੜੇ ਹੋਏ, ਉਨਾਂ ਨੇ ਗਲਾ ਸਾਫ਼ ਕਰਕੇ, ਹੱਥ ਜੋੜ ਕੇ ਬੋਲਣਾ ਸ਼ੁਰੂ ਕਰ ਦਿੱਤਾ :

"ਗੁਰੂ ਪਿਆਰੇ ਖਾਲਸਾ ਜੀ!
ਵਾਹਿਗੁਰੂ ਜੀ ਕਾ ਖਾਲਸਾ!
ਵਾਹਿਗੁਰੂ ਜੀ ਕੀ ਫਤਹਿ!!"

ਸੰਗਤ ਵੱਲੋਂ ਦੂਣੇ ਜੋਸ਼ ਨਾਲ ਫਤਹਿ ਦਾ ਜੁਆਬ ਦਿੱਤਾ ਗਿਆ।

"ਖਾਲਸਾ ਜੀ ਦੇਗ ਲੈ ਕੇ ਕਿਸੇ ਸਿੰਘ ਨੇ ਹਾਲਾਂ ਜਾਣਾ ਨਹੀਂ, ਅੱਜ ਆਪਾਂ ਕੁਝ ਖਾਸ ਵਿਚਾਰਾਂ ਕਰਨੀਆਂ ਨੇ! ........ਆਪ ਸਭ ਨੂੰ ਪਤਾ ਈ ਐ ਕਿ ਸਾਡੇ ਭਰਾ ਬੇਵੱਸ ਹੋਏ, ਸਾਥੋਂ ਥੋੜੀ ਦੂਰ ਸਮੁੰਦਰ ਵਿਚ ਕੈਦ ਕੀਤੇ ਹੋਏ ਹਨ। ਉਹ ਤਿੰਨ ਮਹੀਨਿਆਂ ਤੋਂ ਸਮੁੰਦਰ ਵਿਚ ਭਟਕਦੇ ਫਿਰ ਰਹੇ ਹਨ! ਸਾਡੇ ਭਰਾ ਭੁੱਖੇ ਪਿਆਸੇ ਪਤਾ ਨਹੀਂ ਕਿਹੜੇ ਹਾਲ ਜਿਉਂਦੇ ਰਹਿ ਰਹੇ ਨੇ! ਅਸੀਂ ਸਭ ਅੰਨ ਪਾਣੀ ਛਕ ਕੇ ਨਿੱਘੇ ਬਿਸਤਰਿਆਂ ਵਿਚ ਅਰਾਮ ਨਾਲ ਸੌਂ ਜਾਂਦੇ ਹਾਂ! ਅੱਜ ਅਸੀਂ ਮੰਗਤਿਆਂ ਵਾਂਗ ਦਰ ਦਰ ਰੁਲ ਰਹੇ ਹਾਂ। ਕਿਸੇ ਸਮੇਂ ਅਸੀਂ ਖੁਦ ਰਾਜ ਭਾਗ ਦੇ ਮਾਲਕ ਸੀ। ਅੱਜ ਸਾਡੀ ਅਣਖ ਇੱਜ਼ਤ ਸਭ ਮਿੱਟੀ ਮਿਲ ਗਈ ਹੈ। ਗੁਰਬਾਣੀ ਦਾ ਫ਼ੁਰਮਾਨ ਹੈ :

**ਜੇ ਜੀਵੈ ਪਤਿ ਲਥੀ ਜਾਇ॥**
**ਸਭੁ ਹਰਾਮੁ ਜੇਤਾ ਕਿਛੁ ਖਾਇ॥ ੧॥**

ਭਾਈ ਭਾਗ ਸਿੰਘ ਭਾਵੁਕ ਹੋ ਗਿਆ! ਬਗੈਰ ਬੋਲਣ ਤੋਂ ਹੀ ਉਸ ਦੇ ਬੁਲ ਫ਼ਰਕਦੇ ਰਹੇ! ਉਸ ਨੇ ਥੋੜੀ ਦੇਰ ਬਾਅਦ ਕਿਹਾ :

"ਖਾਲਸਾ ਜੀ! ਸਾਡਾ ਧਰਮ ਸਾਨੂੰ ਦੀਨ, ਦੁਖੀ ਗਰੀਬਾਂ ਦੀ ਸਹੈਤਾ ਕਰਨੀ ਸਿਖਾਉਂਦਾ ਹੈ ਪਰ ਇਹ ਤਾਂ ਸਾਡੇ ਆਪਣੇ ਭਰਾ ਨੇ ਜੋ ਸਮੁੰਦਰ ਵਿਚ ਫਸੇ ਬੈਠੇ ਨੇ! ਭਾਂਵੇ ਆਪਾਂ ਸਾਰੇ ਉਨਾਂ ਭਰਾਵਾਂ ਨੂੰ ਉਤਾਰਨ ਲਈ ਵਿਤੋਂ ਵੱਧ ਜ਼ੋਰ ਲਗਾ ਰਹੇ ਹਾਂ ਪਰ ਹੁਣ ਵਕਤ ਆ ਗਿਆ ਹੈ ਕਿ ਸਾਨੂੰ ਬੜੇ ਵੱਡੇ ਉੱਪਰਾਲੇ ਕਰਨੇ ਪੈਣਗੇ। ਹੁਣ ਮੈਂ ਸਿੰਘ ਸਾਹਿਬ ਭਾਈ ਬਲਵੰਤ ਸਿੰਘ ਜੀ ਹੋਰਾਂ ਨੂੰ ਜੋ ਸਾਡੇ ਗੁਰੂ ਘਰ ਦੇ ਵਜ਼ੀਰ ਵੀ ਨੇ, ਬੇਨਤੀ ਕਰਦਾ ਹਾਂ ਕਿ ਉਹ ਸੰਗਤ ਨੂੰ ਅਗਲਾ ਸਾਰਾ ਪ੍ਰੋਗਰਾਮ ਦੱਸਣ!"

ਭਾਈ ਸਾਹਿਬ ਭਾਈ ਬਲਵੰਤ ਸਿੰਘ ਹੱਥ ਜੋੜ ਕੇ ਖੜੇ ਹੋ ਗਏ। ਉਨ੍ਹਾਂ ਨੇ ਆਪਣੇ ਗਲ ਵਿਚ ਪਾਏ ਪੱਲੂ ਨੂੰ ਠੀਕ ਕੀਤਾ ਤੇ ਫਿਰ ਗਰਜਵੀਂ ਅਵਾਜ਼ ਵਿਚ ਬੋਲੇ :

"ਗੁਰੂ ਪਿਆਰੇ ਖਾਲਸਾ ਜੀ!
ਵਾਹਿਗੁਰੂ ਜੀ ਕਾ ਖਾਲਸਾ!
ਵਾਹਿਗੁਰੂ ਜੀ ਕੀ ਫਤਹਿ!!"

"ਦਾਸ ਤੋਂ ਪਹਿਲਾਂ ਭਾਈ ਭਾਗ ਸਿੰਘ ਜੀ ਸਾਰੀ ਦੁਖ ਭਰੀ ਕਹਾਣੀ ਦੱਸ

ਚੁੱਕੇ ਹਨ। ਵੈਸੇ ਤਾਂ ਸਿੰਘਾਂ ਲਈ ਇਹ ਕੋਈ ਨਵੀਂ ਗੱਲ ਨਹੀਂ ਹੈ। .......ਜਦੋਂ ਤੋਂ ਮੇਰੇ ਦਸਮੇਸ਼ ਪਿਤਾ, ਚੋਜ਼ੀ ਪ੍ਰੀਤਮ, ਕਲਗੀਧਰ ਪਾਤਸ਼ਾਹ ਤੇ ਨੀਲੇ ਦੇ ਸ਼ਾਹ ਅਸਵਾਰ ਨੇ ਖਾਲਸਾ ਪੰਥ ਦੀ ਸਾਜਨਾ ਕੀਤੀ ਐ ਉਦੋਂ ਤੋਂ ਹੀ ਖਾਲਸਾ ਤੇਗਾਂ ਦੀ ਛਾਂ ਹੇਠ ਪਲ ਕੇ ਵੱਡਾ ਹੋਇਆ ਹੈ। ਖਾਲਸਾ ਜੀ ਅਸੀਂ ਉਹ ਲੋਕ ਆਂ",

ਭਾਈ ਸਾਹਿਬ ਨੇ ਜੋਸ਼ ਵਿੱਚ ਆ ਕੇ ਉਗਲ ਖੜੀ ਕਰਕੇ ਆਖਿਆ

"ਜਿਨ੍ਹਾਂ ਰਾਖੀ ਕੀਤੀ ਧਰਮ ਦੀ, ਤਨ ਮਨ ਧਨ ਲਾ ਕੇ।
ਜਾਂ ਹੱਸ ਹੱਸ ਚੁੰਮੀਆਂ ਫਾਂਸੀਆਂ ਜਾਂ ਤੇਗਾਂ ਵਾਹ ਕੇ।
ਜਿਨ੍ਹਾਂ ਘਰੀਂ ਪੁਚਾਈਆਂ ਹਿੰਦਣਾਂ, ਬੱਝੀਆਂ ਛੁਡਵਾ ਕੇ।
ਉਹ ਚੜ੍ਹ ਕੇ ਬੈਠੇ ਹਿੱਕ 'ਤੇ, ਦੁਸ਼ਮਣ ਨੂੰ ਢਾਹ ਕੇ।
ਜਿਨ੍ਹਾਂ ਭਾਜੜ ਪਾਈ ਦਲਾਂ ਨੂੰ ਰਣ ਛਾਤੀ ਡਾਹ ਕੇ।
ਜਿਨ੍ਹਾਂ ਸੇਵਾ ਕੀਤੀ ਕੌਮ ਦੀ, ਘਰ ਬਾਰ ਲੁਟਾ ਕੇ।
ਤਾਂਹੀ ਪੰਛੀ ਢਾਡੀ ਗਾਂਵਦੇ, ਮਰਦਾਂ ਦੇ ਸਾਕੇ।"

"ਬੋਲੇ ਸੋ ਨਿਹਾਲ॥
ਸਤਿ ਸ੍ਰੀ ਅਕਾਲ॥"

ਦੇ ਜੈਕਾਰੇ ਗੂੰਜ ਉਠੇ! ਭਾਈ ਸਾਹਿਬ ਦਾ ਚਿਹਰਾ ਦਗ ਦਗ ਕਰਨ ਲੱਗ ਪਿਆ ਸੀ। ਭਾਈ ਰਾਮ ਸਿੰਘ ਧੁਲੇਤਾ ਤੇ ਭਾਈ ਮੇਵਾ ਸਿੰਘ ਮੁਛੈਹਰਿਆਂ ਨੂੰ ਵੱਟ ਚਾੜ੍ਹਨ ਲੱਗ ਪਏ। ਮਹੌਲ ਕੁਝ ਸ਼ਾਂਤ ਹੋਏ ਤੋਂ ਭਾਈ ਸਾਹਿਬ ਨੇ ਆਖਣਾਂ ਸ਼ੁਰੂ ਕੀਤਾ,

"ਵੱਡੀ ਤੋਂ ਵੱਡੀ ਬਿਪਤਾ ਨੂੰ ਅਸੀਂ ਹੱਸ ਹੱਸ ਜਰਿਆ ਐ! ........ਜਦੋਂ ਤੋਂ ਖਾਲਸਾ ਜੀ ਨੇ ਕੈਨੇਡਾ ਦੀ ਧਰਤੀ 'ਤੇ ਪੈਰ ਪਾਏ ਨੇ ਉਸੇ ਦਿਨ ਤੋਂ ਲੈ ਕੇ ਅੱਜ ਤੱਕ ਸਾਡਾ ਕੋਈ ਦਿਨ ਵਾਂਝਾ ਨਹੀਂ ਗਿਆ ਜਦ ਅਸੀਂ ਪੈਰ ਪੈਰ 'ਤੇ ਔਕੜਾਂ ਦਾ ਟਾਕਰਾ ਨਾ ਕੀਤਾ ਹੋਵੇ। ਖਾਲਸਾ ਜੀ ਜੇ ਤੁਹਾਡੇ ਅੰਦਰ ਅਣਖ ਤੇ ਗ਼ੈਰਤ ਦਾ ਮਾਦਾ ਨਾ ਹੁੰਦਾ, ਜੇ ਤੁਹਾਡੇ ਅੰਦਰ ਆਪਣੇ ਗੁਰੂ ਨਾਲ ਪਿਆਰ ਨਾ ਹੁੰਦਾ, ਤਾਂ ਅੱਜ ਇਹ ਬਦੇਸ਼ਾਂ ਦੀਆਂ ਧਰਤੀਆਂ 'ਤੇ ਖਾਲਸਾਈ ਝੰਡੇ ਕਦਾਚਿੱਤ ਨਾ ਝੁੱਲ ਸਕਦੇ........। ਅੱਜ ਫਿਰ ਵਕਤ ਆ ਗਿਆ ਐ! ਸਾਡੇ ਲਈ ਇਮਤਿਹਾਨ ਦੀ ਘੜੀ ਫਿਰ ਆ ਗਈ ਹੈ! ਅਸੀਂ ਆਪਣੇ ਸੁਮੰਦਰ ਵਿਚ ਫਸੇ ਭਰਾਵਾਂ ਨੂੰ ਉਤਾਰਨਾ ਹੀ ਨਹੀਂ ਅਸੀਂ ਹਮੇਸ਼ਾ ਹਮੇਸ਼ਾ ਲਈ ਇਹ ਰਾਹ ਖੋਲਣਾ ਐ! ਖਾਲਸਾ ਜੀ! ਵਕਤ ਬੜਾ ਘੱਟ ਐ, ਤੁਸੀਂ ਵੀ ਸਾਰਿਆਂ ਨੇ ਆਪੋ-ਆਪਣੇ ਕੰਮਾਂ ਕਾਰਾਂ 'ਤੇ ਨਿਕਲਣਾ ਐ, ਇਕੱਤੀ ਮਈ ਨੂੰ ਆਪਾਂ ਸ਼ਹਿਰ ਦੇ ਟੌਨ ਹਾਲ ਵਿਚ ਭਾਰੀ ਦੀਵਾਨ ਰਖਿਆ ਐ, ਉਥੇ ਆਪਾਂ ਬੜੀਆਂ ਗੰਭੀਰ ਵਿਚਾਰਾਂ ਕਰਨੀਆਂ ਨੇ। ਅੱਗੇ ਆਪਾਂ ਮਾਇਆ ਦੀ ਥੋੜੀ ਥੋੜੀ ਉਗਰਾਹੀ ਕਰਦੇ ਆਉਨੇ ਆਂ, ਉਸ ਨਾਲ ਸਰ ਜਾਂਦਾ ਸੀ, ਪਰ

ਹੁਣ ਆਪਾਂ ਬਹੁਤ ਵੱਡਾ ਕੰਮ ਵਿੱਢਣ ਲੱਗੇ ਆਂ, ਖਾਲਸਾ ਹੁਣ ਆਪਣਾ ਜਹਾਜ਼ ਖ਼ੀਦੇਗਾ। ਹੁਣ ਥੋੜੀ ਮਾਇਆ ਨਾਲ ਕੰਮ ਨਹੀਂ ਸਰਨਾ, ਹੁਣ ਤਾਂ ਦਿਲ ਖੋਲ ਕੇ ਗੱਫੇ ਦਾਨ ਕਰਨੇ ਪੈਣਗੇ। ਇਨ੍ਹਾਂ ਜਾਲਮ ਸਰਕਾਰਾਂ ਨਾਲ ਦਸਤ ਪੰਜਾ ਲੈਣ ਲਈ ਹੁਣ ਖਾਲਸਾ ਨੰਗੇ ਧੜ ਮੈਦਾਨ ਵਿਚ ਨਿੱਤਰੇਗਾ।"

"ਬੋਲੇ ਸੋ ਨਿਹਾਲ॥

ਸਤਿ ਸ੍ਰੀ ਅਕਾਲ॥"

ਦੇ ਜੈਕਾਰੇ ਫਿਰ ਗੂੰਜ ਉਠੇ!

"ਆਪਾਂ ਗੁਰਦੁਆਰੇ ਵਿਚ ਦੀਵਾਨ ਕਿਉਂ ਨੀਂ ਰੱਖਦੇ ? ਟੌਨ ਹਾਲ ਦਾ ਖਰਚ ਕਿਉਂ ਪਾਈਏ ?"

ਭਾਈ ਨੱਥਾ ਸਿੰਘ ਨੇ ਖੜ੍ਹ ਕੇ ਉੱਚੀ ਤੇ ਗੁਸੈਲੀ ਅਵਾਜ਼ ਵਿਚ ਭਾਈ ਸਾਹਿਬ ਭਾਈ ਬਲਵੰਤ ਸਿੰਘ ਨੂੰ ਸੁਆਲ ਕੀਤਾ।

"ਗੱਲ ਠੀਕ ਐ, ਨੱਥਾ ਸਿੰਘ ਦੀ, ਦੀਵਾਨ ਗੁਰਦੁਆਰੇ ਵਿਚ ਕੀਤਾ ਜਾਵੇ........।"

"ਨਾਲੇ ਏਥੇ ਲੰਗਰ ਪਾਣੀ ਦਾ ਪ੍ਰਬੰਧ ਐ।"

ਭਾਈ ਨੱਥਾ ਸਿੰਘ ਦੀ ਹਿਮਾਇਤ ਵਿਚ ਬਹੁਤ ਸਾਰੇ ਸਿੰਘ ਆਪ ਮੁਹਾਰੇ ਬੋਲਣ ਲੱਗ ਪਏ। ਦਰਬਾਰ ਵਿਚ ਇੱਕ ਤਰ੍ਹਾਂ ਨਾਲ ਸ਼ੋਰ ਸ਼ਰਾਬਾ ਜਿਹਾ ਮੱਚ ਗਿਆ। ਭਾਈ ਭਾਗ ਸਿੰਘ ਨੇ ਝੱਟ ਖੜੇ ਹੋ ਕੇ ਹੱਥ ਹਿਲਾ ਕੇ ਸੰਗਤ ਨੂੰ ਸ਼ਾਂਤ ਹੋਣ ਦੇ ਇਸ਼ਾਰੇ ਕਰਨੇ ਸ਼ੁਰੂ ਕਰ ਦਿੱਤੇ, ਸੰਗਤ ਸ਼ਾਤ ਹੋ ਗਈ ਸੀ ਪਰ ਹਾਲਾਂ ਵੀ ਪਿਛਓਂ ਕੋਈ ਟਾਂਵੀ ਟਾਂਵੀ ਅਵਾਜ਼ ਉਭਾਸਰ ਪੈਂਦੀ ਸੀ। ਭਾਈ ਭਾਗ ਸਿੰਘ ਨੇ ਹੱਥ ਜੋੜ ਕੇ ਬੋਲਣਾ ਸ਼ੁਰੂ ਕੀਤਾ,

"ਖਾਲਸਾ ਜੀ ਦੋ ਘੜੀਆਂ ਚੁੱਪ ਦਾ ਦਾਨ ਬਖ਼ਸ਼ੋ,"

ਉਨ੍ਹਾਂ ਨੇ ਸੰਗਤ ਦਾ ਧਿਆਨ ਆਪਣੇ ਵੱਲ ਹੋਏ ਤੋਂ ਕਿਹਾ,

"ਅੱਗੇ ਆਪਾਂ ਹਮੇਸ਼ਾਂ ਦੀਵਾਨ ਗੁਰਦੁਆਰਾ ਸਾਹਿਬ ਵਿਚ ਗੁਰੂ ਮਹਾਰਾਜ ਦੀ ਹਜ਼ੂਰੀ ਵਿਚ ਹੀ ਕਰਦੇ ਆਂ ਪਰ ਐਸ ਵਾਰ ਕੁੱਝ ਖਾਸ ਕਾਰਨ ਐ ਜਿਨ੍ਹਾਂ ਬਾਰੇ ਸੰਗਤ ਧਿਆਨ ਨਾਲ ਸੁਣ ਲਵੇ",

ਇਕ ਵਾਰ ਉਨ੍ਹਾਂ ਨੇ ਚਾਰ ਚੁਫੇਰੇ ਨਿਗਾ ਮਾਰੀ, ਸਾਰੀ ਸੰਗਤ ਦੀਆਂ ਨਜ਼ਰਾਂ ਉਨ੍ਹਾਂ 'ਤੇ ਟਿਕੀਆਂ ਹੋਈਆਂ ਸਨ,

"ਖਾਲਸਾ ਜੀ ਐਸ ਵਾਰ ਆਪਾਂ ਜੋ ਦੀਵਾਨ ਟੌਨ ਹਾਲ ਵਿਚ ਕਰਨ ਲੱਗੇ ਹਾਂ, ਏਸ ਦੀ ਮੁੱਖ ਵਜ੍ਹਾ ਤਾਂ ਇਹ ਹੈ ਕਿ ਅਸੀਂ ਆਪਣੇ ਮਸਲੇ ਕੈਨੇਡਾ ਦੇ ਅਖਬਾਰਾਂ ਵਿਚ ਦੇਣਾ ਚਾਹੁੰਦੇ ਆਂ। ਜੋ ਸਾਡੇ ਭਰਾ ਸਮੁੰਦਰ ਵਿਚ ਫਸੇ ਬੈਠੇ ਹਨ, ਉਨ੍ਹਾਂ ਦੀਆਂ ਤਕਲੀਫਾਂ ਅਸੀਂ ਗੋਰੇ ਲੋਕਾਂ ਤੱਕ ਪਚੌਣਾ ਚਾਹੁੰਦੇ ਆਂ। ........

ਇਹ ਦੀਵਾਨ ਆਪਾਂ ਖਾਲਸਾ ਸੁਸੈਟੀ ਅਤੇ ਯੁਨੈਟਡ ਇੰਡੀਆ ਲੀਗ ਵੱਲੋਂ ਸਾਂਝਾ ਰਖਿਆ ਐ........., ਭਾਈ ਰਹੀਮ ਨੇ ਬਹੁਤ ਸਾਰੇ ਗੋਰੇ ਪੱਤਰਕਾਰਾਂ ਨੂੰ ਅਤੇ ਆਪਣੇ ਹਮਦਰਦ ਗੋਰੇ ਵੀਰਾਂ ਨੂੰ ਸੱਦੇ ਪੱਤਰ ਦਿੱਤੇ ਹੋਏ ਹਨ, ਜੋ ਹੁੰਮ ਹੁੰਮਾ ਕੇ ਸਾਡੇ ਦੀਵਾਨ ਵਿਚ ਆਉਣਗੇ। ਇਨ੍ਹਾਂ ਲੋਕਾਂ ਨੂੰ ਜੋੜੇ ਉਤਾਰਨ ਦੀ ਔਕੜ ਆਉਂਦੀ ਐ, ਸੋ ਗੁਰਦੁਆਰਾ ਸਾਹਿਬ ਦੀ ਮਰਿਆਦਾ ਨੂੰ ਮੁੱਖ ਰੱਖਦਿਆਂ ਆਪਾਂ ਦੀਵਾਨ ਟੌਨ ਹਾਲ ਵਿਚ ਰਖਿਆ ਐ, ਖਾਲਸਾ ਜੀ ਹੋਰ ਕੋਈ ਗੱਲ ਨਹੀਂ!"

"ਫੇਰ ਤਾਂ ਠੀਕ ਐ, ਫੇਰ ਤਾਂ ਠੀਕ ਐ।"

ਹੁਣ ਇਹ ਅਵਾਜਾਂ ਆਉਣ ਲੱਗ ਪਈਆਂ ਸਨ। ਕੰਮਾਂ ਕਾਰਾਂ 'ਤੇ ਜਾਣ ਵਾਲੇ ਉਠਣੇ ਸ਼ੁਰੂ ਹੋ ਗਏ, ਭਾਈ ਭਾਗ ਸਿੰਘ ਨੇ ਉੱਚੀ ਅਵਾਜ਼ ਵਿਚ ਆਖਿਆ,

"ਖਾਲਸਾ ਜੀ, ਸਾਰੇ ਭਰਾਮਾ ਨੂੰ ਲੈ ਕੇ ਪੌਹਚਣਾ ਐ, ਨਾਲ ਮਾਇਆ ਦੇ ਗੱਫੇ ਵੀ ਲਿਔਣੇ ਨੇ, ਆਪਾਂ ਹਰ ਕੀਮਤ ਤਾਰ ਕੇ ਆਪਣੇ ਭਰਾਮਾਂ ਨੂੰ ਉਤਾਰਨਾ ਐ, ਹੁਣ ਤੋਂ ਈ ਡਟ ਜਾਵੋ।"

ਉਹ ਫਤਹਿ ਬੁਲਾ ਕੇ ਬੈਠ ਗਏ। ਸੰਗਤ ਗੁਰੂ ਮਹਾਰਾਜ ਅੱਗੇ ਨਮਸਕਾਰ ਕਰਕੇ ਲੰਗਰ ਵੱਲ ਜਾਣੀ ਸ਼ੁਰੂ ਹੋ ਗਏ। ਜਿਥੇ ਚਾਹ ਤਿਆਰ ਸੀ।

## ਟਾਉਨ ਹਾਲ ਵਿੱਚ ਇਕੱਠ

31 ਮਈ ਨੂੰ ਟਾਊਨ ਹਾਲ ਭਰਨਾ ਸ਼ੁਰੂ ਹੋ ਗਿਆ। ਦੂਰੋਂ ਨੇੜਿਓਂ ਹਜ਼ਾਰ ਦੇ ਕਰੀਬ ਸਿੰਘ ਪਹੁੰਚ ਚੁੱਕੇ ਸਨ।[1] ਮਿਲ ਸਾਈਡ ਤੇ ਫਰੇਜਰ ਮਿਲ ਦੇ ਸਿੰਘ ਤਾਂ ਕੇਸਰੀ ਨਿਸ਼ਾਨ ਸਾਹਿਬ ਵੀ ਲੈ ਕੇ ਆਏ ਸਨ। ਉਹ ਪੂਰੇ ਤਿਆਰ ਬਰ ਤਿਆਰ ਹੋ ਕੇ ਆਏ। ਉਨ੍ਹਾਂ ਨੇ ਸੁਰਮਈ ਦਸਤਾਰਾਂ ਤੇ ਲੱਕਾਂ ਦੁਆਲੇ ਕੇਸਰੀ ਕਮਰਕਸੇ ਕਸੇ ਹੋਏ ਸਨ। ਵਿਕਟੋਰੀਆ, ਐਬਟਸਫੋਰਡ ਆਦਿ ਤੋਂ ਵੀ ਸਿੰਘ ਕਾਫ਼ੀ ਗਿਣਤੀ ਵਿਚ ਪਹੁੰਚੇ ਸਨ। ਸੰਗਤ ਰੰਗ ਬਰੰਗੀ ਸੀ ਇਨ੍ਹਾਂ ਵਿਚ ਪੰਦਰਾਂ ਵੀਹ ਹਿੰਦੂ ਵੀਰ ਤੇ ਪੰਦਰਾਂ ਵੀਹ ਕੁ ਹੀ ਗੋਰੇ-ਗੋਰੀਆਂ ਸਨ। ਇੱਕ ਦੋ ਅਖਬਾਰਾਂ ਦੇ ਪੱਤਰਕਾਰ ਵੀ ਪਹੁੰਚ ਚੁੱਕੇ ਸਨ। ਜਦ ਹਾਪਕਿਨਸਨ ਹਾਲ ਵਿਚ ਦਾਖਲ ਹੋਇਆ ਤਾਂ ਸਾਰੇ ਹਾਲ ਦੀਆਂ ਨਜ਼ਰਾਂ ਪਿੱਛੇ ਵੱਲ ਮੁੜ ਗਈਆਂ। ਉਸ ਨਾਲ ਉਸ ਦੀ ਸਟੈਨੋ ਲੜਕੀ ਤੇ ਉਸ ਦਾ ਸਹਾਇਕ ਹਿੰਦੀ ਦੁਭਾਸ਼ੀਆਂ ਹੈਨਰੀ ਗਵਾਧਿਰ ਸੀ।[2] ਹਾਪਕਿਨਸਨ ਦੀ ਸਟੈਨੋ ਕੋਲ ਪੋਰਟੇਬਲ ਟਾਈਪ ਰਾਈਟਰ ਚੁੱਕਿਆ ਹੋਇਆ ਸੀ। ਹਾਪਕਿਨਸਨ ਨੂੰ ਦੇਖ ਕੇ ਸਿੰਘਾਂ ਦੀਆਂ ਭਵਾਂ ਤਣ ਗਈਆਂ। ਭਾਈ ਭਾਗ ਸਿੰਘ ਤੇ ਉਤਮ ਸਿੰਘ ਹਾਂਸ ਦੀਆਂ ਅੱਖਾਂ ਲਾਲ ਹੋ ਗਈਆਂ ਪਰ ਭਾਈ ਸਾਹਿਬ ਭਾਈ ਬਲਵੰਤ ਸਿੰਘ ਦਾ ਚਿਹਰਾ ਲਗਪਗ ਸ਼ਾਂਤ ਰਿਹਾ। ਹਾਪਕਿਨਸਨ ਦਾ ਅਮਲਾ ਫੈਲਾ ਪੱਤਰਕਾਰਾਂ ਕੋਲ ਗੈਲਰੀ ਵਿਚ ਬੈਠ ਗਿਆ। ਹਾਪਕਿਨਸਨ ਨੇ ਆਪਣੀ ਨੋਟ ਬੁੱਕ ਤੇ ਪੈਨ

ਬਾਹਰ ਕੱਢ ਲਿਆ। ਇਨ੍ਹੇ ਚਿਰ ਨੂੰ ਭਾਈ ਸੁੰਦਰ ਸਿੰਘ ਹੋਰਾਂ ਦਾ ਕੀਰਤਨੀ ਜਥਾ ਢੋਲਕੀਆਂ ਛੈਣਿਆਂ ਸਮੇਤ ਆ ਪਹੁੰਚਿਆ। ਹੁਸੈਨ ਰਹੀਮ ਕੁਝ ਬੋਲਣ ਲਈ ਖੜਾ ਹੋਇਆ ਤਾਂ ਭਾਈ ਸੁੰਦਰ ਸਿੰਘ ਨੇ ਉਸ ਨੂੰ ਹੱਥ ਦੇ ਇਸ਼ਾਰੇ ਨਾਲ ਰੋਕ ਕੇ ਆਖਿਆ :

"ਗੁਰੂ ਪਿਆਰੇ ਖਾਲਸਾ ਜੀ! ਸਭ ਤੋਂ ਪਹਿਲਾਂ ਅਰਦਾਸ ਹੋਵੇਗੀ, ਉਪਰੰਤ ਸ਼ਬਦ ਕੀਰਤਨ ਹੋਵੇਗਾ ਫਿਰ ਵਿਚਾਰ ਚਰਚਾ ਆਰੰਭ ਹੋਵੇਗੀ,"

ਉਨ੍ਹਾਂ ਭਾਈ ਸਾਹਿਬ ਭਾਈ ਬਲਵੰਤ ਸਿੰਘ ਵੱਲ ਮੁੜਦਿਆਂ ਹੱਥ ਜੋੜ ਕੇ ਕਿਹਾ,

"ਸਿੰਘ ਸਾਹਿਬ ਜੀ ਅਰਦਾਸ ਬੇਨਤੀ ਕਰੋ!"

ਭਾਈ ਸਾਹਿਬ ਦੇ ਉਠ ਕੇ ਖੜਨ ਨਾਲ ਹੀ ਸਾਰੀ ਸੰਗਤ ਉਠ ਕੇ ਖੜ ਗਈ। ਹਾਪਕਿਨਸਨ ਨੇ ਸਿਰ ਉੱਪਰ ਰੁਮਾਲ ਰੱਖ ਲਿਆ, ਉਸ ਨੂੰ ਸਿੱਖਾਂ ਦੀ ਮਰਿਆਦਾ ਦਾ ਪਤਾ ਸੀ। ਉਸ ਦੀ ਦੇਖਾ ਦੇਖੀ ਬਾਕੀ ਗੋਰੇ ਗੋਰੀਆਂ ਨੇ ਵੀ ਇਸ ਤਰਾਂ ਕਰਨ ਦੀ ਕੋਸ਼ਿਸ਼ ਕੀਤੀ। ਉਹ ਸਮਝ ਗਏ ਸਨ ਕਿ ਇਹ ਲੋਕ ਗੌਡ ਅੱਗੇ ਪ੍ਰੇਅਰ ਕਰਨ ਲੱਗੇ ਹਨ। ਭਾਈ ਸਾਹਿਬ ਜੀ ਅਰਦਾਸ ਦੇ ਵਿਚ ਵਿਚ ਜਦ 'ਖਾਲਸਾ ਜੀ! ਬੋਲੋ ਜੀ ਵਾਹਿਗੁਰੂ' ਬੋਲਦੇ ਸਨ ਤਾਂ ਸੰਗਤ ਦੂਣੇ ਜੋਸ਼ ਨਾਲ ਜੁਆਬ ਦਿੰਦੀ ਸੀ। ਗੋਰੇ ਗੋਰੀਆਂ ਇੱਕ ਦੂਜੇ ਦੇ ਮੂੰਹਾਂ ਵੱਲ ਵੇਖ ਕੇ ਮੁਸਕਰਾ ਛੱਡਦੇ ਸਨ। ਅਖੀਰ ਅਕਾਲ ਪੁਰਖ ਅੱਗੇ ਅਰਦਾਸ ਬੇਨਤੀ ਕਰਕੇ ਫਤਹਿ ਦਾ ਜੈਕਾਰਾ ਗੂੰਜਾਇਆ ਗਿਆ। ਭਾਈ ਸੁੰਦਰ ਸਿੰਘ ਹੋਰਾਂ ਦੇ ਜਥੇ ਨੇ ਮੰਚ ਉੱਪਰ ਚੜ ਕੇ ਆਸਣ ਮੱਲ ਲਏ। ਉਨਾਂ ਨੇ ਢੋਲਕੀਆਂ ਕਸ ਕੇ ਛੈਣਿਆਂ ਦੀ ਗੂੰਜਾਰ ਵਿਚ ਸ਼ਬਦ ਸ਼ੁਰੂ ਕੀਤਾ :

**ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ ॥**
**ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ ॥**
**ਸੰਤਾ ਸੰਗਿ ਨਿਧਾਨ ਅੰਮ੍ਰਿਤ ਚਾਖੀਐ ॥**
**ਭੈ ਭੰਜਨ ਮਿਹਰਵਾਨ ਦਾਸ ਕੀ ਰਾਖੀਐ ॥**
**ਨਾਨਕ ਹਰਿ ਗੁਣ ਗਾਇ ਅਲਖੁ ਪ੍ਰਭ ਲਾਖੀਐ ॥**

ਸ਼ਬਦ ਕੀਰਤਨ ਦੀ ਸਮਾਪਤੀ ਤੋਂ ਬਾਅਦ ਭਾਈ ਸੁੰਦਰ ਸਿੰਘ ਹੋਰਾਂ ਦਾ ਕੀਰਤਨੀ ਜਥਾ ਕੁਰਸੀਆਂ 'ਤੇ ਆ ਕੇ ਬਿਰਾਜਮਾਨ ਹੋ ਗਿਆ। ਪ੍ਰਧਾਨਗੀ ਮੰਡਲ ਵਾਲੀਆਂ ਕੁਰਸੀਆਂ 'ਤੇ ਭਾਈ ਸਾਹਿਬ ਭਾਈ ਬਲਵੰਤ ਸਿੰਘ, ਭਾਈ ਭਾਗ ਸਿੰਘ ਤੇ ਹੁਸੈਨ ਰਹੀਮ ਬਿਰਾਜਮਾਨ ਹੋ ਗਏ। ਸਟੇਜ ਚਲਾਉਣ ਦੀ ਜਿੰਮੇਵਾਰੀ ਭਾਈ ਮਿਤ ਸਿੰਘ ਪੰਡੋਰੀ ਨਿਭਾਉਣ ਲੱਗ ਪਏ। ਉਨਾਂ ਸਭ ਤੋਂ ਪਹਿਲਾਂ ਭਾਈ ਉਤਮ ਸਿੰਘ ਹਾਂਸ ਨੂੰ ਇੱਕ ਕਵਿਤਾ ਪੜਨ ਲਈ ਬੁਲਾਇਆ। ਭਾਈ ਹਾਂਸ ਦੇ ਹੱਥ ਵਿਚ 24 ਮਾਰਚ 1914 ਦਾ ਗ਼ਦਰ ਅਖਬਾਰ ਸੀ, ਉਨਾਂ ਨੇ ਸੰਗਤ ਨੂੰ ਫਤਹਿ ਗੱਜਾ ਕੇ

ਕਵਿਤਾ ਪੜਨੀ ਸ਼ੁਰੂ ਕਰ ਦਿੱਤੀ। ਪਹਿਲੀਆਂ ਪੰਗਤੀਆਂ ਤਾਂ ਉਸ ਨੇ ਧੀਮੀ ਸੁਰ ਵਿਚ ਹੀ ਪੜੀਆਂ ਪਰ ਬਾਅਦ ਵਿੱਚ ਉਸ ਨੂੰ ਡਾਢਾ ਜੋਸ਼ ਆ ਗਿਆ ਤੇ ਉਸ ਦੀ ਅਵਾਜ਼ ਸਾਰੇ ਹਾਲ ਵਿਚ ਗੂੰਜਣ ਲੱਗ ਪਈ :

ਉਠੋ ਹਿੰਦ ਸਪੁੱਤਰੋ ਜਾਗ ਦੇਖੋ,
ਕਰਦੇ ਚਾਰ ਚੁਫੇਰਿਓਂ ਖਿਆਲ ਕਿਉਂ ਨਹੀਂ।
ਲੁੱਟ ਖਾ ਗਏ ਮੂਜੀ ਦੇ ਪੁੱਤ ਗੋਰੇ,
ਕਰਦੇ ਆਪਣੀ ਆਪ ਸੰਭਾਲ ਕਿਉਂ ਨਹੀਂ।
ਜਾਲਮ ਜੋਕ ਵਾਂਗੂੰ ਚੂਸੇ ਰੱਤ ਸਾਡੀ,
ਥੋੜੀ ਦੇਰ ਤਾਈਂ ਦੇਂਦੇ ਗਾਲ ਕਿਉਂ ਨਹੀਂ ।
ਟੈਕਸ ਮਾਮਲੇ ਅਸਾਂ ਤੋਂ ਲੈਣ ਦੂਣੇ,
ਭਲਾ ਹੋਵਾਂਗੇ ਅਸੀਂ ਕੰਗਾਲ ਕਿਉਂ ਨਹੀਂ।
ਬੇਈਮਾਨ ਜ਼ਾਲਮ ਸਾਨੂੰ ਖਾਈ ਜਾਂਦੇ,
ਸ਼ੇਰੋ ਸੁੱਤਿਓ ਕਰੋ ਖਿਆਲ ਕਿਉਂ ਨਹੀਂ।
ਜੇਕਰ ਜ਼ੁਲਮਾਂ ਵੱਲ ਨਾ ਨਜ਼ਰ ਕੀਤੀ,
ਭਲਾ ਹੋਊਗਾ ਮੰਦੜਾ ਹਾਲ ਕਿਉਂ ਨਹੀਂ।
ਦੂਣਾ ਦਿਨੋ ਦਿਨ ਹਿੰਦ ਨੂੰ ਪਵੇ ਘਾਟਾ,
ਮੁਲਕ ਆਪਣੇ ਦਾ ਵੀਰੋ ਖਿਆਲ ਕਿਉਂ ਨਹੀਂ।
ਏਨਾਂ ਪਾਂਬਰਾ ਬਾਂਦਰਾਂ ਜ਼ਾਲਮਾਂ ਵੱਲ,
ਵੀਰੋ ਤੁਸਾਂ ਦਾ ਜ਼ਰਾ ਖਿਆਲ ਕਿਉਂ ਨਹੀਂ।
ਖੰਡਾ ਪਕੜ ਵੀਰੋ ਹੋ ਕੇ ਸਿੰਘ ਸੂਰੇ,
ਦਿੰਦੇ ਜ਼ਾਲਮਾਂ ਦੀ ਸਫਾ ਗਾਲ ਕਿਉਂ ਨਹੀਂ।
ਜੇਕਰ ਸਿੰਘ ਹਾਂ ਸਿੰਘਾਂ ਦੀ ਨਸਲ ਵਿਚੋਂ,
ਸਾਡੇ ਵਿਚ ਸਿੰਘਾਂ ਵਾਲੀ ਚਾਲ ਕਿਉਂ ਨਹੀਂ।
ਚਮਕ ਦਮਕ ਅਸਾਡੜੀ ਗਈ ਕਿਥੇ,
ਰੰਗ ਜ਼ਰਦ ਹੋਏ ਚੇਹਰੇ ਲਾਲ ਕਿਉਂ ਨਹੀਂ।
ਜਿਨਾਂ ਜਿੰਦ ਵਾਰੀ ਪਿਆਰੀ ਹਿੰਦ ਖਾਤਰ,
ਸਾਡਾ ਉਨਾਂ ਵੱਲ ਜ਼ਰਾ ਖਿਆਲ ਕਿਉਂ ਨਹੀਂ।
ਅੰਗ ਅੰਗ ਕੱਟੇ ਪਿਆਰੀ ਕੌਮ ਬਦਲੇ,
ਝੱਲੇ ਦੁਖ ਤੇ ਦੁਖ ਕਮਾਲ ਕਿਉਂ ਨਹੀਂ।
ਚੜ੍ਹ ਚਰਖੀਆਂ ਤੇ ਤੂੰਬੇ ਜਿਸਮ ਹੋਯਾ,
ਭਾਰਤ ਵਰਸ਼ ਦੇ ਉਹ ਨੇ ਨਿਹਾਲ ਕਿਉਂ ਨਹੀਂ।

ਜੀਉਂਦੀ ਜਾਨ ਖੋਪਰ ਲਾਹੇ ਸਿਰਾਂ ਉਤੋਂ,
ਦਿਸਨ ਅੱਜ ਬੇਕੀਮਤੀ ਲਾਲ ਕਿਉਂ ਨਹੀਂ।
ਤੁਸੀਂ ਲੜੋ ਜਾ ਕੇ ਖਾਤਰ ਗੋਰਿਆਂ ਦੀ,
ਸਿੰਘੋ ਭੋਲਿਓ ਕਰਦੇ ਖਿਆਲ ਕਿਉਂ ਨਹੀਂ।
ਦੇਸ਼ਾਂ ਦੂਜਿਆਂ 'ਤੇ ਨਿੱਤ ਕਰੋ ਧਾਵੇ,
ਮੁਲਕ ਆਪਣਾ ਲੈਂਦੇ ਸੰਭਾਲ ਕਿਓਂ ਨਹੀਂ।
ਤਿੱਬਤ ਚੀਨ ਅਫਰੀਕਾ ਨੂੰ ਫਤੇ ਕਰਕੇ,
ਦਿੱਤਾ ਦੁਸ਼ਮਣਾਂ ਦੇ ਹੱਥ ਸੰਭਾਲ ਕਿਉਂ ਨਹੀਂ।
ਉਠੋ ਜ਼ਰਾ ਅਜ਼ਾਦੀ ਦਾ ਲਵੋ ਝਾਕਾ,
ਰਲ ਕੇ ਖੇਡ ਦੇ ਜ਼ਰਾ ਗੁਲਾਲ ਕਿਉਂ ਨਹੀਂ।

ਭਾਈ ਉਤਮ ਸਿੰਘ ਨੇ ਪਿਛਲੀਆਂ ਸਤਰਾਂ ਉਗਲ ਖੜੀ ਕਰਕੇ ਪੂਰੇ ਜੋਸ਼ ਨਾਲ ਦੋ ਤਿੰਨ ਵਾਰੀ ਦੁਹਰਾਈਆਂ। ਭਾਈ ਈਸ਼ਰ ਸਿੰਘ ਢੁੱਡੀਕੇ ਤੋਂ ਰਿਹਾ ਨਾ ਗਿਆ। ਉਸ ਨੇ 'ਬੋਲੇ ਸੋ ਨਿਹਾਲ' ਦਾ ਜੈਕਾਰਾ ਗਜਾ ਦਿੱਤਾ। ਸੰਗਤ ਵੱਲੋਂ "ਸਤਿ ਸ੍ਰੀ ਅਕਾਲ" ਦੇ ਜੁਆਬ ਨਾਲ ਹਾਲ ਗੂੰਜ ਉਠਿਆ। ਗੋਰੇ ਗੋਰੀਆਂ ਡੌਰ ਭੌਰ ਹੋਏ ਇੱਕ ਦੂਜੇ ਵੱਲ ਦੇਖਣ ਲਗ ਪਏ। ਹੁਣ ਪੱਤਰਕਾਰਾਂ ਅਤੇ ਹਮਦਰਦ ਗੋਰਿਆਂ ਤੱਕ ਆਪਣੀ ਗੱਲ ਪਹੁੰਚਾਉਣ ਲਈ ਭਾਈ ਕਰਤਾਰ ਸਿੰਘ ਨਵਾਂ ਚੰਦ ਨੇ ਸਾਰੇ ਮਸਲੇ ਨੂੰ ਅੰਗਰੇਜੀ ਵਿਚ ਬਿਆਨ ਕੀਤਾ। ਉਸ ਨੇ ਅੰਕੜੇ ਦੇ ਕੇ ਦੱਸਿਆ ਕਿ ਕੈਨੇਡਾ ਵਿਚ ਜਪਾਨੀਆਂ ਤੇ ਚੀਨੀਆਂ ਦੀ ਗਿਣਤੀ ਕਿੰਨੀ ਹੈ, ਆਰਡਰ ਇਨ ਕੌਂਸਲ ਪਾਸ ਹੋਣ ਤੋਂ ਬਾਅਦ ਸਿੱਖ ਸਿਰਫ਼ ਤੀਹ ਪੈਂਤੀ ਹੀ ਦਾਖਲ ਹੋਏ ਹਨ, ਜਦ ਕਿ ਚੀਨੀ ਅਤੇ ਜਪਾਨੀ ਲਗਾਤਾਰ ਆਪਣੇ ਪਰਿਵਾਰਾਂ ਨੂੰ ਲਈ ਆ ਰਹੇ ਹਨ, ਹਾਲਾਂ ਕਿ ਉਹ ਬ੍ਰਿਟਿਸ਼ ਪਰਜਾ ਨਹੀਂ ਹਨ। ਉਨਾਂ ਕਿਹਾ ਕਿ ਬ੍ਰਿਟਿਸ਼ ਪਰਜਾ ਹੋਣ ਕਰਕੇ ਉਨਾਂ ਨੂੰ ਕੈਨੇਡਾ ਵਿਚ ਉਤਰਨ ਦਾ ਹੱਕ ਹੈ ਪਰ ਕੈਨੇਡਾ ਲੰਡਨ ਅਤੇ ਭਾਰਤ ਸਰਕਾਰ ਜਾਣ ਬੁੱਝ ਕੇ ਉਨਾਂ ਦੇ ਦਾਖਲੇ ਨੂੰ ਅਸੰਭਵ ਬਣਾ ਰਹੀ ਹੈ। ਜੇਕਰ ਕੈਨੇਡਾ ਨੇ ਪਾਬੰਦੀ ਲਗਾਉਣੀ ਹੀ ਹੈ ਤਾਂ ਉਹ ਸਾਰੇ ਏਸ਼ੀਆਈਆਂ ਅਤੇ ਯੂਰਪੀਨਾਂ 'ਤੇ ਵੀ ਲਗਾਵੇ। ਭਾਈ ਕਰਤਾਰ ਸਿੰਘ ਨੇ ਚੇਤਾਵਨੀ ਦਿੱਤੀ ਕਿ ਬਰਤਾਨਵੀ ਸਾਮਰਾਜੀਆਂ ਦੇ ਮਨਸੂਬੇ ਹੁਣ ਨੰਗੇ ਹੋ ਚੁੱਕੇ ਹਨ, ਜੇਕਰ ਸਮੁੰਦਰ ਵਿਚ ਫਸੇ ਮੁਸਾਫ਼ਰਾਂ ਨਾਲ ਕੋਈ ਜ਼ਿਆਦਤੀ ਕੀਤੀ ਗਈ ਤਾਂ ਇਸ ਦੇ ਸਿੱਟੇ ਭਾਰਤ ਵਿਚ ਚੰਗੇ ਨਹੀਂ ਨਿਕਲਣਗੇ।"

ਹਾਪਕਿਨਸਨ ਦੀ ਸਟੈਨੋਗ੍ਰਾਫਰ ਅਤੇ ਪੱਤਰਕਾਰਾਂ ਨੇ ਭਾਈ ਕਰਤਾਰ ਸਿੰਘ ਦੀ ਸਪੀਚ 'ਤੇ ਤੇਜ਼ੀ ਨਾਲ ਨੋਟ ਝਰੀਟ ਲਏ। ਬਾਕੀ ਗੋਰੇ ਗੋਰੀਆਂ ਨੂੰ ਵੀ ਉਨਾਂ ਦਾ ਕੇਸ ਬਿਲਕੁਲ ਵਾਜਬ, ਇਨਸਾਫ਼ 'ਤੇ ਅਧਾਰਤ ਲੱਗਿਆ।

ਭਾਈ ਮਿੱਤ ਸਿੰਘ ਪੰਡੋਰੀ ਨੇ ਭਾਈ ਭਾਗ ਸਿੰਘ ਨੂੰ ਬੋਲਣ ਲਈ ਸਮਾਂ ਦਿੱਤਾ।

ਭਾਈ ਸਾਹਿਬ ਨੇ ਸਭ ਤੋਂ ਪਹਿਲਾਂ ਹੱਥ ਜੋੜ ਕੇ ਸੰਗਤ ਨੂੰ ਫਤਹਿ ਗੱਜਾਈ ਤੇ ਫਿਰ ਗੂੰਜਵੀ ਅਵਾਜ਼ ਵਿੱਚ ਬੋਲਣਾ ਸ਼ੁਰੂ ਕੀਤਾ :

"ਗੁਰੂ ਪਿਆਰੇ ਖਾਲਸਾ ਜੀ, ਗੁਰਬਾਣੀ ਦਾ ਫੁਰਮਾਨ ਐ,

**ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ॥**

**ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ॥**

ਖਾਲਸਾ ਜੀ! ਅੱਜ ਅਸੀਂ ਕੈਨੇਡਾ ਸਰਕਾਰ ਦੇ ਦਰ 'ਤੇ ਬੈਠੇ ਭੀਖ ਮੰਗ ਰਹੇ ਹਾਂ, ਹਾੜੇ! ਹਾੜੇ! ਸਾਨੂੰ ਉਤਰਨ ਦੀ ਇਜਾਜਤ ਦੇ ਦੇਵੋ! ਇਹ ਸਾਡੀ ਦੁਰਦਸ਼ਾ ਕਿਉਂ ਹੋਈ? ਕਿਉਂ ਸਾਨੂੰ ਅੱਜ ਇਹ ਲੋਕ ਕੁਲੀ ਕੁਲੀ ਪੁਕਾਰਦੇ ਨੇ? ਖਾਲਸਾ ਜੀ! ਸਾਡੀ ਏਹ ਦੁਰਦਸ਼ਾ ਕੁਦਰਤ ਨੇ ਨਹੀਂ ਕੀਤੀ, ਕੋਈ ਭੂਚਾਲ ਨਹੀ ਆਇਆ ਜੀਹਦੇ ਨਾਲ ਸਾਡੇ ਘਰ ਕੋਠੇ ਬਰਬਾਦ ਹੋ ਗਏ ਹੋਣ, ਕੋਈ ਜਲ ਪ੍ਰਲੋਅ ਨਹੀਂ ਆਈ ਜੀਹਦੇ ਨਾਲ ਸਾਡੀ ਧਰਤੀ ਬਰਬਾਦ ਹੋ ਗਈ ਹੋਵੇ,"

ਭਾਈ ਭਾਗ ਸਿੰਘ ਨੇ ਡਾਇਸ 'ਤੇ ਮੁੱਕਾ ਮਾਰ ਕੇ ਆਖਿਆ, "ਸਾਡੀ ਬਰਾਬਾਦੀ ਦੇ ਜਿੰਮੇਵਾਰ ਇਹ ਸਾਮਰਾਜੀ ਲੁਟੇਰੇ ਨੇ, ਇਹ ਲੁਟੇਰੇ!"

ਭਾਈ ਸਾਹਿਬ ਨੇ ਆਪਣੀ ਗੱਲ ਦੀ ਤਾਈਦ ਵਜੋਂ ਸੱਜੀ ਉਂਗਲੀ ਉੱਪਰ ਚੁੱਕ ਕੇ ਕਈ ਵਾਰ ਹਿਲਾਈ। ਗੁੱਸੇ ਨਾਲ ਉਨਾਂ ਦਾ ਚਿਹਰਾ ਦਗ ਦਗ ਕਰਨ ਲੱਗ ਪਿਆ। ਉਨਾਂ ਦੀ ਭਰਵੀਂ ਦਾਹੜੀ ਜਿਸ ਵਿੱਚ ਬੱਗੇ ਚਮਕਦੇ ਸਨ ਜੋਸ਼ ਨਾਲ ਫਰਕ ਰਹੀ ਸੀ। ਉਨਾਂ ਸਰੋਤਿਆਂ ਦਾ ਪ੍ਰਤੀਕਰਮ ਜਾਚ ਕੇ ਕਹਿਣਾ ਸ਼ੁਰੂ ਕੀਤਾ :

"ਕਿਸੇ ਸ਼ਾਇਰ ਨੇ ਠੀਕ ਹੀ ਲਿਖਿਆ ਐ,

ਇਨਾਂ ਗੋਰਿਆਂ ਸਾਡੇ ਦੇਸ਼ ਦੀ ਕੀਤੀ ਬਰਬਾਦੀ!

ਸਾਡੇ ਪਾ ਗੁਲਾਮੀ ਗਲੇ ਵਿਚ ਕੀਤੀ ਉਸਤਾਦੀ।

ਇਨਾਂ ਫੜ ਕੇ ਗ਼ੈਰਤ ਕੌਮ ਦੀ ਗੁੱਟ ਵਾਂਗ ਖਰਾਦੀ।

ਸਾਡੀ ਸਿਆਣੀ ਰਾਣੀ ਜਿੰਦ ਕੌਰ ਠਰਾਈ ਅਪਰਾਧੀ।

ਅਸੀਂ ਪੱਤਝੜ ਕੱਢ ਕੇ ਮੁਲਕ 'ਚੋਂ ਲਿਆਉਣੀ ਆਬਾਦੀ।

ਕੀ ਖੇੜੇ ਲੱਗਦੇ 'ਪੰਛੀਆਂ' ਸਾਡੀ ਹੀਰ ਆਜ਼ਾਦੀ।"

"ਬੋਲੇ ਸੋ ਨਿਹਾਲ"

"ਸਤਿ ਸ੍ਰੀ ਅਕਾਲ"

ਸੰਗਤ ਦਾ ਜੋਸ਼ ਠਾਠਾਂ ਮਾਰ ਉਠਿਆ। ਹਾਪਕਿਨਸਨ ਡੌਰ ਭੌਰ ਚਾਰ ਚੁਫੇਰੇ ਦੇਖ ਰਿਹਾ ਸੀ। ਉਹ ਸਟੈਨੋ ਨੂੰ ਡਿਕਟੇਟ ਕਰਾਉਣਾ ਭੁੱਲ ਗਿਆ ਸੀ, ਉਹ ਉਸ ਦੇ ਮੂੰਹ ਵੱਲ ਤੱਕ ਰਹੀ ਸੀ। ਜੋਸ਼ ਦੀ ਲਹਿਰ ਸ਼ਾਂਤ ਹੋਣ 'ਤੇ ਭਾਈ ਭਾਗ ਸਿੰਘ ਨੇ ਕਹਿਣਾ ਸ਼ੁਰੂ ਕੀਤਾ :

"ਹਜ਼ਾਰਾਂ ਮੀਲਾਂ ਤੋਂ ਜਾ ਕੇ ਇਹ ਗੋਰੇ ਸਾਡਾ ਮੁਲਕ ਸਾਂਭੀ ਬੈਠੇ ਨੇ, ਸਾਡਾ

ਰਾਜ ਕਾਜ ਸਾਂਭੀ ਬੈਠੇ ਨੇ, ਅਸੀਂ ਇਨਾਂ ਦੇ ਮੁਲਕਾਂ ਵਿਚ ਮਿਹਨਤ ਮਜ਼ਦੂਰੀ ਕਰਨ ਲਈ ਵੀ ਨਹੀਂ ਆ ਸਕਦੇ ? ਇਹ ਸਾਡਾ ਹੱਕ ਐ........ ਬਰਤਾਨਵੀ ਪਰਜਾ ਹੋਣ ਕਰਕੇ ਅਸੀਂ ਉਸ ਹਰ ਥਾਂ 'ਤੇ ਜਾ ਸਕਦੇ ਆਂ, ਜਿਥੇ ਬ੍ਰਤਾਨਵੀ ਝੰਡਾ ਝੁੱਲਦਾ ਐਂ। ਇਹ ਸਾਡਾ ਹੱਕ ਐ ਤੇ ਇਹ ਹੱਕ ਅਸੀਂ ਡਾਂਗ ਦੇ ਜ਼ੋਰ ਨਾਲ ਲੈਣਾ ਐ........!"

ਭਾਈ ਭਾਗ ਸਿੰਘ ਨੇ ਪੂਰੇ ਜੋਸ਼ ਵਿਚ ਆ ਕੇ ਪੰਜ ਚਾਰ ਮੁੱਕੇ ਲਗਾਤਾਰ ਡਾਇਸ ਉੱਤੇ ਮਾਰੇ। ਹੁਣ ਸਿੰਘ ਸੱਚ ਮੁੱਚ ਹੀ ਕਚੀਚੀਆਂ ਵੱਟਣ ਲੱਗ ਪਏ ਸਨ।

"ਖਾਲਸਾ ਜੀ, ਇਹ ਹੱਕ ਅਸੀਂ ਏਥੇ ਵੀ ਲੈ ਕੇ ਰਹਿਣਾ ਏ ਤੇ ਆਪਣੇ ਮੁਲਕ ਵਿਚੋਂ ਇਨਾਂ ਲੁਟੇਰਿਆਂ ਦਾ ਬੋਰੀਆ ਬਿਸਤਰਾ ਵੀ ਗੋਲ ਕਰਨਾ ਐ! ਸਾਡੇ ਭਰਾ ਤਿੰਨ ਮਹੀਨੇ ਤੋਂ ਭੁੱਖੇ ਪਿਆਸੇ ਸਮੁੰਦਰ ਵਿਚ ਫਸੇ ਬੈਠੇ ਨੇ, ਅਸੀਂ ਉਨਾਂ ਨੂੰ ਹਰ ਹੀਲੇ ਇਸ ਧਰਤੀ 'ਤੇ ਉਤਾਰਨਾ ਐਂ, ਭਾਵੇਂ ਸਾਡੀਆਂ ਜਾਨਾਂ ਚਲੀਆਂ ਜਾਣ!"

ਭਾਈ ਭਾਗ ਸਿੰਘ ਦੇ ਚਿਹਰੇ ਤੋਂ ਪਸੀਨਾ ਚੋਣ ਲੱਗ ਪਿਆ ਸੀ। ਉਸ ਨੇ ਖੱਬੇ ਹੱਥ ਦੀ ਪੁੱਠੀ ਹਥੇਲੀ ਨਾਲ ਮੱਥਾ ਪੂੰਝ ਕੇ ਕੁਝ ਸ਼ਾਂਤ ਹੋ ਕੇ ਆਖਿਆ:

"ਖਾਲਸਾ ਜੀ, ਅਸੀਂ ਤਨ, ਮਨ, ਧਨ ਨਾਲ ਸਾਡੇ ਭਰਾਵਾਂ ਦੀ ਸੇਵਾ ਕਰਨੀ ਐਂ, ਗੁਰੂ ਸਾਹਿਬ ਦਾ ਫੁਰਮਾਨ ਐ,

**'ਘਾਲਿ ਖਾਇ ਕਿਛੁ ਹਥਹੁ ਦੇਇ॥**
**ਨਾਨਕ ਰਹੁ ਪਛਾਣਹਿ ਸੇਇ॥'**

"ਖਾਲਸਾ ਜੀ! ਅੱਜ ਅਸੀਂ ਇਥੇ ਇਸ ਲਈ ਇਕੱਠੇ ਹੋਏ ਆਂ ਕਿ ਅਸੀਂ ਆਪਣੇ ਭਰਾਵਾਂ ਦੀ ਸੇਵਾ ਵਾਸਤੇ ਵੱਧ ਤੋਂ ਵੱਧ ਮਾਇਆ ਦੀ ਸੇਵਾ ਕਰਨੀ ਐ,"[3]

ਭਾਈ ਭਾਗ ਸਿੰਘ ਦੀ ਗੱਲ ਹਾਲਾਂ ਮੂੰਹ ਵਿਚ ਹੀ ਸੀ ਕਿ ਕਈ ਸਿੰਘ ਵਾਸਕਟਾਂ ਵਿਚ ਹੱਥ ਪਾਈ ਸਟੇਜ ਵੱਲ ਤੁਰਨੇ ਸ਼ੁਰੂ ਹੋ ਗਏ।

"ਠਹਿਰੋ ਖਾਲਸਾ ਜੀ! .......ਅਜੇ ਨਹੀਂ,"

ਭਾਈ ਭਾਗ ਸਿੰਘ ਨੇ ਹੱਥ ਦੇ ਇਸ਼ਾਰੇ ਨਾਲ ਸਿੰਘਾਂ ਨੂੰ ਰੋਕਿਆ,

"ਅਜੇ ਸਾਡੇ ਮਾਨਯੋਗ ਸਿੰਘ ਸਹਿਬਾਨ ਭਾਈ ਸਾਹਿਬ ਭਾਈ ਬਲਵੰਤ ਸਿੰਘ ਜੀ ਨੇ ਬੜੀਆਂ ਡੂੰਘੀਆਂ ਵਿਚਾਰਾਂ ਕਰਨੀਆਂ ਨੇ, ਫਿਰ ਇੱਕ ਸਿੰਘ ਕਾਪੀ ਪੈਨ ਲੈ ਕੇ ਬੈਠੂਗਾ ਜਿਵੇਂ ਜਿਵੇਂ ਮਾਇਆ ਆਈ ਜਾਊਗੀ ਉਵੇਂ ਉਵੇਂ ਲਿਖੀ ਜਾਊ, ਸਾਰਾ ਹਿਸਾਬ ਕਿਤਾਬ ਵੀ ਤਾਂ ਆਪਾਂ ਰੱਖਣਾ ਐ। ਖਾਲਸਾ ਜੀ, ਸਭ ਕੁਝ ਸੇਵਾ ਨਾਲ ਹੀ ਪ੍ਰਾਪਤ ਹੋਣਾ ਹੈ :

**ਸਤਿਗੁਰ ਕੀ ਸੇਵਾ ਗਾਖੜੀ, ਸਿਰ ਦੀਜੈ ਆਪ ਗਵਾਇ॥**
**ਸ਼ਬਦਿ ਮਿਲਹਿ ਤਾ ਹਰਿ ਮਿਲੈ, ਸੇਵਾ ਪਵੈ ਸਭ ਥਾਇ॥"**

ਭਾਈ ਭਾਗ ਸਿੰਘ ਫਤਹਿ ਗੱਜਾ ਕੇ ਕੁਰਸੀ 'ਤੇ ਬੈਠ ਗਿਆ। ਸੰਗਤ ਵਿਚ ਪੈਸੇ ਇਕੱਤਰ ਕਰਨ ਸਬੰਧੀ ਘੁਸਰ ਘੁਸਰ ਸ਼ੁਰੂ ਹੋ ਗਈ। ਭਾਈ ਮਿੱਤ ਸਿੰਘ ਨੇ

ਭਾਈ ਸਾਹਿਬ ਭਾਈ ਬਲਵੰਤ ਸਿੰਘ ਦਾ ਨਾਂਅ ਲਿਆ ਤਾਂ ਪਹਿਲਾਂ ਹੀ ਜੈਕਾਰੇ ਗੂੰਜ ਉੱਠੇ! ਭਾਈ ਸਾਹਿਬ ਨੇ ਹੱਥ ਦੇ ਇਸ਼ਾਰੇ ਨਾਲ ਜੋਸ਼ ਨੂੰ ਮੱਠਾ ਕੀਤਾ।[1] ਉਹ ਆਪਣੇ ਨਾਲ ਤਿੰਨ ਫੁੱਟੀ ਸਿਰੀ ਸਾਹਿਬ ਲੈ ਕੇ ਆਏ ਸਨ! ਸਿਰੀ ਸਾਹਿਬ ਸਮੇਤ ਉਨ੍ਹਾਂ ਨੇ ਦੋਵੇਂ ਹੱਥ ਜੋੜ, ਗੱਜ ਕੇ ਫਤਹਿ ਬੁਲਾਈ :

"ਵਾਹਿਗੁਰੂ ਜੀ ਕਾ ਖਾਲਸਾ॥"

ਸੰਗਤ ਵੱਲੋਂ ਦੂਣੇ ਜੋਸ਼ ਨਾਲ ਜੁਆਬ ਆਇਆ "ਵਾਹਿਗੁਰੂ ਜੀ ਕੀ ਫਤਹਿ॥"

ਹਾਲ ਕਿੰਨਾਂ ਹੀ ਚਿਰ ਗੂੰਜਦਾ ਰਿਹਾ! ਭਾਈ ਸਾਹਿਬ ਨੇ ਸਿਰੀ ਸਾਹਿਬ ਸਾਹਮਣੇ ਡਾਇਸ ਉੱਪਰ ਟਿਕਾ ਲਈ!

"ਗੁਰੂ ਪਿਆਰੇ ਖਾਲਸਾ ਜੀ",

ਉਨ੍ਹਾਂ ਨੇ ਹਾਪਕਿਨਸਨ ਵੱਲ ਨਜ਼ਰ ਮਾਰੀ, ਉਹ ਭਾਈ ਸਾਹਿਬ ਦੇ ਸ਼ਬਦ ਬੋਚਣ ਲਈ ਸ਼ਿਕਾਰੀ ਕੁੱਤੇ ਵਾਂਗ ਤਿਆਰ ਖੜਾ ਸੀ।

"ਗੁਰੂ ਸਾਹਿਬ ਜੀ ਦਾ ਫ਼ੁਰਮਾਨ ਹੈ,

**ਕਲਿ ਕਾਤੀ ਰਾਜੇ ਕਾਸਾਈ, ਧਰਮੁ ਪੰਖ ਕਰਿ ਉਡਰਿਆ॥**

**ਕੂੜੁ ਅਮਾਵਸ ਸਚੁ ਚੰਦ੍ਰਮਾ, ਦੀਸੈ ਨਾਹੀ ਕਹ ਚੜਿਆ॥**

.....ਖਾਲਸਾ ਜੀ! ਇਹ ਜਿਹੜੇ ਰਾਜੇ, ਮਹਾਰਾਜੇ, ਜ਼ਾਲਮ, ਸ਼ਾਸਕ, ਹੰਕਾਰ ਵਿੱਚ ਅੰਨ੍ਹੇ ਹੋ ਜਾਂਦੇ ਹਨ, ਪਰਜਾ 'ਤੇ ਜ਼ੁਲਮ ਕਰਦੇ ਹਨ, ਇਹ ਸਭ ਛਿਣ ਭੰਗਰ ਹਨ। ਇਨ੍ਹਾਂ ਦਾ ਹੰਕਾਰ ਹੀ ਇਨ੍ਹਾਂ ਦੀ ਬਰਬਾਦੀ ਦਾ ਕਾਰਨ ਬਣ ਜਾਂਦਾ ਹੈ, ਫਿਰ ਸਭ ਪਾਤਸ਼ਾਹੀਆਂ, ਬਾਦਸ਼ਾਹੀਆਂ ਕੱਖਾਂ ਕਾਨਿਆਂ ਵਾਂਗ ਉਡ ਜਾਂਦੀਆਂ ਹਨ,

**ਰਾਜੇ ਰਯਤਿ ਸਿਕਦਰ, ਕੋਇ ਨ ਰਹਸੀਓ॥**
**ਹਟ ਪਟਣ ਬਾਜਾਰ, ਹੁਕਮੀ ਢਹਸੀਓ॥**
**ਪਕੇ ਬੰਕ ਦੁਆਰ, ਮੂਰਖੁ ਜਾਣੈ ਆਪਣੇ॥**
**ਦਰਬਿ ਭਰੇ ਭੰਡਾਰ, ਰੀਤੇ ਇਕਿ ਖਣੇ॥**
**ਤਾਜੀ ਰਥੁ ਤੁਖਾਰ, ਹਾਥੀ ਪਾਖਰੇ॥**
**ਬਾਗ ਮਿਲਖ ਘਰ ਬਾਰ, ਕਿਥੈ ਸਿ ਆਪਣੇ॥**
**ਤੰਬੂ ਪਲੰਘ ਨਿਵਾਰ, ਸਰਾਇਚੇ ਲਾਲਤੀ॥**
**ਨਾਨਕ ਸਚੁ ਦਾਤਾਰੁ, ਸਿਨਾਖਤੁ ਕੁਦਰਤੀ॥**

ਖਾਲਸਾ ਜੀ ਮੇਰੇ ਤੋਂ ਪਹਿਲਾਂ ਭਾਈ ਭਾਗ ਸਿੰਘ ਜੀ ਦੱਸ ਹੀ ਚੁੱਕੇ ਹਨ ਕਿ ਅਸੀਂ ਕਿਸੇ ਤੋਂ ਕੋਈ ਭੀਖ ਨਹੀਂ ਮੰਗਣੀ, ਅਸੀਂ ਆਪਣੇ ਹੱਕ ਲੈਣੇ ਹਨ। ਖਾਲਸਾ ਹਮੇਸ਼ਾ ਜਬਰ ਜ਼ੁਲਮ ਦੇ ਵਿਰੁੱਧ ਲੜਦਾ ਆਇਆ ਹੈ, ਜਿਥੇ ਕਿਤੇ ਵੀ ਬੇਇਨਸਾਫ਼ੀ ਹੋਈ ਐ, ਖਾਲਸੇ ਨੇ ਹਮੇਸ਼ਾ ਹੀ ਖੰਡਾ ਖੜਕਾਇਆ ਹੈ। ਖਾਲਸਾ ਨਾ ਕਿਸੇ ਨੂੰ ਭੈ ਦਿੰਦਾ ਹੈ ਤੇ ਨਾ ਹੀ ਕਿਸੇ ਦਾ ਭੈ ਸਹਿੰਦਾ ਹੈ। ਇਹ ਸਿੱਖਿਆ ਸਾਨੂੰ ਗੁਰੂ ਸਾਹਿਬ

ਦੇ ਗਏ ਹਨ :

**ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨਿ॥**
**ਕਹੁ ਨਾਨਕ ਸੁਨ ਰੇ ਮਨਾ ਗਿਆਨੀ ਤਾਹਿ ਬਖਾਨਿ॥"**

ਹਾਪਕਿਨਸਨ ਨੇ ਭਾਈ ਸਾਹਿਬ ਦੀ ਤਕਰੀਰ ਦਾ ਅੰਗਰੇਜੀ ਉਲਥਾ ਕਰਨ ਦੀ ਕੋਸ਼ਿਸ਼ ਕੀਤੀ, ਪਰ ਉਹ ਉਲਝ ਗਿਆ ਸੀ। ਭਾਈ ਸਾਹਿਬ ਨੇ ਨਿਰਭੈ ਹੋ ਕੇ ਕਹਿਣਾ ਜਾਰੀ ਰੱਖਿਆ,

"ਖਾਲਸਾ ਜੀ! ਕਿਸੇ ਸਮੇਂ ਅਸੀਂ ਰਾਜ ਭਾਗ ਦੇ ਮਾਲਕ ਸੀ।........ਇਤਿਹਾਸ ਪੜ੍ਹ ਕੇ ਦੇਖ ਲਵੋ, ਅੰਗਰੇਜ਼ਾਂ ਨੇ ਸਾਡਾ ਰਾਜ ਵਲ ਤੇ ਛਲ ਦੀ ਨੀਤੀ ਨਾਲ ਹਥਿਆਇਆ ਸੀ। ਤੇਜਾ ਸਿੰਘ, ਲਾਲ ਸਿੰਘ ਤੇ ਗੁਲਾਬ ਸਿੰਘ ਵਰਗੇ ਗੱਦਾਰ ਗਦਾਰੀਆਂ ਕਰ ਗਏ। ਪਰ ਜੰਗ ਸਭਰਾਵਾਂ ਦੇ ਮੈਦਾਨ ਵਿਚ ਜਥੇਦਾਰ ਸ਼ਾਮ ਸਿੰਘ ਅਟਾਰੀ ਵਾਲੇ ਨੇ ਸ਼ਹਾਦਤ ਦੇ ਕੇ ਪੰਥ ਦੀ ਪੱਤ ਬਚਾ ਲਈ ਸੀ",

ਭਾਈ ਸਾਹਿਬ ਨੇ ਜੋਸ਼ ਵਿਚ, ਸਿਰੀ ਸਾਹਿਬ ਮੁੱਠੇ ਤੋਂ ਫੜ੍ਹ ਕੇ ਸੱਜੇ ਮੋਢੇ ਨਾਲ ਲਗਾ ਲਈ ਤੇ ਖੱਬੇ ਹੱਥ ਦੀ ਉਂਗਲ ਖੜੀ ਕਰਕੇ ਆਖਿਆ,

"ਉਸ ਸੂਰਮੇ ਦੀ ਚਲਾਈ ਹੋਈ ਤੇਗ ਦੀਆਂ ਅੱਜ ਵੀ ਲੰਡਨ ਤੱਕ ਇਉਂ ਗੱਲਾਂ ਹੁੰਦੀਆਂ ਨੇ...

ਉਹਨੇ ਫੜ ਫੜ ਪੁੱਤ ਅੰਗਰੇਜ਼ ਦੇ, ਕੱਦੂ ਵਾਂਗ ਛਿੱਲੇ।
ਉਹਦੀ ਛੋਹ ਜਾਏ ਤੇਗ ਜਿਸ ਨੂੰ, ਮੁੜ ਕੇ ਨਾ ਹਿੱਲੇ।
ਉਹ ਅਰਜਨ ਵਾਂਗੂ ਛੱਡਦਾ, ਤੀਰ ਚਾੜ੍ਹ ਕੇ ਚਿੱਲੇ।
ਉਹ ਸਿਰ ਵੈਰੀ ਦੇ ਭੰਨਦਾ, ਜਿਉਂ ਭਾਂਡੇ ਪਿੱਲੇ।
ਜਿਨ੍ਹਾਂ ਕੱਲ ਜਿੱਤੀ ਸੀ ਮੁੱਦਕੀ, ਅੱਜ ਹੋ ਗਏ ਢਿੱਲੇ।
ਉਹਦੇ ਜਖ਼ਮੀ ਕੀਤੇ ਸਹਿਕਦੇ, ਜਿਉਂ ਗੋਹੇ ਗਿੱਲੇ।
ਜਿਉਂ ਨਾਥ ਛੁਰੀ ਕੰਨ ਚੀਰਦੀ, ਗੋਰਖ ਦੇ ਟਿੱਲੇ।
ਉਹਨੇ ਵਲ ਵਲ ਮਾਰੇ ਪੰਛੀਆਂ, ਲੰਡਨ ਦੇ ਬਿੱਲੇ।"

ਭਾਈ ਸਾਹਿਬ ਨੇ ਜਦ ਧਰਤੀ ਵੱਲ ਜੋਸ਼ ਨਾਲ ਉਂਗਲ ਝਟਕ ਕੇ 'ਲੰਡਨ ਦੇ ਬਿੱਲੇ' ਕਿਹਾ ਤਾਂ 'ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ' ਦੇ ਜੈਕਾਰਿਆਂ ਨਾਲ ਹਾਲ ਗੂੰਜ ਉਠਿਆ! ਜੈਕਾਰਿਆਂ ਦੀ ਗੁੰਜਾਰ ਮੱਧਮ ਪੈਣ 'ਤੇ ਭਾਈ ਸਾਹਿਬ ਨੇ ਫਿਰ ਗੱਲ ਅੱਗੇ ਤੋਰੀ :

"ਖਾਲਸਾ ਜੀ! ਅੱਜ ਅੰਗਰੇਜ਼ਾਂ ਨੇ ਦਿੱਲੀ ਵਿਚ ਗੁਰਦੁਆਰਾ ਰਕਾਬ ਗੰਜ ਦੀ ਕੰਧ ਢਾਹ ਦਿੱਤੀ ਐ, ਜੋ ਸਾਡੇ ਨੌਂਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਪਵਿੱਤਰ ਯਾਦ ਨਾਲ ਸਬੰਧਿਤ ਹੈ। ਸਾਡੇ ਕੱਕਾਰਾਂ ਦੇ ਜ਼ਰੂਰੀ ਅੰਗ ਕਿਰਪਾਨ 'ਤੇ ਪਾਬੰਦੀ ਲਗਾ ਦਿੱਤੀ ਹੈ। ਸਿੱਖਾਂ ਦੇ ਖਾਲਸਾ ਕਾਲਜ 'ਤੇ ਅੰਗਰੇਜ਼ਾਂ ਨੇ ਕਬਜ਼ਾ ਕਰ

ਲਿਆ ਐ। ਸ੍ਰੀ ਦਰਬਾਰ ਸਾਹਿਬ ਦੇ ਪਵਿੱਤਰ ਸਰੋਵਰ ਵਿਚ ਪੈਣ ਵਾਲਾ ਨਹਿਰੀ ਪਾਣੀ ਬੰਦ ਕਰ ਦਿੱਤਾ ਹੈ। ਖਾਲਸਾ ਜੀ ਆਪ ਨੂੰ ਯਾਦ ਹੋਵੇਗਾ ਕਿ ਇਹ ਹੰਸਲੀ ਨਹਿਰ ਸਤਾਰਾਂ ਸੌ ਤਿਰਾਸੀ ਈਸਵੀ ਵਿੱਚ ਸਿੱਖ ਸੰਗਤਾਂ, ਮਾਧੋਪੁਰ ਤੋਂ ਰਾਵੀ ਵਿਚੋਂ ਕੱਢ ਕੇ ਲਿਆਈਆਂ ਸਨ। ਇਹ ਅੰਗਰੇਜ਼ ਏਸ ਨਹਿਰ ਦੇ ਕੀ ਲੱਗਦੇ ਨੇ ? ਇਹ ਸਾਡੇ ਦਰਬਾਰ ਸਾਹਿਬ ਜੀ ਦੀ ਸਰਾਸਰ ਬੇਅਦਬੀ ਹੈ! ਖਾਲਸਾ ਜੀ ਤੁਹਾਨੂੰ ਯਾਦ ਹੋਵੇਗਾ ਕਿ ਪੰਥ ਨੇ ਕਦੇ ਵੀ ਸ੍ਰੀ ਦਰਬਾਰ ਸਾਹਿਬ ਜੀ ਦੀ ਬੇਅਦਬੀ ਬਰਦਾਸ਼ਤ ਨਹੀਂ ਕੀਤੀ। ਅਬਦਾਲੀ ਨੇ ਸ੍ਰੀ ਦਰਬਾਰ ਸਾਹਿਬ ਜੀ ਦੀ ਬੇਅਦਬੀ ਕੀਤੀ ਸੀ ਤਾਂ ਬੁੱਢੇ ਜਰਨੈਲ ਬਾਬਾ ਦੀਪ ਸਿੰਘ ਜੀ ਦਾ ਖ਼ੂਨ ਖੌਲ ਉੱਠਿਆ ਸੀ, ਉਨ੍ਹਾਂ ਨੇ ਸ੍ਰੀ ਅੰਮ੍ਰਿਤਸਰ ਆ ਕੇ ਜ਼ਾਲਮਾਂ ਦੇ ਆਹੂ ਲਾਹੇ ਸਨ। ਜਦ ਸਤਾਰਾਂ ਸੌ ਸਤੱਨਵੇਂ ਵਿਚ ਮੱਸਾ ਰੰਗੜ ਸ੍ਰੀ ਹਰਿਮੰਦਰ ਸਾਹਿਬ ਦੀ ਬੇਅਦਬੀ ਕਰ ਰਿਹਾ ਸੀ ਤਾਂ ਬੀਕਾਨੇਰ ਤੋਂ ਆ ਕੇ ਸੂਰਮੇ ਸਿੰਘਾਂ, ਭਾਈ ਸੁੱਖਾ ਸਿੰਘ ਤੇ ਭਾਈ ਮਹਿਤਾਬ ਸਿੰਘ ਨੇ ਉਸ ਪਾਪੀ ਦਾ ਸਿਰ ਕਲਮ ਕਰ ਦਿੱਤਾ ਸੀ ਤੇ ਨੇਜਿਆਂ ਤੇ ਟੰਗ ਕੇ ਬੀਕਾਨੇਰ ਲੈ ਗਏ ਸਨ। ਮੱਸਾ ਰੰਗੜ ਕਾਲ ਪਾਵੇ ਨਾਲ ਬੰਨ੍ਹੀ ਬੈਠਾ ਸੀ ਪਰ ਸਿੰਘਾਂ ਨੇ ਖੰਡੇ ਨਾਲ ਇਉਂ ਲਾਹ ਦਿੱਤਾ ਸੀ।"

ਭਾਈ ਸਾਹਿਬ ਨੇ ਸਿਰੀ ਸਾਹਿਬ ਖੱਬੇ ਹੱਥ ਵਿੱਚ ਲੈ ਕੇ ਸੱਜੇ ਹੱਥ ਦਾ ਮੁੱਕਾ ਉਲਾਰ ਕੇ ਧਰਤੀ ਵੱਲ ਛੱਡ ਕੇ ਆਖਿਆ,

"ਮੱਸਾ ਰੰਗੜ ਕਾਲ ਪਾਵੇ ਨਾਲ ਬੰਨ੍ਹੀ ਬੈਠਾ ਸੀ ਪਰ ਸਿੰਘਾਂ ਦੇ ਖੰਡੇ ਨੇ ਪਾਪੀ ਦਾ ਮਤੀਰੇ ਵਰਗਾ ਸਿਰ ਇਉਂ ਲਾਹ ਕੇ ਮਾਰਿਆ",

ਓਹਨੇ ਤਾੜਿਆ ਹੋਇਆ ਕਾਲ਼ ਝੋਲੇ ਵਿੱਚੋਂ ਕੱਢਿਆ।
ਓਹਨੇ ਲੈ ਕੇ ਨਾਮ ਅਕਾਲ ਦਾ ਧਾ ਖੰਡਾ ਛੱਡਿਆ।
ਓਹਦੀ ਪਹਿਲੀ ਵੱਜਦੇ ਸਾਰ ਮੂੰਹ ਮੁਗਲ ਨੇ ਅੱਡਿਆ।
ਜਿਉਂ ਲਾ ਕੇ ਨਸ਼ਤਰੀ ਲਹੂ ਜਿਗਰ ਦਾ ਕੱਢਿਆ।
ਓਹਨੇ ਨੇਂਬੂ ਵਾਂਗ ਨਿਚੋੜ ਕੇ ਰੰਗੜ ਨੂੰ ਛੱਡਿਆ।
ਇਉਂ ਪੰਛੀ ਸਿੰਘ ਮਤਾਬ ਨੇ ਸਿਰ ਮੱਸੇ ਦਾ ਵੱਢਿਆ।

... ਖਾਲਸਾ ਜੀ, ਅਸੀਂ ਸਿੰਘਾਂ ਦੀ ਔਲਾਦ ਹਾਂ...ਅੰਗਰੇਜ਼ਾਂ ਨੇ ਧੋਖੇ ਨਾਲ ਸਾਡਾ ਰਾਜ਼ ਖੋਇਆ ਸੀ! ...ਅੱਜ ਅਸੀਂ ਏਸੇ ਕਰਕੇ ਦਰ ਦਰ ਭਟਕਦੇ ਫਿਰਦੇ ਹਾਂ! ਸਾਡੀ ਤਾਕਤ ਕਮਜ਼ੋਰ ਹੋ ਗਈ! ਨੌਵੇਂ ਪਾਤਸ਼ਾਹ ਜੀ ਦਾ ਫੁਰਮਾਨ ਹੈ:

**ਬਲ ਛੁਟਕਿਓ ਬੰਧਨ ਪਰੇ ਕਛੂ ਨ ਹੋਤ ਉਪਾਇ**

ਪਰ ਗੁਰੂ ਸਾਹਿਬ ਜੀ ਸਾਨੂੰ ਇਹ ਵੀ ਦੱਸ ਗਏ ਹਨ ਕਿ ਇਹ ਬੰਧਨ ਤਾਕਤ ਨਾਲ ਕੱਟੇ ਜਾਂਦੇ ਹਨ :

**ਬਲ ਹੋਆ ਬੰਧਨ ਛੁਟੇ ਸਭ ਕਿਛੁ ਹੋਤ ਉਪਾਇ॥**

ਖਾਲਸਾ ਜੀ! ਅੱਜ ਭਾਰਤ ਵਰਸ਼ ਫੇਰ ਜਾਗ ਪਿਆ ਐ",

ਭਾਈ ਸਾਹਿਬ ਨੇ ਹਾਪਕਿਨਸਨ ਵੱਲ ਮੂੰਹ ਕਰਕੇ ਆਖਿਆ,

"ਮੈਂ ਅੰਗਰੇਜ਼ਾਂ ਦੇ ਜਸੂਸਾਂ ਨੂੰ ਦੱਸ ਦੇਣਾ ਚਾਹੁੰਦਾ ਹਾਂ ਕਿ ਹੁਣ ਭਾਰਤ ਉਹ ਭਾਰਤ ਨਹੀਂ ਰਿਹਾ। ਹੁਣ ਫੇਰ ਅਠਾਰਾਂ ਸੌ ਸਤਵੰਜਾ ਵਾਲੀ ਹਾਲਤ ਬਣ ਚੁੱਕੀ ਹੈ, ਬਹੁਤੀ ਦੇਰ ਨਹੀਂ ਜਦ ਇਨ੍ਹਾਂ ਅੰਗਰੇਜ਼ਾਂ ਦੇ ਸਿਰ ਮਤੀਰਿਆਂ ਵਾਂਗ ਫੇਹੇ ਜਾਣਗੇ।"[5]

ਭਾਈ ਸਾਹਿਬ ਨੇ ਆਪਣੀ ਹਥੇਲੀ ਕਈ ਵਾਰ ਡਾਇਸ ਉੱਪਰ ਮਾਰੀ! ਹਾਪਕਿਨਸਨ ਨੇ ਕੰਨ ਖੜੇ ਕਰ ਲਏ। ਜਿੰਨੀ ਨਿਰਭੈਤਾ ਨਾਲ ਭਾਈ ਸਾਹਿਬ ਭਾਈ ਬਲਵੰਤ ਸਿੰਘ ਬੋਲ ਰਹੇ ਸਨ, ਹਾਪਕਿਨਸਨ ਹੈਰਾਨ ਹੋ ਰਿਹਾ ਸੀ। ਫਿਰ ਉਸ ਨੂੰ ਯਾਦ ਆਇਆ ਕਿ ਭਾਈ ਬਲਵੰਤ ਸਿੰਘ ਤਾਂ ਲਾਹੌਰ ਵਿਚ ਉਡਵਾਇਰ ਦੀਆਂ ਧਮਕੀਆਂ ਤੋਂ ਵੀ ਨਹੀਂ ਡਰਿਆ ਸੀ। ਹਾਪਕਿਨਸਨ ਨੇ ਆਪਣੀ ਸਟੈਨੋ ਨੂੰ ਡਿਕਟੇਟ ਕਰਵਾਇਆ ਕਿ ਭਾਈ ਬਲਵੰਤ ਸਿੰਘ ਨੇ ਅੰਗਰੇਜ਼ਾਂ ਵਿਰੁੱਧ ਹਥਿਆਰ ਬੰਦ ਬਗਾਵਤ ਦਾ ਖੁੱਲ੍ਹਾ ਸੱਦਾ ਦਿੱਤਾ ਸੀ।

ਵਕਤ ਬਹੁਤ ਹੋ ਗਿਆ ਸੀ, ਇਸ ਗੱਲ ਦਾ ਅਹਿਸਾਸ ਭਾਈ ਸਾਹਿਬ ਭਾਈ ਬਲਵੰਤ ਸਿੰਘ ਨੂੰ ਵੀ ਹੋ ਗਿਆ ਸੀ। ਹੁਣ ਉਹ ਅਸਲੀ ਗੱਲ 'ਤੇ ਆਏ:

"ਖਾਲਸਾ ਜੀ! ਤੁਹਾਨੂੰ ਦੱਸਣ ਦੀ ਲੋੜ ਨਹੀਂ, ਅਸੀਂ ਗੁਰੂ ਘਰ ਵਿੱਚ ਵੀ ਰੋਜ ਵਿਚਾਰਾਂ ਕਰਦੇ ਆਂ ਤੇ ਅਖ਼ਬਾਰਾਂ ਵਿੱਚ ਵੀ ਇਸ ਗੱਲ ਦਾ ਰੌਲਾ ਪਿਆ ਹੋਇਆ ਐ, ਸਾਡੇ ਜਾਨ ਤੋਂ ਪਿਆਰੇ ਭਰਾ ਸਮੁੰਦਰ ਵਿੱਚ ਭੁੱਖੇ ਤਿਹਾਏ ਕੈਦ ਕਰ ਰੱਖੇ ਹਨ, ਇਹ ਸਾਰਾ ਕੁਝ ਕੈਨੇਡਾ, ਲੰਡਨ ਤੇ ਭਾਰਤ ਦੇ ਹਾਕਮਾਂ ਦੀ ਮਿਲੀ ਭੁਗਤ ਨਾਲ ਹੋ ਰਿਹਾ ਐ! ......ਅਸੀਂ ਲੰਡਨ ਤੱਕ ਜਾ ਕੇ ਇਨ੍ਹਾਂ ਹਾਕਮਾਂ ਕੋਲ ਆਪਣੀਆਂ ਫਰਿਆਦਾਂ ਪੁਚਾਈਆਂ ਸਨ, ਪਰ ਇਨ੍ਹਾਂ ਹਾਕਮਾਂ ਦੇ ਬੋਲੇ ਕੰਨਾਂ 'ਤੇ ਕੋਈ ਅਸਰ ਨਹੀਂ ਹੋਇਆ। ਹੁਣ ਜਦ ਸਾਡੇ ਭਰਾ ਜਹਾਜ਼ ਲੈ ਕੇ ਆ ਗਏ ਹਨ ਤਾਂ ਇਨ੍ਹਾਂ ਨੇ ਸਖ਼ਤ ਪਹਿਰੇ ਲਾ ਕੇ, ਉਨ੍ਹਾਂ ਨੂੰ ਕੈਦ ਕਰ ਰੱਖਿਆ ਹੈ। ਜਹਾਜ਼ ਦੇ ਮਾਲਕ ਸਰਦਾਰ ਗੁਰਦਿੱਤ ਸਿੰਘ ਨੂੰ ਕੰਢੇ 'ਤੇ ਨਹੀਂ ਪੁੱਜਣ ਦਿੱਤਾ ਜਾਂਦਾ। ਜਹਾਜ਼ 'ਤੇ ਰਾਸ਼ਨ ਪਾਣੀ ਨਹੀਂ ਪੁੱਜਣ ਦਿੱਤਾ ਜਾਂਦਾ! ਸਾਡੇ ਵੀਰ ਭੁੱਖੇ ਪਿਆਸੇ ਦਿਨ ਕਟੀ ਕਰ ਰਹੇ ਹਨ। ਇਮੀਗ੍ਰੇਸ਼ਨ ਅਫ਼ਸਰ ਰੀਡ ਖੁਦ ਧਰਮ ਰਾਜ ਬਣਿਆ ਬੈਠਾ ਐ! ......ਉਧਰ ਜਹਾਜ਼ ਦੇ ਮਾਲਕ ਜਹਾਜ਼ ਦੀ ਕਿਸ਼ਤ ਮੰਗ ਰਹੇ ਹਨ। ਜਹਾਜ਼ ਵਿੱਚ ਹਜ਼ਾਰਾਂ ਡਾਲਰਾਂ ਦਾ ਕੋਲਾ ਲੱਦਿਆਂ ਹੋਇਆ ਐ, ਜੇ ਸਰਦਾਰ ਗੁਰਦਿੱਤ ਸਿੰਘ ਕੰਢੇ 'ਤੇ ਆ ਕੇ ਕੋਲਾ ਵੇਚੇਗਾ ਫੇਰ ਹੀ ਕਿਸ਼ਤ ਭਰੇਗਾ! ਰੀਡ ਦੀ ਚਾਲ ਐ ਕਿ ਸਰਦਾਰ ਸਾਹਿਬ ਨੂੰ ਜਹਾਜ਼ 'ਚੋਂ ਉੱਤਰਨ ਨਾ ਦਿੱਤਾ ਜਾਵੇ, ਤਾਂ ਜਪਾਨੀ ਕੰਪਨੀ ਜਹਾਜ਼ ਵਾਪਸ ਮੋੜ ਕੇ ਲੈ ਜਾਵੇਗੀ। ਖਾਲਸਾ ਜੀ! ਅਸੀਂ ਇਹ ਚਾਲ ਸਫ਼ਲ ਨਹੀਂ ਹੋਣ ਦੇਣੀ। ਅਸੀਂ ਬਾਬਾ

ਦੀਪ ਸਿੰਘ ਤੇ ਭਾਈ ਸੁੱਖਾ ਸਿੰਘ, ਮਹਿਤਾਬ ਸਿੰਘ ਵਰਗੇ ਸੂਰਮਿਆਂ ਦੀ ਔਲਾਦ ਆਂ! ......ਖਾਲਸਾ ਜੀ! ਅਸੀਂ ਆਪਣੇ ਭਰਾਵਾਂ ਨੂੰ ਏਸ ਤਰ੍ਹਾਂ ਵਾਪਸ ਨਹੀਂ ਜਾਣ ਦੇਣਾ। ਖਾਲਸਾ ਦੀਵਾਨ ਵੱਲੋਂ ਅਸੀਂ ਇਨ੍ਹਾਂ ਭਰਾਵਾਂ ਨੂੰ ਖੁਦ ਬੁਲਾਇਆ ਸੀ ਤਾਂ ਕਿ ਆਰ-ਪਾਰ ਦੀ ਲੜਾਈ ਲੜ ਕੇ ਸਦਾ ਲਈ ਰਾਹ ਖੋਹਲਿਆ ਜਾਵੇ। ......ਹੁਣ ਸਾਨੂੰ ਆਪਣੇ ਭਰਾਆਂ ਤੋਂ ਪਿਛੇ ਨਹੀਂ ਹਟਣਾ ਚਾਹੀਦਾ! ਅਸੀਂ ਸਿਰੇ ਤੱਕ ਆਪਣਾਂ ਜ਼ੋਰ ਲਗਾ ਦਿਆਂਗੇ। ਗੁਰੂ ਸਾਹਿਬਾਨ ਸਾਨੂੰ ਦੱਸ ਗਏ ਨੇ :

**ਬਾਂਹਿ ਜਿਨ੍ਹਾਂ ਦੀ ਪਕੜੀਐ, ਸਿਰ ਦੀਜੈ ਬਾਂਹ ਨ ਛੋੜੀਐ॥**
**ਤੇਗ ਬਹਾਦਰ ਬੋਲਿਆ, ਧਰ ਪਈਏ ਧਰਮ ਨ ਛੋੜੀਏ॥**

......ਖਾਲਸਾ ਜੀ! ਅਸੀਂ ਖੜ੍ਹੇ ਪੈਰ ਪੰਦਰਾਂ ਹਜ਼ਾਰ ਡਾਲਰ ਜਹਾਜ਼ ਦੀ ਕਿਸ਼ਤ ਤਾਰਨੀ ਐ। ......ਅਸੀਂ ਆਪਣਾ ਕੇਸ ਸੁਪਰੀਮ ਕੋਰਟ ਤੱਕ ਲੈ ਕੇ ਜਾਵਾਂਗੇ, ਸਾਨੂੰ ਹਜ਼ਾਰਾਂ ਡਾਲਰਾਂ ਦੀ ਲੋੜ ਪਵੇਗੀ। ...ਹੁਣ ਕੌਮ ਦੀ ਸੇਵਾ ਕਰਨ ਦਾ ਵਕਤ ਆ ਗਿਆ ਹੈ, ਹਰ ਸਿੱਖ ਲਈ ਗੁਰੂ ਸਾਹਿਬ ਦਾ ਹੁਕਮ ਹੈ:

**ਸੇਵਾ ਕਰਤ ਹੋਇ ਨਿਹਕਾਮੀ॥ ਤਿਸ ਕਉ ਹੋਤ ਪ੍ਰਾਪਤ ਸੁਆਮੀ॥**
**ਸੇਵਾ ਲਾਗੇ ਸੇ ਵਡਭਾਗੇ ਜੁਗਿ ਜੁਗਿ ਏਕੋ ਦਾਤਾ॥**

......ਖਾਲਸਾ ਜੀ! ਭਰਾਵਾਂ ਦੀ ਸੇਵਾ ਕਰਕੇ ਜਨਮ ਸਫਲਾ ਕਰਨ ਦਾ ਵਕਤ ਆ ਗਿਆ ਐ। ਜੇ ਸਾਡੇ ਭਰਾ ਭੁੱਖੇ ਮਰਦੇ ਰਹੇ, ਜੇ ਸਾਡੇ ਭਰਾ ਵਾਪਸ ਮੋੜ ਦਿੱਤੇ ਗਏ ਤਾਂ ਸਾਡੀ ਸਾਰੀ ਕੌਮ ਦੀ ਪੱਤ ਮਿੱਟੀ 'ਚ ਰੁਲ ਜਾਵੇਗੀ। ਫੇਰ ਅਸੀਂ ਸੋਹਰੀ ਮਾਇਆ ਕੀ ਕਰਨੀ ਐ। .......ਮਾਇਆ ਦਾ ਮੋਹ ਤਾਂ ਮਨਮੁਖ ਕਰਦੇ ਨੇ :

**ਮਾਇਆ ਮਮਤਾ ਮੋਹਣੀ ਜਿਨ ਵਿਣ ਦੰਤਾ ਜਗ ਖਾਇਆ॥**
**ਮਨਮੁਖਿ ਖਾਧੇ ਗੁਰਮੁਖਿ ਉਬਰੇ ਜਿਨੀ ਸਚਿ ਨਾਮਿ ਚਿਤੁ ਲਾਇਆ॥**
**ਇਹੁ ਧਨੁ ਕਰਤੇ ਕਾ ਖੇਲੁ ਹੈ ਕਦੇ ਆਵੈ ਕਦੇ ਜਾਇ॥**
**ਗਿਆਨੀ ਕਾ ਧਨੁ ਨਾਮੁ ਹੈ ਸਦ ਹੀ ਰਹੈ ਸਮਾਇ॥**

........ਗੁਰੂ ਪਿਆਰਿਓ! ਮੇਰੀ ਸਾਰੀ ਸੰਗਤ ਅੱਗੇ ਹੱਥ ਬੰਨ੍ਹ ਕੇ ਅਰਜ਼ ਐ,

ਭਾਈ ਸਾਹਿਬ ਨੇ ਸਿਰੀ ਸਾਹਿਬ ਦੋਵਾਂ ਹੱਥਾਂ ਵਿੱਚ ਸੰਭਾਲ ਕੇ ਸੰਗਤ ਅੱਗੇ ਹੱਥ ਜੋੜ ਦਿੱਤੇ,

"ਦਿਲ ਖੋਲ ਕੇ ਮਾਇਆ ਦੇ ਗੱਫੇ ਦਾਨ ਦੇਵੋ, ਅਸੀਂ ਮਾਇਆ ਬਿਨਾ ਕੋਈ ਕਾਰਜ ਅੜਨ ਨਹੀ ਦੇਣਾ। .........ਦੁਨੀਆ ਦੀ ਕੋਈ ਤਾਕਤ ਨਹੀਂ ਜਿਹੜੀ ਖਾਲਸੇ ਦੇ ਫੌਲਾਦੀ ਹੌਸਲੇ ਅੱਗੇ ਅੜ ਜਾਵੇ। ਅਸੀਂ ਇੱਕ ਲੱਖ ਡਾਲਰ ਇਕੱਠਾ ਕਰਨ ਦਾ ਟੀਚਾ ਮਿਥਿਆ ਐ, ਉਹ ਸੰਗਤ ਨੇ ਹੀ ਪੂਰਾ ਕਰਨਾ ਐ।"

ਭਾਈ ਸਾਹਿਬ ਭਾਈ ਬਲਵੰਤ ਸਿੰਘ ਨੇ ਫਿਰ ਹਾਪਕਿਨਸਨ ਨੂੰ ਸੁਣਾ ਕੇ ਆਖਿਆ:

"ਜੇ ਸਰਕਾਰ ਨੇ ਸਾਡੇ ਭਰਾਵਾਂ ਨਾਲ ਧੱਕੇਸ਼ਾਹੀ ਕਰਨ ਦੀ ਕੋਸ਼ਿਸ਼ ਕੀਤੀ ਤਾਂ ਅਸੀਂ ਕਿਸੇ ਵੀ ਕੁਰਬਾਨੀ ਤੋਂ ਪਿੱਛੇ ਨਹੀਂ ਹਟਾਂਗੇ। ਖਾਲਸਾ ਜੀ ਸਾਨੂੰ ਹਰ ਕੁਰਬਾਨੀ ਲਈ ਤਿਆਰ ਬਰ ਤਿਆਰ ਰਹਿਣਾ ਚਾਹੀਦਾ ਐ। ਮੈਦਾਨ ਛੱਡ ਕੇ ਭੱਜਣਾ ਸਿੱਖ ਦਾ ਕੰਮ ਨਹੀਂ, ਅਸੀਂ ਸ਼ਹੀਦਾਂ ਦੀ ਕੌਮ ਹਾਂ।

**ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ ॥**
**ਸੂਰੇ ਸੇਈ ਆਗੈ ਆਖੀਅਹਿ ਦਰਗਹਿ ਪਾਵਹਿ ਸਾਚੀ ਮਾਣੋ ॥**

ਭਾਈ ਸਾਹਿਬ ਨੇ ਸਿਰੀ ਸਾਹਿਬ ਉੱਚੀ ਚੁੱਕਦਿਆਂ ਲਲਕਾਰ ਨੇ ਆਖਿਆ:

"ਸਿੰਘੋ, ਕਾਇਮ ਹੋ ਜਾਓ, ਅੱਜ ਫੇਰ ਸ਼ਹੀਦੀਆਂ ਪਾਉਣ ਦਾ ਵਕਤ ਆ ਗਿਆ ਐ, ਅੱਜ ਫੇਰ ਬਾਬਾ ਦੀਪ ਸਿੰਘ ਦੇ ਵਾਰਸ ਬਣਨ ਦੀ ਲੋੜ ਐ,"

ਉਹਨਾਂ ਡਾਇਸ 'ਤੇ ਮੁੱਕਾ ਮਾਰ ਕੇ ਬੀਰ ਰਸੀ ਕਵਿਤਾ ਬੋਲਣੀ ਸ਼ੁਰੂ ਕਰ ਦਿੱਤੀ :

ਅੱਜ ਹੁੰਦਾ ਬਾਬਾ ਦੀਪ ਸਿੰਘ, ਹੱਥ ਖੰਡਾ ਫੜਦਾ
ਅੱਜ ਹੁੰਦਾ ਬੰਦਾ ਸਿੰਘ ਜੇ, ਸਿਰ ਖਿੱਦੋ ਮੜ੍ਹਦਾ।
ਅੱਜ ਹੁੰਦਾ ਫੂਲਾ ਸਿੰਘ ਜੇ, ਡਾਹ ਛਾਤੀ ਖੜਦਾ।
ਅੱਜ ਹੁੰਦਾ ਨਲਵਾ ਸ਼ੇਰ ਜੇ, ਸੱਪ ਬਣ ਕੇ ਲੜਦਾ।
ਅੱਜ ਹੁੰਦਾ ਖੜਕ ਸਿੰਘ ਜੇ, ਦੁਸ਼ਮਣ ਨਾਲ ਅੜਦਾ।
ਅੱਜ ਹੁੰਦਾ ਕੰਵਰ ਨਿਹਾਲ ਸਿੰਘ, ਮੂੰਹ ਮੋੜਦਾ ਹੜ੍ਹ ਦਾ।
ਜੇ ਹੁੰਦਾ ਪਤੀ ਪੰਜਾਬ ਦਾ, ਲੈ ਫੌਜਾਂ ਚੜ੍ਹਦਾ।
ਉਹ ਗੋਰਿਆਂ ਦੀ ਖੱਲ ਲਾਹ ਕੇ, ਵਿੱਚ ਤੂੜੀ ਮੜ੍ਹਦਾ।"

ਭਾਈ ਸਾਹਿਬ ਨੇ ਦੋਵੇਂ ਹੱਥ ਜੋੜ ਕੇ ਫਤਹਿ ਗੱਜਾਈ ਪਰ ਉਨ੍ਹਾਂ ਦੀ ਫਤਹਿ ਦਾ ਜੁਆਬ ਦੇਣ ਦੀ ਥਾਂ ਸੰਗਤ ਵਿੱਚ 'ਬੋਲੇ ਸੋ ਨਿਹਾਲ' ਦੇ ਜੈਕਾਰਿਆਂ ਦੀ ਗੂੰਜ ਪਈ। ਭਾਈ ਸਾਹਿਬ ਦੇ ਕੁਰਸੀ 'ਤੇ ਬੈਠਣ ਤੋਂ ਪਹਿਲਾਂ ਹੀ ਸਟੇਜ 'ਤੇ ਡਾਲਰਾਂ ਦਾ ਢੇਰ ਲੱਗਣ ਲੱਗ ਪਿਆ!

"ਖਾਲਸਾ ਜੀ ਆਪਣਾ ਨਾਂਅ ਲਿਖਾਈ ਜਾਵੋ।"

ਭਾਈ ਭਾਗ ਸਿੰਘ ਨੇ ਅੱਗੇ ਵੱਧ ਕੇ ਆਖਿਆ। ਭਾਈ ਮਿੱਤ ਸਿੰਘ ਪੰਡੋਰੀ ਕਾਪੀ ਪੈਨ ਲੈ ਕੇ ਬੈਠ ਗਿਆ ਸੀ।

"ਕੋਈ ਲੋੜ ਨਈ! ਕੋਈ ਲੋੜ ਨਈ.........!"

ਨਕਦ ਦੇਣ ਵਾਲਿਆਂ ਨੇ ਹੱਥ ਫੇਰ ਦਿੱਤੇ।

"ਖਾਲਸਾ ਜੀ! ਜਿਹੜੇ ਸਿੰਘਾਂ ਕੋਲ ਨਗਦ ਨਾਮਾ ਨਹੀਂ ਉਹ ਭਾਈ ਮਿੱਤ ਸਿੰਘ ਕੋਲ ਲਿਖਵਾ ਦੇਣ, ਕਮੇਟੀ ਵਾਲੇ ਫੇਰ ਉਗਰਾਹੀ ਕਰ ਲੈਣਗੇ, ਕਿਸੇ ਸਿੰਘ ਨੇ ਢਿੱਲ ਨਹੀਂ ਕਰਨੀ, ਸਾਡੇ ਧਰਮ ਅਤੇ ਅਣਖ ਇੱਜ਼ਤ ਦਾ ਸਵਾਲ ਐ!"

ਭਾਈ ਭਾਗ ਸਿੰਘ ਨੇ ਸੰਗਤ ਵਿੱਚ ਖੜ੍ਹ ਕੇ ਪ੍ਰੇਰਨਾ ਕੀਤੀ। ਸਟੇਜ 'ਤੇ ਡਾਲਰਾਂ ਦਾ ਢੇਰ ਲੱਗ ਗਿਆ ਸੀ[6], ਭਾਈ ਬਤਨ ਸਿੰਘ ਕਾਹਰੀ ਅਤੇ ਭਾਈ ਰਾਮ ਸਿੰਘ ਧੁਲੇਤਾ ਨੇ ਦੋ ਦੋ ਹਜ਼ਾਰ ਡਾਲਰ ਨਕਦ ਦਿੱਤਾ ਸੀ।[7] ਭਾਈ ਧੁਲੇਤਾ ਨੇ ਸਟੇਜ 'ਤੇ ਚੜ੍ਹ ਕੇ ਐਲਾਨ ਕਰ ਦਿੱਤਾ :

"ਖਾਲਸਾ ਦੀ ਸਾਡੇ ਗੁਰੂ ਸਾਹਿਬ ਜੀ ਦੇ ਪਵਿੱਤਰ ਨਾਮ ਪੁਰ ਚੱਲਿਆ ਜਹਾਜ਼ ਅਸੀਂ ਵਾਪਸ ਨਹੀਂ ਮੁੜਨ ਨਹੀਂ ਦੇਣਾ, ਮੇਰੀ ਸਾਰੀ ਜ਼ਮੀਨ ਜੈਦਾਤ ਇਸ ਕਾਰਜ ਲਈ ਹਾਜ਼ਰ ਹੈ।" ਸੰਗਤ ਨੇ ਫੇਰ ਜੈਕਾਰਾ ਗਜਾ ਦਿੱਤਾ।

ਬਾਅਦ ਵਿਚ ਜਦ ਗਿਣਤੀ ਕੀਤੀ ਗਈ ਤਾਂ ਪੰਜ ਹਜ਼ਾਰ ਡਾਲਰ ਨਕਦ ਇਕੱਠਾ ਹੋਇਆ ਸੀ ਤੇ 66000 ਡਾਲਰ ਦੀ ਰਕਮ ਲਿਖਵਾਈ ਗਈ ਸੀ।[8] ਮਾਇਆ ਦਾ ਢੇਰ ਦੇਖ ਕੇ ਹਾਪਕਿਨਸਨ ਡੌਰ ਭੌਰ ਹੋ ਗਿਆ। ਉਸ ਨੂੰ ਰੀਡ ਦੀ ਚਾਲ ਫੇਲ੍ਹ ਹੁੰਦੀ ਜਾਪੀ, ਉਹ ਸਟੈਨੋ ਨੂੰ ਲੈ ਕੇ ਝੱਟ ਪੱਟ ਬਾਹਰ ਨਿਕਲ ਕੇ ਰੀਡ ਵੱਲ ਭੱਜ ਤੁਰਿਆ।

# ਰੀਡ ਦਾ ਨਸਲੀ ਜਨੂੰਨ

ਜਹਾਜ਼ ਤੋਂ ਬਾਬਾ ਗੁਰਦਿੱਤ ਸਿੰਘ ਅਤੇ ਉਸ ਦੇ ਸਕੱਤਰ ਭਾਈ ਦਲਜੀਤ ਸਿੰਘ ਵੱਲੋਂ ਇਮੀਗ੍ਰੇਸ਼ਨ ਅਧਿਕਾਰੀਆਂ ਨੂੰ ਲਗਾਤਾਰ ਚਿੱਠੀਆਂ ਆ ਰਹੀਆਂ ਸਨ ਕਿ ਉਨ੍ਹਾਂ ਦਾ ਰਾਸ਼ਨ ਖਤਮ ਹੋ ਗਿਆ ਤੇ ਉਨ੍ਹਾਂ ਕੋਲ ਪੀਣ ਵਾਲਾ ਪਾਣੀ ਮੁੱਕ ਗਿਆ ਹੈ, ਪਰ ਮੈਲਕਮ ਰੀਡ ਅਜਿਹੀਆਂ ਸ਼ਿਕਾਇਤਾਂ ਪੜ੍ਹ ਸੁਣ ਕੇ ਖੁਸ਼ ਹੋ ਰਿਹਾ ਸੀ। ਉਹ ਮੁਸਾਫ਼ਰਾਂ ਨੂੰ ਭੁੱਖੇ ਰੱਖ ਕੇ ਵੱਧ ਤੋਂ ਵੱਧ ਦੁਖੀ ਕਰਨੇ ਚਾਹੁੰਦਾ ਸੀ ਤਾਂ ਕਿ ਉਹ ਨਿਤਾਣੇ ਹੋ ਕੇ ਵਾਪਸ ਮੁੜ ਜਾਣ ਲਈ ਬੇਵੱਸ ਹੋ ਜਾਣ। ਬਾਬਾ ਗੁਰਦਿੱਤ ਸਿੰਘ ਵਾਰ ਵਾਰ ਕਲਾਈਆਂ ਖਾ ਰਿਹਾ ਸੀ ਕਿ ਉਨ੍ਹਾਂ ਕੋਲ ਖਾਣ ਲਈ ਕੁਝ ਵੀ ਨਹੀਂ ਹੈ ਤੇ ਪੀਣ ਲਈ ਪਾਣੀ ਵੀ ਨਹੀਂ ਹੈ, ਇਸ ਕਰਕੇ ਉਸ ਨੂੰ ਸ਼ਹਿਰ ਜਾਣ ਦੀ ਆਗਿਆ ਦਿੱਤੀ ਜਾਵੇ ਪਰ ਰੀਡ ਦੀ ਸਿਹਤ 'ਤੇ ਕੋਈ ਅਸਰ ਨਹੀਂ ਹੋ ਰਿਹਾ ਸੀ। ਇਧਰ ਖਾਲਸਾ ਦੀਵਾਨ ਦੇ ਆਗੂ ਜਹਾਜ਼ ਉੱਪਰ ਖੁਰਾਕ ਅਤੇ ਪਾਣੀ ਭੇਜਣ ਲਈ ਹਰ ਯਤਨ ਕਰ ਰਹੇ ਸਨ ਪਰ ਅਧਿਕਾਰੀ ਉਨ੍ਹਾਂ ਦੇ ਯਤਨ ਵੀ ਨਾਕਾਮ ਬਣਾ ਦਿੰਦੇ ਸਨ। ਇਮੀਗ੍ਰੇਸ਼ਨ ਦੇ ਹੱਥਾਂ ਵਿਚ ਖੇਡ ਰਹੇ ਡਾ. ਰਘੁਨਾਥ ਸਿੰਘ ਨੇ ਵੀ ਲਿਖਿਆ ਕਿ ਜਹਾਜ਼ ਉੱਪਰ ਰਾਸ਼ਨ ਤੇ ਪਾਣੀ ਨਹੀਂ ਹੈ ਜਿਸ ਕਾਰਨ ਬੱਚੇ ਵੀ ਭੁੱਖੇ ਪਿਆਸੇ ਮਰ ਰਹੇ ਹਨ। ਅਖੀਰ ਦਬਾਓ ਵਿਚ ਰੀਡ ਨੇ ਵੀਹ ਹਜ਼ਾਰ ਲੀਟਰ ਪਾਣੀ ਭੇਜਿਆ ਜੋ ਥੋੜੇ ਦਿਨ ਹੀ ਚਲ ਸਕਦਾ ਸੀ ਕਿਉਂਕਿ ਜਹਾਜ 'ਤੇ ਪੰਦਰਾਂ ਸੌ ਲੀਟਰ ਰੋਜ਼ਾਨਾ ਦੀ ਖਪਤ ਸੀ। ਜਿਸ ਵਿਚੋਂ ਜਹਾਜ਼ 'ਤੇ ਰੋਸ਼ਨੀ ਲਈ ਭਾਫ਼ ਬਣਾਉਣ ਦੇ ਵੀ ਕੰਮ ਆਉਂਦਾ ਸੀ।[1]

ਦਰਅਸਲ ਰੀਡ ਦੇ ਦਿਲ ਵਿਚ ਇਨਸਾਨੀ, ਹਮਦਰਦੀ ਵਾਲਾ ਖਾਨਾ ਹੈ ਹੀ ਨਹੀਂ ਸੀ। ਜੇਕਰ ਓਟਾਵਾ ਤੋਂ ਉਸ ਨੂੰ ਰਾਸ਼ਨ ਪਾਣੀ ਭੇਜਣ ਦੀ ਹਿਦਾਇਤ ਆਉਂਦੀ ਸੀ ਤਾਂ ਉਹ ਝੂਠ ਬੋਲ ਦਿੰਦਾ ਸੀ ਕਿ ਉਸ ਨੇ ਦੋਵੇਂ ਚੀਜ਼ਾਂ ਭੇਜ ਦਿੱਤੀਆਂ ਹਨ। ਜੇਕਰ ਨਸਲਵਾਦੀ ਜ਼ਹਿਰ ਕਾਰਨ ਰੀਡ ਧੱਕੇਸ਼ਾਹੀ ਕਰਨ 'ਤੇ ਤੁਲਿਆ ਹੋਇਆ ਸੀ ਤਾਂ ਕੈਨੇਡਾ ਵਿਚ ਉੱਚ ਅਹੁਦਿਆਂ 'ਤੇ ਬੈਠੇ ਕੁਝ ਕੁ ਦਿਆਵਾਨ ਜੀਵ ਵੀ ਸਨ। ਜੋ ਮੁਸਾਫ਼ਰਾਂ ਦੀ ਸਮੱਸਿਆ ਨੂੰ ਹਮਦਰਦੀ ਨਾਲ ਵਿਚਾਰਦੇ ਸਨ।

## ਬਾਬਾ ਗੁਰਦਿੱਤ ਸਿੰਘ ਦੀ ਵਕੀਲ ਨਾਲ ਮੁਲਾਕਾਤ

ਵਿਕਟੋਰੀਆ ਵਿੱਚ ਪਹਿਲੇ ਦਿਨ ਆਉਣ'ਤੇ ਹੀ, ਗੁਰੂ ਨਾਨਕ ਜਹਾਜ਼ ਕੈਨੇਡੀਅਨ ਪ੍ਰੈਸ ਵਿੱਚ ਚਰਚਾ ਦਾ ਵਿਸ਼ਾ ਬਣ ਗਿਆ ਸੀ। ਪੱਤਰਕਾਰਾਂ ਨੇ ਵਿਲੀਅਮ ਹੈੱਡ ਤੋਂ ਹੀ ਜਹਾਜ਼ ਨੂੰ ਘੇਰ ਲਿਆ ਸੀ। ਪ੍ਰੈਸ ਵਿੱਚ ਇਹ ਗੱਲ ਆ ਗਈ ਸੀ ਕਿ ਮੁਸਾਫਰਾਂ ਨੂੰ ਇੱਕ ਤਰਾਂ ਬੰਦੀ ਬਣਾ ਕੇ ਰੱਖਿਆ ਹੋਇਆ ਹੈ ਤੇ ਜਹਾਜ਼ ਦੇ ਪਟੇਦਾਰ ਗੁਰਦਿੱਤ ਸਿੰਘ ਨੂੰ ਵਕੀਲ ਨਾਲ ਵੀ ਮਿਲਣ ਨਹੀਂ ਦਿੱਤਾ ਗਿਆ, ਜਦ ਵਕੀਲ ਨੇ 2 ਜੂਨ ਨੂੰ ਮਿਲਣ ਦੀ ਕੋਸਿਸ਼ ਕੀਤੀ ਸੀ। ਇਹ ਗੱਲ ਸਰਕਾਰ ਦੀ ਬਦਨਾਮੀ ਦਾ ਕਾਰਨ ਬਣ ਰਹੀ ਸੀ। ਵਕੀਲ ਬਰਡ ਨੇ 23 ਜੂਨ 1914 ਨੂੰ ਪ੍ਰਧਾਨ ਮੰਤਰੀ ਆਰ.ਐਲ ਬੋਰਡਨ ਨੂੰ ਤਾਰ ਭੇਜ ਕੇ ਇਸ ਧੱਕੇ ਸ਼ਾਹੀ ਤੋਂ ਜਾਣੂ ਕਰਵਾਇਆ ਸੀ। ਅਖੀਰ ਇਮੀਗ੍ਰੇਸ਼ਨ ਅਧਿਕਾਰੀ 4 ਜੂਨ ਨੂੰ ਮੁਸਾਫਰਾਂ ਦੇ ਵਕੀਲ ਬਰਡ ਨੂੰ ਬਾਬਾ ਗੁਰਦਿੱਤ ਸਿੰਘ ਨੂੰ ਮਿਲਾਉਣ ਲਈ ਲੈ ਗਏ, ਪਰ ਉਹਨਾਂ ਬਰਡ ਨੂੰ ਜਹਾਜ਼ 'ਤੇ ਨਾਂ ਜਾਣ ਦਿੱਤਾ, ਉਸ ਨੂੰ ਲਾਂਚ 'ਤੇ ਹੀ ਰੱਖਿਆ। ਬਾਬਾ ਗੁਰਦਿੱਤ ਸਿੰਘ ਨੂੰ ਵੀ ਇੱਕ ਲਾਂਚ'ਤੇ ਹੀ ਉਤਾਰ ਲਿਆ ਗਿਆ। ਅਧਿਕਾਰੀ ਦੋਵਾਂ ਦੇ ਆਲੇ ਦੁਆਲੇ ਹੀ ਚਿਪਕੇ ਰਹੇ। ਦੋਵਾਂ ਨੇ ਦੂਰ ਦੂਰ ਖੜ੍ਹ ਕੇ ਹੀ ਗੱਲਾਂ -ਬਾਤਾਂ ਕੀਤੀਆਂ । ਬਰਡ ਨੇ ਇੱਕ ਨਵਾਂ ਰਾਹ ਲੱਭਿਆ ਕਿ ਇਮੀਗ੍ਰੇਸ਼ਨ ਵਿਭਾਗ ਜਹਾਜ਼ ਲਈ ਇੱਕ ਸ਼ੈੱਡ ਦਾ ਪ੍ਰਬੰਧ ਕਰ ਦੇਵੇ, ਜਿਥੇ ਜਹਾਜ਼ ਚੋਂ ਕੋਲਾ ਉਤਾਰਿਆ ਜਾ ਸਕੇ ਤੇ ਨਵਾਂ ਮਾਲ ਲੱਦਿਆ ਜਾ ਸਕੇ, ਮੁਸਾਫਰਾਂ ਦਾ ਫੈਸਲਾ ਹੋਣ ਤੱਕ ਉਹਨਾਂ ਨੂੰ ਉਥੇ ਰੱਖਿਆ ਜਾ ਸਕੇ ਤੇ ਗੁਰੂ ਨਾਨਕ ਜਹਾਜ਼ ਨੂੰ ਵਾਪਸ ਭੇਜ ਦਿੱਤਾ ਜਾਵੇ । ਬਾਬਾ ਗੁਰਦਿੱਤ ਸਿੰਘ ਸਭ ਕਾਸੇ ਦਾ ਖਰਚਾ ਦੇਣ ਲਈ ਤਿਆਰ ਸਨ। ਉਹਨਾਂ ਨੇ ਇਹ ਵੀ ਜਿੰਮੇਵਾਰੀ ਲੈ ਲਈ ਸੀ ਕਿ ਜੇਕਰ ਮੁਸਾਫਰਾਂ ਦਾ ਕੇਸ ਫੇਲ੍ਹ ਹੋ ਜਾਂਦਾ ਹੈ ਤਾਂ ਉਹ ਆਪਣਾ ਹੋਰ ਜਹਾਜ਼ ਲੈ ਕੇ ਇਨ੍ਹਾਂ ਨੂੰ ਵਾਪਸ ਲੈ ਜਾਵੇਗਾ।

ਵਕੀਲ ਬਰਡ ਨੇ ਇਹ ਤਜਵੀਜ਼ ਮੈਲਕਮ ਰੀਡ ਅੱਗੇ ਰੱਖੀ ਤਾਂ ਉਸ ਨੇ ਇੱਕ ਵਾਢਿਓਂ ਇਸ ਤਜਵੀਜ਼ ਨੂੰ ਰੱਦ ਕਰ ਦਿੱਤਾ। ਰੀਡ ਨੇ ਓਟਾਵਾ ਸਰਕਾਰ ਨੂੰ ਲਿਖਿਆ ਕਿ ਜੇਕਰ ਇਹ ਤਜਵੀਜ਼ ਮੰਨ ਲਈ ਜਾਂਦੀ ਹੈ ਤਾਂ ਭਾਰਤੀ ਇਸ ਨੂੰ ਸਰਕਾਰ ਦੀ ਕਮਜ਼ੋਰੀ ਦਾ ਚਿੰਨ੍ਹ ਸਮਝਣਗੇ। ਉਹ ਤਾਂ ਤੁਰੰਤ ਪੈਰ ਹੀ ਜਹਾਜ਼ ਨੂੰ ਵਾਪਸ ਕਰ ਦੇਣਾ ਚਾਹੁੰਦਾ ਸੀ ਪਰ ਇਹ ਸੁਖਾਲਾ ਨਹੀਂ ਸੀ। ਇਸ ਵਿੱਚ ਬਹੁਤ ਸਾਰੀਆਂ ਅੜਚਨਾਂ ਤੇ ਗੁੰਝਲਾਂ ਸਨ। ਸਭ ਤੋਂ ਵੱਡੀ ਅੜਚਨ ਮੁਸਾਫਰਾਂ ਦਾ ਮਨੋਬਲ ਸੀ, ਜੋ ਛੇਤੀ ਕੀਤੀਆਂ ਵਾਪਸ ਜਾਣ ਲਈ ਤਿਆਰ ਨਹੀਂ ਸਨ। ਉਹ ਬੂਹੇ ਦੇ ਘਰ ਤੱਕ ਜਾ ਕੇ ਲੜਾਈ ਲੜਨ ਦੇ ਰੌਅ ਵਿੱਚ ਸਨ।

## ਕਿਸ਼ਤ ਦਾ ਦਬਾਓ

ਕੈਨੇਡਾ ਵਿਚ ਕਾਮਾਗਾਟਾ ਮਾਰੂ ਦੀ ਮਾਲਕ ਵਾਈ.ਸਾਤੋ ਐਂਡ ਕੰਪਨੀ ਦਾ ਅਧਿਕਾਰਤ ਏਜੰਟ ਗਾਰਡਨਰ ਜੌਹਨਸਨ ਸੀ। ਉਹ ਇਥੋਂ ਦਾ ਸ਼ਿਪਿੰਗ ਦਲਾਲ ਸੀ ਅਤੇ ਉਸ ਦਾ ਜਪਾਨੀ ਕੰਪਨੀਆਂ ਨਾਲ ਲੰਬੇ ਸਮੇਂ ਤੋਂ ਵਾਹ ਵਾਸਤਾ ਸੀ।[2] ਬਾਬਾ ਗੁਰਦਿੱਤ ਸਿੰਘ ਹੋਰਾਂ ਨੇ ਜੋ ਕਿਰਾਏ ਦੀ ਬਕਾਇਆ ਕਿਸ਼ਤ 11 ਜੂਨ ਨੂੰ ਦੇਣੀ ਸੀ ਉਹ ਹਾਸਿਲ ਕਰਨ ਦਾ ਅਧਿਕਾਰ ਜੌਹਨਸਨ ਕੋਲ ਸੀ। ਉਸ ਨੇ ਇਹ ਗੱਲ ਮੈਲਕਮ ਰੀਡ ਦੇ ਕੰਨੀ ਪਾ ਦਿੱਤੀ ਸੀ। ਹੁਣ ਮੈਲਕਮ ਰੀਡ ਦਾ ਦਿਮਾਗ ਦੂਜੇ ਪਾਸੇ ਚੱਲਣ ਲੱਗ ਪਿਆ, ਉਸ ਨੂੰ ਪਤਾ ਸੀ ਕਿ ਗੁਰਦਿੱਤ ਸਿੰਘ ਇਹ ਕਿਸ਼ਤ ਉਨ੍ਹਾਂ ਚਿਰ ਨਹੀਂ ਤਾਰ ਸਕਦਾ ਜਿਨ੍ਹਾਂ ਚਿਰ ਉਹ ਜਹਾਜ਼ ਤੋਂ ਉਤਰ ਕੇ ਕੋਲਾ ਨਹੀਂ ਵੇਚ ਲੈਂਦਾ। ਜੇਕਰ ਇਹ ਕਿਸ਼ਤ ਦੀ ਅਦਾਇਗੀ ਸਮੇਂ ਸਿਰ ਨਹੀਂ ਹੁੰਦੀ ਸੀ ਤਾਂ ਕੰਪਨੀ ਨੂੰ ਹੱਕ ਸੀ ਕੀ ਕਿ ਉਹ ਜਹਾਜ਼ ਨੂੰ ਵਾਪਸ ਮੋੜ ਕੇ ਹਾਂਗਕਾਂਗ ਲਿਜਾ ਸਕਦੀ ਸੀ ਤੇ ਬਾਬਾ ਗੁਰਦਿੱਤ ਸਿੰਘ ਤੇ ਮੋਟੇ ਹਰਜਾਨੇ ਦਾ ਕੇਸ ਠੋਕ ਸਕਦੀ ਸੀ।

ਇਹ ਕਾਨੂੰਨੀ ਘੁੰਡੀ ਜਾਨਣ ਤੋਂ ਬਾਅਦ ਰੀਡ ਦੀਆਂ ਵਾਛਾਂ ਖਿੜ ਗਈਆਂ। ਉਸ ਨੇ ਇੱਕ ਤਾਂ ਮੁਸਾਫ਼ਰਾਂ ਦੀ ਡਾਕਟਰੀ ਦਾ ਕੰਮ ਜੂੰ ਦੀ ਤੋਰੇ ਸ਼ੁਰੂ ਕਰਵਾ ਦਿੱਤਾ। ਦੂਜਾ ਬਾਬਾ ਗੁਰਦਿੱਤ ਸਿੰਘ ਨੂੰ ਜਹਾਜ਼ 'ਤੇ ਬੰਦੀ ਬਣਾ ਦਿੱਤਾ। ਤੀਜਾ ਉਸ ਨੇ ਜੌਹਨਸਨ ਨੂੰ ਪ੍ਰੇਰਿਆ ਕਿ ਉਹ ਗੁਰਦਿੱਤ ਸਿੰਘ 'ਤੇ ਕਿਸਤ ਭਰਨ ਲਈ ਦਬਾਓ ਬਣਾਵੇ!

23 ਮਈ ਨੂੰ ਜਹਾਜ ਵੈਨਕੋਵਰ ਦੇ ਨੇੜੇ ਲੱਗਣ ਦੇ ਦੂਜੇ ਦਿਨ 24 ਮਈ ਨੂੰ ਹੀ ਜੌਹਨਸਨ ਨੇ ਬਾਬਾ ਗੁਰਦਿੱਤ ਸਿੰਘ ਨੂੰ ਨੋਟਿਸ ਦੇ ਦਿੱਤਾ ਸੀ ਕਿ ਉਹ ਠੇਕੇ ਦੀਆਂ ਸ਼ਰਤਾਂ ਮੁਤਾਬਕ 27 ਅਪ੍ਰੈਲ ਤੱਕ ਸਮੇਤ ਵਿਆਜ ਜਹਾਜ਼ ਦੀ ਕਿਸ਼ਤ ਭਰੇ।[3]

ਬਾਬਾ ਗੁਰਦਿੱਤ ਸਿੰਘ ਨੇ ਉਸ ਨੂੰ ਉਸੇ ਦਿਨ ਹੀ ਜੁਆਬ ਭੇਜ ਦਿੱਤਾ ਕਿ ਉਹ ਉਸਦੇ ਕਿਨਾਰੇ ਉਤਰਨ ਦਾ ਬੰਦੋਬਸਤ ਕਰੇ, ਤਾਂ ਕਿ ਉਹ ਕੋਲਾ ਵਗੈਰਾ ਵੇਚ ਕੇ ਪੈਸੇ ਵੱਟ ਸਕੇ। ਜਿਨ੍ਹਾਂ ਚਿਰ ਉਹ ਕਿਨਾਰੇ ਨਹੀਂ ਉਤਰ ਸਕਦਾ ਉਨ੍ਹਾਂ ਚਿਰ ਜਹਾਜ਼ ਦੀ ਕਿਸ਼ਤ ਨਹੀਂ ਭਰ ਸਕਦਾ। ਬਾਬਾ ਜੀ ਨੇ ਕਿਹਾ ਕਿ ਮੈਂ ਠੇਕੇ ਦੀਆਂ ਸ਼ਰਤਾਂ ਦਾ ਪਾਬੰਦ ਹਾਂ ਪਰ ਜੋ ਮੇਰਾ ਨੁਕਸਾਨ ਹੋ ਰਿਹਾ ਹੈ, ਉਹ ਉਸ ਨੂੰ ਦਿਸ ਹੀ ਰਿਹਾ ਹੈ।[4]

ਇਸ ਦੇ ਨਾਲ ਹੀ ਬਾਬਾ ਗੁਰਦਿੱਤ ਸਿੰਘ ਨੇ 6 ਜੂਨ ਨੂੰ ਇੰਗਲੈਂਡ ਦੇ ਸ਼ਹਿਰਸ਼ਾਹ ਜਾਰਜ ਪੰਚਮ ਨੂੰ ਤਾਰ ਦੇ ਕੇ ਸਾਰੀ ਸਥਿਤੀ ਤੋਂ ਜਾਣੂ ਕਰਵਾਇਆ ਅਤੇ ਇਨਸਾਫ ਦੀ ਮੰਗ ਕੀਤੀ।

ਰੀਡ ਕੋਲ ਸਭ ਤੋਂ ਵੱਡਾ ਦਾਅ ਤਾਂ ਇਹ ਸੀ ਕਿ ਗੁਰਦਿੱਤ ਸਿੰਘ ਜਹਾਜ਼

ਦੀ ਕਿਸ਼ਤ ਨਾ ਤਾਰ ਸਕੇ ਤੇ ਮਾਲਕ ਜਹਾਜ਼ ਨੂੰ ਵਾਪਸ ਹਾਂਗਕਾਂਗ ਹੀ ਲੈ ਜਾਣ। ਹੁਣ ਉਸ ਕੋਲ ਆਖਰੀ ਹਥਿਆਰ ਰਹਿ ਗਿਆ ਸੀ ਕਿ ਜੌਹਨਸਨ ਬਾਬਾ ਗੁਰਦਿੱਤ ਸਿੰਘ 'ਤੇ ਦੁਬਾਓ ਪਾਵੇ ਕਿ ਉਹ 11 ਜੂਨ ਤੋਂ ਪਹਿਲਾਂ ਪਹਿਲਾਂ ਜਹਾਜ਼ ਦੀ ਬਕਾਇਆ ਕਿਸ਼ਤ ਦੇਵੇ।

ਜਹਾਜ਼ ਦੇ ਏਜੰਟ ਗਾਰਡਨ ਜੌਹਨਸਨ ਅਤੇ ਕਪਤਾਨ ਯਾਮਾਮਾਤੋ ਵੱਲੋਂ ਸ਼ਰੇਆਮ ਗੋਡ ਦਾ ਸਾਥ ਦੇਣ ਤੋਂ ਖਿਝ ਕੇ ਅਖੀਰ ਬਾਬਾ ਗੁਰਦਿੱਤ ਸਿੰਘ ਨੇ ਜਹਾਜ਼ ਮਾਲਕ ਮਿ: ਵਾਈ ਸਾਤੋ ਨੂੰ ਲੰਬਾ ਖਤ ਲਿਖਿਆ ਜਿਸ ਵਿੱਚ ਉਹਨਾਂ ਨੇ ਆਪਣੀਆਂ ਮੁਸ਼ਕਲਾਂ ਅਤੇ ਜਹਾਜ਼ ਦੀ ਸਥਿਤੀ ਦਾ ਖੁੱਲ੍ਹਕੇ ਜ਼ਿਕਰ ਕੀਤਾ :

*ਕਾਮਾਗਾਟਾ ਮਾਰੂ ਜਹਾਜ਼ ਵੈਨਕੂਵਰ ਬੰਦਰਗਾਹ*
*10 ਜੂਨ*

*ਪਿਆਰੇ ਮਿਸਟਰ ਸਾਤੋ,*

*ਮੈਂ ਠੀਕ-ਠਾਕ ਹਾਂ ਅਤੇ ਤੁਹਾਡੀ ਚੰਗੀ ਸਿਹਤ ਦੀ ਕਾਮਨਾ ਕਰਦਾ ਹਾਂ। ਮੇਰੇ ਸਫ਼ਰ ਦਾ ਵਰਨਣ ਇਸ ਤਰ੍ਹਾਂ ਹੈ :*

*ਮੈਂ 23 ਮਈ 1914 ਨੂੰ ਵੈਨਕੂਵਰ ਬੀ.ਸੀ. ਪਹੁੰਚ ਗਿਆ ਸੀ ਅਤੇ ਉਸੇ ਦਿਨ ਤੋਂ ਹੀ ਆਪਣੇ ਮੁਸਾਫਰਾਂ ਸਮੇਤ ਬੰਦਰਗਾਹ ਵਿੱਚ ਲੰਗਰ ਸੁੱਟੀ ਖੜ੍ਹੇ ਜਹਾਜ਼ ਵਿੱਚ ਬੰਦੀ ਬਣਾਇਆ ਹੋਇਆ ਹਾਂ। ਪ੍ਰਵਾਸੀ ਕਾਨੂੰਨ, ਜਿਹੜਾ ਮੇਰੇ ਸਾਹਮਣੇ ਬੱਚਿਆਂ ਦੀ ਖੇਡ ਖੇਡ ਰਿਹਾ ਹੈ, ਜੇਕਰ ਮੈਂ ਕਿਨਾਰੇ ਤੇ ਆ ਜਾਵਾਂ ਤਾਂ ਮੈਂ ਅਦਾਲਤ ਵਿੱਚ ਇਸਦੇ ਚੀਥੜੇ ਉਡਾ ਦੇਵਾਂਗਾ। ਇਸ ਕਾਰਨ ਕਰਕੇ ਹੀ ਮੈਨੂੰ ਜਹਾਜ਼ ਵਿੱਚ ਬੰਦੀ ਬਣਾ ਰੱਖਿਆ ਹੈ। ਮੁਸ਼ਕਲਾਂ ਅਤੇ ਪਰਖ ਦੀਆਂ ਘੜੀਆਂ ਬੇਇੰਤਹਾ ਹਨ, ਏਥੋਂ ਤੱਕ ਕਿ ਮੇਰੇ ਕਾਨੂੰਨੀ ਸਲਾਹਕਾਰ ਅਤੇ ਦੋਸਤਾਂ ਨੂੰ ਵੀ ਮੇਰੇ ਨਾਲ ਮਿਲਣ ਨਹੀਂ ਦਿੱਤਾ ਗਿਆ। ਏਸੇ ਹੀ ਤਰ੍ਹਾਂ, ਮੈਂ ਜਹਾਜ਼ ਵਿੱਚ ਲੱਦਿਆ ਹੋਇਆ ਮਾਲ ਵੀ ਨਹੀਂ ਉਤਾਰ ਸਕਿਆ ਅਤੇ ਹੋਰ ਮਾਲ ਲੈਣ ਵਿੱਚ ਮੈਨੂੰ ਕਾਫ਼ੀ ਦਿੱਕਤ ਦਾ ਸਾਹਮਣਾ ਕਰਨਾ ਪਵੇਗਾ। ਮੈਨੂੰ ਮੇਰੇ ਮੁਸਾਫਰਾਂ ਸਮੇਤ ਬਹੁਤ ਨਿਗਰਾਨੀ ਹੇਠ ਰੱਖਿਆ ਹੋਇਆ ਹੈ ਕਿ ਜਹਾਜ਼ ਉਪਰ ਅਖ਼ਬਾਰ ਵੀ ਨਹੀਂ ਆਉਣ ਦਿੱਤੇ ਜਾ ਰਹੇ। ਸਾਡੀਆਂ ਚਿੱਠੀਆਂ ਪਹਿਲਾਂ ਪ੍ਰਵਾਸੀ ਮਹਿਕਮੇ ਕੋਲੋ ਪਹੁੰਚਦੀਆਂ ਹਨ, ਉਹ ਜਿਹੜੀਆਂ ਯੋਗ ਸਮਝਦਾ ਹੈ ਉਹ ਹੀ ਅੱਗੇ ਭੇਜੀਆਂ ਜਾਂਦੀਆਂ ਹਨ, ਹਾਲਾਂਕਿ ਮੈਂ ਪ੍ਰਵਾਸੀ ਵਿਭਾਗ ਦੇ ਏਜੰਟ ਨੂੰ ਨੋਟਿਸ ਦਿੱਤਾ ਸੀ ਕਿ ਉਹ ਮੈਨੂੰ ਅਤੇ ਮੁਸਾਫਰਾਂ ਨੂੰ ਨਜ਼ਰਬੰਦ ਨਹੀਂ ਕਰ ਸਕਦਾ, ਪਰ ਉਸਦੇ ਕੰਨਾਂ ਤੇ ਜੂੰ ਨਹੀਂ ਸਰਕੀ।*

*ਤੁਹਾਡਾ ਏਜੰਟ, ਮਿਸਟਰ ਸੀ.ਗਾਰਡਨਰ ਜੌਹਨਸਨ, ਮੇਰੇ ਵਿਰੁੱਧ ਭੁਗਤ*

ਰਿਹਾ ਹੈ? ਮੈਨੂੰ ਨਹੀਂ ਪਤਾ ਕਿ ਕਿਉਂ? ਸਾਡੇ ਏਥੇ ਪੁੱਜਣ ਤੋਂ ਪਹਿਲਾਂ ਉਸਨੇ ਬਹੁਤ ਸਾਰੀਆਂ ਖ਼ਬਰਾਂ ਸਾਡੇ ਵਿਰੁੱਧ ਅਖ਼ਬਾਰਾਂ ਵਿੱਚ ਪ੍ਰਕਾਸ਼ਿਤ ਕਰਵਾਈਆਂ ਜਿਹੜੀਆਂ ਉਸਨੂੰ ਵਿਕਟੋਰੀਆ ਬੰਦਰਗਾਹ ਤੇ 23 ਮਈ 1914 ਨੂੰ ਮਿਲੀਆਂ। ਉਸਦੇ ਹੁਕਮਾਂ ਦੀ ਤਾਮੀਲ ਕਰਦੇ ਹੋਏ ਕਪਤਾਨ ਯਾਮਾਮੋਤੋ ਨੇ ਵੀ ਸਾਡੇ ਵਿਰੁੱਧ ਕਾਫ਼ੀ ਕੁੱਝ ਕੀਤਾ, ਇਸਦਾ ਕਾਰਨ ਸਾਨੂੰ ਮਾਲੂਮ ਨਹੀਂ। ਚੀਫ਼ ਅਫ਼ਸਰ ਮੀਆ ਜੀ ਨੂੰ ਸਾਡੀ ਨਿਗਰਾਨੀ ਕਰ ਰਹੇ ਚੌਕੀਦਾਰ ਕੋਲੋਂ ਪਤਾ ਲੱਗਿਆ ਕਿ ਵੈਨਕੂਵਰ ਦੇ ਭਾਰਤੀਆਂ ਨੇ ਕਾਮਾਗਾਟਾ ਮਾਰੂ ਲਈ ਇੱਕ ਦਿਨ ਵਿੱਚ 100000 ਡਾਲਰ ਦੀ ਕੀਮਤ ਦਾ ਸੋਨਾ ਇਕੱਠਾ ਕਰ ਲਿਆ ਸੀ। ਉਹ ਇਹ ਰਕਮ ਮੇਰੇ ਕਿਨਾਰੇ 'ਤੇ ਪਹੁੰਚਣ ਉਪਰੰਤ ਮੈਨੂੰ ਸੌਂਪਣਾ ਚਾਹੁੰਦੇ ਸਨ। ਉਹਨਾਂ ਨੇ ਇਸ ਰਕਮ ਦਾ ਮੈਨੂੰ ਭੁਗਤਾਨ ਕਰਨ ਦੇ ਲਈ ਮੇਰੇ ਦਸਤਖ਼ਤ ਲੈਣ ਵਾਸਤੇ ਆਪਣੇ ਵਕੀਲ ਨੂੰ ਵੀ ਭੇਜਿਆ, ਪ੍ਰੰਤੂ ਉਸਨੂੰ ਕਪਤਾਨ ਨੇ ਜਹਾਜ਼ ਉਪਰ ਆਉਣ ਤੋਂ ਵਰਜ ਦਿੱਤਾ। ਇੱਕ ਅਖ਼ਬਾਰ ਦੀ ਕਤਰਨ ਨੱਥੀ ਕੀਤੀ ਜਾਂਦੀ ਹੈ।

ਅੱਜ ਸਵੇਰੇ 10 ਵਜੇ ਕਪਤਾਨ ਨੇ ਮੈਨੂੰ ਇੱਕ ਖ਼ਤ ਦਿੱਤਾ ਜਿਸ ਵਿੱਚ ਇਹ ਦਲੀਲ ਦਿੱਤੀ ਗਈ ਸੀ ਕਿ ਜੇਕਰ ਮੈਂ ਜਹਾਜ਼ ਦਾ ਪਟਾ ਕਿਸੇ ਮਿਸਟਰ ਰਹੀਮ ਨਾਂ ਦੇ ਵਿਅਕਤੀ ਨੂੰ ਦੇ ਦੇਵਾਂ, ਜਿਸ ਰਹੀਮ ਨੂੰ ਮੈਂ ਜਾਣਦਾ ਤੱਕ ਨਹੀਂ, ਤਾਂ ਉਹ ਪਟੇ ਦੀ ਰਕਮ ਮੈਨੂੰ ਅਦਾ ਕਰ ਦੇਵੇਗਾ। ਇਸ ਨਾਲ ਮੈਂ ਖੁਸ਼ੀ-ਖੁਸ਼ੀ ਰਜ਼ਾਮੰਦ ਹੋ ਗਿਆ ਭਾਵੇਂ ਮੈਨੂੰ ਡਾਲਰਾਂ ਦਾ ਨੁਕਸਾਨ ਹੀ ਝੱਲਣਾ ਪਿਆ ਸੀ ਪ੍ਰੰਤੂ ਮੈਂ ਜਹਾਜ਼ ਦੀ ਕਿਸ਼ਤ ਦਾ ਭੁਗਤਾਨ ਕਰਨ ਵਿੱਚ ਦੇਰ ਨਹੀਂ ਕੀਤੀ। ਮੈਂ ਆਪਣੇ ਨੁਕਸਾਨ ਬਾਰੇ ਜਾਲਮ ਸਰਕਾਰ ਨੂੰ ਕਈ ਤਾਰਾਂ ਭੇਜੀਆਂ, ਪਰ ਉਸਨੇ ਕੋਈ ਵੀ ਕਾਰਵਾਈ ਨਹੀਂ ਕੀਤੀ, ਮੈਂ ਭੇਜੀਆਂ ਗਈਆਂ ਤਾਰਾਂ ਵਿੱਚੋਂ 22 ਤਾਰਾਂ ਬਾਰੇ ਦੱਸ ਚੁੱਕਿਆ ਹਾਂ।

ਮੈਂ ਆਪਣੇ ਮੁਸਾਫਰਾਂ ਸਮੇਤ ਛੇ ਦਿਨ ਭੁੱਖਾ ਮਰਦਾ ਰਿਹਾ ਹਾਂ ਕਿਉਂਕਿ ਪ੍ਰਵਾਸ ਵਿਭਾਗ ਦੇ ਅਧਿਕਾਰੀਆਂ ਨੇ ਰਸਦ ਲਿਆਉਣ ਲਈ ਕਿਸੇ ਨੂੰ ਵੀ ਕਿਨਾਰੇ 'ਤੇ ਜਾਣ ਦੀ ਆਗਿਆ ਨਹੀਂ ਦਿੱਤੀ। ਪ੍ਰਵਾਸ ਵਿਭਾਗ ਵਿਰੁੱਧ ਸਪੱਸ਼ਟ ਸਬੂਤ ਮੌਜੂਦ ਹਨ। ਉਹਨਾਂ ਨੇ ਮੇਰੀ ਨਜ਼ਰਬੰਦੀ ਅਤੇ ਮੁਸ਼ਕਲਾਂ ਬਾਰੇ ਕੋਈ ਕਾਰਨ ਨਹੀਂ ਦੱਸਿਆ. ਉਹਨਾਂ ਦਾ ਮਨਸ਼ਾ ਸੀ ਕਿ ਮੈਂ ਜਹਾਜ਼ ਤੋਂ ਬਾਹਰ ਕਿਨਾਰੇ 'ਤੇ ਨਾ ਜਾਵਾਂ ਤਾਂ ਕਿ ਜਹਾਜ਼ ਦੀ ਕਿਸ਼ਤ ਭਰਨੋਂ ਰਹਿ ਜਾਵੇ ਅਤੇ ਕਪਤਾਨ ਜਹਾਜ਼ ਨੂੰ ਵਾਪਸ ਲੈ ਜਾਵੇਗਾ। ਮੈਂ ਪੈਸੇ ਵਲੋਂ ਜਹਾਜ਼ ਨਹੀਂ ਮੁੜਨ ਦਿੱਤਾ ਭਾਵੇਂ ਮੈਨੂੰ ਬਹੁਤ ਵੱਡਾ ਘਾਟਾ ਪਿਆ। ਮੈਨੂੰ ਨਹੀਂ ਪਤਾ ਕਿ ਮੈਨੂੰ ਹੋਰ ਕਿੰਨਾ ਚਿਰ ਨਜ਼ਰਬੰਦ ਕਰਕੇ ਰੱਖਿਆ ਜਾਵੇਗਾ ਅਤੇ ਮੇਰੇ ਜਹਾਜ਼ ਨੂੰ ਵੀ। ਪਰ ਮੈਂ ਪੱਕਾ ਫ਼ੈਸਲਾ ਹੋਣ ਤੱਕ ਜਹਾਜ਼ ਨਹੀਂ ਮੋੜਾਂਗਾ।

ਹਾਂ, ਜੇ ਮੈਂ ਜਿਉਂਦਾ ਵਾਪਸ ਮੁੜ ਆਇਆ ਤੁਹਾਡੇ ਨਾਲ ਵਿਅਕਤੀਗਤ ਤੌਰ 'ਤੇ ਵੀ ਗੱਲ ਬਾਤ ਕਰਾਂਗਾ। ਕਿਰਪਾ ਕਰਕੇ ਮੇਰਾ ਖ਼ਤ ਅਖ਼ਬਾਰਾਂ ਵਿੱਚ ਛਪਵਾ ਦੇਣਾ ਤਾਂ ਮੈਂ ਸੰਸਾਰ ਦੀਆਂ ਸ਼ਕਤੀਆਂ ਨੂੰ ਸਪੱਸ਼ਟ ਕਰਕੇ ਕੈਨੇਡਾ ਦੀ ਸਰਕਾਰ ਵੱਲੋਂ ਮੇਰੇ ਕਾਰੋਬਾਰ ਨੂੰ ਪਾਏ ਗਏ ਘਾਟੇ ਬਾਰੇ ਦੱਸ ਸਕਾਂ। ਅਜੇ ਤੱਕ ਕਿਸੇ ਵੀ ਰਾਸ਼ਟਰ ਵੱਲੋਂ ਇੰਝ ਨਹੀਂ ਕੀਤਾ ਗਿਆ। ਜੇਕਰ ਮੇਰਾ ਉਪਰੋਕਤ ਬਿਆਨ ਗਲਤ ਹੋਵੇ ਕੈਨੇਡਾ ਦੀ ਸਰਕਾਰ ਨੂੰ ਮੇਰੇ ਤੇ ਮੁਕੱਦਮਾ ਚਲਾਉਣਾ ਚਾਹੀਦਾ ਹੈ।

ਤੁਹਾਡੇ ਕੋਲੋਂ ਇਮਦਾਦ ਦੀ ਉਮੀਦ ਕਰਦਾ ਹੋਇਆ

ਗੁਰਦਿੱਤ ਸਿੰਘ

ਚਾਰਟਰ ਆਫ਼ ਕਾਮਾਗਾਟਾ ਮਾਰੂ

ਵੈਨਕੂਵਰ ਬੀ.ਸੀ"[5]

# ਸਾਮਰਾਜੀ ਮਨਸੂਬੇ

ਇੱਧਰ ਜਦ ਗੁਰੂ ਨਾਨਕ ਜਹਾਜ਼ ਵੈਨਕੋਵਰ ਤੋਂ ਇੱਕ ਕਿਲੋਮੀਟਰ ਦੂਰ ਬੁਰਾਰਡ ਦੀ ਖਾੜੀ ਵਿੱਚ ਇਮੀਗ੍ਰੇਸ਼ਨ ਅਧਿਕਾਰੀਆਂ ਵਲੋਂ ਬੰਦੀ ਬਣਾਇਆ ਖੜਾ ਸੀ ਤਾਂ ਉੱਧਰ ਭਾਰਤ ਅਤੇ ਲੰਡਨ ਦੀਆਂ ਸਾਮਰਾਜੀ ਸਰਕਾਰਾਂ ਵਲੋਂ ਆਪਸ ਵਿੱਚ ਅਤੇ ਕੈਨੇਡਾ ਦੇ ਕੋਲੋਨੀਅਲ ਆਫ਼ਸ ਵਿਚਕਾਰ ਬਹੁਤ ਤੇਜੀ ਨਾਲ ਚਿੱਠੀ ਪੱਤਰ ਚੱਲ ਰਿਹਾ ਸੀ, ਜਿਸ ਵਿੱਚ ਜਹਾਜ਼ ਦੀ ਪਲ-ਪਲ ਦੀ ਸਥਿਤੀ ਦਾ ਜਿਕਰ ਕੀਤਾ ਜਾਂਦਾ ਸੀ।

ਓਟਾਵਾ ਦੀ ਡਾਊਨਿੰਗ ਸਟਰੀਟ ਸਥਿੱਤ ਕੋਲੋਨੀਅਲ ਆਫ਼ਸ ਨੇ 5 ਜੂਨ 1914 ਨੂੰ ਇੰਡੀਆ ਨੂੰ ਪੱਤਰ ਨੰ: 20234 ਲਿਖਿਆ :

ਸ਼੍ਰੀ ਮਾਨ ਜੀ,

ਮੈਂ 'ਸੈਕਟਰੀ ਆਫ਼ ਸਟੇਟ ਫਾਰ ਕੋਲੋਨੀਜ' ਦੀਆਂ ਹਿਦਾਇਤਾਂ ਅਨੁਸਾਰ ਬੰਦੀ ਬਣਾਏ ਗਏ ਜਹਾਜ਼ ਸੰਬੰਧੀ ਟੋਕੀਓ ਸਥਿੱਤ ਬਰਤਾਨਵੀ ਰਾਜਦੂਤ ਅਤੇ ਬ੍ਰਿਟਿਸ਼ ਕੋਲੰਬੀਆ ਸਥਿੱਤ ਇਮੀਗ੍ਰੇਸ਼ਨ ਵਿਭਾਗ ਦੇ ਪੇਪਰਾਂ ਦੀਆਂ ਕਾਪੀਆਂ ਭੇਜ ਰਿਹਾ ਹਾਂ।"

ਦਾ ਅੰਡਰ ਸੈਕਟਰੀ ਆਫ਼ ਸਟੇਟ ਫਾਰ ਇੰਡੀਆ

ਤੁਹਾਡਾ

ਜੋਹਨ ਐਂਡਰਸਨ[1]

6 ਜੂਨ 1914 ਨੂੰ ਇੰਡੀਆ ਆਫ਼ਸ ਨੇ ਕੋਲੋਨੀਅਲ ਆਫ਼ਸ ਨੂੰ ਪੱਤਰ ਨੰ: J.and.P. 2076 ਭੇਜਿਆ :

"ਸ਼੍ਰੀ ਮਾਨ ਜੀ,

ਮੈਂ ਸੈਕਟਰੀ ਆਫ਼ ਸਟੇਟ ਫਾਰ ਇੰਡੀਆ ਦੀਆਂ ਹਿਦਾਇਤਾਂ ਅਨੁਸਾਰ ਉਸ ਤਾਰ ਦਾ ਹਵਾਲਾ ਦੇ ਰਿਹਾ ਹਾਂ ਜੋ ਹੁਣੇ ਹੀ ਜਨਤਕ ਪ੍ਰੈੱਸ ਵਿੱਚ ਪ੍ਰਕਾਸ਼ਤ ਹੋਈ ਹੈ, ਜਿਸ ਵਿੱਚ 'ਕਾਮਾਗਾਟਾ ਮਾਰੂ' ਦੇ ਵਿਕਟੋਰੀਆ ਪਹੁੰਚਣ ਅਤੇ ਉਸ ਵਿੱਚ ਸਵਾਰ ਭਾਰਤੀਆਂ ਦਾ ਜ਼ਿਕਰ ਕੀਤਾ ਗਿਆ ਹੈ।

ਅਸੀਂ ਮਿ: ਹਾਰਕੋਰਟ ਦੇ ਸ਼ੁਕਰ ਗੁਜ਼ਾਰ ਹੋਵਾਂਗੇ ਜੇਕਰ ਉਹ ਸਾਨੂੰ ਜਹਾਜ਼ ਸੰਬੰਧੀ ਪੂਰੀ ਸੂਚਨਾ ਦੇ ਦੇਵੇ ਅਤੇ ਅਗਾਂਹ ਨੂੰ ਹੋਣ ਵਾਲੀਆਂ ਘਟਨਾਵਾਂ ਦੀ ਸੂਚਨਾ ਪਹੁੰਚਾਉਂਦਾ ਰਹੇ।"

ਤੁਹਾਡਾ
ਟੀ.ਡਬਲਿਊ ਹੋਲਡਰਨੈੱਸ

ਦਾ ਅੰਡਰ ਸੈਕਟਰੀ ਆਫ਼ ਸਟੇਟ
ਕੋਲੋਨੀਅਲ ਆਫ਼ਸ

ਕੈਨੇਡਾ ਦੇ ਕੋਲੋਨੀਅਲ ਆਫ਼ਸ ਨੇ ਇੰਡੀਆ ਆਫ਼ਸ ਨੂੰ 15 ਜੂਨ 1914 ਨੂੰ ਫਿਰ ਪੱਤਰ ਨੰ: 21359 ਲਿਖਿਆ :

"ਸ਼੍ਰੀ ਮਾਨ ਜੀ,

'ਕਾਮਾਗਾਟਾ ਮਾਰੂ' ਬਾਰੇ ਪਹਿਲਾਂ ਹੀ ਚੱਲ ਰਹੇ ਚਿੱਠੀ ਪੱਤਰ ਦੇ ਸੰਬੰਧ ਵਿੱਚ ਮਿ: ਹਾਰਕੋਰਟ ਦੀਆਂ ਹਿਦਾਇਤਾਂ ਅਨੁਸਾਰ, ਸੈਕਟਰੀ ਆਫ਼ ਸਟੇਟ ਫਾਰ ਦਾ ਕੋਲੋਨੀਜ ਵਲੋਂ ਗਵਰਨਰ ਜਨਰਲ ਆਫ਼ ਕੈਨੇਡਾ ਅਤੇ ਗਵਰਨਰ ਜਨਰਲ ਆਫ਼ ਕੈਨੇਡਾ ਵੱਲੋਂ ਸੈਕਟਰੀ ਆਫ਼ ਸਟੇਟ ਫਾਰ ਦਾ ਕੋਲੋਨੀਜ ਵਿਚਕਾਰ ਹੋਏ ਤਾਰਾਂ ਦਾ ਵਿਚਾਰ ਵਟਾਂਦਰਾ ਭੇਜ ਰਿਹਾ ਹਾਂ।

ਮਿ: ਹਾਰਕੋਰਟ ਨੇ ਗਵਰਨਰ ਜਨਰਲ ਆਫ਼ ਕੈਨੇਡਾ ਵਲੋਂ ਮਿਲੀ ਤਾਰ ਜੋ ਲਫਾਫੇ ਵਿੱਚ ਬੰਦ ਸੀ, ਨੂੰ ਬਾਦਸ਼ਾਹ ਕੋਲ ਭੇਜ ਦਿੱਤਾ ਹੈ!

ਤੁਹਾਡਾ
ਹੈਨਰੀ ਲਮਬਰਟ [2]

ਦਾ ਅੰਡਰ ਸੈਕਟਰੀ ਆਫ਼ ਸਟੇਟ ਫਾਰ ਇੰਡੀਆ

ਕੋਲੋਨੀਅਲ ਆਫ਼ਸ ਵਲੋਂ 23 ਜੂਨ 1914 ਨੂੰ ਲਿਖਿਆ ਗਿਆ ਪੱਤਰ ਨੰ: 21537

ਸ਼੍ਰੀ ਮਾਨ ਜੀ,

ਮਿ: ਸੈਕਟਰੀ ਹਾਰਕੋਰਟ ਦੀਆਂ ਹਦਾਇਤਾਂ ਮੁਤਾਬਕ ਮੈਂ ਤੁਹਾਡੇ ਵਲੋਂ 12 ਜੂਨ ਨੂੰ ਤਤਕਾਲਿਕ ਲਿਖੇ ਗਏ ਪੱਤਰ ਨੰ: ਜੇ ਐਂਡ ਪੀ 1799 ਦੀ ਪਹੁੰਚ ਰਸੀਦ ਭੇਜ ਰਿਹਾ ਹਾਂ। ਜਿਸ ਵਿੱਚ ਤੁਸੀਂ ਕੁੱਝ ਕੁ ਪੰਜਾਬ ਨਿਵਾਸੀਆਂ ਵਲੋਂ ਭਾਰਤ ਸਰਕਾਰ ਨੂੰ ਲਿਖੇ ਗਏ ਯਾਦ ਪੱਤਰ ਦੀ ਕਾਪੀ ਭੇਜੀ ਹੈ:

ਆਪਣੇ ਜੁਆਬ ਵਿਚ ਮੈਂ ਕੈਨੇਡਾ ਦੇ 'ਨਿਰਪੱਖ ਕਾਨੂੰਨ' (Naturalization Acts) ਦੀ ਕਾਪੀ ਭੇਜ ਰਿਹਾ ਹਾਂ! ਜਿਸ ਰਾਹੀਂ ਤੁਸੀਂ ਪੰਜਾਬ ਨਿਵਾਸੀਆਂ ਵਲੋਂ

ਭੇਜੇ ਗਏ ਯਾਦ ਪੱਤਰ ਨੂੰ ਵਾਚ ਸਕੋਂ, ਜਿਸ ਵਿਚ ਬਰਤਾਨੀਆਂ ਦੀ ਵਫ਼ਾਦਾਰ ਪਰਜਾ ਭਾਰਤੀਆਂ ਨੂੰ ਕੈਨੇਡਾ ਵਿਚ ਉਤਾਰਨ ਦੀ ਮੰਗ ਕੀਤੀ ਗਈ ਹੈ। ਪਰ ਕੈਨੇਡਾ ਦੇ 'ਨਿਰਪੱਖ ਕਾਨੂੰਨ' ਇਸ ਗੱਲ ਦੀ ਇਜਾਜਤ ਨਹੀਂ ਦਿੰਦੇ!

ਤੁਹਾਡਾ

ਹੈਨਰੀ ਲਮਬਰਟ

ਦਾ ਅੰਡਰ ਸਕੈਟਰੀ ਆਫ ਸਟੇਟ ਫਾਰ ਇੰਡੀਆ

ਕੋਲੋਨੀਅਲ ਆਫਸ ਨੇ 29 ਜੂਨ 1914 ਨੂੰ ਫਿਰ ਇੰਡੀਆ ਆਫਸ ਨੂੰ ਪੱਤਰ ਨੰ: 22179 ਲਿਖਿਆ:

ਸ੍ਰੀ ਮਾਨ ਜੀ,

ਸੈਕਟਰੀ ਮਿ: ਹਾਈਕੋਰਟ ਦੀਆਂ ਹਿਦਾਇਤਾਂ ਮੁਤਾਬਕ ਮੈਂ ਖ਼ਤ ਪੱਤਰ ਨੂੰ ਅੱਗੇ ਤੋਰਦਾ ਹੋਇਆ ਜਹਾਜ਼ ਦੇ ਸਬੰਧ ਵਿੱਚ ਲੰਡਨ ਸਥਿੱਤ 'ਆਲ ਇੰਡੀਆ ਮੁਸਲਮ ਲੀਗ' ਦਾ ਪੱਤਰ ਜਿਸ ਵਿਚ ਉਸ ਨੇ ਕੈਨੇਡਾ ਵਿਚਲੇ ਭਾਰਤੀ ਪ੍ਰਵਾਸੀਆਂ ਸਬੰਧੀ ਲਿਖਿਆ ਹੈ ਭੇਜ ਰਿਹਾ ਹਾਂ!

ਮੈਂ ਉਸ ਜੁਆਬ ਦਾ ਖਰੜਾ ਵੀ ਭੇਜ ਰਿਹਾ ਹਾਂ ਜਿਸ ਵਿੱਚ ਮਾਰਕੁਇਸ ਆਫ ਕਰਿਊ ਨੇ ਲੀਗ ਨੂੰ ਸੰਬੋਧਤ ਹੁੰਦਿਆਂ ਸਹਿਮਤੀ ਪ੍ਰਗਟ ਕੀਤੀ ਹੈ!

ਤੁਹਾਡਾ

ਹੈਨਰੀ ਲਮਬਰਟ[3]

ਇੰਡੀਆ ਆਫਸ ਨੇ ਆਪਣੇ ਗੁਪਤ (Cenfidential) ਪੱਤਰ ਵਿੱਚ 30 ਜੂਨ 1914 ਨੂੰ ਲਿਖੇ ਪੱਤਰ ਨੰ: ਜੇ ਐਂਡ ਪੀ. 2320 ਵਿੱਚ ਜਾਣਕਾਰੀ ਦਾ ਅਦਾਨ ਪ੍ਰਦਾਨ ਅਗਾਂਹ ਵਧਾਇਆ!

ਸ੍ਰੀ ਮਾਨ ਜੀ

ਤੁਹਾਡੇ ਵਲੋਂ ਤਤਕਾਲੀ ਤੌਰ 'ਤੇ ਭੇਜੇ ਗਏ ਪੱਤਰ ਨੰ: 25071 ਦੇ ਸਬੰਧ ਵਿੱਚ ਮਾਰਕੁਇਸ ਆਫ ਕਰਿਊ ਦੀਆਂ ਹਿਦਾਇਤਾਂ ਅਨੁਸਾਰ ਸੈਕਟਰੀ ਸਰ ਐਡਵਰਡ ਗਰੇਅ ਨੂੰ ਭਾਰਤ ਸਰਕਾਰ ਵਲੋਂ ਪ੍ਰਾਪਤ ਹੋਏ ਗੁਪਤ ਪੱਤਰਾਂ ਸਬੰਧੀ ਸੂਚਨਾ ਭੇਜ ਰਿਹਾ ਹਾਂ ਜਿਨਾਂ ਵਿੱਚ ਗੁਰਦਿੱਤ ਸਿੰਘ ਵਲੋਂ ਭਾਰਤ ਦੇ ਸ਼ਿਪਿੰਗ ਦਲਾਲਾਂ ਨਾਲ ਕੀਤੀਆਂ ਮੁਲਾਕਾਤਾਂ ਸ਼ਾਮਲ ਹਨ!

ਅਰਲ ਸਰ ਐਡਵਰਡ ਗੇਰਅ ਵਲੋਂ ਪ੍ਰਾਪਤ ਸੂਚਨਾ ਸਬੰਧੀ ਭਾਰਤ ਸਰਕਾਰ ਨਾਲ ਅਦਾਨ ਪ੍ਰਦਾਨ ਕਰ ਰਹੇ ਹਨ। ਜੇਕਰ ਜਪਾਨ, ਸੰਘਾਈ ਜਾਂ ਚੀਨ ਦੀਆਂ ਹੋਰ ਬੰਦਰਸਹਾਂ ਤੋਂ ਕੋਈ ਰਿਪੋਟਾਂ ਮਿਲਣ ਅਰਲ ਪ੍ਰਾਪਤ ਕਰ ਕੇ ਧੰਨਵਾਦੀ

ਹੋਣਗੇ! ਇਸੇ ਤਰ੍ਹਾਂ ਦਾ ਖ਼ਤ ਕੋਲੋਨੀਅਲ ਆਫਸ ਨੂੰ ਭੇਜਿਆ ਜਾ ਰਿਹਾ ਹੈ!

ਤੁਹਾਡਾ

ਟੀ. ਡਬਲਿਊ ਹੋਲਡਰਨੈਸ[4]

ਦਾ ਅੰਡਰ ਸੈਕਟਰੀ ਆਫ ਸਟੇਟ

ਫਾਰਨ ਆਫਸ

ਕੋਲੋਨੀਅਲ ਦਫਤਰ ਨੇ ਹਾਂਗਕਾਂਗ ਦੇ ਗਵਰਨਰ ਐਫ. ਐਚ ਮੇਅ ਨੂੰ 8 ਜੁਲਾਈ ਨੂੰ ਗੁਪਤ ਪੱਤਰ ਲਿਖਕੇ ਕੁੱਝ ਹਿਦਾਇਤਾਂ ਦਿੱਤੀਆਂ:

ਸ੍ਰੀ ਮਾਨ ਜੀ,

ਮੈਂ ਤੁਹਾਡੇ ਵਲੋਂ 8 ਅਪ੍ਰੈਲ ਨੂੰ ਭੇਜੇ ਗਏ ਗੁਪਤ ਪੱਤਰ ਦੇ ਜੁਆਬ ਵਿੱਚ ਤੁਹਾਡੇ ਵਿਚਾਰਨ ਲਈ ਕੁੱਝ ਕੁ ਗੁਪਤ ਪੱਤਰ ਭੇਜ ਰਿਹਾਂ ਹਾਂ, ਜਿਹੜੇ ਭਾਰਤ ਦੇ ਬਦੇਸ ਸਕੱਤਰ ਨੇ ਭਾਰਤ ਸਰਕਾਰ ਵਲੋਂ ਪ੍ਰਾਪਤ ਕੀਤੇ ਹਨ, ਜਿਨ੍ਹਾਂ ਵਿੱਚ ਗੁਰਦਿੱਤ ਸਿੰਘ ਵਲੋਂ ਭਾਰਤ ਵਿੱਚ ਜਹਾਜਾਂ ਦੇ ਦਲਾਲਾਂ ਨਾਲ ਕੀਤੀਆਂ ਮੁਲਕਾਤਾਂ ਦਾ ਵੇਰਵਾ ਦਰਜ ਹੈ।

ਮੈਂ ਤੁਹਾਡੇ ਵਲੋਂ ਸਮੇਂ ਸਮੇਂ ਸਿਰ ਭੈਜੀਆਂ ਹੇਠ ਲਿਖਿਆਂ ਸੂਚਨਾਵਾਂ ਲਈ ਧੰਨਵਾਦੀ ਹੋਵਾਂਗਾਂ।

1. ਭਾਰਤੀ ਮੁਸਾਫਰਾਂ ਲਈ ਜਪਾਨ ਜਾਂ ਹੋਰ ਬਦੇਸਾਂ ਰਾਹੀ ਬਰਤਾਨੀਆਂ ਤੋਂ ਸਫ਼ਰ ਕਰਨ ਦੇ ਯਤਨ ਹੋਣ!
2. ਕੈਨੇਡਾ ਜਾਂ ਹੋਰ ਅਜ਼ਾਦ ਮੁਲਕ ਲਈ ਸਿੱਧਾ ਜਹਾਜ਼ ਚਲਾਉਣ ਦੀ ਕੋਈ ਗੱਲਬਾਤ ਹੋਵੇ!
3. ਸਮਾਂ ਬਚਾਉਣ ਲਈ ਬੇਹਤਰ ਏਹੀ ਹੋਵੇਗਾ ਕਿ ਜੇਕਰ ਤੁਹਾਡੇ ਕੋਲ ਕੋਈ ਸੂਚਨਾ ਹੋਵੇ ਉਹ ਭਾਰਤ ਦੇ ਗਵਰਨਰ ਜਨਰਲ ਨੂੰ ਸਿੱਧੀ ਭੇਜ ਦਿੱਤੀ ਜਾਵੇ!

ਤੁਹਾਡਾ

ਲੂਈ ਹਾਈਕੋਰਟ[5]

ਇਸ ਤਰ੍ਹਾਂ ਦੀ ਸੂਚਨਾਂ ਅਗਾਂਹ ਕੋਲੋਨੀਅਲ ਆਫਸ ਨੇ ਇੰਡੀਆ ਆਫਸ ਨੂੰ ਪੱਤਰ ਨੰ: 23932 ਰਾਹੀਂ ਭੇਜੀ:

"ਸ੍ਰੀ ਮਾਨ ਜੀ,

ਮੈਨੂੰ ਕੋਲੋਨੀਆਂ ਦੇ ਸਕੱਤਰ ਵਲੋਂ ਹਦਾਇਤ ਮਿਲੀ ਹੈ ਕਿ ਮੈਂ ਮਾਰਕੁਇਸ ਆਫ ਕਰਿਊ ਨੂੰ ਮਿਲੀ ਹੋਈ ਸੂਚਨਾ ਦੇ ਪੇਪਰ ਤੁਹਾਨੂੰ ਭੇਜਾਂ, ਜਿਨ੍ਹਾਂ ਵਿੱਚ

ਭਾਰਤੀ ਮੁਸਾਫਰਾਂ ਵਲੋਂ ਬਦੇਸ਼ੀ ਜਹਾਜਾਂ ਰਾਹੀਂ ਸਫ਼ਰ ਕਰਨ ਅਤੇ ਭਾਰਤ ਜਾਂ ਖੁਦਮੁਖਤਿਆਰ ਸਰਕਾਰਾਂ ਨਾਲ ਸਿੱਧੀ ਗੱਲਬਾਤ ਕਰਨ ਦੇ ਯਤਨ ਕੀਤੇ ਗਏ ਹਨ!

ਤੁਹਾਡਾ
ਜੌਹਨ ਐਂਡਰਸਨ[6]

ਦਾ ਅੰਡਰ ਸੈਕਟਰੀ ਆਫ ਸਟੇਟ
ਫਾਰ ਇੰਡੀਆਂ

ਕੈਨੇਡਾਂ ਦੇ ਗਵਰਨਰ ਜਨਰਲ ਵਲੋਂ ਕੋਲੋਨੀਆਂ ਦੇ ਸਕੱਤਰ ਨੂੰ ਤਾਰ ਭੇਜੀ ਗਈ:

"ਤੁਹਾਡੇ ਵਲੋਂ ਵੈਨਕੋਵਰ ਬੰਦਰਗਾਹ ਵਿੱਚ ਖੜੇ ਹਿੰਦੂ ਮੁਸਾਫਰਾਂ ਸਬੰਧੀ 7 ਜੂਨ ਨੂੰ ਭੇਜੀ ਗਈ ਤਾਰ ਮਿਲੀ! ਮਜ਼ਦੂਰ ਹੋਣ ਕਰਕੇ ਕੈਨੇਡਾ ਸਰਕਾਰ ਇਹਨਾਂ ਦੇ ਉਤਰਨ 'ਤੇ ਰੋਕ ਲਗਾ ਚੁੱਕੀ ਹੈ। ਇਸ ਸਬੰਧੀ 31 ਮਾਰਚ ਜਾਂ ਜਹਾਜ਼ ਦੇ ਯੋਕੋਹਾਮਾ ਤੋਂ ਚੱਲਣ ਤੋਂ ਇੱਕ ਦੋ ਦਿਨ ਪਹਿਲਾਂ ਕਾਨੂੰਨ ਪਾਸ ਹੋ ਗਿਆ ਸੀ। ਹਾਂਗਕਾਂਗ ਦੇ ਗਵਰਨਰ ਨੇ ਮਾਰਚ ਦੇ ਅੰਤ ਵਿੱਚ ਇਹ ਪੁੱਛਿਆ ਸੀ ਕੀ ਇਹਨਾਂ ਮੁਸਾਫਰਾਂ ਨੂੰ ਉਤਰਨ ਦਿੱਤਾ ਜਾਵੇਗਾ। ਸਾਨੂੰ ਸ਼ੱਕ ਹੈ ਕਿ ਇਸ ਸਬੰਧੀ ਮੁਸਾਫਰਾਂ ਨੂੰ ਵੀ ਪਤਾ ਸੀ। ਇਹ ਕਾਨੂੰਨ ਇਹਨਾਂ ਹਿੰਦੂਆਂ ਉਪਰ ਹੀ ਨਹੀਂ ਯੂਨਾਈਟਡ ਸਟੇਟਸ ਵਿੱਚ ਅੰਗਰੇਜੀ ਬੋਲਦੇ ਲੋਕਾਂ ਉਪਰ ਵੀ ਲਾਗੂ ਹੈ! ਇਹਨਾਂ ਮੁਸਾਫਰਾਂ ਨੂੰ ਰਸ਼ਦ ਪਾਣੀ ਅਤੇ ਵਕੀਲ ਨਾਲ ਸਲਾਹ ਮਸ਼ਵਰਾ ਕਰਨ ਦੀ ਇਜਾਜ਼ਤ ਦਿੱਤੀ ਗਈ ਹੈ! ਨਾਲ ਹੀ ਜਹਾਜ 'ਚੋਂ ਮਾਲ ਉਤਾਰਨ ਅਤੇ ਲੱਦਣ ਦੇ ਬੰਦੋਬਸਤ ਕੀਤੇ ਗਏ ਹਨ!

ਆਰਥਰ

ਤੁਹਾਡੀ 10 ਜੂਨ ਦੀ ਤਾਰ ਮਿਲੀ! ਕਿਰਪਾ ਕਰਕੇ ਗੁਰਦਿੱਤ ਸਿੰਘ ਨੂੰ ਦੱਸ ਦਿੱਤਾ ਜਾਵੇ ਕਿ ਉਸ ਵਲੋਂ ਭੇਜੀ ਗਈ ਤਾਰ ਬਾਦਸ਼ਾਹ ਨੂੰ ਮਿਲ ਗਈ ਹੈ! ਬਾਦਸ਼ਾਹ ਸਲਾਮਤ ਨੇ ਮੈਨੂੰ ਹੁਕਮ ਦਿੱਤਾ ਹੈ ਕਿ ਮੈਂ ਇਹ ਕੈਨੇਡਾ ਸਰਕਾਰ ਨੂੰ ਭੇਜ ਦੇਵਾਂ, ਜਿਸਨੇ ਹੁਣ ਕਾਮਾਗਾਟਾ ਮਾਰੂ ਜਹਾਜ਼ ਦੇ ਮੁਸਾਫਰਾਂ ਨੂੰ ਰਸ਼ਦ ਪਾਣੀ ਅਤੇ ਵਕੀਲ ਨਾਲ ਮਸ਼ਵਰਾ ਕਰਨ ਦੀ ਇਜਾਜਤ ਦੇ ਦਿੱਤੀ ਹੈ।"[7]

ਇਸ ਸੰਖੇਪ ਚਿੱਠੀ ਪੱਤਰ ਤੋਂ ਪਤਾ ਚੱਲਦਾ ਹੈ ਕਿ ਕੈਨੇਡਾ, ਲੰਡਨ ਅਤੇ ਭਾਰਤ ਦੀਆਂ ਸਾਮਰਾਜੀ ਸਰਕਾਰਾਂ ਗੁਰੂ ਨਾਨਕ ਜਹਾਜ਼ ਦੇ ਮੁਸਾਫਰਾਂ ਨੂੰ ਕਿਸੇ ਵੀ ਕੀਮਤ 'ਤੇ ਰੋਕਣ ਦੀ ਠਾਣੀ ਬੈਠੀਆਂ ਸਨ! ਨਾਲ ਹੀ ਕੈਨੇਡਾ ਦਾ ਗਵਰਨਰ ਜਨਰਲ ਇਹ ਕੋਰਾ ਝੂਠ ਬੋਲ ਰਿਹਾ ਸੀ ਕਿ ਜਹਾਜ਼ 'ਚੋਂ ਮਾਲ ਉਤਾਰਨ ਅਤੇ ਲੱਦਣ ਦੀ ਇਜਾਜ਼ਤ ਦੇ ਦਿੱਤੀ ਹੈ!

# ਮੈਲਕਮ ਰੀਡ ਨੂੰ ਠਿੱਬੀ

ਵੈਨਕੂਵਰ ਦੀ ਸਾਹਿਲ ਕਮੇਟੀ ਦੇ ਆਗੂ, ਭਾਈ ਭਾਗ ਸਿੰਘ, ਹੁਸੈਨ ਰਹੀਮ, ਭਾਈ ਕਰਤਾਰ ਸਿੰਘ ਨਵਾਂ ਚੰਦ, ਭਾਈ ਮਿੱਤ ਸਿੰਘ ਪੰਡੋਰੀ ਹੋਰੀਂ 10 ਜੂਨ ਨੂੰ ਜਹਾਜ਼ੀ ਕੰਪਨੀ ਦੇ ਏਜੰਟ ਮਿਸਟਰ ਜੌਹਨਸਨ ਗਾਰਡਨਰ ਨੂੰ ਜਹਾਜ਼ ਦੀ ਕਿਸ਼ਤ ਅਦਾ ਕਰਨ ਲਈ ਗਏ। ਪਰ ਮੈਲਕਮ ਰੀਡ ਨੇ ਉਸ ਨੂੰ ਪਹਿਲਾਂ ਹੀ ਸਿਖਾ ਦਿੱਤਾ ਸੀ ਕਿ ਉਹ ਇਹ ਸ਼ਰਤ ਰੱਖੇ ਕਿ ਕਿਸ਼ਤ ਖੁਦ ਠੇਕੇਦਾਰ ਗੁਰਦਿੱਤ ਸਿੰਘ ਅਦਾ ਕਰੇ।[1] ਜਦਕਿ ਗੁਰਦਿੱਤ ਸਿੰਘ ਨੂੰ ਸੁਰੱਖਿਆ ਮੁਲਾਜ਼ਮਾਂ ਨੇ ਉੱਤਰਨ ਨਹੀਂ ਦੇਣਾ ਸੀ, ਜਿਸ ਕਾਰਨ ਕਿਸ਼ਤ ਅਦਾ ਨਹੀਂ ਹੋਵੇਗੀ ਤੇ ਕੰਪਨੀ ਜਹਾਜ਼ ਨੂੰ ਵਾਪਸ ਮੋੜਨ ਲਈ ਮਜਬੂਰ ਹੋ ਜਾਵੇਗੀ। ਏਜੰਟ ਨੇ ਆਗੂਆਂ ਅੱਗੇ ਇਹੋ ਸ਼ਰਤ ਰੱਖ ਦਿੱਤੀ ਕਿ ਕਿਸ਼ਤ ਖੁਦ ਆ ਕੇ ਗੁਰਦਿੱਤ ਸਿੰਘ ਅਦਾ ਕਰੇ। ਤੂੰ-ਤੂੰ ਮੈਂ-ਮੈਂ ਤੋਂ ਬਾਅਦ ਕਮੇਟੀ ਨੇ ਵਕੀਲ ਐਡਵਰਡ ਬਰਡ ਨੂੰ ਬਾਬਾ ਗੁਰਦਿੱਤ ਸਿੰਘ ਕੋਲ ਭੇਜਿਆ ਕਿ ਉਨ੍ਹਾਂ ਤੋਂ ਲਿਖਵਾ ਕੇ ਲੈ ਆਵੇ ਕਿ ਮੇਰੇ ਵਕੀਲ ਕੋਲੋਂ ਕਿਸ਼ਤ ਲੈ ਲਈ ਜਾਵੇ। ਬਰਡ ਬੇੜੀ ਵਿੱਚ ਬੈਠ ਕੇ ਜਹਾਜ਼ ਦੇ ਨੇੜੇ ਗਿਆ ਤਾਂ ਪੁਲਿਸ ਮੁਲਾਜ਼ਮਾਂ ਨੇ ਉਸ ਨੂੰ ਜਹਾਜ਼ ਦੇ ਨੇੜੇ ਨਾ ਲੱਗਣ ਦਿੱਤਾ। ਜਹਾਜ਼ ਦੇ ਕਪਤਾਨ ਯਾਮਾਮਾਤੋ ਨੇ ਵੀ ਉਸ ਦੀ ਇੱਕ ਨਾਂ ਸੁਣੀ ਜਦ ਕਿ ਬਰਡ ਨੇ ਬਥੇਰਾ ਕਿਹਾ ਕਿ ਇਹ ਜ਼ਰੂਰੀ ਕਾਗ਼ਜ਼ ਹਨ, ਇਹਨਾਂ 'ਤੇ ਗੁਰਦਿੱਤ ਸਿੰਘ ਦੇ ਦਸਤਖ਼ਤ ਹੋਣੇ ਬਹੁਤ ਜ਼ਰੂਰੀ ਹਨ। ਅਖੀਰ ਬਰਡ ਨੂੰ ਵਾਪਸ ਮੁੜਨਾ ਪਿਆ।[2] ਬਾਬਾ ਗੁਰਦਿੱਤ ਸਿੰਘ ਨੇ ਕਪਤਾਨ ਯਾਮਾਮਾਤੋ ਨੂੰ ਚਿਤਾਵਨੀ ਦੇ ਦਿੱਤੀ ਕਿ ਮੇਰੇ ਨੁਕਸਾਨ ਦਾ ਜ਼ਿੰਮੇਵਾਰ ਤੂੰ ਹੋਵੇਂਗਾ। ਉਨਾਂ ਕੰਪਨੀ ਦੇ ਦਫ਼ਤਰ ਨੂੰ ਵੀ ਇਹ ਸ਼ਿਕਾਇਤ ਭੇਜ ਦਿੱਤੀ।

ਬਾਬਾ ਜੀ ਅਨੁਸਾਰ :

"ਏਹ ਬਣਾਉ ਰੁਪੈ ਦੇਣ ਦਾ ਤੇ ਬਰਡ ਔਣ ਦਾ 10 ਜੂਨ 1914 ਨੂੰ ਬਣਿਆ ਸੀ। ਮੈਂ ਕਪਤਾਨ ਯਾਮਾ ਮੋਟੋ ਨੂੰ ਨੋਟਿਸ ਦਿੱਤਾ ਕਿ ਤੂੰ ਅੱਜ ਮੇਰੇ ਵਕੀਲ ਨੂੰ ਜਹਾਜ਼ ਉੱਤੇ ਆਉਣ ਨਹੀਂ ਦਿੱਤਾ ਅਤੇ ਕਾਨੂੰਨ ਅਨੁਸਾਰ ਜਦ ਵਕੀਲ ਖ਼ੂਨੀ ਕੈਦੀਆਂ ਨੂੰ ਭੀ ਮਿਲ ਸਕਦਾ ਹੈ ਅਤੇ ਬਾਤਚੀਤ ਕਰ ਸਕਦਾ ਹੈ, ਦਸਖ਼ਤ ਲੈ ਦੇ ਸਕਦਾ ਹੈ ਤਾਂ ਤੈਨੂੰ ਕੀ ਹੱਕ ਸੀ ਕਿ ਮੇਰੇ ਵਕੀਲ ਨੂੰ ਮੈਨੂੰ ਮਿਲਣ ਤੋਂ ਰੋਕਦਾ, ਚਾਰਟਰ ਪਾਰਟੀ ਦੀ ਸ਼ਰਤ ਤਾਂ ਇਹ ਹੈ ਕਿ ਜਿਸ ਨੂੰ ਮੇਰਾ ਹੁਕਮ ਹੋਵੇ ਉਸ ਨੂੰ ਮੈਂ

ਜਹਾਜ਼ ਤੇ ਬੁਲਾ ਸਕਦਾ ਹਾਂ ਅਤੇ ਜਦੋਂ ਜਹਾਜ਼ ਤੇ ਇਤਨੇ ਮੁਸਾਫਰ ਚੜ੍ਹਾਏ ਹਨ ਤਾਂ ਕੀ ਮੇਰੇ ਮਿਲਣ ਲਈ ਮੇਰਾ ਮਿਲਾਪੀ ਜਹਾਜ਼ ਉਤੇ ਨਹੀਂ ਸੀ ਚੜ੍ਹ ਸਕਦਾ? ਜਹਾਜ਼ ਇਸ ਵੇਲੇ ਤੇਰੇ ਕਬਜ਼ੇ 'ਚ ਹੈ ਕਿ ਮੇਰੇ? ਬੱਸ ਤੇ ਚਾਰਟਰ ਪਾਰਟੀ ਦਾ ਮਿਲਿਆ ਹੱਕ ਮੈਥੋਂ ਖੋਹ ਲਿਆ ਹੈ। ਇਸ ਦੇ ਹਰਜੇ ਬਾਬਤ ਜਦੋਂ ਮੈਂ ਕਨਾਰੇ ਤੇ ਜਾਵਾਂਗਾ ਜਹਾਜ਼ ਦੇ ਮਾਲਕਾਂ ਉਤੇ ਅਤੇ ਤੇਰੇ ਉਪਰ ਭੀ ਦਾਹਵਾ ਕਰਾਂਗਾ। ਮੈਂ ਅੱਜ ਤੋਂ ਜਾਣ ਲਿਆ ਹੈ ਕਿ ਤੇਰੇ ਅਤੇ ਸਰਕਾਰ ਕੈਨੇਡਾ ਦਾ ਖੂਨੀਆਂ ਤੋਂ ਭੀ ਵੱਡਾ ਕੈਦੀ ਹਾਂ ਜਿਸ ਨੂੰ ਕਿ ਵਕੀਲ ਭੀ ਨਹੀਂ ਮਿਲ ਸਕਦਾ। ਮੈਂ ਇਸ ਦਾ ਇਨਸਾਫ਼ ਹੋਰਨਾਂ ਗੋਰਮੈਂਟਾਂ ਪਾਸੋਂ ਕਰਵਾਂਗਾ।"[3]

ਹੁਣ ਸਾਹਿਲ ਕਮੇਟੀ ਨੇ ਨਵਾਂ ਰਾਹ ਕੱਢਿਆ, ਉਹਨਾਂ ਨੇ ਬਾਬਾ ਗੁਰਦਿੱਤ ਸਿੰਘ ਕੋਲ ਤਜਵੀਜ਼ ਭੇਜੀ ਕਿ ਉਹ ਲਿਖ ਕੇ ਜਹਾਜ਼ ਦਾ ਪਟਾ ਉਹਨਾਂ ਦੇ ਨਾਂਅ ਕਰ ਦੇਵੇ, ਇਸ ਤਰ੍ਹਾਂ ਉਹ ਜਹਾਜ਼ ਦੇ ਮਾਲਕ ਬਣ ਜਾਣਗੇ ਤੇ ਮਾਲਕਾਂ ਨੂੰ ਕਿਸ਼ਤ ਲੈਣੀ ਪਵੇਗੀ। ਬਾਬਾ ਜੀ ਇਸ ਤਜਵੀਜ਼ ਨਾਲ ਸਹਿਮਤ ਹੋ ਗਏ। ਉਹਨਾਂ ਨੇ ਸਮੇਤ ਲੱਦੇ ਹੋਏ ਕੋਲੇ ਦੇ ਸਾਰੇ ਹੱਕ ਭਾਈ ਭਾਗ ਸਿੰਘ ਅਤੇ ਹੁਸੈਨ ਰਹੀਮ ਨੂੰ ਦੇ ਦਿੱਤੇ। ਉਹਨਾਂ ਨੇ ਸਰਕਾਰੀ ਕਾਗ਼ਜ਼ਾਂ 'ਤੇ ਲਿਖਤ ਕਰ ਕੇ ਆਪਣੀ ਪਟੇਦਾਰੀ ਪੱਕੀ ਕਰ ਲਈ। 10 ਜੂਨ ਨੂੰ ਭਾਈ ਭਾਗ ਸਿੰਘ ਤੇ ਹੁਸੈਨ ਰਹੀਮ ਗਿਆਰਾਂ ਹਜ਼ਾਰ ਡਾਲਰ ਦਾ ਕਰੌਸਡ ਚੈੱਕ ਲੈ ਕੇ ਏਜੰਟ ਗਾਰਡਨਰ ਕੋਲ ਗਏ ਤਾਂ ਨਵੇਂ ਮਾਲਕ ਦੇਖ ਕੇ ਉਸ ਦੀਆਂ ਆਬਾਈਆਂ ਉੱਡ ਗਈਆਂ। ਹੁਣ ਉਸ ਕੋਲ ਕੋਈ ਚਾਰਾ ਨਹੀਂ ਰਹਿ ਗਿਆ ਸੀ ਕਿ ਜਹਾਜ਼ ਦੀ ਮਾਲਕ ਕੰਪਨੀ ਨੂੰ ਨਵੇਂ ਪੱਟੇਦਾਰਾਂ ਸਬੰਧੀ ਸੂਚਨਾ ਦੇਵੇ। ਉਸ ਨੇ ਮਾਲਕਾਂ ਤੋਂ ਪੁੱਛਿਆ ਕਿ ਨਵੇਂ ਪਟੇਦਾਰਾਂ ਤੋਂ ਚੈਕ ਲਿਆ ਜਾਵੇ ਜਾਂ ਨਾ। ਸਾਹਿਲ ਕਮੇਟੀ ਨੇ ਜੌਹਨਸਨ ਨਾਲ ਗੱਲਬਾਤ ਜਾਰੀ ਰੱਖੀ। 10 ਨੂੰ ਜੂਨ ਹੀ ਹਾਪਕਿਨਸਨ ਜਹਾਜ਼ ਉਪਰ ਗਿਆ। ਉਸ ਨੇ ਦੇਖਿਆ ਕਿ ਮੁਸਾਫ਼ਰ ਕਾਫੀ ਬੇਚੈਨੀ ਮਹਿਸੂਸ ਕਰ ਰਹੇ ਹਨ।

ਹਾਪਕਿਨਸਨ ਨੇ ਬਾਬਾ ਗੁਰਦਿੱਤ ਸਿੰਘ ਨੂੰ ਇੱਕ ਪਾਸੇ ਲਿਜਾਕੇ ਪਿਆਰ ਨਾਲ ਆਖਿਆ ਕਿ ਜੇਕਰ ਉਹ ਕਾਮਯਾਬ ਹੋਣਾ ਚਾਹੁੰਦਾ ਹੈ ਤਾਂ ਉਹ ਇਮੀਗ੍ਰੇਸ਼ਨ ਅਧਿਕਾਰੀਆਂ ਨੂੰ ਰਿਸ਼ਵਤ ਦੇ ਕੇ ਖੁਸ਼ ਕਰੇ। ਬਾਬਾ ਜੀ ਨੇ ਸੋਚਿਆ ਕਿ ਚਲੋ ਜੇਕਰ ਕੁੱਤੇ ਨੂੰ ਟੁੱਕ ਪਾ ਕੇ ਕੰਮ ਨਿਕਲਦਾ ਹੈ ਤਾਂ ਕੋਈ ਹਰਜ਼ ਨਹੀਂ ਹੈ। ਅਖੀਰ ਸੋਨੇ ਦਾ ਦੋ ਹਜ਼ਾਰ ਪੌਂਡ ਦੇਣ'ਤੇ ਗੱਲ ਨਿਬੜ ਗਈ। ਹਜ਼ਾਰ ਪੌਂਡ ਪਹਿਲਾਂ ਅਤੇ ਹਜ਼ਾਰ ਪੌਂਡ ਬਾਅਦ ਵਿੱਚ ਦੇਣਾ ਸੀ ਪਰ ਨਾਲ ਹੀ ਹਾਪਕਿਨਸਨ ਨੇ ਬਾਬਾ ਜੀ ਅੱਗੇ ਇਹ ਸ਼ਰਤ ਰੱਖ ਦਿੱਤੀ ਕਿ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਅੱਗੇ ਖੜ੍ਹ ਕੇ ਸਹੁੰ ਖਾਵੇ ਕਿ ਉਹ ਇਸ ਸੌਦੇ ਦੀ ਕਿਸੇ ਕੋਲ ਭਾਫ਼ ਨਹੀਂ ਕੱਢੇਗਾ। ਪਰ ਬਾਬਾ ਜੀ ਨੇ ਸ਼ਰਤ ਮੰਨਣ ਤੋਂ ਇਨਕਾਰ ਕਰ ਦਿੱਤਾ। ਗੁਰੂ ਗ੍ਰੰਥ ਉਸ ਦਾ ਇਸ਼ਟ ਸੀ, ਉਸ

ਸਨਮੁੱਖ ਖੜ੍ਹ ਕੇ ਉਹ ਗਲਤ ਕੰਮ ਲਈ ਕਿਵੇਂ ਮੂੰਹ ਦਿਖਾਵੇਗਾ ? ਇਨਕਾਰ ਸੁਣ ਕਿ ਹਾਪਕਿਨਸਨ ਚਿੜ ਗਿਆ ਤੇ ਗੁੱਸੇ ਨਾਲ ਇਹ ਕਹਿੰਦਾ ਹੋਇਆ ਤੁਰ ਗਿਆ ਕਿ 'ਚੰਗਾ ਮੈਂ ਤੈਨੂੰ ਦੇਖਾਂਗਾ'।

11 ਜੂਨ ਨੂੰ ਜਹਾਜ਼ ਮਾਲਕਾਂ ਨੇ ਕਪਤਾਨ ਨੂੰ ਸੁਨੇਹਾ ਭੇਜਿਆ ਕਿ ਜੇਕਰ ਪੰਦਰਾਂ ਹਜ਼ਾਰ ਡਾਲਰ ਦੀ ਕਿਸਤ ਨਾਂਹ ਮਿਲੇ ਤਾਂ ਉਹ ਜਹਾਜ਼ ਨੂੰ ਵਾਪਸ ਲੈ ਆਵੇ। 12 ਜੂਨ ਨੂੰ ਜਹਾਜ਼ ਦੇ ਏਜੰਟ ਨੇ ਸਾਹਿਲ ਕਮੇਟੀ ਦੇ ਆਗੂਆਂ ਕੋਲੋਂ ਗਿਆਰਾਂ ਹਜ਼ਾਰ ਡਾਲਰ ਦਾ ਚੈਕ ਪ੍ਰਾਪਰ ਕਰਕੇ ਮਾਲਕਾਂ ਨੂੰ ਸੂਚਿਤ ਕਰ ਦਿੱਤਾ।

ਹੁਣ ਰੀਡ ਜਪਾਨੀ ਕੌਂਸਲ ਵਾਈ. ਏ.ਹੋਰੀ ਕੋਲ ਗਿਆ ਤੇ ਉਸ ਨੂੰ ਕਿਹਾ ਕਿ ਕੰਪਨੀ ਜਹਾਜ਼ ਵਾਪਸ ਮੰਗਵਾ ਲਵੇ। ਹੋਰੀ ਨੇ ਬਦੇਸ਼ ਮੰਤਰਾਲੇ ਨੂੰ ਤਾਰ ਦੇ ਦਿੱਤੀ।

ਉਸ ਸਮੇਂ ਹੀ ਦੋ ਜਪਾਨੀ ਜੰਗੀ ਜਹਾਜ਼ 'ਆਸਮਾ' ਅਤੇ 'ਅਜੂਨਾ' ਵੈਨਕੂਵਰ ਆ ਗਏ। ਰੀਡ ਇਨ੍ਹਾਂ ਜਹਾਜ਼ਾਂ ਰਾਹੀਂ ਗੁਰੂ ਨਾਨਕ ਜਹਾਜ਼ ਦੇ ਮੁਸਾਫ਼ਰਾਂ ਨੂੰ ਡਰਾਉਣਾ ਧਮਕਾਉਣਾ ਚਾਹੁੰਦਾ ਸੀ।

16 ਜੂਨ ਮੰਗਲਵਾਰ ਨੂੰ ਬੰਦਰਗਾਹ ਇੰਚਾਰਜ ਨੇ ਕਪਤਾਨ ਯਾਮਾਮਾਤੋ ਨੂੰ ਆਖਿਆ ਕਿ ਉਹ ਜਹਾਜ਼ ਨੂੰ 275 ਮੀਟਰ ਅੱਗੇ ਕਰ ਦੇਵੇ ਤਾਂ ਕਿ ਆਉਣ ਵਾਲੇ ਜਹਾਜ਼ ਲਈ ਥਾਂ ਬਣਾਈ ਜਾਵੇ ਪਰ ਮੁਸਾਫ਼ਰਾਂ ਨੂੰ ਲੱਗਿਆ ਕਿ ਕਪਤਾਨ ਜਹਾਜ਼ ਤੋਰ ਕੇ ਵਾਪਸ ਲੈ ਜਾਵੇਗਾ। ਸਿੰਘਾਂ ਨੇ ਕਪਤਾਨ ਨੂੰ ਅਜਿਹਾ ਕਰਨੋਂ ਰੋਕਣ ਲਈ ਜਹਾਜ਼ ਦੇ ਚਾਲਕ ਕੈਬਿਨ ਉਪਰ ਕਬਜ਼ਾ ਕਰ ਲਿਆ। ਗਾਰਡਨਰ ਜੋਹਨਸਨ ਨੇ ਮੁਸਾਫ਼ਰਾਂ ਨੂੰ ਦਲੀਲਾਂ ਨਾਲ ਕਾਇਲ ਕਰਨ ਦੀ ਕੋਸ਼ਿਸ਼ ਕੀਤੀ, ਹਾਪਕਿਨਸਨ ਉਨ੍ਹਾਂ ਨਾਲ ਘੰਟਾ ਬਹਿਸ ਕਰਦਾ ਰਿਹਾ, ਪਰ ਮੁਸਾਫ਼ਰ ਟੱਸ ਤੋਂ ਮੱਸ ਨਾ ਹੋਏ। ਇਸ 'ਤੇ ਕਪਤਾਨ ਲੋਹਾ ਲਾਖਾ ਹੋ ਗਿਆ। ਉਸ ਨੇ ਜਪਾਨੀ ਫ਼ੋਰਸ ਮੰਗਵਾ ਲਈ। ਵੈਨਕੂਵਰ ਦੀ ਜਹਾਜ਼ੀ ਕਮੇਟੀ ਦੇ ਆਗੂਆਂ ਨੂੰ ਵੀ ਪਤਾ ਲੱਗ ਗਿਆ ਕਿ ਮਾਮਲਾ ਕੈਨੇਡਾ ਸਰਕਾਰ ਨੇ ਆਪਣੇ ਗਲੋਂ ਲਾਹ ਕੇ ਜਪਾਨੀਆਂ ਦੇ ਗਲ ਪਾ ਦਿੱਤਾ ਹੈ। ਹੁਸੈਨ ਰਹੀਮ ਜਪਾਨੀ ਕੌਂਸਲ ਵਾਈ.ਏ. ਹੋਰੀ ਨੂੰ ਮਿਲਿਆ ਤੇ ਉਸ ਨੂੰ ਸਾਰੀ ਗੱਲਬਾਤ ਦੱਸੀ। ਹੋਰੀ ਖ਼ੁਦ ਜਹਾਜ਼ 'ਤੇ ਗਿਆ ਤੇ ਉਸ ਨੇ ਬਾਬਾ ਗੁਰਦਿੱਤ ਸਿੰਘ ਨਾਲ ਗੱਲਬਾਤ ਕੀਤੀ। ਬਾਬਾ ਜੀ ਨੇ ਉਸ ਨੂੰ ਸਾਰਾ ਮਾਮਲਾ ਸਮਝਾਇਆ ਕਿ ਕੈਨੇਡਾ ਸਰਕਾਰ ਇਸ ਤਰ੍ਹਾਂ ਟਕਰਾਉ ਪੈਦਾ ਕਰ ਕੇ ਜਹਾਜ਼ ਤੋਂ ਖਹਿੜਾ ਛੁਡਾਉਣਾ ਚਾਹੁੰਦੀ ਹੈ। ਹੋਰੀ ਸੰਤੁਸ਼ਟ ਹੋ ਕੇ ਵਾਪਸ ਆ ਗਿਆ ਤੇ ਉਸ ਨੇ ਜੰਗੀ ਜਹਾਜ਼ਾਂ ਨੂੰ ਵਾਪਸ ਜਾਣ ਦਾ ਹੁਕਮ ਦੇ ਦਿੱਤਾ।[4] ਇਸ 'ਤੇ ਕਪਤਾਨ ਯਾਮਾਮਾਤੋ ਤੇ ਜਹਾਜ਼ੀ ਅਮਲਾ ਹੋਰ ਚਿੜ ਗਿਆ। ਹੁਣ ਹਾਪਕਿਨਸਨ ਨੇ ਉਨ੍ਹਾਂ ਨੂੰ ਸਵੈ ਰੱਖਿਆ ਲਈ ਪਿਸਤੌਲ ਲਿਆ ਦਿੱਤੇ।

ਜਹਾਜ਼ ਦੀ ਮਾਲਕ ਕੰਪਨੀ ਜਹਾਜ਼ ਵਾਪਸ ਲਿਜਾਣ ਲਈ ਤਾਂ ਸਹਿਮਤ ਹੋ ਗਈ ਪਰ ਉਨ੍ਹਾਂ ਨੂੰ ਡਰ ਸੀ ਕਿ ਜਹਾਜ਼ ਦਾ ਠੇਕੇਦਾਰ ਬਾਬਾ ਗੁਰਦਿੱਤ ਸਿੰਘ ਉਨ੍ਹਾਂ 'ਤੇ ਵੱਡੇ ਹਰਜਾਨੇ ਦਾ ਕੇਸ ਠੋਕ ਦੇਵੇਗਾ ਕਿਉਂਕਿ ਕਿਸੇ ਫ਼ੈਸਲੇ ਤੋਂ ਬਗੈਰ ਉਹ ਜਹਾਜ਼ ਵਾਪਸ ਨਹੀਂ ਲਿਆ ਸਕਦੇ ਸਨ। ਉਨ੍ਹਾਂ ਨੇ ਰੀਡ ਸਾਹਮਣੇ ਤਜਵੀਜ਼ ਰੱਖ ਦਿੱਤੀ ਕਿ ਕੈਨੇਡਾ ਸਰਕਾਰ ਉਨ੍ਹਾਂ ਨੂੰ ਜਹਾਜ਼ ਵਾਪਸ ਲਿਜਾਣ ਲਈ ਲਿਖਤੀ ਹੁਕਮ ਦੇਵੇ। ਰੀਡ ਦੇ ਆਪ ਹੁਦਰੇਪਣ ਦੀ ਇਹ ਹੱਦ ਸੀ ਕਿ ਉਹ ਕੈਨੇਡਾ ਸਰਕਾਰ ਦੀ ਬਿਨਾਅ 'ਤੇ ਇਹ ਗੱਲ ਆਪਣੇ ਵੱਲੋਂ ਹੀ ਲਿਖ ਕੇ ਦੇਣ ਲਈ ਤਿਆਰ ਹੋ ਗਿਆ ਪਰ ਸਰਕਾਰੀ ਵਕੀਲਾਂ ਨੇ ਉਸ ਨੂੰ ਅਜਿਹਾ ਕਰਨ ਤੋਂ ਰੋਕ ਦਿੱਤਾ ਕਿਉਂਕਿ ਉਹ ਆਪਣੇ ਪੈਰ 'ਤੇ ਆਪ ਹੀ ਕੁਹਾੜਾ ਮਾਰ ਰਿਹਾ ਸੀ। ਕੱਲ੍ਹ ਨੂੰ ਉਹ ਕਿਸੇ ਕਾਨੂੰਨੀ ਸ਼ਿਕੰਜੇ ਵਿਚ ਫਸ ਸਕਦਾ ਸੀ। ਸਰਕਾਰੀ ਵਕੀਲਾਂ ਨੂੰ ਪਤਾ ਸੀ ਕਿ ਸਿੱਖ ਟਿਕ ਕੇ ਨਹੀਂ ਬੈਠਣਗੇ।

ਜਹਾਜ਼ ਦੀ ਕਿਸ਼ਤ ਤਾਰਨ 'ਤੇ ਬਾਬਾ ਗੁਰਦਿੱਤ ਸਿੰਘ ਦੇ ਸਕੱਤਰ ਭਾਈ ਦਲਜੀਤ ਸਿੰਘ ਨੇ ਖਾਲਸਾ ਦੀਵਾਨ ਦੇ ਪ੍ਰਧਾਨ ਭਾਈ ਭਾਗ ਸਿੰਘ ਨੂੰ ਧੰਨਵਾਦੀ ਪੱਤਰ ਲਿਖਿਆ :

*"ਸ਼੍ਰੀ ਮਾਨ ਭਾਈ ਭਾਗ ਸਿੰਘ ਜੀ,*

*ਸਤਿ ਸ਼੍ਰੀ ਅਕਾਲ!*

*ਸਾਡੇ ਕੋਲ ਉਹ ਸ਼ਬਦ ਨਹੀਂ ਹਨ, ਜਿੰਨ੍ਹਾਂ ਰਾਹੀਂ ਅਸੀਂ ਜਹਾਜ਼ ਦੀ ਕਿਸ਼ਤ ਤਾਰਨ 'ਤੇ ਤੁਹਾਡਾ ਧੰਨਵਾਦ ਕਰ ਸਕੀਏ। ਸਾਨੂੰ ਉਮੀਦ ਹੈ ਕਿ ਤੁਸੀਂ ਇਸੇ ਤਰ੍ਹਾਂ ਹੀ ਮੁਸਾਫਰਾਂ ਨੂੰ ਉਤਾਰਨ ਲਈ ਵੀ ਸੰਭਵ ਹੱਦ ਤੱਕ ਯਤਨ ਕਰੋਗੇ। ਪਰ ਕਿਰਪਾ ਕਰਕੇ ਵਕੀਲਾਂ ਉੱਤੇ ਪੈਸੇ ਖਰਚਣ ਦੀ ਵਜਾਏ ਬਾਬਾ ਗੁਰਦਿੱਤ ਸਿੰਘ ਨੂੰ ਉਤਾਰਨ ਦਾ ਯਤਨ ਕਰੋ। ਫਿਰ ਸਭ ਕੁੱਝ ਠੀਕ ਹੋ ਜਾਵੇਗਾ। ਜਿੰਨਾਂ ਚਿਰ ਬਾਬਾ ਜੀ ਬੰਦੀ ਹਨ ਉਨ੍ਹਾਂ ਚਿਰ ਕੁੱਝ ਨਹੀਂ ਹੋ ਸਕਦਾ। ਜੋ ਸਭ ਤੋਂ ਪਹਿਲਾਂ ਬਾਬਾ ਜੀ ਨੂੰ ਉਤਾਰਨ ਦਾ ਯਤਨ ਕਰੋ। ਇਸ ਸੰਬੰਧੀ ਵਕੀਲ ਕੀ ਕਾਰਵਾਈ ਕਰਦੇ ਹਨ, ਇਸ ਤੋਂ ਸਾਨੂੰ ਜਾਣੂ ਕਰਵਾਉਂਦੇ ਰਹਿਣਾ।*

*ਸਤਿਕਾਰ ਸਹਿਤ*

*ਦਲਜੀਤ ਸਿੰਘ"*

20 ਜੂਨ ਨੂੰ ਭਾਈ ਭਾਗ ਸਿੰਘ ਅਤੇ ਹਸਨ ਰਹੀਮ ਨੇ ਏਜੰਟ ਨੂੰ ਚਾਰ ਹਜ਼ਾਰ ਡਾਲਰ ਹੋਰ ਦੇ ਕੇ ਜਹਾਜ਼ ਦਾ ਪਟਾ ਆਪਣੇ ਨਾਂਅ ਕਰਵਾ ਲਿਆ ਸੀ। ਉਹ ਦੋ ਮਹੀਨੇ ਜੁਲਾਈ ਅਗਸਤ ਦੀ ਕਿਸ਼ਤ ਤਾਰ ਕੇ ਨਿਸਚਿੰਤ ਹੋ ਗਏ ਸਨ। ਇਸ ਗੱਲ ਦਾ ਪਤਾ ਰੀਡ ਨੂੰ ਵੀ ਲੱਗ ਗਿਆ ਸੀ, ਉਸ ਨੇ ਤਬਦੀਲੀ ਰੋਕਣ ਲਈ ਸਿਰੇ ਤੱਕ ਜ਼ੋਰ ਲਗਾਇਆ ਸੀ। ਉਹ ਨਵੇਂ ਪੱਟੇਦਾਰਾਂ ਸਬੰਧੀ ਸੂਚਨਾ ਲੈਣ ਤੋਂ

ਲੁਕਿਆ ਬੈਠਾ ਸੀ। ਕੁਰਕੀ ਅਫ਼ਸਰ (Bailiff) ਉਸ ਨੂੰ ਦੋ ਦਿਨ ਭਾਲਦਾ ਰਿਹਾ। ਉਸ ਦੇ ਜਹਾਜ਼ ਨੂੰ ਧੱਕੇ ਨਾਲ ਵਾਪਸ ਮੋੜਨ ਦਾ ਦਾਅ ਹੱਥੋਂ ਖੁੱਸ ਗਿਆ ਸੀ। ਹੁਣ ਨਵੇਂ ਪੱਟੇਦਾਰ ਲੰਬੀ ਤੇ ਲਮਕਵੀਂ ਲੜਾਈ ਲੜਨ ਲਈ ਮੈਦਾਨ ਵਿੱਚ ਸਨ।

ਸਿੱਥੇ ਪਏ ਗਾਰਡਨਰ ਜੌਹਨਸਟਨ ਤੇ ਰੀਡ ਨੇ ਹੁਣ ਨਵੇਂ ਪੱਟੇਦਾਰਾਂ ਲਈ ਨਵਾਂ ਫਾਨਾ ਗੱਡ ਦਿੱਤਾ ਕਿ ਜਹਾਜ਼ 'ਤੇ ਵਾਇਰਲੈੱਸ ਲਗਵਾਉ ਜਿਸ ਦਾ ਖ਼ਰਚ 1600 ਡਾਲਰ ਹੋਵੇਗਾ। ਮੁਸਾਫ਼ਰਾਂ ਦੀ ਰੋਜ਼ਾਨਾ ਖੁਰਾਕ ਦਾ 200 ਡਾਲਰ, ਬੰਦਰਗਾਹ ਵਿੱਚ ਠਹਿਰਨ ਦਾ ਰੋਜ਼ਾਨਾ ਕਿਰਾਇਆ 200 ਡਾਲਰ, ਵਕੀਲ ਦਾ ਖ਼ਰਚਾ 200 ਡਾਲਰ। ਜਹਾਜ਼ ਦਾ ਜੂਨ, ਜੁਲਾਈ ਦੋ ਮਹੀਨੇ ਦਾ ਕਿਰਾਇਆ, ਜੋ 10307 ਡਾਲਰ। ਜਦਕਿ ਪੱਟੇਦਾਰ ਇਨ੍ਹਾਂ ਮਹੀਨਿਆਂ ਦਾ ਕਿਰਾਇਆ ਤਾਰ ਚੁੱਕੇ ਸਨ। ਪਰ ਖਾਲਸਾ ਦੀਵਾਨ ਦੇ ਆਗੂਆਂ ਨੇ ਉਸ ਦੀ ਕੋਈ ਪਰਵਾਹ ਨਹੀਂ ਕੀਤੀ।

## ਓਟਾਵਾ ਵਿਚ ਹਿੱਲ ਜੁਲ

ਹੋਰ ਤਾਂ ਹੋਰ ਇਮੀਗ੍ਰੇਸ਼ਨ ਦੀ ਗੁਪਤ ਏਜੰਸੀ ਆਪਣਾ ਜਾਸੂਸੀ ਦਾ ਕੰਮ ਜ਼ੋਰ ਸ਼ੋਰ ਨਾਲ ਕਰ ਰਹੀ ਸੀ ਅਤੇ ਗੁਰਦਿੱਤ ਸਿੰਘ ਵੱਲੋਂ ਉੱਚ ਅਧਿਕਾਰੀਆਂ ਵੱਲ ਭੇਜੀਆਂ ਜਾ ਰਹੀਆਂ ਚਿੱਠੀਆਂ ਦੀ ਛਾਣਬੀਣ ਕਰਦੇ ਸਨ, ਅਤੇ ਸਾਰੀ ਇੱਕਤਰ ਕੀਤੀ ਜਾਣਕਾਰੀ ਰੀਡ ਵੱਲੋਂ ਡਬਲਿਊ.ਡੀ.ਸਕਾਟ ਨੂੰ ਭੇਜੀ ਜਾਂਦੀ ਸੀ।[6]

ਜਿਸ ਬੋਰਡ ਆਫ ਇਨਕੁਆਰੀ ਵੱਲੋਂ ਮੁਸਾਫ਼ਰਾਂ ਦੀ ਇੰਟਰਵਿਊ ਕੀਤੀ ਜਾਂਦੀ ਸੀ, ਉਸ ਦਾ ਮੁਖੀ ਵੀ ਰੀਡ ਖੁਦ ਸੀ। ਜਿੰਨਾ ਮੁਸਾਫ਼ਰਾਂ ਦੀ ਬੋਰਡ ਇੰਟਰਵਿਊ ਕਰ ਲੈਂਦਾ ਸੀ, ਰੀਡ ਉਨ੍ਹਾਂ ਬਾਰੇ 'ਯੈੱਸ' ਜਾਂ 'ਨੋ' ਦਾ ਕੋਈ ਫੈਸਲਾ ਨਹੀਂ ਦਿੰਦਾ ਸੀ, ਜਦ ਕਿ ਇਹ ਕੈਨੇਡੀਅਨ ਕਾਨੂੰਨ ਦੀ ਸਿੱਧੀ ਖਿਲਾਫ ਵਰਜੀ ਸੀ।

ਹਾਰ ਕੇ ਵਕੀਲ ਬਰਡ ਨੇ 20 ਜੂਨ ਨੂੰ ਇਨਕੁਆਰੀ ਬੋਰਡ ਨੂੰ ਨੋਟਿਸ ਦੇ ਦਿੱਤਾ ਕਿ ਜਾਂ ਤਾਂ ਉਹ ਇੰਟਰਵਿਊ ਕੀਤੇ ਮੁਸਾਫ਼ਰਾਂ ਸਬੰਧੀ ਕੋਈ ਫੈਸਲਾ ਦੇਵੇ ਨਹੀਂ ਉਹ ਉਹਨਾ ਵਿਰੁੱਧ 22 ਜੂਨ ਨੂੰ ਅਦਾਲਤ ਵਿੱਚ ਜਾਵੇਗਾ।[7] ਇਸ 'ਤੇ ਰੀਡ ਨੇ ਇਮੀਗ੍ਰੇਸ਼ਨ ਦੇ ਸੁਪਰਡੈਂਟ ਸਕਾਟ ਨੂੰ ਭੇਜੀ ਤਾਰ ਵਿੱਚ ਲਿਖਿਆ ਕਿ "ਰਿੱਟ ਮੈਂਡਾਮਸ ਦੇ ਹਵਾਲੇ ਨਾਲ ਤੁਹਾਨੂੰ ਬੇਨਤੀ ਕੀਤੀ ਜਾਂਦੀ ਹੈ ਕਿ ਤੁਸੀਂ ਕੋਈ ਅਧਿਕਾਰ ਨਾ ਸੌਂਪਣਾ, ਇਹਨੂੰ ਧਾਰਾ 23 ਅਧੀਨ ਅਣਗੌਲਿਆ ਕਰ ਦੇਣਾ ਅਤੇ ਹੋਰ ਸਾਰੀਆਂ ਕਾਰਵਾਈਆਂ ਨੂੰ ਖੁਫੀਆ ਸਮਝਣਾ। ਜੇ ਮਾਮਲਾ ਅਦਾਲਤ ਵਿੱਚ ਲਿਜਾਇਆ ਗਿਆ ਜਿਵੇਂ ਕਿ ਵਕੀਲ ਹਾਲਤ ਦੀ ਜਾਣਕਾਰੀ ਤੋਂ ਅਤੇ ਕੁਝ ਜੱਜਾਂ ਦੇ ਅਮਲ ਤੋਂ ਅੰਦਾਜ਼ਾ ਲਾ ਕੇ ਸਲਾਹ ਦਿੰਦੇ ਹਨ, ਅਸੀਂ

ਹਾਰ ਜਾਵਾਂਗੇ ਅਤੇ ਨਾ ਸਿਰਫ ਇਸ ਜਹਾਜ਼ ਦੇ ਮੁਸਾਫ਼ਰ ਹੀ, ਸਗੋਂ ਦੂਜੇ ਜਹਾਜ਼ਾਂ ਦੇ ਮੁਸਾਫ਼ਰ ਵੀ ਸਫਲਤਾ ਨਾਲ ਕੈਨੇਡਾ ਵਿੱਚ ਉਤਰ ਸਕਣਗੇ। ਇੰਸਪੈਕਟਰ ਇਲੀਅਟ ਅਹਿਮ ਕਾਰੋਬਾਰ ਦੇ ਸਬੰਧ ਵਿੱਚ ਅਮਰੀਕਾ ਗਿਆ ਹੋਇਆ ਹੈ, ਸੋ ਬੋਰਡ ਕੋਈ ਫੈਸਲਾ ਨਹੀਂ ਦੇ ਸਕਦਾ।"[8]

ਜਦਕਿ ਹਕੀਕਤ ਇਹ ਸੀ ਕਿ ਰੀਡ ਨੇ ਜਾਣ ਬੁੱਝ ਕੇ ਇਮੀਗ੍ਰੇਸ਼ਨ ਇੰਸਪੈਕਟਰ ਥਾਮਸ ਇਲੀਅਟ ਨੂੰ ਸ਼ਹਿਰ ਤੋਂ ਬਾਹਰ ਭੇਜ ਦਿੱਤਾ ਸੀ ਤਾਂ ਕਿ ਇੰਟਰਵਿਊ ਹੋਏ ਮੁਸਾਫ਼ਰਾਂ ਦੇ ਫੈਸਲੇ ਨੂੰ ਲਟਕਾਇਆ ਜਾ ਸਕੇ। ਰੀਡ ਨੂੰ ਡਰ ਸੀ ਕਿ ਜੇ ਇਹ ਮਾਮਲਾ ਅਦਾਲਤਾਂ ਵਿੱਚ ਗਿਆ ਤਾਂ ਕੋਈ ਨਿਰਪੱਖ ਜੱਜ ਮੁਸਾਫ਼ਰਾਂ ਦੇ ਪੱਖ ਵਿੱਚ ਵੀ ਫੈਸਲਾ ਦੇ ਸਕਦਾ ਹੈ ਜਿਵੇਂ ਕੁਝ ਕੁ ਮਹੀਨੇ ਪਹਿਲਾਂ ਹੀ ਸਿੱਖਾਂ ਦੇ ਮਾਮਲੇ ਵਿੱਚ ਹੋਇਆ ਸੀ, ਜਦ ਜਸਟਿਸ ਹੰਟਰ ਨੇ ਪੈਂਤੀ ਸਿੱਖਾਂ ਨੂੰ ਉਤਰਨ ਦੀ ਇਜਾਜਤ ਦੇ ਦਿੱਤੀ ਸੀ। ਉਹ ਅਦਾਲਤਾਂ ਤੋਂ ਬਾਹਰ ਬਾਹਰ ਹੀ ਇਸ ਮਾਮਲੇ ਨੂੰ ਨਿਪਟਾਉਣਾ ਚਾਹੁੰਦਾ ਸੀ।

ਮੈਲਕਮ ਰੀਡ ਨੇ ਚੰਮ ਦੀਆਂ ਚਲਾਈਆਂ ਸਨ ਪਰ ਹੁਣ ਗੁਰ ਨਾਨਕ ਜਹਾਜ਼ ਦਾ ਮਸਲਾ ਕੌਮਾਂਤਰੀ ਮਸਲਾ ਬਣ ਗਿਆ ਸੀ, ਜਿਸ ਕਾਰਨ ਓਟਾਵਾ ਬੈਠੇ ਅਧਿਕਾਰੀਆਂ ਵਿਚ ਵੀ ਹਿੱਲ ਜੁਲ ਸ਼ੁਰੂ ਹੋਈ। ਇਮੀਗ੍ਰੇਸ਼ਨ ਸੁਪਰਡੈਂਟ ਡਬਲਿਊ ਡੀ ਸਕਾਟ ਨੇ ਇੱਕੀ ਜੂਨ ਦੇ ਰੀਡ ਨੂੰ ਲਿਖੇ ਪੱਤਰ ਵਿਚ ਕਿਹਾ ਕਿ ਜੇਕਰ ਉਸਦੇ ਫੈਸਲੇ ਇਮੀਗ੍ਰੇਸ਼ਨ ਐਕਟ ਅਨੁਸਾਰ ਨਾ ਹੋਏ ਤਾਂ ਮੁਸਾਫ਼ਰ ਅਦਾਲਤਾਂ ਵਿਚ ਜਾਣਗੇ। ਉਸ ਨੇ ਇਹ ਵੀ ਹਦਾਇਤ ਕੀਤੀ ਕਿ ਇਮੀਗ੍ਰੇਸ਼ਨ ਇੰਸਪੈਕਟਰ ਥਾਮਸ ਇਲੀਅਟ ਹਰ ਵਕਤ ਸ਼ਹਿਰ 'ਚ ਰਹਿਣਾ ਚਾਹੀਦਾ ਹੈ।[9]

ਓਟਾਵਾ ਬੈਠਾ ਇਮੀਗ੍ਰੇਸ਼ਨ ਦਾ ਅਸਿਸਟੈਂਟ ਸੁਪਰਡੈਂਟ ਈ ਬਲੈਕ ਰਾਬਰਟਸਨ ਵੀ ਸਰਗਰਮ ਹੋ ਗਿਆ ਸੀ। ਉਸ ਨੇ ਕਿਹਾ ਕਿ ਭਾਰਤੀਆਂ ਨੂੰ ਬਹੁਤੀ ਦੇਰ ਅਦਾਲਤਾਂ ਤੋਂ ਪਾਸੇ ਨਹੀਂ ਰੱਖਿਆ ਜਾ ਸਕਦਾ। 22 ਜੂਨ ਨੂੰ ਡਿਪਟੀ ਇੰਟੀਰੀਅਰ ਮੰਤਰੀ ਡਬਲਿਊ ਡਬਲਿਊ ਕੋਰੀ ਨੇ ਸਕਾਟ ਨੂੰ ਲਿਖਿਆ ਕਿ ਉਹ ਇਸ ਮਾਮਲੇ ਵਿਚ ਕਾਨੂੰਨੀ ਮਾਹਿਰਾਂ ਦੀ ਰਾਇ ਜਰੂਰ ਲਵੇ। ਹੁਣ ਰੀਡ ਦੀਆਂ ਵਾਗਾਂ ਕਸੀਆਂ ਗਈਆਂ ਸਨ।[10]

# ਦੂਜੀ ਵਾਰ ਇਕੱਠ

ਲੜਾਈ ਲਮਕ ਗਈ ਸੀ। ਕੈਨੇਡਾ ਦੇ ਨਸਲਵਾਦੀ ਅਧਿਕਾਰੀਆਂ ਨੂੰ ਯਕੀਨ ਸੀ ਕਿ ਮੁਸਾਫ਼ਰ ਜਲਦੀ ਹੀ ਦਮੋਂ ਨਿਕਲ ਜਾਣਗੇ ਤੇ ਉਹ ਵਾਪਸ ਮੁੜ ਜਾਣ ਲਈ ਮਜਬੂਰ ਹੋਣਗੇ ਪਰ ਕੁਝ ਕੁ ਗੱਦਾਰਾਂ ਨੂੰ ਛੱਡ ਕੇ ਉਹ ਹਰ ਮੁਸ਼ਕਿਲ ਅੱਗੇ ਚਟਾਨ ਵਾਂਗ ਡਟੇ ਰਹੇ ਸਨ। ਵੈਨਕੂਵਰ ਦੇ ਸਿੱਖਾਂ ਨੇ ਪੈਸੇ ਧੇਲੇ ਵਾਲਾ ਮੋਰਚਾ ਫਤਹਿ ਕਰਕੇ ਲੰਬੀ ਲੜਾਈ ਲਈ ਮੈਦਾਨ ਮੱਲ ਲਿਆ ਸੀ। ਕੈਨੇਡਾ ਸਰਕਾਰ ਦੀਆਂ ਧੱਕੇਸ਼ਾਹੀਆਂ ਲੰਡਨ ਅਤੇ ਪੰਜਾਬ ਵੀ ਪਹੁੰਚ ਗਈਆਂ ਸਨ। 'ਖਾਲਸਾ ਸਮਾਚਾਰ', 'ਲਾਇਲ ਗੱਜਟ' 'ਖਾਲਸਾ ਸੇਵਕ' ਅਤੇ ਹੋਰ ਅਖ਼ਬਾਰਾਂ ਨੇ ਵਾਇਸਰਾਏ ਨੂੰ ਲਿਖਿਆ ਸੀ ਕਿ ਮੁਸਾਫ਼ਰਾਂ ਦੇ ਕੈਨੇਡਾ ਵਿੱਚ ਉੱਤਰਨ ਦੀ ਸਹਾਇਤਾ ਕੀਤੀ ਜਾਵੇ। ਹਿੰਦੂ ਸਭਾ ਅਤੇ ਚੀਫ਼ ਖਾਲਸਾ ਦੀਵਾਨ ਨੇ ਵੀ ਤਾਰਾਂ ਦਿੱਤੀਆਂ ਸਨ।[1] ਲਾਹੌਰ ਦੇ ਬਰੈਡਲਾ ਹਾਲ ਵਿੱਚ ਇਕੱਠ ਹੋਏ ਸਨ।

ਖਾਲਸਾ ਦੀਵਾਨ ਅਤੇ ਯੂਨਾਈਟਿਡ ਇੰਡੀਆ ਲੀਗ ਨੇ ਫਿਰ 21 ਜੂਨ ਐਤਵਾਰ ਨੂੰ ਵੈਨਕੋਵਰ ਟਾਊਨ ਹਾਲ ਵਿੱਚ ਇੱਕ ਭਰਵੀਂ ਕਾਨਫਰੰਸ ਰੱਖ ਲਈ।[2] ਪਹਿਲੀ ਕਾਨਫੰਰਸ ਵਾਂਗ ਹੀ ਭਾਈ ਸਾਹਿਬ ਭਾਈ ਬਲਵੰਤ ਸਿੰਘ ਹੋਰਾਂ ਵੱਲੋਂ ਅਰਦਾਸ ਕੀਤੀ ਗਈ ਤੇ ਭਾਈ ਸੁੰਦਰ ਸਿੰਘ ਹੋਰਾਂ ਦੇ ਕੀਰਤਨੀ ਜਥੇ ਨੇ ਕੀਰਤਨ ਕੀਤਾ। ਇਸ ਕਾਨਫਰੰਸ ਵਿਚ ਸੋਸਲਿਸਟ ਪਾਰਟੀ ਆਫ਼ ਕੈਨੇਡਾ ਦੇ ਸੌ-ਸਵਾ ਸੌ ਗੋਰੇ ਵਰਕਰ ਪਹੁੰਚੇ ਹੋਏ ਸਨ।

ਇਸ ਕਾਨਫਰੰਸ ਦਾ ਮੁੱਖ ਬੁਲਾਰਾ ਮੁਸਾਫ਼ਰਾਂ ਦਾ ਵਕੀਲ ਐਡਵਰਡ ਬਰਡ ਸੀ। ਉਸ ਨੇ ਆਪਣੀ ਧੜੱਲੇਦਾਰ ਤਕਰੀਰ ਵਿਚ ਕਿਹਾ :

"ਸਤਿਕਾਰ ਯੋਗ ਚੇਅਰਮੈਨ ਸਾਹਿਬ, ਭੈਣੋ ਅਤੇ ਭਰਾਵੋ। ਮੈਨੂੰ ਇਸ ਮੀਟਿੰਗ ਦੇ ਚੇਅਰਮੈਨ ਰਹੀਮ ਵਲੋਂ ਹੁਕਮ ਹੋਇਅ ਹੈ ਕਿ "ਕਾਮਾਗਾਟਾ ਮਾਰੂ ਅਤੇ ਹਿੰਦੂਆਂ ਦੀ ਕੈਨੇਡਾ ਉੱਤੇ ਚੜ੍ਹਾਈ' ਜਿਵੇਂ ਆਮ ਤੌਰ 'ਤੇ ਅਖ਼ਬਾਰਾਂ ਲਿਖਦੀਆਂ ਹਨ, ਬਾਰੇ ਬੋਲਾਂ। ਇਥੇ ਮੈਂ ਇੱਕ ਸਿਆਸਤਦਾਨ ਦੇ ਤੌਰ 'ਤੇ ਨਹੀਂ ਵਕੀਲ ਵਜੋਂ ਹਾਜ਼ਰ ਹੋਇਆ ਹਾਂ। .........ਮੈਂ ਹੁਣ ਤੱਕ ਪੂਰਾ ਜੋਰ ਲਗਾ ਲਿਆ ਹੈ ਕਿ ਇੱਕ ਟੈਸਟ ਕੇਸ ਅਦਾਲਤਾਂ ਦੇ ਸਾਹਮਣੇ ਲਿਜਾ ਸਕਾਂ, ਤਾਂ ਕਿ ਇਸ ਗੱਲ ਦਾ ਫੈਸਲਾ ਹੋ ਸਕੇ ਕਿ ਮੁਸਾਫਰਾਂ ਨੂੰ ਇੱਥੇ ਉਤਰਨ ਦਾ ਹੱਕ ਹੈ ਜਾਂ ਨਹੀਂ ? ਮੈਂ ਇਮੀਗ੍ਰੇਸ਼ਨ ਕਾਨੂੰਨ

ਅਤੇ ਆਰਡਰ ਇਨ ਕੌਂਸਲ ਦੀ ਵਾਜਬੀਅਤ ਨੂੰ ਅਦਾਲਤਾਂ ਵਿੱਚ ਪਰਖਣਾਂ ਚਾਹੁੰਦਾ ਹਾਂ, ਪਰ ਹੁਣ ਤੱਕ ਮੇਰੇ ਸਾਰੇ ਯਤਨ ਬੇਕਾਰ ਗਏ ਹਨ।

ਸ਼੍ਰੀ ਮਾਨ ਜੀ ਅਜਿਹਾ ਇਸ ਕਰਕੇ ਨਹੀਂ ਹੋ ਸਕਿਆ ਕਿਉਂਕਿ ਓਟਾਵਾ ਤੋਂ ਇਥੇ ਦੇ ਇਮੀਗ੍ਰੇਸ਼ਨ ਅਧਿਕਾਰੀਆਂ ਨੂੰ ਹਿਦਾਇਤਾਂ ਹੀ ਅਜਿਹੀਆਂ ਮਿਲੀਆਂ ਹਨ ਕਿ ਮਾਮਲੇ ਨੂੰ ਲਮਕਾਈ ਜਾਓ, ਲਮਕਾਈ ਜਾਓ, ਜਦੋਂ ਤੱਕ ਉਹ ਲੋਕ ਭੁੱਖੇ ਮਰਦੇ ਉਧਰੇ ਹੀ ਵਾਪਸ ਨਾ ਮੁੜ ਜਾਣ ਜਿਧਰੋਂ ਉਹ ਆਏ ਹਨ।[3]

ਇਮੀਗ੍ਰੇਸ਼ਨ ਐਕਟ ਦੇ ਅਧੀਨ ਇਸ ਤਰ੍ਹਾਂ ਦੇ ਕਾਨੂੰਨ ਬਣਾਏ ਗਏ ਹਨ ਕਿ ਸੁਪਰੀਮ ਕੋਰਟ ਜਾਂ ਕੋਈ ਹੋਰ ਅਦਾਲਤ ਇਮੀਗ੍ਰੇਸ਼ਨ ਅਫ਼ਸਰਾਂ ਦੇ ਕੰਮ 'ਚ ਦਖ਼ਲ ਨਾ ਦੇ ਸਕੇ। ਇਮੀਗ੍ਰੇਸ਼ਨ ਅਫ਼ਸਰ ਆਪਣੇ ਆਪ ਨੂੰ ਛੋਟੇ ਜਾਰ ਸਮਝਦੇ ਹਨ ਤੇ ਉਹਨਾਂ ਦੀ ਤਰ੍ਹਾਂ ਹੀ ਪੇਸ਼ ਆਉਂਦੇ ਹਨ। ਕੈਨੇਡਾ ਦੇ ਇਤਿਹਾਸ ਵਿੱਚ ਇਮੀਗ੍ਰੇਸ਼ਨ ਅਫ਼ਸਰਾਂ ਨੇ ਕਦੀ ਵੀ ਇਸ ਤਰ੍ਹਾਂ ਦੀ ਤਾਨਾਸ਼ਾਹੀ ਨਹੀਂ ਸੀ ਵਰਤੀ। ਵਿਕਟੋਰੀਆ ਵਿਖੇ ਚੀਫ਼ ਜਸਟਿਸ ਦੀ ਅਦਾਲਤ ਵਿੱਚ ਨਰਾਇਣ ਸਿੰਘ ਦੇ ਮੁਕੱਦਮੇ ਵੇਲੇ ਜਦੋਂ ਮਿਸਟਰ ਟੇਲਰ ਨੇ ਇਹ ਆਖਿਆ ਕਿ ਉਸ ਲਈ ਚੀਫ ਜਸਟਿਸ ਦਾ ਹੁਕਮ ਮੰਨਣਾ ਜਰੂਰੀ ਨਹੀਂ ਹੈ ਤਾਂ ਚੀਫ ਜਸਟਿਸ ਨੇ ਪੁੱਛਿਆ 'ਕੀ ਅਸੀਂ ਰੂਸ ਵਿੱਚ ਰਹਿ ਰਹੇ ਹਾਂ ?' ਮੇਰਾ ਮਨ ਵੀ ਇਹੋ ਕਹਿੰਦਾ ਹੈ ਕਿ ਮੈਂ ਇਮੀਗ੍ਰੇਸ਼ਨ ਵਾਲਿਆਂ ਨੂੰ ਪੁੱਛਾਂ ਕਿ ਕੀ ਅਸੀਂ ਰੂਸ ਵਿੱਚ ਰਹਿ ਰਹੇ ਹਾਂ ? ਇਮੀਗੇਸ਼ਨ ਦਾ ਮਹਿਕਮਾ ਸਭ ਮਹਿਕਮਿਆਂ ਤੋਂ ਵੱਧ ਤਾਨਸ਼ਾਹ ਤੇ ਗ਼ੈਰ ਜਮਹੂਰੀ ਹੈ। ਉਹ ਸਾਡੇ ਤੇ ਸੋਸਲਿਸਟ ਅਤੇ ਅਨਾਰਕਿਸ਼ਟ ਹੋਣ ਦਾ ਦੋਸ਼ ਲਾਉਂਦੇ ਹਨ। ਪਰ ਕੋਈ ਵੀ ਅਨਾਰਕਿਸ਼ਟ ਇਮੀਗ੍ਰੇਸ਼ਨ ਦੇ ਅਧਿਕਾਰੀਆਂ ਜਿਨਾਂ ਮਾੜਾ ਨਹੀਂ ਜੋ ਸਭ ਕਾਨੂੰਨ ਤੋੜਦੇ ਹਨ। ਉਨ੍ਹਾਂ ਨੇ ਮੈਨੂੰ ਆਖਿਆ ਹੈ ਕਿ ਜੇਕਰ ਸੁਪਰੀਮ ਕੋਰਟ ਦੇ ਹੁਕਮ ਸਾਡੇ ਪੱਖ 'ਚ ਨਾ ਹੋਏ ਤਾਂ ਅਸੀਂ ਇਹਨਾਂ ਨੂੰ ਮੰਨਾਂਗੇ ਨਹੀਂ।

ਹਿੰਦੂਆਂ ਨੇ ਕਿੰਗ ਜਾਰਜ ਨੂੰ ਅਪੀਲ ਕੀਤੀ ਹੈ ਕਿ ਉਹਨਾਂ ਨੂੰ ਵਕੀਲ ਨੂੰ ਮਿਲਣ ਦਾ ਹੱਕ ਮਿਲਣਾ ਚਾਹੀਦਾ ਹੈ। ਕੱਲ੍ਹ ਮੈਨੂੰ ਓਟਾਵਾ ਤੋਂ ਗਵਰਨਰ-ਜਨਰਲ ਦੇ ਸੈਕਟਰੀ ਦੀ ਤਾਰ ਮਿਲੀ ਹੈ, ਜਿਸ ਵਿੱਚ ਕਿਹਾ ਗਿਆ ਹੈ ਕਿ ਇਮੀਗ੍ਰੇਸ਼ਨ ਦੇ ਅਧਿਕਾਰੀ ਨੇ ਬਾਦਸ਼ਾਹ ਨੂੰ ਲਿਖਿਆ ਹੈ ਕਿ ਵਕੀਲ ਨੂੰ ਜਹਾਜ਼ ਉਪਰਲੇ ਹਿੰਦੂਆਂ ਨੂੰ ਮਿਲਣ ਦਾ ਪੂਰਾ-ਪੂਰਾ ਮੌਕਾ ਦਿੱਤਾ ਗਿਆ ਹੈ। ਪਰ ਇਹ ਕੋਰਾ ਝੂਠ ਹੈ। ਮੈਂ ਗੁਰਦਿੱਤ ਸਿੰਘ ਨੂੰ ਸਿਰਫ਼ ਇੱਕ ਵਾਰ ਇਕ ਘੰਟੇ ਲਈ ਮਿਲਿਆ ਹਾਂ ਅਤੇ ਉਹ ਵੀ ਪੁਲਸ ਦੀ ਕਿਸ਼ਤੀ ਵਿੱਚ ਅਤੇ ਹਥਿਆਰਬੰਦ ਵਿਅਕਤੀਆਂ ਦੀ ਨਿਗਰਾਨੀ ਹੇਠ, ਉਹ ਵੀ ਮੇਰੇ ਜ਼ਿਦ ਕਰਨ 'ਤੇ।

ਸ਼੍ਰੀਮਾਨ ਜੀ, ਉਨ੍ਹਾਂ ਮਨਘੜਤ ਕਹਾਣੀਆਂ 'ਤੇ ਯਕੀਨ ਨਾ ਕਰੋ, ਜੋ ਤੁਸੀਂ ਏਹਨਾਂ ਹਿੰਦੂਆਂ ਬਾਰੇ ਸੁਣਦੇ ਹੋ। ਮੈਨੂੰ ਪਤਾ ਹੈ ਕਿ ਸਿੱਖਾਂ ਨਾਲੋਂ ਜਿਸਮਾਨੀ ਅਤੇ

ਦਿਮਾਗੀ ਤੌਰ 'ਤੇ ਵਧੀਆ ਕੋਈ ਨਸਲ ਨਹੀਂ ਹੈ। ਇਹਨਾਂ ਖੂਬਸੂਰਤ ਬੰਦਿਆਂ ਵੱਲ ਦੇਖੋ, ਜਿਨ੍ਹਾਂ ਨੂੰ ਅਸੀਂ ਹਰ ਰੋਜ਼ ਗਲੀਆਂ ਵਿੱਚ ਫਿਰਦੇ ਵੇਖਦੇ ਹਾਂ। ਅਸੀਂ ਮਾਣ ਨਾਲ ਕਹਿ ਸਕਦੇ ਹਾਂ ਕਿ ਇਹ ਬਰਤਾਨਵੀ ਫੌਜ ਦੇ ਪੁਰਾਣੇ ਸਿਪਾਹੀ ਹਨ। ਸਾਲ ਦੋ ਸਾਲ ਪਹਿਲਾਂ ਦੀ ਹੀ ਗੱਲ ਹੈ ਜਦੋਂ ਇੱਕ ਹਿੰਦੂ ਨੇ ਸਾਇੰਸ ਵਿੱਚ ਨੋਬਲ ਇਨਾਮ ਜਿੱਤਿਆ ਸੀ। ਜਿਸਮਾਨੀ ਤੌਰ 'ਤੇ ਉਹ ਸਾਡੇ ਨਾਲੋਂ ਵਧੀਆ ਹਨ ਤੇ ਦਿਮਾਗੀ ਤੌਰ 'ਤੇ ਸਾਡੇ ਬਰਾਬਰ। ਪਰ ਉਹਨਾਂ ਦੇ ਹਾਲਾਤ ਸਾਡੇ ਵਰਗੇ ਨਹੀਂ ਸਨ। ਸ਼੍ਰੀਮਾਨ ਜੀ, ਤੁਸੀਂ ਵੇਖਣਾ ਕਿ ਇੱਕ ਸਦੀ ਜਾਂ ਸਦੀ ਦੇ ਚੌਥੇ ਹਿੱਸੇ ਵਿੱਚ ਹੀ ਇਹ ਆਦਮੀ ਵਪਾਰ ਆਦਿ ਧੰਦਿਆਂ ਵਿੱਚ ਸਾਡੀ ਕਤਾਰ ਵਿੱਚ ਖੜ੍ਹੇ ਹੋਣਗੇ ਅਤੇ ਦੂਜਿਆਂ ਕੰਮਾਂ ਵਿੱਚ ਵੀ ਸਾਡੇ ਬਰਾਬਰ ਹੋਣਗੇ।

ਸ਼੍ਰੀਮਾਨ ਜੀ, ਕੀ ਇਹ ਸੱਚ ਨਹੀਂ ਕਿ ਅਸੀਂ ਇਨ੍ਹਾਂ ਲੋਕਾਂ ਤੋਂ ਇਸ ਲਈ ਡਰਦੇ ਹਾਂ ਕਿਉਂਕਿ ਇਹ ਸਾਡੇ ਮੁਕਾਬਲੇ 'ਤੇ ਹਨ ਅਤੇ ਇਹ ਸਾਡਾ ਮੁਕਾਬਲਾ ਕਰਨ ਦੇ ਉਦੇਸ਼ਾਂ ਨਾਲ ਇਥੇ ਆ ਰਹੇ ਹਨ ? ਕੀ ਇਹ ਸੱਚ ਨਹੀਂ ਕਿ ਅਸੀਂ ਇਸ ਡਰੋਂ ਹੀ ਕੈਨੇਡਾ ਨੂੰ ਚਿੱਟੇ ਲੋਕਾਂ (White man's country) ਦਾ ਦੇਸ਼ ਹੀ ਰੱਖਣਾ ਚਾਹੁੰਦੇ ਹਾਂ।"[4]

ਜਦ ਕਾਨਫਰੰਸ ਵਿੱਚ ਸੋਸ਼ਲਿਸਟ ਆਗੂ ਫਿਟਜੇਰਾਲਡ ਬੋਲਿਆ ਤਾਂ ਉਸ ਨੂੰ ਦੇਖ ਕੇ ਅਖ਼ਬਾਰਾਂ ਵਾਲਿਆਂ ਵਿੱਚ ਸਨਸਨੀ ਛਾ ਗਈ। ਉਸ ਨੇ ਪੂਰੀ ਤਰ੍ਹਾਂ ਖੁੱਲ੍ਹ ਕੇ ਭਾਰਤੀਆਂ ਦੇ ਕਾਜ ਦੀ ਹਿਮਾਇਤ ਕੀਤੀ ਤੇ ਕੈਨੇਡਾ ਦੀਆਂ ਨਸਲਵਾਦੀ ਸਰਮਾਏਦਾਰ ਨੀਤੀਆਂ ਦੀ ਘੋਰ ਨਿੰਦਾ ਕੀਤੀ।

"- ਅਸੀਂ ਹੁਣੇ ਸੁਣਿਆ ਹੈ ਕਿ ਕੌਂਸਲ ਦੇ ਇੱਕ ਫੁਰਮਾਨ ਨਾਲ ਇਹ ਫੈਸਲਾ ਕਰ ਲਿਆ ਗਿਆ ਕਿ ਏਸ਼ੀਅਨ ਮੁਲਕਾਂ 'ਚੋਂ ਕੋਈ ਵੀ ਜੀਹਦੇ ਕੋਲ ਇਨੇ ਪੈਸੇ ਨਾ ਹੋਣ ਅਤੇ ਜੋ ਖਾਸ ਕਿਸਮ ਦੇ ਇਮਤਿਹਾਨਾਂ 'ਚੋਂ ਪਾਸ ਨਾ ਹੋ ਸਕੇ ਉਹ ਇਥੇ ਨਹੀਂ ਆ ਸਕਦਾ।

...... ਮੇਰੇ ਖਿਆਲ ਵਿੱਚ ਇਥੇ ਕੋਈ ਵੀ ਇਹੋ ਜਿਹਾ ਬੰਦਾ ਨਹੀਂ ਜਿਸਦਾ ਪਿਛੋਕੜ ਏਸ਼ੀਆ ਦਾ ਨਾ ਹੋਵੇ। ਅਤੇ ਉਸ ਮੁਲਕ ਵਿੱਚ ਐਤਵਾਰ ਵਾਲੇ ਦਿਨ ਚਰਚਾਂ ਵਿੱਚ, ਜਿਥੇ ਇਮੀਗ੍ਰੇਸ਼ਨ ਮਹਿਕਮੇ ਦੇ ਸਿਆਣੇ ਮੋਢੀ ਵੀ ਗਏ ਹੁੰਦੇ ਹਨ, ਅਤੇ ਸਾਰੇ ਜਾ ਕੇ ਏਸ਼ੀਅਨ ਦੇਵਤੇ ਅੱਗੇ ਜਾ ਕੇ ਗਾਉਂਦੇ ਹਨ। "ਰਹਿਮ ਦਿਲ ਦੀਪ ਸਾਨੂੰ ਰਾਹ ਵਿਖਾ"। ਦੁਨੀਆਂ ਵਿੱਚ ਜੇ ਕਿਸੇ ਨੂੰ ਵੀ ਮਾੜੀ ਮੋਟੀ ਗੱਲ ਦਾ ਵੀ ਪਤਾ ਹੈ ਤਾਂ ਕਿ ਇਹ ਜਿਸ ਜੀਸਸ ਕਰਾਈਸਟ, ਜੀਹਦੀ ਇਸ ਸ਼ਹਿਰ ਵਿੱਚ, ਇਸ ਮੁਲਕ ਵਿੱਚ ਐਨੀ ਮਾਨਤਾ ਹੈ ਤੇ ਪੂਜਾ ਹੁੰਦੀ ਹੈ, ਉਹਨਾਂ ਦੀ ਭਲਾਈ ਦਾ ਖੇਤਰ ਮੁੱਢ ਤੋਂ ਅਖੀਰ ਤੱਕ ਏਸ਼ੀਆ ਸੀ। ਅਤੇ ਇਮੀਗ੍ਰੇਸ਼ਨ ਮਹਿਕਮੇ ਦੇ ਚੌਧਰੀ ਉਸ ਰੱਬ ਦੀ ਇਨੀ ਦਿਆਲਤਾ ਨਾਲ ਤੌਹੀਨ ਕਰਨ ਜੀਹਨੂੰ ਪੂਜਣਾ ਸਾਨੂੰ ਬਚਪਨ

ਤੋਂ ਸਿਖਾਇਆ ਗਿਆ ਹੈ, ਇਹ ਗੱਲ ਮੇਰੀ ਸਮਝ ਤੋਂ ਬਾਹਰ ਹੈ। ਸਜਣੋਂ, ਮੈਂ ਇਹ ਕਹਿੰਦਾ ਹਾਂ ਕਿ ਆਓ ਆਪਾਂ ਇਮੀਗ੍ਰੇਸ਼ਨ ਚੌਧਰੀਆਂ ਦੀ ਪੜਤਾਲ ਕਰੀਏ ਜੋ ਈਸਾਈ ਧਰਮ ਦੀ ਇਨੀ ਤੌਹੀਨ ਕਰ ਰਹੇ ਹਨ। ਮੇਰੇ ਖਿਆਲ ਮੁਤਾਬਕ ਸਾਰੇ ਮੁਲਕ ਦੇ ਲੋਕਾਂ ਨੂੰ ਇਕੱਠੇ ਹੋ ਕੇ ਇਸ ਗੱਲ ਦੀ ਪੜਤਾਲ ਕਰਨੀ ਚਾਹੀਦੀ ਹੈ

……….ਭਾਵੇਂ ਕੱਲ੍ਹ ਨੂੰ ਉਹ ਕਾਮਾਗਾਟਾ ਮਾਰੂ ਦੇ ਹਰ ਇਕ ਬੰਦੇ ਨੂੰ ਇਥੇ ਉਤਰਨ ਦੀ ਆਗਿਆ ਦੇ ਦੇਣ, ਤੁਹਾਨੂੰ ਏਥੇ ਰਹਿਣ ਦਾ ਕੋਈ ਫਾਇਦਾ ਨਹੀਂ। ਮੈਂ ਜਾਤੀ ਤੌਰ 'ਤੇ ਤੁਹਾਨੂੰ ਇਹੀ ਕਹਾਂਗਾ ਕਿ ਏਥੇ ਨਾ ਉਤਰੋ। ਇੱਥੇ ਤੁਹਾਡੇ ਲਈ ਕੁੱਝ ਨਹੀਂ। ਤੁਸੀਂ ਵਾਪਸ ਜਾਓ ਇਨਕਲਾਬੀ ਜਜ਼ਬਾਤ ਨਾਲ ਭਰੇ ਹੋਏ। ਉਸ ਕਿਸਮ ਦੀ ਇਨਕਲਾਬੀ ਰੂਹ ਜਿਹੜੀ ਏਥੇ ਗੋਰੇ ਮਜ਼ੂਦਰਾਂ ਵਿੱਚ ਹੈ। ਜਾ ਕੇ ਪੂੰਜੀਵਾਦ ਵਿਰੁੱਧ ਲੜੋ ਅਤੇ ਵਾਪਸ ਜਾ ਕੇ ਭਾਰਤ ਦੇ ਇੱਕੀ ਕਰੋੜ ਲੋਕਾਂ ਨਾਲ ਇਹ ਰੂਹ ਸਾਂਝੀ ਕਰੋ। ਜਦੋਂ ਤੁਸੀਂ ਇਸ ਤਾਕਤ ਦਾ ਵਿਖਾਵਾ ਕਰੋਂਗੇ, ਤਾਂ ਫਿਰ ਏਥੇ ਆਉਣ 'ਤੇ ਤੁਹਾਡੀ ਐਨੀ ਇੱਜ਼ਤ ਹੋਵੇਗੀ ਕਿ ਇਮੀਗ੍ਰੇਸ਼ਨ ਮਹਿਕਮੇ ਦੇ ਕਿਸੇ ਮਾਮੂਲੀ ਤੋਂ ਮਾਮੂਲੀ ਕਹਿੰਦੇ ਦੀ ਵੀ ਜੁਰਅੱਤ ਨਹੀਂ ਹੋਵੇਗੀ ਕਿ ਤੁਹਾਨੂੰ ਆਉਣ ਤੋਂ ਰੋਕ ਸਕੇ।

…..ਮੈਂ ਤਾਂ ਤੁਹਾਨੂੰ ਫੇਰ ਇਹੀ ਕਹਾਂਗਾ ਕਿ ਕੈਨੇਡਾ ਬਾਰੇ ਨਾ ਸੋਚੋ, ਕੈਨੇਡਾ ਵਿੱਚ ਬਹੁਤਾ ਕੁਝ ਨਹੀਂ ਹੈ ਪਰ ਜੇ ਇੰਡੀਆ ਵਿੱਚ ਏਥੇ ਨਾਲੋਂ ਜਿਆਦਾ ਭੁੱਖਮਰੀ ਹੈ ਤਾਂ ਯਾਦ ਰੱਖੋ ਇਹੋ ਜਿਹੀਆਂ ਹਾਲਤਾਂ ਵਿਚੋਂ ਇਨਕਲਾਬ ਪੈਦਾ ਹੁੰਦੇ ਹਨ ਅਤੇ ਕਾਮਾਗਾਟਾਮਾਰੂ 'ਤੇ ਵੀ ਆਪਣੀ ਸ਼ਕਤੀ ਜਾਇਆ ਨਾ ਕਰੋ। ਆਪਣੇ ਮੁਲਕ ਮੁੜੋ, ਇਨਕਲਾਬੀ ਜਜ਼ਬਾਤਾਂ ਨਾਲ ਭਰੇ ਹੋਏ। ਦੇਸ਼ ਦੇ ਲੋਕਾਂ ਨੂੰ ਨਾਲ ਲਵੋ ਅਤੇ ਉਹਨਾਂ ਵਿਰੁੱਧ ਲੜੋ ਜਿਨ੍ਹਾਂ ਵਿਰੁੱਧ ਅਸੀਂ ਉਤਰੀ ਅਮਰੀਕਾ ਦੇ ਸਮਾਜਵਾਦੀ ਲੜ ਰਹੇ ਹਾਂ।"

ਇਸ ਕਾਨਫਰੰਸ ਵਿੱਚ ਹਾਪਕਿਨਸਨ ਵੀ ਆਪਣੀ ਸਟੈਨੋ ਸਮੇਤ ਹਾਜ਼ਰ ਸੀ। ਵਕੀਲ ਬਰਡ ਨੇ ਅਖੀਰ ਵਿਚ ਹਾਪਕਿਨਸਨ ਨੂੰ ਸੰਬੋਧਨ ਹੋ ਕੇ ਆਖਿਆ, "ਏਥੇ ਇਮੀਗ੍ਰੇਸ਼ਨ ਦੇ ਕੁਝ ਅਧਿਕਾਰੀ ਮੌਜੂਦ ਹਨ, ਮੈਂ ਕਹਿੰਦਾ ਹਾਂ ਕਿ ਉਹ ਜਾ ਕੇ ਆਪਣੇ ਅਫ਼ਸਰਾਂ ਨੂੰ ਦੱਸ ਦੇਣ ਕਿ ਤੁਹਾਡੀਆਂ ਸਕੀਮਾਂ ਨੰਗੀਆਂ ਹੋ ਚੁੱਕੀਆਂ ਹਨ। ਮੇਰੇ ਕਲਾਈਂਟ ਲੜਾਈ ਨਹੀਂ ਛੱਡਣਗੇ! ਇਮੀਗ੍ਰੇਸ਼ਨ ਵਾਲਿਆਂ ਦੀਆਂ ਕੋਝੀਆਂ ਚਾਲਾਂ ਸਿਰੇ ਨਹੀਂ ਚੜ੍ਹਨਗੀਆਂ। ਜੇਕਰ ਇਹ ਕਾਰਵਾਈ ਮਹੀਨਿਆਂ ਬੱਧੀ ਜਾਰੀ ਰਹੀ ਤਾਂ ਹਿੰਦੂਆਂ ਨੂੰ ਦੋਸ਼ ਨਾ ਦੇਣਾ। ਲੋੜ ਪੈਣ 'ਤੇ ਉਹ ਸਦੀਆਂ ਤੱਕ ਉਡੀਕ ਕਰ ਸਕਦੇ ਹਨ ਜਦ ਤੱਕ ਉਹ ਮਰ ਨਾ ਜਾਣ!"[5]

ਇਹ ਤਕਰੀਰਾਂ ਸੁਣ ਕੇ ਹਾਪਕਿਨਸਨ ਖਿਝ ਕੇ ਕਾਚੂਚ ਹੋ ਗਿਆ, ਉਸ ਨੇ ਘਰੇਲੂ ਮਾਮਲਿਆਂ ਦੇ ਡਿਪਟੀ ਮੰਤਰੀ ਡਬਲਿਊ.ਡਬਲਿਊ ਕੋਰੀ ਨੂੰ ਲਿਖਿਆ

ਕਿ, "ਜੇਕਰ ਕੋਈ ਕਾਨੂੰਨ ਹੈ, ਜੋ ਇਨ੍ਹਾਂ 'ਤੇ ਲਾਗੂ ਹੋ ਸਕੇ ਤਾਂ ਇਨ੍ਹਾਂ ਨੂੰ ਡੀਪਰੋਟ ਕਰ ਦੇਣਾ ਚਾਹੀਦਾ ਹੈ, ਜਿਸ ਦਾ ਸਮੁੱਚੀ ਕਮਿਊਨਿਟੀ 'ਤੇ ਸੁਖਾਵਾਂ ਪ੍ਰਭਾਵ ਪਵੇਗਾ।"[6]

## ਨਸਲੀ ਭਾਵਨਾਵਾਂ ਨੂੰ ਹਵਾ

ਜੇਕਰ ਇੱਕ ਪਾਸੇ ਮੈਲਕਮ ਰੀਡ ਨੇ ਇਮੀਗ੍ਰੇਸ਼ਨ ਤਾਕਤ ਦਾ ਸਹਾਰਾ ਲੈ ਕੇ ਗੁਰੂ ਨਾਨਕ ਜਹਾਜ਼ ਦੇ ਮੁਸਾਫ਼ਰਾਂ ਨੂੰ ਹਰ ਹੀਲੇ ਉਤਰਨ ਤੋਂ ਰੋਕਿਆ ਹੋਇਆ ਸੀ ਤਾਂ ਦੂਜੇ ਪਾਸੇ ਮੈਂਬਰ ਪਾਰਲੀਮੈਂਟ ਐਚ. ਐਚ ਸਟੀਵਨਜ਼ ਇਨ੍ਹਾਂ ਮੁਸਾਫ਼ਰਾਂ ਨੂੰ ਰੋਕਣ ਲਈ ਨਸਲਵਾਦੀ ਗੋਰਿਆਂ ਦੀ ਜਨਤਕ ਲਾਮਬੰਦੀ ਕਰਨ 'ਤੇ ਲੱਗਿਆ ਹੋਇਆ ਸੀ। ਇਸ ਤੋਂ ਪਹਿਲਾਂ ਉਸ ਨੇ ਇੱਕ ਪੁਸਤਕ 'ਦੀ ਔਰੀਐਂਟਲਜ ਪਰੋਬਲਿਮ' ਰਚੀ ਸੀ, ਜਿਸ ਵਿਚ ਉਸ ਨੇ ਇਹ ਸਾਬਿਤ ਕਰਨ ਦਾ ਜਤਨ ਕੀਤਾ ਕਿ ਏਸ਼ੀਅਨ ਲੋਕਾਂ ਨੂੰ ਬ੍ਰਿਟਿਸ਼ ਕੋਲੰਬੀਆ ਵਿਚ ਨਹੀਂ ਰਹਿਣ ਦੇਣਾ ਚਾਹੀਦਾ।[7] ਵੈਨਕੂਵਰ ਦੇ ਗੋਰਿਆਂ ਨੇ ਵੀ ਭਾਰਤੀਆਂ ਦੇ ਇਕੱਠ ਤੋਂ ਬਾਅਦ 23 ਜੂਨ ਨੂੰ ਟਾਊਨ ਹਾਲ ਵਿਚ ਇਕੱਠ ਕੀਤਾ। ਜਿਸ ਵਿਚ ਮੁੱਖ ਵਿਅਕਤੀ ਐਚ. ਐਚ ਸਟੀਵਨਜ਼ ਸੀ। ਇਸ ਇਕੱਤਰਤਾ ਵਿਚ ਨਸਲੀ ਵਿਤਕਰੇ ਦੀਆਂ ਭਾਵਨਾਵਾਂ ਨੂੰ ਉਭਾਰਿਆ ਗਿਆ।[8] ਉਸ ਦੀ ਤਕਰੀਰ ਐਸੀ ਜ਼ਹਿਰ ਭਰੀ ਹੁੰਦੀ ਸੀ ਕਿ ਉਸ ਨੇ ਆਪਣੀ ਇੱਕ ਤਕਰੀਰ ਦੌਰਾਨ ਦਾਅਵਾ ਕੀਤਾ ਸੀ ਕਿ "ਇਕ ਹਿੰਦੂ* ਨੂੰ ਆਪਣਾ ਪਰਿਵਾਰ ਲੈ ਕੇ ਆਉਣ ਦੀ ਆਗਿਆ ਦੇ ਦਿੱਤੀ ਜਾਂਦੀ ਹੈ ਤਾਂ ਉਹ ਚਾਰ ਕੁੜੀਆਂ ਨੂੰ ਆਪਣੀਆਂ ਧੀਆਂ ਬਣਾ ਕੇ ਲੈ ਆਵੇਗਾ, ਜਿਹੜੀਆਂ ਅਸਲ ਵਿਚ ਉਸ ਦੀਆਂ ਪਤਨੀਆਂ ਹੋਣਗੀਆਂ।"[9]

ਹਾਲ ਦੇ ਬਾਹਰ ਸਿੱਖ ਇਕੱਠੇ ਹੋਏ ਖੜੇ ਸਨ, ਜਿਹਨਾਂ ਨੂੰ ਅੰਦਰ ਦਾਖਲ ਹੋਣ ਤੋਂ ਰੋਕ ਦਿੱਤਾ ਗਿਆ ਸੀ। ਜਦ ਹਸਨ ਰਹੀਮ ਬਾਲਕੋਨੀ 'ਚੋਂ ਬੋਲਣ ਲੱਗਿਆ ਤਾਂ ਇਕ ਪੁਲਸ ਵਾਲਾ ਉਸ ਨੂੰ ਧੌਣੋਂ ਫੜ ਕੇ ਬਾਹਰ ਲੈ ਗਿਆ। ਇਸ ਇਕੱਠ ਵਿਚ ਜਦ ਸੋਸ਼ਲਿਸਟ ਆਗੂ ਫਿਟਜੈਰਾਲਡ ਨੇ ਭਾਰਤੀਆਂ ਦਾ ਪੱਖ ਰੱਖਣ ਦੀ ਕੋਸ਼ਿਸ਼ ਕੀਤੀ ਤਾਂ ਉਸ ਦੀ ਟੋਪੀ ਉਛਾਲ ਦਿੱਤੀ ਗਈ।[10]

ਪ੍ਰਧਾਨ ਮੰਤਰੀ ਬੋਰਡਨ ਨੂੰ ਰੋਜ਼ਾਨਾ ਹੀ ਨਸਲਵਾਦੀ ਗੋਰਿਆਂ ਵੱਲੋਂ ਭੇਜੀਆਂ ਗਈਆਂ ਥੱਬਾ ਥੱਬਾ ਤਾਰਾਂ ਮਿਲਦੀਆਂ ਸਨ, ਜਿਨ੍ਹਾਂ ਵਿਚ ਇਨ੍ਹਾਂ ਮੁਸਾਫ਼ਰਾਂ ਨੂੰ ਹਰ ਹੀਲੇ ਵਾਪਸ ਮੋੜਨ ਦੀ ਅਪੀਲ ਕੀਤੀ ਜਾਂਦੀ ਸੀ।[11]

ਜਿਵੇਂ ਜੂਨ 1984 ਵਿਚ ਸ੍ਰੀ ਦਰਬਾਰ ਸਾਹਿਬ 'ਤੇ ਹਮਲਾ ਕਰਨ ਤੋਂ ਪਹਿਲਾਂ

---

*ਗੋਰੇ ਨਾਸਮਝੀ ਕਾਰਨ ਹਰ ਭਾਰਤੀ ਨੂੰ 'ਹਿੰਦੂ' ਹੀ ਆਖਦੇ ਸਨ; ਯਾਨੀ ਹਿੰਦੁਸਤਾਨ ਦਾ ਹਰ ਵਸਨੀਕ ਹਿੰਦੂ ਹੈ।



Scanned by CamScanner

ਭਾਰਤੀ ਸਟੇਟ ਨੇ ਸਮੂਹ ਸਿੱਖਾਂ ਦੇ 'ਅੱਤਵਾਦੀ' 'ਵੱਖਵਾਦੀ' ਹੋਣ ਬਾਰੇ 'ਹਿੰਦੂ ਮਾਈਂਡ' ਦੀ ਆਮ ਸਹਿਮਤੀ ਬਣਾ ਲਈ ਸੀ, ਉਸੇ ਤਰ੍ਹਾਂ ਸਟੀਵਨਜ਼ ਨੇ, ਇਨ੍ਹਾਂ 'ਅਣਚਾਹੇ ਲੋਕਾਂ' ਨੂੰ ਵਾਪਸ ਮੋੜਨ ਬਾਰੇ ਗੋਰਿਆਂ 'ਚ ਆਮ ਸਹਿਮਤੀ ਬਣਾ ਲਈ ਸੀ। ਜਿਸ ਦੇ ਪ੍ਰਭਾਵ ਹੇਠ ਕੈਨੇਡਾ ਦੀ ਨਿਆਂ ਪ੍ਰਣਾਲੀ ਤੇ ਵਿਧਾਨ ਪਾਲਿਕਾ ਵੀ ਆ ਗਈ ਸੀ। ਹਜ਼ਾਰਾਂ ਹੀ ਗੋਰੇ ਰੋਜ਼ਾਨਾ ਕੰਢੇ ਉੱਤੇ ਇੱਕਠੇ ਹੋ ਜਾਂਦੇ ਸਨ ਤੇ ਗੁਰੂ ਨਾਨਕ ਜਹਾਜ਼ ਵੱਲ ਮੂੰਹ ਕਰਕੇ ਜ਼ੋਰ ਜ਼ੋਰ ਦੀ ਚੰਘਾੜਦੇ ਸਨ। ਰੀਡ ਖ਼ੂਨ ਖ਼ਰਾਬੇ ਦਾ ਡਰ ਪਾ ਕੇ ਓਟਾਵਾ ਸਰਕਾਰ ਨੂੰ ਦਹਿਸ਼ਤ ਵਿਚ ਪਾਈ ਰੱਖਦਾ ਸੀ ਤਾਂ ਕਿ ਉਹ ਕਿਸੇ ਦਬਾਓ ਹੇਠ ਆ ਕੇ ਇਨ੍ਹਾਂ ਮੁਸਾਫ਼ਰਾਂ ਦੇ ਉਤਰਨ ਲਈ ਸਹਿਮਤ ਨਾ ਹੋ ਜਾਵੇ। ਉਸ ਨੇ ਓਟਾਵਾ ਨੂੰ ਲਿਖਿਆ ਸੀ, "ਜੇ ਇਨ੍ਹਾਂ ਹਿੰਦੂਆਂ ਨੂੰ ਉਤਰਨ ਦੀ ਆਗਿਆ ਦਿੱਤੀ ਜਾਂਦੀ ਹੈ, ਤਾਂ ਅਸੀਂ ਕਿਸੇ ਵੀ ਕਿਸਮ ਦੇ ਦੁਰਵਿਹਾਰ ਜਾਂ ਫਸਾਦ ਬਾਰੇ ਕੋਈ ਜਿੰਮੇਵਾਰੀ ਲੈਣ ਨੂੰ ਤਿਆਰ ਨਹੀਂ ਹੋਵਾਂਗੇ। ਵੈਨਕੂਵਰ ਦੇ ਨਾਗਰਿਕਾਂ ਦੇ ਅਜੋਕੇ ਰਉ ਅਨਸਾਰ ਮੈਂ ਮਹਿਸੂਸ ਕਰਦਾ ਹਾਂ ਕਿ ਅਜਿਹੇ ਉਤਾਰੇ ਪਿਛੋਂ ਹਿੰਦੂਆਂ ਲਈ ਕੁਝ ਬੜੇ ਹੀ ਭਿਆਨਕ ਨਤੀਜੇ ਨਿਕਲਣਗੇ।"[12]

ਸਰਕਾਰ ਇਸ ਦਬਾਓ ਹੇਠ ਆ ਗਈ ਸੀ, ਉਹ ਮੁਸਾਫ਼ਰਾਂ ਨੂੰ ਸਖ਼ਤੀ ਨਾਲ ਵਾਪਸ ਭੇਜਣ ਬਾਰੇ ਵੀ ਵਿਚਾਰ ਕਰ ਰਹੀ ਸੀ।

ਜਦ ਰੀਡ ਨੂੰ ਇਸ ਦੀ ਭਿਣਕ ਪਈ ਤਾਂ ਉਸ ਨੇ ਤੱਤ ਭੜੱਤੇ ਹੀ 24 ਜੂਨ ਨੂੰ ਓਟਾਵਾ ਸਰਕਾਰ ਨੂੰ ਤਾਰ ਦੇ ਦਿੱਤੀ ਕਿ, "ਕਾਨੂੰਨੀ ਸਲਾਹਕਾਰ ਪਰਖ ਮੁਕੱਦਮੇ ਨੂੰ ਅਦਾਲਤਾਂ ਵਿਚ ਲਿਜਾਣ ਲਈ ਕਾਹਲੇ ਹਨ। ਇਸ ਗੱਲ ਦੀ ਵਿਰੋਧਤਾ ਵਿਚ ਸਟੀਵਨਜ਼ ਮੇਰੇ ਨਾਲ ਸਹਿਮਤ ਹੈ।"[13] ਰੀਡ ਦੀ ਯੋਜਨਾ ਸੀ ਕਿ ਮੁਸਾਫ਼ਰਾਂ ਨੂੰ ਅਗਲੇ ਦਿਨ ਗਿਆਰਾ ਵਜੇ ਚੱਲਣ ਵਾਲੇ ਜਹਾਜ਼ 'ਐਮਪ੍ਰੈਸ ਆਫ ਰਸੀਆ" 'ਤੇ ਲੱਦ ਦੇਵੇ। ਐਮਪ੍ਰੈਸ ਨੂੰ ਗੁਰੂ ਨਾਨਕ ਜਹਾਜ਼ ਦੀ ਵੱਖੀ ਨਾਲ ਲਾ ਕੇ ਖੜ੍ਹਾ ਕਰ ਦੇਵੇ ਅਤੇ ਜੇਕਰ ਤਾਕਤ ਦੀ ਲੋੜ ਪਵੇ ਤਾਂ ਉਹ ਹਿਫ਼ਾਜਤੀ ਦਸਤਿਆਂ ਨੂੰ ਜਹਾਜ਼ 'ਤੇ ਬੁਲਾ ਲਵੇਗਾ। ਵੱਡੇ ਕਾਹਲੇ ਰੀਡ ਨੇ ਰੇਟ ਵੀ ਲਿਖ ਕੇ ਭੇਜ ਦਿੱਤਾ ਕਿ ਸੀ. ਪੀ. ਆਰ ਵਾਲੇ 35 ਡਾਲਰ ਪ੍ਰਤੀ ਮੁਸਾਫ਼ਰ ਲੈਣਗੇ ਜੋ ਚੈਰਿਟੀ ਰੇਟ ਹੈ![14] ਪਰ ਅਜਿਹੀ ਸੀਨਾਜ਼ੋਰੀ ਕਰਨਾ ਸੁਖਾਲਾ ਕੰਮ 'ਚ ਨਹੀਂ ਸੀ।

25 ਜੂਨ ਨੂੰ ਪ੍ਰਧਾਨ ਮੰਤਰੀ ਬੋਰਡਨ ਨੇ ਰੀਡ ਦੀ ਤਜਵੀਜ਼ ਨੂੰ ਰੱਦ ਕਰ ਦਿੱਤਾ, ਉਹ ਰਾਬਰਟਸਨ ਦੀ ਇਸ ਤਜਵੀਜ਼ ਨਾਲ ਸਹਿਮਤ ਸੀ ਕਿ ਭਾਰਤੀਆਂ ਦੇ ਕੇਸ ਦਾ ਨਿਪਟਾਰਾ ਅਦਾਲਤਾਂ ਰਾਹੀਂ ਹੋਣਾ ਚਾਹੀਦਾ ਹੈ।[15]

# ਡਿਪਲੋਮੈਟਿਕ ਚਾਲ

24 ਜੂਨ ਨੂੰ ਜਹਾਜ਼ 'ਤੇ ਪੂਰੀ ਤਰ੍ਹਾਂ ਪਾਣੀ ਦੀ ਕਿੱਲਤ ਪੈਦਾ ਹੋ ਗਈ ਸੀ, ਮੁਸਾਫ਼ਰ ਪਿਆਸ ਨਾਲ ਬੇਹਾਲ ਸਨ। ਚਾਰੇ ਪਾਸੇ ਕੈਨੇਡਾ ਸਰਕਾਰ ਦੀ ਧੱਕੇਸ਼ਾਹੀ ਨੰਗੀ ਹੋ ਚੁੱਕੀ ਸੀ। ਪ੍ਰੈਸ ਵਿੱਚ ਰੋਜ਼ਾਨਾ ਚਰਚਾ ਹੁੰਦੀ ਰਹਿੰਦੀ ਸੀ। ਹੁਣ ਸਰਕਾਰ ਨੇ ਡਿਪਲੋਮੇਸੀ ਤੋਂ ਕੰਮ ਲੈਣ ਦਾ ਫੈਸਲਾ ਕੀਤਾ। ਮੁਸਾਫ਼ਰਾਂ ਦਾ ਵਕੀਲ, ਸਾਹਿਲ ਕਮੇਟੀ ਅਤੇ ਉਨ੍ਹਾਂ ਦੇ ਹਮਦਰਦ ਸੋਸ਼ਲਿਸਟ ਚਾਹੁੰਦੇ ਸਨ ਕਿ ਉਨ੍ਹਾਂ ਦੇ ਕੇਸ ਦਾ ਕਾਨੂੰਨੀ ਪ੍ਰਕ੍ਰਿਆ ਰਾਹੀਂ ਫੈਸਲਾ ਕੀਤਾ ਜਾਵੇ। ਸ਼ੁਰੂ ਵਿੱਚ ਹੀ ਇਮੀਗ੍ਰੇਸ਼ਨ ਦੇ ਦੋ ਸਰਕਾਰੀ ਵਕੀਲਾਂ ਰੌਬੀ. ਐਲ. ਰੀਡ ਅਤੇ ਡਬਲਿਓ. ਬੀ. ਏ ਰਿਚੀ ਨੇ ਮੁਸਾਫ਼ਰਾਂ ਦੇ ਵਕੀਲ ਬਰਡ ਨੂੰ ਪੇਸ਼ਕਸ਼ ਕੀਤੀ ਸੀ ਕਿ ਉਹ ਇਕੱਠੇ ਹੀ ਤਿੰਨ ਪਰਖ ਮੁਕੱਦਮੇ ਦਾਇਰ ਕਰ ਸਕਦਾ ਹੈ, ਹੇਠੋਂ ਰੱਦ ਹੋਣ 'ਤੇ ਉੱਪਰ ਤੱਕ ਜਾ ਸਕਦਾ ਹੈ। ਪਰ ਖਾਲਸਾ ਦੀਵਾਨ ਦੇ ਆਗੂਆਂ ਨੂੰ ਇਸ ਪੇਸ਼ਕਸ਼ ਵਿੱਚ ਠੱਗੀ ਤੇ ਚਲਾਕੀ ਨਜ਼ਰ ਆਉਂਦੀ ਸੀ।[1] ਉਹ ਚਾਹੁੰਦੇ ਸਨ ਕਿ ਭਾਵੇਂ ਕਿੰਨਾ ਵੀ ਵਕਤ ਅਤੇ ਪੈਸਾ ਕਿਉਂ ਨਾ ਲੱਗ ਜਾਵੇ, ਇਕੱਲੇ ਇਕੱਲੇ ਮੁਸਾਫ਼ਰ ਦਾ ਕੇਸ ਨਿਪਟਾਇਆ ਜਾਵੇ। ਉਨ੍ਹਾਂ ਨੂੰ ਉਮੀਦ ਸੀ ਕਿ ਬਾਬਾ ਗੁਰਦਿੱਤ ਸਿੰਘ ਸਮੇਤ ਵਪਾਰੀ, ਵਿਦਿਆਰਥੀ, ਉਪਦੇਸ਼ਕ, ਸੈਲਾਨੀ ਤੇ ਸਰਕਾਰੀ ਨੌਕਰੀ ਕਰਨ ਵਾਲੇ ਪੰਜਾਹ ਸੱਠ ਆਦਮੀ ਤਾਂ ਬੋਰਡ ਆਫ਼ ਇਨਕੁਆਰੀ ਵਿਚੋਂ ਸਿੱਧੇ ਹੀ ਪਾਸ ਹੋ ਜਾਣਗੇ। ਬਾਕੀ ਜਿਨ੍ਹਾਂ ਮੁਸਾਫ਼ਰਾਂ ਦੇ ਕੇਸ ਬੋਰਡ ਰੱਦ ਕਰ ਦੇਵੇਗਾ ਉਨ੍ਹਾਂ ਲਈ ਉਹ ਅਦਾਲਤਾਂ ਵਿੱਚ ਜਾਣਗੇ। ਪਰ ਬੇਈਮਾਨ ਅਧਿਕਾਰੀਆਂ ਨੇ ਤਾਂ ਤਾਨਸ਼ਾਹੀ ਢੰਗ ਨਾਲ ਮੁਸਾਫ਼ਰਾਂ ਨੂੰ ਬੰਦੀ ਬਣਾ ਰੱਖਿਆ ਸੀ, ਉਨ੍ਹਾਂ ਲਈ ਕਾਨੂੰਨੀ ਪ੍ਰਕਿਰਿਆ ਤਾਂ ਕੀ ਅਪਣਾਉਣੀ ਸੀ।

ਹੁਣ ਫੇਰ ਦੁਬਾਰਾ 25 ਜੂਨ ਨੂੰ ਰੌਬੀ ਰੀਡ ਅਤੇ ਰਿਚੀ ਨੇ ਬਰਡ ਨੂੰ ਪੇਸ਼ਕਸ਼ ਕੀਤੀ ਕਿ ਇਕੱਲੇ ਇਕੱਲੇ ਮੁਸਾਫ਼ਰ ਦਾ ਮੁਕੱਦਮਾ ਨਿਬੇੜਨ ਲਈ ਤਾਂ ਬਹੁਤ ਸਮਾਂ ਅਤੇ ਪੈਸਾ ਖਰਚ ਹੋਵੇਗਾ, ਇਸ ਲਈ ਉਹ ਦੋ ਮੁਸਾਫ਼ਰਾਂ ਨੂੰ ਕੰਢੇ ਉੱਪਰ ਲਿਆਵੇ, ਉਨ੍ਹਾਂ ਵਿਚੋਂ ਇੱਕ ਮੁਸਾਫ਼ਰ ਨੂੰ ਉਹ ਪਰਖ ਮੁਕੱਦਮੇ ਲਈ ਚੁਣ ਲੈਣਗੇ। ਪਰ ਨਾਲ ਹੀ ਉਨ੍ਹਾਂ ਨੇ ਇਹ ਕੁੜਿੱਕੀ ਲਾ ਦਿੱਤੀ ਕਿ ਇਕੱਲੇ ਮੁਸਾਫ਼ਰ ਦੇ ਟੈਸਟ ਕੇਸ ਦਾ ਜੋ ਵੀ ਫੈਸਲਾ ਹੋਵੇਗਾ ਉਹ ਸਾਰੇ ਮੁਸਾਫ਼ਰਾਂ ਦੀ ਕਿਸਮਤ 'ਤੇ ਲਾਗੂ ਹੋਵੇਗਾ। ਜੇਕਰ ਅਦਾਲਤ ਇਸ ਮੁਸਾਫ਼ਰ ਨੂੰ ਉੱਤਰਨ ਦੀ ਇਜਾਜ਼ਤ ਦਿੰਦੀ

ਹੈ ਤਾਂ ਇਸ ਨਾਲ ਸਾਰੇ ਮੁਸਾਫ਼ਰ ਹੀ ਉਤਰ ਸਕਣਗੇ। ਜੇਕਰ ਅਦਾਲਤ ਇਸ ਮੁਸਾਫ਼ਰ ਨੂੰ ਡੀਪੋਰਟ ਕਰਦੀ ਹੈ ਤਾਂ ਸਾਰੇ ਮੁਸਾਫ਼ਰ ਹੀ ਡੀਪੋਰਟ ਹੋਣਗੇ।[2]

ਵਕੀਲ ਬਰਡ ਨੇ ਖਾਲਸਾ ਦੀਵਾਨ ਅਤੇ ਸਾਹਿਲ ਕਮੇਟੀ ਦੇ ਆਗੂਆਂ ਅੱਗੇ ਇਹ ਤਜਵੀਜ਼ ਰੱਖੀ। ਆਗੂ ਕਸੂਤੇ ਫਸ ਗਏ ਸਨ ਇੱਕ ਪਾਸੇ ਖੂਹ ਤੇ ਦੂਜੇ ਪਾਸੇ ਖਾਤਾ ਸੀ। ਜੇਕਰ ਉਹ ਤਜਵੀਜ਼ ਨੂੰ ਪ੍ਰਵਾਨ ਨਾ ਕਰਦੇ ਹੋਏ ਇਕੱਲੇ ਇਕੱਲੇ ਮੁਸਾਫ਼ਰ ਦਾ ਕੇਸ ਵਿਚਾਰਨ ਦੀ ਮੰਗ ਕਰਦੇ ਸਨ ਤਾਂ ਇਹ ਵੀ ਇਮੀਗ੍ਰੇਸ਼ਨ ਅਧਿਕਾਰੀਆਂ ਦੇ ਹੱਥ ਵੱਸ ਸੀ ਕਿ ਉਹ ਇੱਕ ਇੱਕ ਕੇਸ ਨੂੰ ਨਿਪਟਾਉਣ ਲਈ ਕਿੰਨਾ ਸਮਾਂ ਲਗਾਉਂਦੇ ਹਨ। ਬੰਦਰਗਾਹ ਵਿੱਚ ਖੜੇ ਜਹਾਜ਼ ਦਾ ਕਿਰਾਇਆ ਵੱਖਰਾ ਪੈ ਰਿਹਾ ਸੀ, ਹੋਰ ਅਨੇਕਾਂ ਖਰਚੇ ਸਨ ਪਰ ਇਨ੍ਹਾਂ ਤੋਂ ਇਲਾਵਾ ਜੋ ਸਭ ਤੋਂ ਵੱਡੀ ਸਮੱਸਿਆ ਸੀ ਉਹ ਸੀ ਮੁਸਾਫ਼ਰਾਂ ਦੇ ਰਾਸ਼ਨ ਪਾਣੀ ਦੀ। ਅਧਿਕਾਰੀ ਮੁਸਾਫ਼ਰਾਂ ਤੱਕ ਰਾਸ਼ਨ ਪਾਣੀ ਨਹੀਂ ਪਹੁੰਚਣ ਦਿੰਦੇ ਸਨ ਜਿਸ ਕਾਰਨ ਉਹ ਬੇਵੱਸ ਹੋਣ ਦੇ ਨਾਲ ਨਾਲ ਬੇਦਿਲ ਵੀ ਹੋ ਰਹੇ ਸਨ। ਇਸ ਮੁਸ਼ਕਿਲ ਕਾਰਨ ਹੀ ਅਧਿਕਾਰੀ ਉਨ੍ਹਾਂ ਨੂੰ ਦਮੋਂ ਕੱਢਣਾ ਚਾਹੁੰਦੇ ਸਨ। ਜੇਕਰ ਉਹ ਇੱਕ ਪਰਖ ਕੇਸ ਸਾਰੇ ਮੁਸਾਫ਼ਰਾਂ 'ਤੇ ਲਾਗੂ ਹੋਣ ਦੀ ਤਜਵੀਜ਼ ਮੰਨ ਲੈਂਦੇ ਸਨ ਤਾਂ ਇਹ ਆਰ ਜਾਂ ਪਾਰ ਵੀ ਹੋ ਸਕਦਾ ਸੀ। ਜੇਕਰ ਕੇਸ ਰੱਦ ਹੋ ਗਿਆ ਤਾਂ ਸਾਰੇ ਮੁਸਾਫ਼ਰਾਂ ਨੂੰ ਵਾਪਸ ਜਾਣਾ ਪੈਣਾ ਸੀ। ਸਰਕਾਰੀ ਵਕੀਲਾਂ ਵੱਲੋਂ ਪੇਸ਼ ਕੀਤੀ ਗਈ ਇਸ ਤਜਵੀਜ਼ ਨੂੰ ਉਹ ਰੱਦ ਵੀ ਨਹੀਂ ਸਨ ਕਰ ਸਕਦੇ ਕਿਉਂਕਿ ਉਹ ਖੁਦ ਹੀ ਤਾਂ ਕਾਨੂੰਨੀ ਪ੍ਰਕ੍ਰਿਆ ਸ਼ੁਰੂ ਕਰਨ ਦੀ ਮੰਗ ਕਰਦੇ ਆ ਰਹੇ ਸਨ।

ਹੁਣ ਉਨ੍ਹਾਂ ਉੱਪਰ ਅੰਦਰੂਨੀ ਅਤੇ ਬਹਿਰੂਨੀ ਹਾਲਤਾਂ ਦਾ ਮੁਕੰਮਲ ਦਬਾਓ ਪੈ ਗਿਆ ਸੀ। ਪਰ ਅਜੇ ਵੀ ਉਨ੍ਹਾਂ ਨੂੰ ਇੱਕ ਆਸ ਦੀ ਕਿਰਨ ਨਜ਼ਰ ਆਉਂਦੀ ਸੀ, ਸ਼ਾਇਦ ਅਦਾਲਤਾਂ ਵਿੱਚ ਜਾਣ 'ਤੇ ਕੋਈ ਰਹਿਮ ਦਿਲ ਤੇ ਤੁਅੱਸਬ ਮੁਕਤ ਜੱਜ ਉਨ੍ਹਾਂ ਦੇ ਹੱਕ ਵਿੱਚ ਫੈਸਲਾ ਕਰ ਸਕਦਾ ਸੀ। ਹਾਲਾਂ ਕੁੱਝ ਮਹੀਨੇ ਪਹਿਲਾਂ ਹੀ ਉਨ੍ਹਾਂ ਨੇ ਪੈਂਤੀ ਸਿੱਖਾਂ ਨੂੰ ਉੱਤਾਰਨ ਵਿੱਚ ਸਫ਼ਲਤਾ ਪ੍ਰਾਪਤ ਕੀਤੀ ਸੀ ਤੇ ਜੱਜ ਹੰਟਰ ਨੇ ਆਰਡਰ ਇਨ ਕੌਂਸਲ ਵਿੱਚ ਖ਼ਾਮੀਆਂ ਦੱਸੀਆਂ ਸਨ। ਆਗੂਆਂ ਨੇ ਅਣਮੰਨੇ ਮਨ ਨਾਲ 'ਪਰਖ ਕੇਸ' ਲਈ ਮਨਜ਼ੂਰੀ ਦੇ ਦਿੱਤੀ। 26 ਜੂਨ ਨੂੰ ਇਸ ਸਬੰਧੀ ਵਕੀਲ ਬਰਡ ਨੇ ਬਾਬਾ ਗੁਰਦਿੱਤ ਸਿੰਘ ਨਾਲ ਮੁਲਾਕਾਤ ਕੀਤੀ। ਇਮੀਗ੍ਰੇਸ਼ਨ ਅਧਿਕਾਰੀਆਂ ਵੱਲੋਂ ਇਹ ਮੁਲਾਕਾਤ ਵੀ ਜਹਾਜ਼ ਦੀ ਬਜਾਏ ਲਾਂਚ ਉਪਰ ਕਰਵਾਈ। ਇਸ ਮੁਲਾਕਾਤ ਉਪਰ ਵੀ 27 ਜੂਨ ਨੂੰ ਸਕਾਟ ਨੇ ਡਿਪਟੀ ਇੰਟੀਰੀਅਰ ਮੰਤਰੀ ਕੋਰੀ ਕੋਲ ਇਤਰਾਜ ਪ੍ਰਗਟਾਇਆ ਕਿ ਵਕੀਲ ਦੇ ਵਾਰ-ਵਾਰ ਜਹਾਜ਼ ਉਪਰ ਜਾਣ ਨਾਲ ਕੇਸ ਵਿਚ ਵਿਘਨ ਪਵੇਗਾ।[3]

# ਹਾਰ

ਵਕੀਲ ਬਰਡ ਮੁਸਾਫ਼ਰਾਂ ਦੀ ਸੂਚੀ ਵਕੀਲ ਰੌਬੀ ਰੀਡ ਅਤੇ ਰਿਚੀ ਕੋਲ ਲੈ ਗਿਆ।[1] ਉਨ੍ਹਾਂ ਨੇ ਦੋ ਮੁਸਾਫ਼ਰਾਂ ਮੁਨਸ਼ੀ ਸਿੰਘ ਪਿੰਡ ਗੁਲਪੁਰ ਜਿਲ੍ਹਾ ਹੁਸਿਆਰਪੁਰ ਤੇ ਨਰੈਣ ਸਿੰਘ ਲਾਹੌਰ ਨੂੰ ਸੂਚੀ ਵਿਚੋਂ ਛਾਂਟ ਲਿਆ। ਅਗਾਂਹ ਉਨ੍ਹਾਂ ਨੇ ਮੁਨਸ਼ੀ ਸਿੰਘ ਨੂੰ 'ਪਰਖ ਕੇਸ' ਲਈ ਚੁਣ ਲਿਆ। ਹੁਣ ਮੁਨਸ਼ੀ ਸਿੰਘ ਦਾ ਕੇਸ 'ਬੋਰਡ ਆਫ਼ ਇਨਕੁਆਰੀ' ਅੱਗੇ ਪੇਸ਼ ਹੋਣਾ ਸੀ। ਜਿਥੋਂ ਰੱਦ ਹੋਣ 'ਤੇ ਬਰਡ ਨੇ ਆਰਡਰ ਇਨ ਕੌਂਸਲ ਨੂੰ ਅਦਾਲਤਾਂ ਵਿਚ ਚੁਣੌਤੀ ਦੇਣੀ ਸੀ। ਇਨਕੁਆਰੀ ਬੋਰਡ ਦਾ ਚੇਅਰਮੈਨ ਖੁਦ ਮੈਲਕਮ ਰੀਡ ਬਣ ਬੈਠਾ ਤੇ ਬੋਰਡ ਦੇ ਪੈਨਲ ਵਿਚ ਸਹਾਇਕ ਇੰਸਪੈਕਟਰ ਪੀ. ਈ. ਹਾਵਰਡ ਤੇ ਥਾਮਸ ਐਲੀਅਟ ਸਨ। ਸਰਕਾਰੀ ਵਕੀਲ ਐਚ. ਡਬਲਿਊ. ਡੀ. ਲੈਡਨਰ ਵੀ ਮੌਕੇ 'ਤੇ ਹਾਜ਼ਰ ਸੀ।[2] 27 ਜੂਨ ਨੂੰ ਮੁਨਸ਼ੀ ਸਿੰਘ ਇਨਕੁਆਰੀ ਬੋਰਡ ਅੱਗੇ ਪੇਸ਼ ਹੋਇਆ, ਜਿਵੇਂ ਕਿ ਹੋਣਾ ਹੀ ਸੀ, ਬੋਰਡ ਨੇ ਮੁਨਸ਼ੀ ਸਿੰਘ ਦਾ ਕੇਸ ਰੱਦ ਕਰ ਦਿੱਤਾ।

ਛੱਬੀ ਸਾਲਾਂ ਦਾ ਜੱਟ ਸਿੱਖ ਮੁਨਸ਼ੀ ਸਿੰਘ ਵਿਆਹਿਆ ਵਰ੍ਹਿਆ ਮਨੁੱਖ ਸੀ, ਪਿੰਡ ਵਿਚ ਉਹ ਸੱਤ ਅੱਠ ਏਕੜ ਜ਼ਮੀਨ ਦਾ ਮਾਲਕ ਸੀ। ਸਰਕਾਰੀ ਵਕੀਲ ਲੈਡਨਰ ਨੇ ਉਸ ਨੂੰ ਮੁੱਖ ਤੌਰ 'ਤੇ ਤਿੰਨ ਸੁਆਲ ਹੀ ਪੁੱਛੇ,

1. ਉਹ ਕਲਕੱਤੇ ਤੋਂ ਸਿੱਧਾ ਜਹਾਜ਼ ਚੜ੍ਹ ਕੇ ਕਿਉਂ ਨਹੀਂ ਆਇਆ?
2. ਉਸ ਦੇ ਕਿਸਾਨ ਹੋਣ ਦਾ ਕੀ ਸਬੂਤ ਹੈ?
3. ਕੈਨੇਡਾ ਵਿਚ ਜ਼ਮੀਨ ਜਾਇਦਾਦ ਖ਼੍ਰੀਦਣ ਲਈ ਉਸ ਕੋਲ ਮੌਕੇ 'ਤੇ ਕਿੰਨੇ ਪੈਸੇ ਹਨ?

ਮੁਨਸ਼ੀ ਸਿੰਘ, 27 ਜੂਨ ਨੂੰ ਜਹਾਜ਼ ਤੋਂ ਸਿੱਧਾ ਹੀ ਇਨਕੁਆਰੀ ਬੋਰਡ ਸਾਹਮਣੇ ਲਿਆਂਦਾ ਗਿਆ ਸੀ, ਉਸ ਨੂੰ ਆਪਣੇ ਕੇਸ ਦੀ ਤਿਆਰੀ ਕਰਨ ਲਈ ਕੋਈ ਮੌਕਾ ਨਹੀਂ ਮਿਲਿਆ ਸੀ। ਦਫ਼ਤਰ ਵਿੱਚ ਭਾਈ ਭਾਗ ਸਿੰਘ ਤੇ ਹੁਸੈਨ ਰਹੀਮ ਨੇ ਉਸ ਨਾਲ ਗੱਲ ਕਰਨ ਦੀ ਕੋਸ਼ਿਸ਼ ਕੀਤੀ ਸੀ ਪਰ ਉਸ ਦੀ ਉਨ੍ਹਾਂ ਨਾਲ ਗੱਲ ਨਾ ਹੋਣ ਦਿੱਤੀ। ਉਸ ਦਾ ਦੁਭਾਸ਼ੀਆ ਭਾਨ ਸਿੰਘ ਨੂੰ ਬਣਾਇਆ ਗਿਆ ਸੀ, ਜੋ ਪਹਿਲਾਂ ਹੀ ਉੱਤਰਨ ਦੀ ਝਾਕ ਵਿਚ, ਡਾ. ਰਘੁਨਾਥ ਸਿੰਘ ਨਾਲ ਮਿਲ ਕੇ ਇਮੀਗ੍ਰੇਸ਼ਨ ਅਧਿਕਾਰੀਆਂ ਦਾ ਪੂਰਨ ਸਹਿਯੋਗ ਦੇ ਰਿਹਾ ਸੀ।

ਮੁਨਸ਼ੀ ਸਿੰਘ ਨੇ ਪਹਿਲੇ ਸੁਆਲ ਦਾ ਇਹ ਜੁਆਬ ਦਿੱਤਾ ਸੀ ਕਿ ਕਿਸੇ ਵੀ ਜਹਾਜ਼ੀ ਕੰਪਨੀ ਨੇ ਕਲਕੱਤੇ ਤੋਂ ਉਸ ਨੂੰ ਸਿੱਧਾ ਟਿਕਟ ਨਹੀਂ ਦਿੱਤਾ ਸੀ। ਇਸ 'ਤੇ ਲੈਂਡਨਰ ਨੇ ਸੁਆਲ ਕੀਤਾ ਕਿ ਉਹ ਇਸ ਗੱਲ ਦਾ ਸਬੂਤ ਦੇਵੇ। ਹੁਣ ਮੁਨਸ਼ੀ ਸਿੰਘ ਇਸ ਦਾ ਕੀ ਸਬੂਤ ਦੇ ਸਕਦਾ ਸੀ? ਕਿਹੜਾ ਕੰਪਨੀਆਂ ਮੁਸਾਫ਼ਰਾਂ ਨੂੰ ਲਿਖ ਕੇ ਦਿੰਦੀਆਂ ਸਨ ਕਿ ਅਸੀਂ ਤੈਨੂੰ ਸਿੱਧਾ ਟਿਕਟ ਨਹੀਂ ਦੇ ਰਹੇ!

ਦੂਜੇ ਸੁਆਲ ਦਾ ਮੁਨਸ਼ੀ ਸਿੰਘ ਨੇ ਜੁਆਬ ਦਿੱਤਾ ਸੀ ਕਿ ਪਿੰਡ ਵਿਚ ਉਸ ਕੋਲ ਜ਼ਮੀਨ ਜਾਇਦਾਦ ਹੈ। ਲੈਂਡਨਰ ਨੇ ਸੁਆਲ ਕੀਤਾ ਸੀ ਕਿ ਹੁਣ ਇਥੇ ਤੇਰੇ ਕੋਲ ਕੀ ਸਬੂਤ ਹੈ ਕਿ ਤੂੰ ਕਿਸਾਨ ਹੈਂ? ਮੁਨਸ਼ੀ ਸਿੰਘ ਏਥੇ ਕੋਈ ਸਬੂਤ ਨਹੀਂ ਦੇ ਸਕਦਾ ਸੀ।

ਤੀਜੇ ਸੁਆਲ ਦਾ ਮੁਨਸ਼ੀ ਸਿੰਘ ਨੇ ਇਹ ਜੁਆਬ ਦਿੱਤਾ ਸੀ ਕਿ ਉਸਨੇ ਆਪਣੇ ਕੋਲ ਇਸ ਲਈ ਪੈਸਾ ਨਹੀਂ ਚੁੱਕਿਆ ਸੀ ਕਿ ਰਸਤੇ ਵਿਚ ਚੋਰੀ ਹੋਣ ਦਾ ਡਰ ਸੀ। ਜਦ ਕੈਨੇਡਾ ਵਿੱਚ ਉਸ ਨੂੰ ਖੇਤੀ ਕਰਨ ਲਈ ਜ਼ਮੀਨ ਮਿਲ ਜਾਵੇਗੀ ਤਾਂ ਉਹ ਪਿੰਡੋਂ ਪੈਸੇ ਮੰਗਵਾ ਲਵੇਗਾ! ਪਰ ਲੈਂਡਨਰ ਨੇ ਜਿਦ ਕੀਤੀ ਸੀ ਕਿ ਤੂੰ ਹੁਣ ਸਬੂਤ ਦੇਹ ਕਿ ਤੇਰੇ ਕੋਲ ਜ਼ਮੀਨ ਖ੍ਰੀਦਣ ਲਈ ਕਿੰਨੇ ਪੈਸੇ ਹਨ?

ਸਬੂਤਾਂ ਦੀ ਘਾਟ ਦੇ ਬਿਨਾਅ 'ਤੇ ਲੈਂਡਨਰ ਨੇ ਕੇਸ ਰੱਦ ਕਰ ਦਿੱਤਾ।[3] ਜੇਕਰ ਮੁਨਸ਼ੀ ਸਿੰਘ ਆਪਣੇ ਕਿਸਾਨ ਹੋਣ ਦੇ ਸਬੂਤ ਵੱਜੋਂ ਜ਼ਮੀਨ ਦੀ ਫ਼ਰਦ ਵੀ ਪੇਸ਼ ਕਰ ਦਿੰਦਾ ਤਾਂ ਵੀ ਕੇਸ ਨੇ ਰੱਦ ਹੀ ਹੋਣਾ ਸੀ, ਕਿਉਂਕਿ ਉਹ ਸਿੱਧੇ ਸਫ਼ਰ ਬਾਰੇ ਕੋਈ ਸਬੂਤ ਪੇਸ਼ ਨਹੀਂ ਕਰ ਸਕਦਾ ਸੀ। ਬੋਰਡ ਨੇ ਝੱਟ ਹੀ ਮੁਨਸ਼ੀ ਸਿੰਘ ਨੂੰ ਡੀਪੋਰਟ ਕਰਨ ਦਾ ਹੁਕਮ ਪਾਸ ਕਰ ਦਿੱਤਾ।

ਵਕੀਲ ਬਰਡ ਨੇ ਫੌਰੀ ਤੌਰ 'ਤੇ ਉਸੇ ਦਿਨ ਵਿਕਟੋਰੀਆ ਜਾ ਕੇ ਸੁਪਰੀਮ ਕੋਰਟ ਵਿਚ ਹੈਬੀਅਸ ਕਾਰਪਸ ਪਾ ਦਿੱਤੀ, ਪਰ ਕੋਰਟ ਨੇ ਇਹ ਅਪੀਲ ਰੱਦ ਕਰ ਦਿੱਤੀ। ਇਸ ਫੈਸਲੇ ਵਿਰੁਧ ਬਰਡ ਨੇ ਉਪਰਲੀ ਅਦਾਲਤ ਵਿਚ ਅਪੀਲ ਪਾ ਦਿੱਤੀ, ਜਿਥੇ 29 ਜੂਨ ਸੋਮਵਾਰ ਨੂੰ ਮੁਨਸ਼ੀ ਸਿੰਘ ਦਾ ਮੁਕੱਦਮਾ ਸ਼ੁਰੂ ਹੋਇਆ। ਸਿੱਖ ਆਗੂਆਂ ਨੂੰ ਉਮੀਦ ਸੀ ਕਿ ਉਹ ਆਪਣਾ ਮੁਕੱਦਮਾ ਜਿੱਤ ਜਾਣਗੇ। ਉਹਨਾਂ ਨੇ ਸਿੱਖ ਸਮੱਸਿਆਵਾਂ ਵਿੱਚ ਦਿਲਚਸਪੀ ਰੱਖਦੇ ਵਕੀਲ ਟੀ ਆਰ ਈ ਮੈਕਿਨਿਸ ਤੱਕ ਪਹੁੰਚ ਕੀਤੀ ਪਰ ਉਸ ਨੇ ਮੁਕੱਦਮਾ ਲੜਨ ਤੋਂ ਇਨਕਾਰ ਕਰ ਦਿੱਤਾ।[4] ਫਿਰ ਉਨ੍ਹਾਂ ਨੇ 'ਮੈਕਰਾਸਨ ਐਂਡ ਹਾਰਪਰ' ਕਾਨੂੰਨੀ ਫਰਮ ਦੇ ਵਕੀਲਾਂ ਨੂੰ ਖੜਾ ਕਰਨ ਦੀ ਕੋਸ਼ਿਸ਼ ਕੀਤੀ। ਇਹ ਫਰਮ ਪਹਿਲਾਂ ਵੀ ਸਿੱਖਾਂ ਦੇ ਮੁਕੱਦਮੇ ਲੜਦੀ ਆ ਰਹੀ ਸੀ। ਹੁਸੈਨ ਰਹੀਮ ਦੀ ਡੀਪੋਰਟ ਵੀ ਇਸੇ ਫਰਮ ਦੇ ਵਕੀਲਾਂ ਨੇ ਰੁਕਵਾਈ ਸੀ ਪਰ ਸਿੱਖ ਆਗੂਆਂ ਨੂੰ ਉਸ ਵਕਤ ਹੈਰਾਨ ਪਰੇਸ਼ਾਨ ਹੋਣ ਦੇ ਨਾਲ ਨਾਲ ਨਿਰਾਸ਼ ਹੋਣਾ ਪਿਆ, ਜਦ ਇਹ ਕਹਿਕੇ ਫਰਮ ਨੇ ਉਨ੍ਹਾਂ ਦਾ ਕੇਸ ਲੜਨ ਤੋਂ ਹੀ ਇਨਕਾਰ ਕਰ ਦਿੱਤਾ, ਕਿ ਜਹਾਜ਼ ਦੇ ਮੁਸਾਫ਼ਰਾਂ ਦਾ ਮਾਮਲਾ ਹੁਣ ਕਾਨੂੰਨੀ ਕਾਰਵਾਈਆਂ ਦੇ ਖੇਤਰ 'ਚੋਂ ਬਾਹਰ ਜਾ

ਕੇ ਰਾਜਨੀਤਿਕ ਅਤੇ ਕੌਮੀ ਭਾਵਨਾਵਾਂ ਦਾ ਮਾਮਲਾ ਬਣ ਗਿਆ ਹੈ।[5] ਹੁਣ ਪੂਰੀ ਜੁਡੀਸ਼ਰੀ ਹੀ ਨਸਲਵਾਦੀ ਰੰਗ ਵਿੱਚ ਰੰਗੀ ਗਈ ਸੀ। ਇਹ ਉਸੇ ਤਰਾਂ ਹੀ ਸੀ ਜਿਸ ਤਰਾਂ ਅੱਜ ਕੱਲ੍ਹ ਭਾਰਤੀ ਜੁਡੀਸ਼ਰੀ ਵੀ ਪੂਰੀ ਤਰ੍ਹਾਂ ਹਿੰਦੂਵਾਦੀ ਰੰਗ ਵਿੱਚ ਰੰਗੀ ਜਾ ਚੁੱਕੀ ਹੈ। ਮੁਸਲਮਾਨਾਂ ਅਤੇ ਸਿੱਖਾਂ ਬਾਰੇ ਉਸ ਨੇ ਪਹਿਲਾਂ ਹੀ ਫੈਸਲੇ ਕਰ ਰੱਖੇ ਹੁੰਦੇ ਹਨ। ਦਿੱਲੀ ਪਾਰਲੀਮੈਂਟ ਹਮਲੇ ਦੇ ਸਬੰਧ ਵਿੱਚ ਗ੍ਰਿਫ਼ਤਾਰ ਕੀਤੇ ਗਏ, ਦਿੱਲੀ ਯੂਨੀਵਰਸਿਟੀ ਦੇ ਪ੍ਰੋਫੈਸਰ ਏ. ਆਰ. ਗਿਲਾਨੀ ਨਾਲ ਹਿੰਦੂ ਵਕੀਲਾਂ ਨੇ ਅਦਾਲਤ ਵਿੱਚ ਦੁਰ ਵਿਵਹਾਰ ਕੀਤਾ ਸੀ। ਇੱਕ ਦੋਸ਼ੀ ਅਫ਼ਜ਼ਲ ਗੁਰੂ ਨੂੰ ਫ਼ਾਂਸੀ ਦੇਣ ਦੇ ਫੈਸਲੇ ਵਿੱਚ ਹਿੰਦੂ ਜੱਜਾਂ ਨੇ ਲਿਖਿਆ ਸੀ ਕਿ ਇਹ ਫੈਸਲਾ ਦੇਸ਼ ਦੇ ਲੋਕਾਂ ਦੀਆਂ 'ਕੌਮੀ ਭਾਵਨਾਵਾਂ' ਨੂੰ ਮੁੱਖ ਰਖ ਕੇ ਕੀਤਾ ਜਾਂਦਾ ਹੈ। 'ਦੇਸ਼ ਦੇ ਲੋਕਾਂ' ਤੋਂ ਭਾਵ ਹਿੰਦੂ ਬਹੁਗਿਣਤੀ ਤੋਂ ਸੀ। ਇੰਦਰਾ ਗਾਂਧੀ ਕਤਲ ਕੇਸ ਵਿਚ ਭਾਈ ਕੇਹਰ ਸਿੰਘ ਨੂੰ 'ਕੌਮੀ ਭਾਵਨਾਵਾਂ' ਦੇ ਸਤਿਕਾਰ ਵਜੋਂ ਹੀ ਫ਼ਾਂਸੀ ਦੇ ਦਿੱਤੀ ਗਈ ਸੀ। ਪ੍ਰੋ. ਦਵਿੰਦਰਪਾਲ ਸਿੰਘ ਭੁੱਲਰ ਦੇ ਮਾਮਲੇ ਵਿਚ ਸੁਪਰੀਮ ਕੋਰਟ ਬੈਂਚ ਦੇ ਇੱਕ ਮੁਸਲਮਾਨ ਜੱਜ ਵੱਲੋਂ ਵਿਰੋਧ ਦੇ ਬਾਵਜੂਦ ਵੀ ਹਿੰਦੂ ਜੱਜਾਂ ਵੱਲੋਂ ਉਸ ਦੀ ਸਜ਼ਾ ਬਰਕਰਾਰ ਰੱਖੀ ਗਈ ਸੀ। ਭਾਰਤੀ ਅਦਾਲਤਾਂ ਵੱਲੋਂ ਨਵੰਬਰ 1984 ਵਿਚ ਦਿੱਲੀ ਸਿੱਖ ਕਤਲੇਆਮ ਦੇ ਕਿਸੇ ਦੋਸ਼ੀ ਨੂੰ ਅੱਜ ਤਕ ਸਜ਼ਾ ਨਹੀਂ ਦਿੱਤੀ ਗਈ ਕਿਉਂਕਿ ਇਹ ਮਾਮਲੇ 'ਹਿੰਦੂ ਭਾਵਨਾਵਾਂ' ਨਾਲ ਜੁੜੇ ਹੋਏ ਹਨ। ਕਿਸੇ ਵਿਦਵਾਨ ਨੇ ਇਹ ਠੀਕ ਹੀ ਲਿਖਿਆ ਹੈ ਕਿ 'ਪੱਛਮੀ ਨਸਲਵਾਦ' ਅਤੇ 'ਭਾਰਤੀ ਹਿੰਦੂ ਵਾਦ' ਇੱਕ ਸਿੱਕੇ ਦੇ ਦੋ ਪਾਸੇ ਹਨ।

ਸ਼ਾਇਦ ਹੁਣ ਕੈਨੇਡਾ ਦੇ ਸਿੱਖ ਆਗੂਆਂ ਨੂੰ ਆਪਣੀ ਹਾਰ ਨਜ਼ਰ ਆਉਣ ਲਗ ਪਈ ਸੀ ਪਰ ਫੇਰ ਵੀ ਉਹਨਾਂ ਨੇ ਤੁਰੰਤ ਪੈਰ ਇੱਕ ਸੀਨੀਅਰ ਵਕੀਲ ਰਾਬਰਟ ਕੈਸਿਡੀ ਨੂੰ ਖੜ੍ਹਾ ਕਰ ਲਿਆ। ਪਰ ਕੈਸਿਡੀ ਨੂੰ ਕੇਸ ਦੀ ਤਿਆਰੀ ਕਰਨ ਦਾ ਕੋਈ ਮੌਕਾ ਨਹੀਂ ਮਿਲਿਆ ਸੀ। ਉਹ ਮੋਟੀ ਮੋਟੀ ਜਾਣਕਾਰੀ ਦੇ ਆਧਾਰ 'ਤੇ ਹੀ ਬਹਿਸ ਕਰਨ ਲਈ ਤਿਆਰ ਹੋ ਗਿਆ।

30 ਜੂਨ ਮੰਗਲਵਾਰ ਨੂੰ ਮੁਨਸ਼ੀ ਸਿੰਘ ਦੇ ਮੁਕੱਦਮੇ ਵਿੱਚ ਮੁੱਖ ਜੱਜ ਜਸਟਿਸ ਜੇ .ਈ ਮੈਕਡੋਨਲਡ ਅਤੇ ਜਸਟਿਸ ਡਬਲਿਯੂ. ਏ. ਗਲੀਹਰ ਦੇ ਬੈਂਚ ਸਾਹਮਣੇ ਬਹਿਸ ਸ਼ੁਰੂ ਹੋਈ। ਮੁਨਸ਼ੀ ਸਿੰਘ ਵੱਲੋਂ ਐਡਵਰਡ ਬਰਡ ਤੇ ਰਾਬਰਟ ਕੈਸਿਡੀ ਵਕੀਲ ਸਨ। ਪਹਿਲਾਂ ਕੈਂਸਿਡੀ ਨੇ ਆਰਡਰਜ - ਇਨ - ਕੌਂਸਲ ਦੀਆਂ ਧਾਰਾਵਾਂ ਪੀ. ਸੀ. 23, ਪੀ. ਸੀ. 24, ਪੀ. ਸੀ. 897 'ਤੇ ਬਹਿਸ ਕੀਤੀ। ਪਰ ਉਸ ਦੀ ਬਹਿਸ ਤੋਂ ਜੱਜ ਉੱਕਾ ਹੀ ਪ੍ਰਭਾਵਤ ਨਾ ਹੋਏ, ਉਲਟਾ ਜਸਟਿਸ ਡਬਲਿਊ ਏ ਗਲੀਹਰ ਨੇ ਕੈਸਿਡੀ ਨੂੰ ਕਿਹਾ ਕਿ, "ਇਸ ਗੱਲ ਦੀ ਜ਼ਿੰਮੇਵਾਰੀ ਮੁਨਸ਼ੀ ਸਿੰਘ ਉੱਤੇ ਆਉਂਦੀ ਹੈ ਕਿ ਉਹ ਸਿੱਧ ਕਰੇ ਕਿ ਉਹ ਮਜ਼ਦੂਰ ਨਹੀਂ। ਉਸ ਨੇ ਆਪਣੀ ਕਹਾਣੀ ਦੀ ਪ੍ਰੋੜ੍ਹਤਾ ਵਿੱਚ ਨਾ ਕੋਈ ਦਸਤਾਵੇਜ਼ ਪੇਸ਼ ਕੀਤਾ ਹੈ, ਨਾ ਹੀ ਕੋਈ ਗਵਾਹ ਪੇਸ਼ ਕੀਤਾ ਹੈ। ਉਹ ਬੋਰਡ

ਦੀ ਤਸੱਲੀ ਨਹੀਂ ਕਰਵਾ ਸਕਿਆ। ਕੀ ਅਸੀਂ ਆਖ ਸਕਦੇ ਹਾਂ ਕਿ ਬੋਰਡ ਨੇ ਆਪਣੇ ਅਧਿਕਾਰ ਖੇਤਰ ਤੋਂ ਬਾਹਰ ਜਾ ਕੇ ਇਹ ਕੰਮ ਕੀਤਾ ਹੈ ?[6]

ਦੁਪਹਿਰ ਬਾਅਦ ਬਰਡ ਨੇ ਇਮੀਗ੍ਰੇਸ਼ਨ ਐਕਟ ਉੱਪਰ ਬਹਿਸ ਕੇਂਦਰਤ ਕੀਤੀ ਪਰ ਲੱਗਦਾ ਸੀ ਕਿ ਜੱਜ ਉਸ ਦੀ ਬਹਿਸ ਤੋਂ ਵੀ ਨਿਰਲੇਪ ਸਨ। ਸਰਕਾਰੀ ਪੱਖ ਵੱਲੋਂ ਡਬਲਿਉ.ਬੀ.ਏ ਰਿਚੀ ਪੇਸ਼ ਹੋਇਆ। ਉਹ ਸਰਕਾਰੇ ਦਰਬਾਰੇ ਪਹੁੰਚ ਵਾਲਾ ਸਰਕਾਰੀ ਵਕੀਲ ਸੀ। ਕਿਸੇ ਸਮੇਂ ਉਹ ਪ੍ਰਧਾਨ ਮੰਤਰੀ ਬੋਰਡਨ ਦੀ ਕਾਨੂੰਨੀ ਫਰਮ ਦਾ ਹਿੱਸੇਦਾਰ ਰਿਹਾ ਸੀ, ਹੁਣ ਵੀ ਉਹ ਉਸ ਦਾ ਨਿੱਜੀ ਮਿੱਤਰ ਸੀ, ਕੁਦਰਤੀ ਹੀ ਸੀ ਕਿ ਜੱਜ ਉਸ ਦੀਆਂ ਦਲੀਲਾਂ ਨੂੰ ਵਧੇਰੇ ਗੌਰ ਨਾਲ ਸੁਣਦੇ।

ਰਿਚੀ ਨੇ ਭਖਵੀਂ ਬਹਿਸ ਵਿੱਚ ਆਰਡਰਜ -ਇਨ -ਕੌਂਸਲ ਅਤੇ ਇਮੀਗ੍ਰੇਸ਼ਨ ਕਾਨੂੰਨ ਨੂੰ ਪੂਰੀ ਤਰ੍ਹਾਂ ਠੀਕ ਠਹਿਰਾਇਆ। ਉਸ ਨੇ ਕੈਸਿਡੀ ਅਤੇ ਬਰਡ ਦੀ ਹਰ ਦਲੀਲ ਨੂੰ ਕੱਟ ਦਿੱਤਾ ਸੀ। ਜੱਜਾਂ ਦੇ ਸਿਰ ਮਾਰਨ ਤੋਂ ਪਤਾ ਲੱਗਦਾ ਸੀ ਕਿ ਉਹ ਉਸ ਦੀਆਂ ਦਲੀਲਾਂ ਨਾਲ ਸਹਿਮਤੀ ਪ੍ਰਗਟਾ ਰਹੇ ਹਨ। ਉਸ ਨੇ ਆਪਣੀਆਂ ਦਲੀਲਾਂ ਦੀ ਪੁਸ਼ਟੀ ਲਈ ਕਾਨੂੰਨ ਦੀਆਂ ਇਕਹੱਤਰ ਜਿਲਦਾਂ ਖੋਲ੍ਹ ਖੋਲ੍ਹ ਪੇਸ਼ ਕੀਤੀਆਂ।[7]

ਜੱਜਾਂ ਨੇ ਸਰਕਾਰੀ ਵਕੀਲ ਲੈਂਡਨਰ ਵਾਂਗ ਸਾਰਾ ਭਾਰ ਮੁਨਸ਼ੀ ਸਿੰਘ 'ਤੇ ਹੀ ਸੁੱਟ ਦਿੱਤਾ ਸੀ ਕਿ ਉਸ ਕੋਲ ਕੋਈ ਸਬੂਤ ਨਹੀਂ ਸੀ ਕਿ ਕਿਸੇ ਕੰਪਨੀ ਨੇ ਉਸ ਨੂੰ ਕਲਕੱਤੇ ਤੋਂ ਸਿੱਧਾ ਟਿਕਟ ਦੇਣ ਤੋਂ ਇਨਕਾਰ ਕੀਤਾ ਸੀ। ਉਸ ਕੋਲ ਕਿਸਾਨ ਹੋਣ ਦਾ ਕੋਈ ਸਬੂਤ ਨਹੀਂ ਸੀ। ਉਸ ਕੋਲ ਪੈਸੇ ਨਹੀਂ ਸਨ।

ਜੱਜਾਂ ਨੇ ਭਾਵੇਂ ਅਗਲੇ ਸੋਮਵਾਰ 6 ਜੁਲਾਈ ਤੱਕ ਫੈਸਲਾ ਰਾਖਵਾਂ ਰੱਖ ਲਿਆ ਸੀ ਪਰ ਸਿੱਖਾਂ ਨੂੰ ਪਤਾ ਲੱਗ ਗਿਆ ਸੀ ਕਿ ਉਹ ਬੁਰੀ ਤਰ੍ਹਾਂ ਕੇਸ ਹਾਰ ਗਏ ਸਨ। ਭਾਵੇਂ ਉਨ੍ਹਾਂ ਲਈ ਹਾਲਾਂ ਸੁਪਰੀਮ ਕੋਰਟ ਅਤੇ ਪਰਿਵੀ ਕੌਂਸਲ ਤੱਕ ਜਾਣ ਲਈ ਰਾਹ ਖੁੱਲ੍ਹੇ ਸਨ, ਪਰ ਇਨ੍ਹਾਂ ਰਾਹਾਂ ਵਿਚ ਅਨੇਕਾਂ ਔਕੜਾਂ ਮੂੰਹ ਅੱਡੀ ਖੜੀਆਂ ਸਨ। ਸੁਪਰੀਮ ਕੋਰਟ ਦੀ ਬੈਠਕ ਅਕਤੂਬਰ ਤੋਂ ਪਹਿਲਾਂ ਨਹੀਂ ਹੋਣੀ ਸੀ, ਜਿਸ ਵਿਚ ਪੂਰੇ ਤਿੰਨ ਮਹੀਨੇ ਪਏ ਸਨ। ਪਰਿਵੀ ਕੌਂਸਲ ਤੱਕ ਵੀ ਉਹ ਸੁਪਰੀਮ ਕੋਰਟ ਦੇ ਫੈਸਲੇ ਤੋਂ ਬਾਅਦ ਹੀ ਜਾ ਸਕਦੇ ਸਨ। ਲੰਬੀ ਲੜਾਈ ਲੜਨ ਲਈ ਉਨ੍ਹਾਂ ਕੋਲ ਹੌਸਲੇ ਤੇ ਪੈਸੇ ਧੇਲੇ ਦੀ ਤਾਂ ਕੋਈ ਘਾਟ ਨਹੀਂ ਸੀ ਪਰ ਮੈਲਕਮ ਰੀਡ ਮੁਸਾਫ਼ਰਾਂ ਨੂੰ ਸਮੁੰਦਰ ਵਿਚ ਯਰਗਮਾਲ ਬਣਾਈ ਬੈਠਾ ਸੀ। ਉਨ੍ਹਾਂ ਦਾ ਰਾਸ਼ਨ ਪਾਣੀ ਰੋਕ ਰੱਖਿਆ ਸੀ ਜਦ ਕਿ ਪਾਣੀ ਦੀ ਤਾਂ ਜਹਾਜ਼ ਉੱਪਰ ਕਈ ਦਿਨਾਂ ਤੋਂ ਕਿੱਲਤ ਚੱਲ ਰਹੀ ਸੀ ਪਰ ਸਿੱਖ ਇਨੀ ਜਲਦੀ ਹਾਰ ਮੰਨਣ ਵਾਲੇ ਵੀ ਨਹੀਂ ਸਨ ਉਨ੍ਹਾਂ ਨੇ ਆਪਣੇ ਆਪ ਨੂੰ ਅਗਲੀ ਲੜਾਈ ਲਈ ਤਿਆਰ ਕਰਨਾ ਸ਼ੁਰੂ ਕਰ ਦਿੱਤਾ।

# ਰੀਡ ਦੀ ਬੁਖਲਾਹਟ

ਤਿੰਨ ਜੁਲਾਈ ਨੂੰ ਨੈਨੇਮੋ ਤੋਂ ਕੁਛ ਸਿੱਖ ਮੈਲਕਮ ਰੀਡ ਕੋਲ ਆਏ, ਜਿਹਨਾਂ ਵਿਚੋਂ ਇਕ ਇਮੀਗ੍ਰੇਸ਼ਨ ਵਿਭਾਗ ਵਿਚ ਕੰਮ ਕਰਦਾ ਸੀ। ਉਹਨਾਂ ਨੇ ਗੁਰੂ ਨਾਨਕ ਜਹਾਜ਼ ਉਪਰ ਆਪਣੇ ਕੁਛ ਰਿਸ਼ਤੇਦਾਰਾਂ ਨੂੰ ਮਿਲਣ ਦੀ ਇੱਛਾ ਪ੍ਰਗਟ ਕੀਤੀ। ਪਤਾ ਨਹੀਂ ਕਿ ਇਸ ਵਿਚ ਕੀ ਰਾਜ਼ ਸੀ ਕਿ ਰੀਡ ਉਹਨਾਂ ਉਪਰ ਮਿਹਰਬਾਨ ਹੋ ਗਿਆ। ਜਹਾਜ਼ ਦੇ ਸਾਰੇ ਮੁਸਾਫ਼ਰਾਂ ਨੂੰ ਇਸ ਵਿਚ ਕੋਈ ਸਾਜਿਸ਼ ਨਜ਼ਰ ਆਈ। ਬਾਬਾ ਗੁਰਦਿੱਤ ਸਿੰਘ ਅਤੇ ਮੁਸਾਫ਼ਰਾਂ ਦੇ ਵਿਰੋਧ ਦੇ ਬਾਵਜੂਦ ਵੀ ਪੰਜ ਸਿੱਖ ਮੁਸਾਫ਼ਰਾਂ ਨੂੰ ਜਹਾਜ਼ ਤੋਂ ਉਤਾਰ ਕੇ ਲਾਂਚ ਉਪਰ ਲਿਆਂਦਾ ਗਿਆ। ਇਧਰ ਕਿਨਾਰੇ 'ਤੇ ਖੜ੍ਹੇ ਗੋਰਿਆਂ ਵੱਲੋਂ ਇਹਨਾਂ ਮੁਸਾਫ਼ਰਾਂ ਨੂੰ ਉਤਾਰਨ ਦਾ ਸਖ਼ਤ ਵਿਰੋਧ ਕੀਤਾ ਗਿਆ। ਉਹਨਾਂ ਨੂੰ ਲੱਗਿਆ ਕਿ ਸਾਇਦ 'ਹਿੰਦੂ' ਮੁਕੱਦਮਾ ਜਿੱਤ ਗਏ ਹਨ। ਮਿਲਣੀ ਤੋਂ ਬਾਅਦ ਜਦ ਰੀਡ ਨੇ ਪੰਜਾਂ ਮੁਸਾਫ਼ਰਾਂ ਨੂੰ ਜਹਾਜ਼ 'ਤੇ ਚਾੜ੍ਹਨ ਦੀ ਕੋਸ਼ਿਸ਼ ਕੀਤੀ ਤਾਂ ਮੁਸਾਫ਼ਰਾਂ ਨੇ ਪੌੜੀ (Gangway) ਚੁੱਕ ਲਈ। ਇਸ 'ਤੇ ਰੀਡ ਗੁੱਸੇ ਨਾਲ ਲਾਲ ਪੀਲਾ ਹੋ ਉਠਿਆ। ਮੁਸਾਫ਼ਰਾਂ ਨੂੰ ਦੋ ਦਿਨ ਲਾਂਚ ਉਪਰ ਹੀ ਰਹਿਣਾ ਪਿਆ। ਰੀਡ ਨੇ ਬਾਬਾ ਗੁਰਦਿੱਤ ਸਿੰਘ ਨੂੰ ਸਖ਼ਤ ਕਾਰਵਾਈ ਕਰਨ ਦੀ ਧਮਕੀ ਦਿੱਤੀ। ਮੁਸਾਫ਼ਰਾਂ ਨੇ 6 ਜੁਲਾਈ ਨੂੰ ਇਹ ਮੁਸਾਫ਼ਰ ਜਹਾਜ਼ ਉਪਰ ਚਾੜ੍ਹ ਲਏ।[1]

ਸੁਪਰੀਮ ਕੋਰਟ ਨੇ 6 ਜੁਲਾਈ 1914 ਨੂੰ ਮੁਨਸ਼ੀ ਸਿੰਘ ਦਾ ਕੇਸ ਰੱਦ ਕਰ ਦਿੱਤਾ ਤੇ ਉਸ ਦੀ ਡੀਪੋਰਟੇਸਨ ਦੇ ਆਰਡਰ ਵੀ ਪਾਸ ਕਰ ਦਿੱਤੇ। ਮੁਸਾਫ਼ਰਾਂ ਵਿਚੋਂ ਵੀ ਉਨ੍ਹਾਂ ਨੇ ਸਭ ਤੋਂ ਕਮਜ਼ੋਰ ਕੇਸ ਮੁਨਸ਼ੀ ਸਿੰਘ ਦਾ ਚੁਣਿਆ ਸੀ, ਜਿਸ ਬਾਰੇ ਨਾ ਤਾਂ ਬਾਬਾ ਗੁਰਦਿੱਤ ਸਿੰਘ ਦੀ ਅਤੇ ਨਾ ਹੀ ਜਹਾਜ਼ੀ ਕਮੇਟੀ ਦੀ ਕੋਈ ਸਹਿਮਤੀ ਸੀ। ਬਾਬਾ ਗੁਰਦਿੱਤ ਸਿੰਘ ਤਾਂ ਇਸ ਗੱਲ 'ਤੇ ਜ਼ੋਰ ਪਾਉਂਦਾ ਰਿਹਾ ਸੀ ਕਿ ਜੇਕਰ 'ਟੈਸਟ ਕੇਸ' ਵਜੋਂ ਹੀ ਕਿਸੇ ਦੀ ਚੋਣ ਕਰਨੀ ਹੈ ਤਾਂ ਮੇਰੀ ਕੀਤੀ ਜਾਵੇ। ਉਨ੍ਹਾਂ ਨੇ ਇੱਕ ਦੂਜੀ ਤਜਵੀਜ਼ ਵੀ ਰੱਖੀ ਸੀ ਕਿ ਮੁਸਾਫ਼ਰਾਂ 'ਚੋਂ ਇੱਕ ਆਦਮੀ ਇਮੀਗ੍ਰੇਸ਼ਨ ਆਪਣੀ ਮਰਜ਼ੀ ਨਾਲ ਚੁਣ ਲਵੇ ਤੇ ਇੱਕ ਆਦਮੀ ਉਹ ਆਪਣੀ ਮਰਜ਼ੀ ਨਾਲ ਦੇਣਗੇ। ਦੋਵਾਂ ਦੇ ਕੇਸਾਂ ਦਾ ਜੋ ਫੈਸਲਾ ਹੋਵੇਗਾ ਉਹ ਮੁਸਾਫ਼ਰਾਂ ਉੱਤੇ ਲਾਗੂ ਕੀਤਾ ਜਾਵੇ।[2] ਪਰ ਇਮੀਗ੍ਰੇਸ਼ਨ ਅਧਿਕਾਰੀਆਂ ਨੇ ਇਸ ਤਜਵੀਜ਼

ਵੱਲ ਕੋਈ ਕੰਨ ਨਹੀਂ ਧਰਿਆ ਸੀ। ਭਾਵੇਂ ਕੈਨੇਡਾ ਸਰਕਾਰ ਨੇ ਮੁਸਾਫ਼ਰਾਂ ਦੀ ਸੁਣਵਾਈ ਕਰਨ ਲਈ ਅਦਾਲਤੀ ਕਾਰਵਾਈ ਦਾ ਪੂਰਾ ਢੌਂਗ ਰਚਿਆ ਸੀ ਪਰ ਅਸਲ ਵਿਚ ਇਹ ਫੈਸਲਾ ਪਹਿਲਾਂ ਤੋਂ ਹੀ ਗਿਣਿਆ ਮਿਥਿਆ ਹੋਇਆ ਸੀ। 7 ਜੁਲਾਈ ਨੂੰ ਵਕੀਲ ਬਰਡ ਪਹਿਲੀ ਵਾਰ ਜਹਾਜ਼ 'ਤੇ ਜਾ ਕੇ ਬਾਬਾ ਗੁਰਦਿੱਤ ਸਿੰਘ ਅਤੇ ਮੁਸਾਫ਼ਰਾਂ ਨੂੰ ਮਿਲਿਆ। ਇਕੱਲਿਆਂ ਵਿਸਥਾਰ ਨਾਲ ਗੱਲ ਕਰਨ 'ਤੇ ਉਸ ਨੂੰ ਮਹਿਸੂਸ ਹੋਇਆ ਕਿ ਕੇਸ ਦੇ ਕਈ ਪਹਿਲੂ ਤਾਂ ਉਹ ਜੱਜਾਂ ਨੂੰ ਸਮਝਾ ਹੀ ਨਹੀਂ ਸਕਿਆ ਸੀ।

ਆਖ਼ਰੀ ਤਰਲੇ ਵਜੋਂ ਮੁਸਾਫ਼ਰਾਂ ਨੇ ਸਰਕਾਰ ਨੂੰ ਅਪੀਲ ਕੀਤੀ ਕਿ ਉਨ੍ਹਾਂ ਨੂੰ ਤਰਸ ਦੇ ਅਧਾਰ 'ਤੇ ਕੈਨੇਡਾ ਵਿੱਚ ਉਤਰਨ ਦੀ ਇਜਾਜ਼ਤ ਦਿੱਤੀ ਜਾਵੇ ਪਰ ਉਨ੍ਹਾਂ ਦੀ ਇਹ ਅਪੀਲ ਰੱਦ ਕਰ ਦਿੱਤੀ ਗਈ। ਬਾਬਾ ਗੁਰਦਿੱਤ ਸਿੰਘ ਨੇ ਇਮੀਗ੍ਰੇਸ਼ਨ ਅਧਿਕਾਰੀਆਂ ਨੂੰ ਕਿਹਾ ਕਿ ਜਹਾਜ਼ ਨੂੰ ਬਰਾਜ਼ੀਲ ਲਿਜਾਣ ਦੀ ਰਾਹਦਾਰੀ ਦਿੱਤੀ ਜਾਵੇ ਪਰ ਉਨ੍ਹਾਂ ਨੇ ਅਜਿਹਾ ਕਰਨ ਤੋਂ ਵੀ ਨਾਂਹ ਕਰ ਦਿੱਤੀ। ਬਾਬਾ ਗੁਰਦਿੱਤ ਸਿੰਘ ਨੇ ਕੈਨੇਡਾ ਵਿੱਚ ਮੁਸਾਫ਼ਰਾਂ ਦੀ ਗਰੰਟੀ ਦੇਣ ਲਈ ਹਾਂਗਕਾਂਗ ਬੈਂਕ ਦੀ ਕਾਪੀ ਵੀ ਦਿਖਾਈ ਜਿਸ ਵਿਚ ਨੌਂ ਹਜ਼ਾਰ ਯੈੱਨ ਜਮ੍ਹਾਂ ਸਨ ਪਰ ਕੈਨੇਡਾ ਸਰਕਾਰ ਲਈ ਇਹ ਚੀਜ਼ਾਂ ਬੇਮਤਲਬ ਸਨ।

ਇੱਕ ਪਾਸੇ ਤਾਂ ਮੁਸਾਫ਼ਰ ਮੁਕੱਦਮਾ ਹਾਰਨ ਦੇ ਫੈਸਲੇ ਤੋਂ ਡਾਢੇ ਮਾਯੂਸ ਸਨ ਦੂਜੇ ਪਾਸੇ ਜਹਾਜ਼ ਉੱਪਰ ਰਾਸ਼ਨ ਪਾਣੀ ਦੀ ਪੂਰੀ ਕਿੱਲਤ ਪੈਦਾ ਹੋ ਗਈ। ਬਾਬਾ ਗੁਰਦਿੱਤ ਸਿੰਘ ਅਨੁਸਾਰ ਪੂਰੀ ਤਰ੍ਹਾਂ ਪਿਆਸੇ ਮਰਨ ਦੀ ਨੌਬਤ ਆ ਗਈ ਸੀ :

"...ਏਥੇ ਸਿਰਫ਼ ਇਤਨਾ ਦੱਸਣਾ ਹੀ ਕਾਫ਼ੀ ਹੈ ਕਿ ਮੁਸਾਫ਼ਰਾਂ ਨੂੰ ਅੰਨ ਪਾਣੀ ਦੇਣ ਦਾ ਕੋਈ ਜ਼ਿੰਮੇਵਾਰ ਨਾ ਹੋਣ ਕਰਕੇ ਭੁੱਖੇ ਤਿਹਾਏ ਬਹੁਤ ਰਹਿਣਾ ਪਿਆ, ਇੱਕ ਦਿਨ ਦਾ ਜ਼ਿਕਰ ਹੈ ਕਿ ਤਿੰਨ ਚਾਰ ਦਿਨ ਹੋ ਗਏ ਸਨ, ਮੁਸਾਫ਼ਰਾਂ ਪਾਸ ਪਾਣੀ ਨਹੀਂ ਸੀ ਤੇ ਚਾਰ ਪੰਜ ਸਾਲ ਦਾ ਨਾਮ ਫੌਜਾ ਸਿੰਘ ਸਪੁੱਤਰ ਸੁੰਦਰ ਸਿੰਘ ਪਿਆਸ ਕਰਕੇ ਬੇਹੋਸ਼ ਹੋ ਗਿਆ। ਉਸ ਦੀ ਮਾਂ ਜਦ ਰੋਣ ਲੱਗੀ, ਮੈਂ ਝੱਟ ਗਿਆ, ਬੱਚੇ ਨੂੰ ਬੇਹੋਸ਼ ਦੇਖ ਕੇ ਕਪਤਾਨ ਦੀ ਕੋਠੜੀ ਵਿੱਚ ਜਾ ਬੜਿਆ, ਉਥੋਂ ਇੱਕ ਵਲੈਤੀ ਪਾਣੀ ਦੀ ਬੋਤਲ (ਜਿਸ ਦਾ ਨਾਮ 'ਬੀਰ' ਹੁੰਦਾ ਹੈ) ਲਿਆ ਕੇ ਬੱਚੇ ਦੇ ਮੂੰਹ ਵਿੱਚ ਪਾਇਆ ਤਾਂ ਬੱਚੇ ਨੂੰ ਹੋਸ਼ ਆਈ, ਜਪਾਨੀਆਂ ਦੇ ਇਹ ਗੱਲ ਪੁੱਛਣ ਪਰ ਕਿ ਸਾਡੀ ਬੋਤਲ ਕਿਉਂ ਉਠਾਈ ? ਮੈਂ ਜਵਾਬ ਦਿੱਤਾ ਕਿ ਤੁਹਾਡੀ ਅੱਠ ਆਨੇ ਦੀ ਚੀਜ਼ ਹੈ ਤਾਂ ਰੁਪਿਆ ਲੈ ਲਵੋ, ਪ੍ਰੰਤੂ ਮੇਰੀ ਅੱਖੀਂ ਦੇ ਸਾਹਮਣੇ ਮਾਸੂਮ ਬੱਚਾ ਪਾਣੀ ਬਿਨਾ ਮਰਦਾ ਹੋਵੇ ਤਾਂ ਮੈਂ ਨਹੀਂ ਸਹਾਰ ਸਕਦਾ। ਸਾਡੇ ਹਿੰਦੁਸਤਾਨੀ ਭਰਾ ਜੋ ਸ਼ਹਿਰ ਵਿਚ ਰਹਿੰਦੇ ਸਨ, ਉਹਨਾਂ ਨੂੰ ਜਹਾਜ਼ ਪਰ ਆਉਣ ਦਾ ਹੁਕਮ ਨਹੀਂ ਸੀ ਤੇ ਸਾਨੂੰ ਸ਼ਹਿਰ ਜਾਣ ਦਾ ਹੁਕਮ ਨਹੀਂ ਸੀ। ਸਾਡੇ ਜਹਾਜ਼ ਦੇ ਖਲਾਸੀ

ਜਪਾਨੀਆਂ ਨੂੰ ਸ਼ਹਿਰ ਆਉਣ ਜਾਣ ਦਾ ਹੁਕਮ ਹੋਣ ਕਰਕੇ ਉਹ ਰਸਦ ਲੈ ਆਉਂਦੇ ਸਨ।

ਇਕ ਦਿਨ ਉਹ ਪਾਣੀ ਲੈ ਕੇ ਆਏ ਤਦ ਮੁਸਾਫ਼ਰਾਂ ਦੀ ਮੌਤ ਭੀ ਮੂੰਹ ਟੱਡੀ ਮੁਸਾਫ਼ਰਾਂ ਨੂੰ ਪਾਣੀ ਨਾ ਮਿਲਣ ਕਰਕੇ ਭੱਖਣ ਲਈ ਤਿਆਰ ਬੈਠੀ ਸੀ। ਮੁਸਾਫ਼ਰਾਂ ਨੇ ਖਲਾਸੀਆਂ ਦਾ ਪਾਣੀ ਲੁੱਟਣਾ ਸ਼ੁਰੂ ਕਰ ਦਿੱਤਾ, ਹਾਂ! ਹਾਂ! ਇਹ ਨਜ਼ਾਰਾ ਵੀ ਮੇਰੀ ਜ਼ਿੰਦਗੀ ਵਿਚ ਪਹਿਲੀ ਵਾਰ ਹੀ ਦੇਖਣ ਵਿਚ ਆਇਆ ਸੀ ਕਿਉਂਕਿ ਕਈ ਪਾਣੀ ਦੇ ਪੀਪੇ ਵਿਚੋਂ ਗਲਾਸ ਭਰਦੇ ਸਨ ਤੇ ਆਪਣੇ ਮੂੰਹ ਨੂੰ ਲਾਉਂਦੇ ਹਨ ਤੇ ਦੂਸਰੇ ਕਈ ਉਹਨਾਂ ਦੇ ਹੱਥਾਂ ਵਿਚੋਂ ਗਲਾਸ ਖੋਹ ਲੈਂਦੇ ਹਨ। ਕੋਈ ਬੁੱਕਾਂ ਨਾਲ ਪੀਣ ਦੀ ਕੋਸ਼ਿਸ਼ ਕਰਦਾ ਹੈ, ਕੋਈ ਆਪਣਾ ਕੱਪੜੇ ਦਾ ਪੱਲਾ ਪਾਣੀ ਵਿਚ ਭਿਉਂਕੇ ਮੂੰਹ ਵਿਚ ਨਿਚੋੜੀ ਜਾਂਦਾ ਹੈ। ਗੱਲ ਕਾਹਦੀ ਹਿੰਦੂ, ਮੁਸਲਮਾਨ ਤੇ ਸਿੱਖ ਆਪੋ ਆਪਣੇ ਮਜ਼ਹਬ ਤੇ ਜ਼ਾਤ ਦਾ ਜ਼ਰਾ ਭੀ ਖਿਆਲ ਨਾ ਕਰਦੇ ਹੋਏ ਇੱਕ ਦੂਜੇ ਦੇ ਮੂੰਹ ਵਿਚੋਂ ਖੋਹ ਖੋਹ ਕੇ ਪਾਣੀ ਪੀਂਦੇ ਹਨ।"[3]

ਇਸ ਘਟਨਾ ਤੋਂ ਬਾਅਦ ਗੀਡ ਨੇ ਜਹਾਜ਼ੀ ਅਮਲੇ ਨੂੰ ਪਸਤੌਲਾਂ ਨਾਲ ਲੈਸ ਕਰ ਦਿੱਤਾ ਸੀ।

ਕਾਨੂੰਨੀ ਕਾਰਵਾਈ ਦਾ ਘਰ ਪੂਰਾ ਕਰਨ ਲਈ ਹੁਣ ਸਾਰੇ ਮੁਸਾਫ਼ਰਾਂ ਦੀ ਬੋਰਡ ਆਫ਼ ਇਨਕੁਆਰੀ ਅੱਗੇ ਸੁਣਵਾਈ ਕਰਨੀ ਜ਼ਰੂਰੀ ਸੀ। ਉਹਨਾਂ ਦੇ ਕੇਸ ਰੱਦ ਹੋਣ ਤੋਂ ਬਾਅਦ ਹੀ ਉਹਨਾਂ ਦੀ ਡੀਪੋਰਟੇਸ਼ਨ ਦੇ ਕਾਗਜ਼ ਤਿਆਰ ਹੋਣੇ ਸਨ। ਸੁਣਵਾਈ ਲਈ ਮੁਸਾਫ਼ਰਾਂ ਨੂੰ ਕਿਨਾਰੇ 'ਤੇ ਲਿਆਉਣਾ ਜ਼ਰੂਰੀ ਸੀ ਪਰ ਮੈਲਕਮ ਗੀਡ ਅਜਿਹੇ ਖਲਜਗਣ ਵਿਚ ਪੈਣਾ ਨਹੀਂ ਚਾਹੁੰਦਾ ਸੀ। ਉਹ 9 ਜੁਲਾਈ ਨੂੰ ਇਨਕੁਆਰੀ ਬੋਰਡ ਨੂੰ ਹੀ ਜਹਾਜ਼ ਉੱਪਰ ਲੈ ਗਿਆ ਤਾਂ ਕਿ ਇੱਕ ਦੋ ਘੰਟਿਆਂ ਵਿਚ ਹੀ ਕੰਮ ਨਿਬੇੜ ਦਿੱਤਾ ਜਾਵੇ।[4] ਉਸ ਨਾਲ ਦੋ ਸਟੈਨੋਗ੍ਰਾਫਰ ਲੜਕੀਆਂ, ਇੰਸਪੈਕਟਰ ਥਾਮਸ ਐਲੀਅਟ, ਸਰਕਾਰੀ ਵਕੀਲ ਲੈਡਨਰ, ਪੀ. ਈ. ਹਾਵਰਡ ਤੇ ਹਾਪਕਿਨਸਨ ਸਨ।[5] ਮੁਸਾਫ਼ਰ ਪਹਿਲਾਂ ਹੀ ਸਤੇ ਪਏ ਸਨ। ਉਹਨਾਂ ਨੇ ਗੀਡ ਅੱਗੇ ਖ਼ੁਰਾਕ ਪਾਣੀ ਦੀਆਂ ਮੁਸ਼ਕਲਾਂ ਰੱਖੀਆਂ ਪਰ ਗੀਡ ਡਿਪਲੋਮੈਟਿਕ ਭਾਸ਼ਾ ਰਾਹੀਂ ਉਹਨਾਂ ਨੂੰ ਟਾਲਦਾ ਰਿਹਾ। ਇੱਕ ਮੁਸਾਫ਼ਰ ਅਮਰ ਸਿੰਘ ਨਿਹੰਗ ਨੇ ਗੀਡ ਨੂੰ ਗੁੱਸੇ ਵਿਚ ਕਾਫੀ ਤੱਤੀਆਂ ਠੰਢੀਆਂ ਸੁਣਾਈਆਂ, ਉਸ ਨੇ ਕਿਹਾ ਕਿ 'ਜੇਕਰ ਤੂੰ ਅਜਿਹੀ ਸਥਿਤੀ ਵਿਚ ਹੋਵੇਂ ਤਾਂ ਤੈਨੂੰ ਸਾਡੀ ਮੁਸੀਬਤ ਦਾ ਪਤਾ ਲੱਗੇ।'[6] ਸਾਰੇ ਮੁਸਾਫ਼ਰਾਂ ਨੇ ਇਨਕੁਆਰੀ ਦਾ ਸਮੂਹਕ ਬਾਈਕਾਟ ਕਰ ਦਿੱਤਾ। ਜਹਾਜ਼ 'ਤੇ ਮਾਹੌਲ ਇਨ੍ਹਾਂ ਭਖ ਗਿਆ ਕਿ ਦੰਗੇ ਫਸਾਦ ਦਾ ਖਤਰਾ ਖੜਾ ਹੋ ਗਿਆ, ਮੁਸਾਫ਼ਰਾਂ ਦਾ ਗੁੱਸਾ ਕਿਸੇ ਵਕਤ ਭੀ ਭੜਕ ਸਕਦਾ ਸੀ। ਗੀਡ ਆਪਣੇ ਅਮਲੇ ਨੂੰ ਲੈ ਕੇ ਖਿਸਕ ਗਿਆ, ਪਰ ਮੁਸਾਫ਼ਰਾਂ ਨੇ ਉਸ ਨੂੰ ਚਿਤਾਵਨੀ ਦੇ ਦਿੱਤੀ ਸੀ ਕਿ ਜੇਕਰ

ਉਸ ਨੇ ਰਾਸ਼ਨ ਪਾਣੀ ਨਾਂ ਭੇਜਿਆ ਤਾਂ ਉਹ ਬੇੜੀਆਂ ਖੋਲ ਕੇ ਕਿਨਾਰੇ ਵੱਲ ਆਉਣਗੇ। ਰੀਡ 'ਤੇ ਇਸ ਧਮਕੀ ਨੇ ਅਸਰ ਕੀਤਾ ਸੀ, ਸ਼ਾਮ ਨੂੰ ਉਸ ਨੇ ਕੁਝ ਕੁ ਪਾਣੀ ਤੇ ਰਸਦ ਭੇਜ ਦਿੱਤੀ। ਇਸ ਘਟਨਾ ਦਾ ਪ੍ਰੈਸ 'ਚ ਕਾਫ਼ੀ ਚਰਚਾ ਛਿੜਿਆ। "ਨਿਊਜ਼ ਐਡਵਰਟਾਈਜ਼ਰ" ਅਖ਼ਬਾਰ ਦਾ ਪੱਤਰ ਪ੍ਰੇਰਕ ਜਹਾਜ਼ 'ਤੇ ਚੜ੍ਹਨ ਵਿੱਚ ਕਾਮਯਾਬ ਹੋ ਗਿਆ। ਉਸ ਨੇ ਦੇਖਿਆ ਕਿ ਉਸ ਵੇਲੇ ਮੁਸਾਫ਼ਰ ਅਰਦਾਸ 'ਚ ਜੁੜੇ ਖੜੇ ਸਨ, ਸ਼ਾਇਦ ਰਹਿਰਾਸ ਦਾ ਵੇਲਾ ਹੋਵੇ। ਜਹਾਜ਼ 'ਤੇ ਕੋਈ ਗੰਦਗੀ ਨਹੀਂ ਸੀ, ਮੁਸਾਫ਼ਰ ਮਿਲਣ ਸਾਰ ਸਨ। ਬਾਬਾ ਗੁਰਦਿੱਤ ਸਿੰਘ ਦੇ ਸਕੱਤਰ ਭਾਈ ਦਲਜੀਤ ਸਿੰਘ ਨੇ ਕਿਹਾ ਕਿ ਸਾਨੂੰ ਸਾਡੀ ਸਰਕਾਰ 'ਤੇ ਬਹੁਤ ਗੁੱਸਾ ਹੈ ਕਿਉਂਕਿ ਅਸੀਂ ਬਰਤਾਨਵੀ ਪਰਜਾ ਹੋਣ ਦੇ ਨਾਤੇ ਕਿਤੇ ਵੀ ਜਾ ਸਕਦੇ ਸੀ, ਪਰ ਉਨ੍ਹਾਂ ਨੇ ਅਜਿਹਾ ਹੋਣ ਨਹੀਂ ਦਿੱਤਾ।[7]

ਰੀਡ ਮੁਸਾਫ਼ਰਾਂ ਨੂੰ ਛੇਤੀ ਤੋਂ ਛੇਤੀ ਵਾਪਸ ਭੇਜਣ ਲਈ ਹਰ ਹਰਬਾ ਵਰਤ ਰਿਹਾ ਸੀ। ਮੁਸਾਫ਼ਰ ਦੇ ਵਕੀਲ ਐਡਵਰਡ ਬਰਡ ਨੇ ਰੀਡ ਅੱਗੇ ਮੰਗ ਰੱਖੀ ਕਿ ਜੇਕਰ ਉਹ ਜਹਾਜ਼ ਨੂੰ ਵਾਪਸ ਭੇਜਣਾ ਚਾਹੁੰਦਾ ਹੈ ਤਾਂ ਇਮੀਗ੍ਰੇਸ਼ਨ ਐਕਟ ਦੀ ਧਾਰਾ 44, 45 ਅਨੁਸਾਰ ਮੁਸਾਫ਼ਰਾਂ ਨੂੰ ਵਾਪਸੀ ਦਾ ਕਿਰਾਇਆ ਦੇਵੇ ਤੇ ਦੂਜਾ ਜਹਾਜ਼ 'ਚ ਲੱਦਿਆ ਕੋਲਾ ਵੇਚਣ ਦੀ ਇਜਾਜ਼ਤ ਦਿੱਤੀ ਜਾਵੇ ਪਰ ਰੀਡ ਨੇ ਇਹ ਦੋਵੇਂ ਮੰਗਾਂ ਮੁੱਢੋਂ ਹੀ ਰੱਦ ਕਰ ਦਿੱਤੀਆਂ।[8]

ਜਹਾਜ਼ ਉਪਰ ਨਵਾਂ ਰੇੜਕਾ ਖੜ੍ਹਾ ਹੋ ਗਿਆ ਸੀ ਕਿ ਮੁਸਾਫ਼ਰਾਂ ਦੇ ਰਾਸ਼ਨ ਪਾਣੀ ਦਾ ਬਿਲ ਕੌਣ ਦੇਵੇ। ਕਿਉਂਕਿ ਬਾਬਾ ਗੁਰਦਿੱਤ ਸਿੰਘ ਤਾਂ ਹੁਣ ਜਹਾਜ਼ ਦਾ ਮਾਲਕ ਰਿਹਾ ਨਹੀਂ ਸੀ ਤੇ ਨਵੇਂ ਪਟੇਦਾਰਾਂ ਨੂੰ ਰੀਡ ਜਹਾਜ਼ ਦੇ ਨੇੜੇ ਲੱਗਣ ਨਹੀਂ ਦੇ ਰਿਹਾ ਸੀ। 9 ਜੁਲਾਈ ਨੂੰ ਜਹਾਜ਼ ਦਾ ਕਪਤਾਨ ਰਾਸ਼ਨ ਪਾਣੀ ਦਾ ਬਿਲ ਲੈ ਕੇ ਜਹਾਜ਼ ਦੇ ਏਜੰਟ ਗਾਰਡਨਰ ਜੌਹਨਸਨ ਕੋਲ ਗਿਆ। ਜੌਹਨਸਨ ਇਹ ਬਿਲ ਲੈ ਕੇ ਸਲਾਹ ਮਸ਼ਵਰਾ ਕਰਨ ਲਈ ਕਾਮਾਗਾਟਾ ਮਾਰੂ ਜਹਾਜ਼ੀ ਕੰਪਨੀ ਦੇ ਵਕੀਲ ਸਰ ਹਾਵਰਡ ਟੁੱਪਰ ਕੋਲ ਗਿਆ।

ਹੁਣ ਜਹਾਜ਼ੀ ਕੰਪਨੀ ਦਾ ਕੈਨੇਡਾ ਵਿਚਲਾ ਵਕੀਲ ਸਰ ਚਾਰਲਸ ਹਾਵਰਡ ਟੁੱਪਰ ਮੈਦਾਨ ਵਿਚ ਆਇਆ। ਉਸ ਦੇ ਪ੍ਰਧਾਨ ਮੰਤਰੀ ਰਾਬਰਟ ਬੋਰਡਨ ਨਾਲ ਘਰੇਲੂ ਸਬੰਧ ਸਨ। ਉਸ ਦੇ ਪਰਿਵਾਰ ਨੇ ਹੀ ਬੋਰਡਨ ਨੂੰ ਸਿਆਸਤ ਵਿਚ ਲਿਆਂਦਾ ਸੀ, ਜਿਸ ਕਾਰਨ ਉਹ ਬੋਰਡਨ ਨਾਲ ਸਿੱਧੀ ਗੱਲਬਾਤ ਕਰ ਸਕਦਾ ਸੀ।[9] ਉਸ ਨੇ ਪ੍ਰਧਾਨ ਮੰਤਰੀ ਕੋਲ ਤਜਵੀਜ਼ ਰੱਖੀ ਕਿ ਜੇਕਰ ਮੁਸਾਫ਼ਰਾਂ ਨੂੰ ਵਾਪਸੀ ਲਈ ਰਸਦ ਦੇ ਦਿੱਤੀ ਜਾਵੇ ਤਾਂ ਉਹ ਵਾਪਸ ਚਲੇ ਜਾਣਗੇ। ਪ੍ਰਧਾਨ ਮੰਤਰੀ, ਟੁੱਪਰ ਦੀ ਤਜਵੀਜ਼ ਨਾਲ ਸਹਿਮਤ ਹੋ ਗਿਆ ਪਰ ਉਸ ਨੇ ਕਿਹਾ ਕਿ ਰਸਦ ਉਸ ਵਕਤ ਦਿੱਤੀ ਜਾਵੇ ਜਦ ਜਹਾਜ਼ ਵੈਨਕੂਵਰ ਦੇ ਪਾਣੀਆਂ ਵਿਚੋਂ ਨਿਕਲ ਕੇ ਪੰਜ

ਕਿਲੋਮੀਟਰ ਦੂਰ ਅੰਤਰਰਾਸ਼ਟਰੀ ਪਾਣੀਆਂ ਵਿਚ ਦਾਖਲ ਹੋ ਜਾਵੇ। ਪਰ ਮੁਸਾਫ਼ਰ ਇਸ ਤਜਵੀਜ਼ ਨਾਲ ਸਹਿਮਤ ਨਹੀਂ ਸਨ ਕਿਉਂਕਿ ਉਨ੍ਹਾਂ ਨੂੰ ਖ਼ਦਸ਼ਾ ਸੀ ਕਿ ਗਲੋਂ ਲਾਹੁਣ ਲਈ ਇਹ ਵੀ ਕੈਨੇਡਾ ਸਰਕਾਰ ਦੀ ਇੱਕ ਚਾਲ ਸੀ।[10]

17 ਜੁਲਾਈ ਨੂੰ ਮੁਸਾਫ਼ਰਾਂ ਦੀ ਡੀਪੋਰਟੇਸ਼ਨ ਦੇ ਕਾਗਜ਼ ਤਿਆਰ ਕੀਤੇ ਗਏ। ਹੁਣ ਰੀਡ ਜਹਾਜ਼ ਦੇ ਕਪਤਾਨ ਟੀ. ਯਾਮਾਮਾਤੋ ਉੱਪਰ ਦਬਾਓ ਪਾਉਣ ਲਗ ਪਿਆ ਕਿ ਉਹ ਜਹਾਜ਼ ਨੂੰ ਵਾਪਸ ਲੈ ਕੇ ਜਾਵੇ ਪਰ ਕਪਤਾਨ ਨੂੰ ਪਤਾ ਸੀ ਕਿ ਮੁਸਾਫ਼ਰ ਇਸ ਤਰਾਂ ਨਹੀਂ ਕਰਨ ਦੇਣਗੇ। ਰੀਡ ਨੇ ਉਸ 'ਤੇ ਦੋਸ਼ ਲਾਇਆ ਕਿ ਉਹ ਗੁਰਦਿੱਤ ਸਿੰਘ ਨਾਲ ਮਿਲਿਆ ਹੋਇਆ ਹੈ। ਉਸ ਨੇ ਸ਼ਹਿਰ ਵਿਚ ਵੀ ਕਪਤਾਨ ਦੇ ਪਿੱਛੇ ਜਾਸੂਸ ਛੱਡੇ ਹੋਏ ਸਨ ਕਿ ਉਹ ਕਿਸ ਕਿਸ ਨੂੰ ਮਿਲਦਾ ਹੈ। ਰੀਡ ਨੂੰ ਇਹ ਰਿਪੋਰਟ ਵੀ ਮਿਲ ਗਈ ਸੀ ਕਿ ਜਹਾਜ਼ੀ ਕੰਪਨੀ ਦੇ ਮਾਲਕਾਂ ਨੇ ਕੋਬੇ ਵਿਚ ਸੀਮੋਨੋਸੈਕੀ ਦੇ ਟਾਪੂ 'ਤੇ ਗੁਰਦਿੱਤ ਸਿੰਘ ਹੋਰਾਂ ਨੂੰ ਪਾਰਟੀ ਦਿੱਤੀ ਸੀ ਤੇ ਉਹਨਾਂ ਦਾ ਸ਼ਾਹਾਨਾ ਸਵਾਗਤ ਕੀਤਾ ਗਿਆ ਸੀ। ਰੀਡ ਨੇ ਜਪਾਨੀ ਸਫ਼ੀਰ ਮਿਸਟਰ ਹੋਰੀ ਨੂੰ ਆਖਿਆ ਕਿ ਉਹ ਕਪਤਾਨ ਨੂੰ ਜਹਾਜ਼ ਤੋਰਨ ਲਈ ਕਹੇ ਪਰ ਜਹਾਜ਼ ਦੇ ਪੱਟੇਦਾਰਾਂ ਦੀ ਮਰਜ਼ੀ ਤੋ ਬਗ਼ੈਰ ਹੋਰੀ ਅਜਿਹਾ ਹੁਕਮ ਨਹੀਂ ਦੇ ਸਕਦਾ ਸੀ।[11]

ਰੀਡ ਨੇ 17 ਜੁਲਾਈ ਨੂੰ ਪ੍ਰਧਾਨ ਮੰਤਰੀ ਬੋਰਡਨ ਕੋਲ ਸ਼ਿਕਾਇਤ ਕੀਤੀ ਕਿ ਜਹਾਜ਼ ਦਾ ਕਪਤਾਨ ਮੁਸਾਫ਼ਰਾਂ ਨਾਲ ਮਿਲਿਆ ਹੋਇਆ ਹੈ। ਰੀਡ ਨੇ ਸਫ਼ੀਰ ਹੋਰੀ ਨੂੰ ਵੀ ਤਾੜਨਾ ਕੀਤੀ। 17 ਜੁਲਾਈ ਨੂੰ ਹੀ ਸਿਹਤ ਅਧਿਕਾਰੀ ਨੇ ਜਹਾਜ਼ ਉਪਰ ਦੌਰਾ ਕੀਤਾ। ਉਸ ਨੇ ਦੇਖਿਆ ਕਿ ਡੈਕ ਬਹੁਤ ਗੰਦਾ ਹੋ ਚੁੱਕਿਆ ਸੀ ਅਤੇ ਬਿਮਾਰੀ ਫੈਲਣ ਦਾ ਡਰ ਸੀ। ਉਸ ਨੇ ਇਮੀਗ੍ਰੇਸ਼ਨ ਅਧਿਕਾਰੀਆਂ ਨੂੰ ਰਿਪੋਰਟ ਕੀਤੀ ਕਿ ਮੁਸਾਫ਼ਰਾਂ ਨੂੰ ਉਤਾਰ ਕੇ ਡੀਟੈਂਨਸ਼ਨ ਸ਼ੈਡ ਵਿਚ ਰੱਖਿਆ ਜਾਵੇ ਅਤੇ ਡੈਕ ਨੂੰ ਚੂਨੇ ਦੇ ਪਾਣੀ ਨਾਲ ਧੋਤਾ ਜਾਵੇ, ਅਧਿਕਾਰੀਆਂ ਨੇ ਉਸ ਦੇ ਸੁਝਾਅ ਵੱਲ ਕੰਨ ਨਾ ਧਰਿਆ।[12] ਪਰ 425 ਟਨ ਪਾਣੀ ਜਹਾਜ਼ ਉਪਰ ਪਹੁੰਚਾ ਦਿੱਤਾ ਗਿਆ।

18 ਜੁਲਾਈ ਨੂੰ ਗਾਰਡਨਰ ਜੌਹਨਸਨ ਨੇ ਡੀਪੋਰਟੇਸ਼ਨ ਦੇ ਕਾਗਜ਼ ਜਹਾਜ਼ ਉਪਰ ਅਪੜਾ ਦਿੱਤੇ ਪਰ ਬਾਬਾ ਗੁਰਦਿੱਤ ਸਿੰਘ ਨੇ ਉਸ ਨੂੰ ਮਿਲਣ ਤੋਂ ਇਨਕਾਰ ਕਰ ਦਿੱਤਾ। ਜੌਹਨਸਨ ਨੇ ਕਪਤਾਨ ਨੂੰ ਜਹਾਜ਼ ਤੋਰਨ ਦੀਆਂ ਹਦਾਇਤਾਂ ਦਿੱਤੀਆਂ, ਪਰ ਉਹ ਮੁਸਾਫ਼ਰਾਂ ਦੀ ਮਰਜੀ ਤੋਂ ਬਗੈਰ ਜਹਾਜ਼ ਨਹੀਂ ਤੋਰ ਸਕਦਾ ਸੀ।

ਅਖੀਰ ਬੁਖਲਾਇਆ ਹੋਇਆ ਰੀਡ 18 ਜੁਲਾਈ ਦੀ ਰਾਤ ਨੂੰ ਇੱਕ ਵਜੇ ਜਹਾਜ਼ ਕੋਲ ਪਹੁੰਚਿਆ, ਉਸ ਵਕਤ ਮੁਸਾਫ਼ਰ ਜਹਾਜ਼ 'ਤੇ ਪਹਿਰਾ ਦੇ ਰਹੇ ਸਨ

ਕਿਉਂਕਿ ਉਹਨਾਂ ਨੂੰ ਡਰ ਸੀ ਕਿ ਉਹਨਾਂ ਨੂੰ ਸੁੱਤਿਆ ਪਿਆਂ ਨੂੰ ਆ ਕੇ ਦੱਬਿਆ ਜਾ ਸਕਦਾ ਸੀ। ਮੁਸਾਫ਼ਰਾਂ ਨੇ ਰੀਡ ਨੂੰ ਜਹਾਜ਼ 'ਤੇ ਚੜ੍ਹਨ ਨਾ ਦਿੱਤਾ। ਅਖੀਰ ਉਹਨਾਂ ਨੇ ਸੁੱਤੇ ਪਏ ਕਪਤਾਨ ਨੂੰ ਉਠਾਇਆ, ਰੀਡ ਉਸ ਨੂੰ ਬੇੜੀ ਵਿਚ ਬਿਠਾ ਕੇ ਸ਼ਹਿਰ ਲੈ ਗਿਆ। ਉਸ ਨੂੰ ਸਵੇਰ ਦੇ ਤਿੰਨ ਵਜੇ ਜਹਾਜ਼ੀ ਕੰਪਨੀ ਦੇ ਏਜੰਟ ਗਾਰਡਨ ਜੌਹਨਸਨ ਦੇ ਦਫ਼ਤਰ ਵਿਚ ਲਿਆਂਦਾ ਗਿਆ, ਜਿੱਥੇ ਐਮ ਪੀ, ਐਚ. ਐਚ. ਸਟੀਵਨਜ਼, ਸਰਕਾਰੀ ਵਕੀਲ ਲੈਡਨਰ ਤੇ ਜਪਾਨੀ ਸਫ਼ੀਰ ਹੋਰੀ ਵੀ ਹਾਜ਼ਰ ਸਨ।[13] ਮੀਟਿੰਗ ਵਿਚ ਰੀਡ ਤੇ ਸਟੀਵਨਜ਼ ਵੱਲੋਂ ਕਪਤਾਨ ਨੂੰ ਡਰਾਇਆ ਧਮਕਾਇਆ ਗਿਆ ਅਤੇ ਜਹਾਜ਼ ਨਾ ਤੋਰਨ ਦੀ ਸੂਰਤ ਵਿਚ ਭਾਰੀ ਜੁਰਮਾਨਾ ਕਰਨ ਦੀ ਧਮਕੀ ਵੀ ਦਿੱਤੀ ਗਈ। ਸਫ਼ੀਰ ਹੋਰੀ ਨੇ ਸੁਝਾਅ ਰਖਿਆ ਕਿ ਅਜਿਹਾ ਕਰਨ ਲਈ ਜਪਾਨੀ ਸਰਕਾਰ ਦੀ ਸਲਾਹ ਲੈਣੀ ਜ਼ਰੂਰੀ ਹੈ ਪਰ ਸਰਕਾਰੀ ਵਕੀਲ ਲੈਡਨਰ ਨੇ ਕਿਹਾ ਕਿ ਅਜਿਹੀ ਕੋਈ ਲੋੜ ਨਹੀਂ। ਕਪਤਾਨ ਨੂੰ ਸ਼ਾਮ ਛੇ ਵਜੇ ਤਕ ਦੀ ਮੋਹਲਤ ਦਿੱਤੀ ਗਈ ਕਿ ਉਹ ਜਹਾਜ਼ 'ਤੇ ਜਾ ਕੇ ਲਾਲ ਝੰਡੀ ਦਿਖਾ ਦੇਵੇ ਜਿਸ ਦਾ ਅਰਥ ਹੋਣਾ ਸੀ ਕਿ ਜਹਾਜ਼ੀ ਅਮਲੇ ਨੂੰ ਖਤਰਾ ਹੈ, ਰੀਡ ਉਸੇ ਵਕਤ ਹੀ ਜਹਾਜ਼ 'ਤੇ ਫੋਰਸ ਭੇਜ ਦੇਵੇਗਾ ਜੋ ਮੁਸਾਫ਼ਰਾਂ ਨੂੰ ਕਾਬੂ ਕਰ ਲਵੇਗੀ ਤੇ ਉਹ ਸਟੀਮ ਬਣਾ ਸਕੇਗਾ। ਉਸ ਵਕਤ ਤਾਂ ਦਬਾਅ ਹੇਠ ਆ ਕੇ ਯਾਮਾਮਾਤੋ ਇਸ ਸਕੀਮ ਨਾਲ ਸਹਿਮਤ ਹੋ ਗਿਆ ਪਰ ਜਦ ਉਹ ਆਪਣੇ ਜਹਾਜ਼ ਦੇ ਨੇੜੇ ਆਇਆ ਤਾਂ ਉਸ ਨੇ ਛੱਡਣ ਆਏ ਅਮਲੇ ਨੂੰ ਕਹਿ ਦਿੱਤਾ ਕਿ ਉਹ ਜਾ ਕੇ ਰੀਡ ਨੂੰ ਕਹਿ ਦੇਣ ਕਿ ਉਹ ਲਾਲ ਝੰਡੀ ਨਹੀਂ ਦਿਖਾਵੇਗਾ, ਹਾਂ ਜੇਕਰ ਰੀਡ ਨੇ ਫੋਰਸ ਭੇਜਣੀ ਹੈ ਤਾਂ ਉਹ ਆਪਣੇ ਤੌਰ 'ਤੇ ਭੇਜ ਸਕਦਾ ਹੈ। ਕਪਤਾਨ ਨੂੰ ਮੁਸਾਫ਼ਰਾਂ ਦੇ ਸੁਭਾਅ ਦਾ ਪਤਾ ਲੱਗ ਗਿਆ ਸੀ ਕਿ ਜੇਕਰ ਉਸ ਨੇ ਲਾਲ ਝੰਡੀ ਦਿਖਾਈ ਤਾਂ ਉਹ ਫੋਰਸ ਆਉਣ ਤੋਂ ਪਹਿਲਾਂ ਪਹਿਲਾਂ ਹੀ ਉਸ ਦਾ ਕੰਮ ਤਮਾਮ ਕਰ ਦੇਣਗੇ।[14] ਕਪਤਾਨ ਦਾ ਸੁਨੇਹਾ ਸੁਣ ਕੇ ਰੀਡ ਦੰਦ ਕਰੀਚ ਕੇ ਰਹਿ ਗਿਆ, ਹੁਣ ਉਸ ਨੇ ਖੁਦ ਸਿੱਧੀ ਕਾਰਵਾਈ ਕਰਨ ਦਾ ਫ਼ੈਸਲਾ ਕਰ ਲਿਆ ਸੀ।

# ਧਰਮ ਦੀ ਜੈ-ਪਾਪ ਦੀ ਖੈਅ

ਰੀਡ ਨੇ 18 ਜੁਲਾਈ ਨੂੰ ਵੈਨਕੂਵਰ ਦੇ ਪੁਲਿਸ ਮੁਖੀ ਮੈਲਕਮ ਬੀ. ਮੈਕਲੈਨਨ ਕੋਲੋਂ ਪੁਲਿਸ ਫੋਰਸ ਦੀ ਮੰਗ ਕੀਤੀ ਪਰ ਕਿਸੇ ਖਾਸ ਡਿਊਟੀ ਕਾਰਨ ਉਸ ਦਿਨ ਸਾਰੀ ਪੁਲਿਸ ਫੋਰਸ ਵੈਨਕੂਵਰ ਸ਼ਹਿਰ ਵਿਚ ਤਾਇਨਾਤ ਸੀ। ਉਹਨਾਂ ਨੇ ਰਾਤ ਨੂੰ ਬਾਰਾਂ ਵਜੇ ਵੇਹਲੇ ਹੋਣਾ ਸੀ। ਰੀਡ ਨੇ ਰਾਤ ਦੇ ਇੱਕ ਵਜੇ ਐਕਸ਼ਨ ਕਰਨ ਦਾ ਵਕਤ ਚੁਣਿਆ। ਉਸ ਨੇ ਹੰਗਾਮੀ ਹਾਲਤ ਵਜੋਂ ਪੈਂਤੀ ਵਿਸ਼ੇਸ਼ ਇਮੀਗ੍ਰੇਸ਼ਨ ਅਫ਼ਸਰਾਂ ਨੂੰ ਭਰਤੀ ਕਰ ਲਿਆ ਤੇ ਆਪਣੀ ਰੈਜਮੈਂਟ ਸੀਫੋਰਥ ਹਾਈਲੈਂਡਰਜ਼ ਕੋਲੋਂ ਰੌਸ ਰਾਈਫਲਾਂ ਉਧਾਰੀਆਂ ਲੈ ਕੇ ਉਹਨਾਂ ਨੂੰ ਪੂਰੀ ਤਰ੍ਹਾਂ ਹਥਿਆਰਬੰਦ ਕਰ ਲਿਆ।[1] ਬੰਦਰਗਾਹ 'ਤੇ ਖੇਚੂ (Tug) ਛੋਟਾ ਸਮੁੰਦਰੀ ਜਹਾਜ਼ 'ਸੀਅ-ਲਾਇਨ' (ਸਮੁੰਦਰੀ ਸ਼ੇਰ) ਮੌਜੂਦ ਸੀ। ਰੀਡ ਨੇ ਉਸ ਵਿਚ ਛੇ ਹਜ਼ਾਰ ਡਾਲਰ ਦੀ ਰਸਦ ਵੀ ਲੱਦ ਲਈ। ਇਸ ਤਰ੍ਹਾਂ ਉਹ ਦੂਹਰੀ ਚਾਲ ਖੇਡਦਾ ਸੀ। ਜੇਕਰ ਉਹ ਮੁਸਾਫ਼ਰਾਂ ਨੂੰ ਕਾਬੂ ਕਰਨ 'ਚ ਸਫ਼ਲ ਹੋ ਗਿਆ ਤਾਂ ਉਹ ਜਹਾਜ਼ 'ਚ ਰਸਦ ਲੱਦ ਕੇ ਉਸ ਨੂੰ ਜਬਰੀ ਤੋਰ ਦੇਵੇਗਾ। ਹਾਂ ਜੇਕਰ ਖ਼ੂਨ ਖ਼ਰਾਬਾ ਵਾਪਰ ਗਿਆ ਤਾਂ ਉਹ ਉੱਚ ਅਧਿਕਾਰੀਆਂ ਸਾਹਮਣੇ ਇਹ ਕਹਿਣ ਜੋਗਾ ਸੀ ਕਿ ਉਹ ਤਾਂ ਜਹਾਜ਼ 'ਚ ਰਸਦ ਪਹੁੰਚਾਉਣ ਲਈ ਗਏ ਸਨ, ਮੁਸਾਫ਼ਰਾਂ ਹੀ ਖ਼ੂਨ ਖ਼ਰਾਬੇ 'ਤੇ ਉਤਾਰੂ ਹੋ ਗਏ। ਰਾਤ ਦੇ ਬਾਰਾਂ ਵਜੇ ਉਸ ਨੇ ਇੱਕ ਸੌ ਸੱਠ ਪੁਲਿਸ ਮੁਲਾਜ਼ਮ ਜਹਾਜ਼ ਵਿੱਚ ਚਾੜ੍ਹ ਲਏ ਤੇ ਨਾਲ ਹੀ ਐਚ ਐਚ ਸਟੀਵਨਜ਼, ਸਰਕਾਰੀ ਵਕੀਲ ਲੈਡਨਰ ਤੇ ਪੁਲਿਸ ਮੁਖੀ ਮੈਕਲੈਨਨ ਵੀ ਸਵਾਰ ਹੋ ਗਏ।[2] ਉਨ੍ਹਾਂ ਨੂੰ ਉਮੀਦ ਸੀ ਕਿ ਦਿਨ ਚੜ੍ਹਨ ਤੋਂ ਪਹਿਲਾਂ ਪਹਿਲਾਂ ਆਪ੍ਰੇਸ਼ਨ ਸਫ਼ਲ ਕਰਕੇ ਸਵੇਰ ਹੁੰਦਿਆਂ ਹੀ ਪ੍ਰਧਾਨ ਮੰਤਰੀ ਬੋਰਡਨ ਨੂੰ ਤਾਰ ਰਾਹੀਂ ਖ਼ੁਸ਼ਖ਼ਬਰੀ ਭੇਜ ਦੇਣਗੇ! ਉਨ੍ਹਾਂ ਨੇ ਹਾਪਕਿਨਸਨ ਨੂੰ ਕਿਹਾ ਕਿ ਉਹ ਪੰਦਰਾਂ ਮਿੰਟ ਪਹਿਲਾਂ ਜਾ ਕੇ ਮੁਸਾਫ਼ਰਾਂ ਨੂੰ ਚੇਤਾਵਨੀ ਦੇ ਦੇਵੇ ਕਿ ਉਹ ਭਲੀ ਪਤ ਨਾਲ ਜਹਾਜ਼ ਨੂੰ ਰਵਾਨਾ ਕਰ ਲੈਣ ਨਹੀਂ ਤਾਂ ਸਿੱਟੇ ਭੁਗਤਣ ਲਈ ਤਿਆਰ ਹੋ ਜਾਣ! ਹਾਪਕਿਨਸਨ ਨੇ ਛੋਟੀ ਬੇੜੀ 'ਤੇ ਸਵਾਰ ਹੋ ਕੇ ਰਾਤ ਨੂੰ ਇਹ ਚੇਤਾਵਨੀ ਮੁਸਾਫ਼ਰਾਂ ਨੂੰ ਸੁਣਾ ਦਿੱਤੀ ਪਰ ਮੁਸਾਫ਼ਰਾਂ ਨੇ ਉਸ ਨੂੰ ਗਾਲ੍ਹਾਂ ਕੱਢ ਕੇ ਵਾਪਸ ਮੋੜ ਦਿੱਤਾ ਕਿ ਉਹ ਅਜਿਹੀਆਂ ਗਿੱਦੜ ਭਬਕੀਆਂ ਤੋਂ ਡਰਨ ਵਾਲੇ

ਨਹੀਂ ਹਨ। ਹੁਣ ਹਾਪਕਿਨਸਨ ਅੰਦਰੋਂ ਅੰਦਰੀਂ ਪੂਰੀ ਤਰ੍ਹਾਂ ਦਹਿਲ ਗਿਆ ਸੀ, ਉਸ ਨੂੰ ਪਤਾ ਸੀ ਕਿ ਜਿਸ ਤਰ੍ਹਾਂ ਪਿਕਨਿਕ ਮਨਾਉਣ ਵਾਲਿਆਂ ਵਾਂਗ ਪੱਤਰਕਾਰ ਨਾਲ ਲੈ ਕੇ ਰੀਡ ਚੱਲਿਆ ਹੈ, ਮਸਲਾ ਇਨੀ ਸੌਖ ਨਾਲ ਹੱਲ ਹੋਣ ਵਾਲਾ ਨਹੀਂ ਹੈ, ਸਿੱਖ ਅੰਤ ਘੜੀ ਤੱਕ ਟਾਕਰਾ ਕਰਨਗੇ। ਉਸ ਨੇ ਆਪਣਾ ਵਿਚਾਰ ਰੀਡ ਨੂੰ ਦੱਸ ਦਿੱਤਾ[3] ਪਰ ਉਹ ਸਿੱਖਾਂ ਦੇ ਸੁਭਾਅ ਤੋਂ ਅਸਲੋਂ ਹੀ ਅਣਜਾਣ ਸੀ। ਉਸ ਨੂੰ ਤਾਂ ਉਮੀਦ ਸੀ ਕਿ ਉਹ ਦਿਨ ਚੜ੍ਹਨ ਤੋਂ ਪਹਿਲਾਂ ਪਹਿਲਾਂ ਸਿੱਖਾਂ ਦੀਆਂ ਮੁਸ਼ਕਾਂ ਕਸ ਕੇ, ਸਵੇਰ ਨੂੰ ਪਿੱਛੇ ਹੱਥ ਕਰਕੇ ਜਹਾਜ਼ 'ਤੇ ਟਹਿਲ ਰਿਹਾ ਹੋਵੇਗਾ। ਉਹ ਉਸੇ ਤਰ੍ਹਾਂ ਦੀ ਖੁਸ਼ਫ਼ਹਿਮੀ ਦਾ ਸ਼ਿਕਾਰ ਸੀ, ਜਿਸ ਤਰ੍ਹਾਂ ਜੂਨ ਚੌਰਾਸੀ 'ਚ ਸ੍ਰੀ ਦਰਬਾਰ ਸਾਹਿਬ 'ਤੇ ਹਮਲਾ ਕਰਨ ਤੋਂ ਪਹਿਲਾਂ ਜਨਰਲ ਬਰਾੜ ਸ਼ਿਕਾਰ ਸੀ ਕਿ ਮੈਂ ਤਾਂ ਦੋ ਘੰਟਿਆਂ ਵਿਚ ਹੀ ਸੰਤ ਭਿੰਡਰਾਂਵਾਲੇ ਅਤੇ ਉਸ ਦੇ ਸਿੰਘਾਂ ਨੂੰ ਫੜ ਕੇ ਲੈ ਆਵਾਂਗਾ ਪਰ ਉਹਨਾਂ ਸਿੰਘਾਂ ਨੇ ਬਹੱਤਰ ਘੰਟੇ ਭਾਰਤੀ ਫੌਜ ਦੀ ਬੂਥ ਲੁਆਈ ਰੱਖੀ ਸੀ।

ਹਾਪਕਿਨਸਨ ਦੇ ਵਾਪਸ ਜਾਣ ਤੋਂ ਬਾਅਦ ਮੁਸਾਫ਼ਰਾਂ ਨੂੰ ਪਤਾ ਲੱਗ ਗਿਆ ਕਿ ਹੁਣ ਡਟ ਜਾਣ ਦਾ ਵਕਤ ਆ ਗਿਆ ਹੈ। ਅਰਦਾਸਾ ਸੋਧਕੇ ਉਹ ਸਾਰੇ ਡੈਕ 'ਤੇ ਇਕੱਠੇ ਹੋ ਗਏ। ਸੀਅ ਲਾਇਨ ਦੀ ਸਰਚ ਲਾਈਟ ਉਨ੍ਹਾਂ ਦੇ ਜਹਾਜ਼ ਵੱਲ ਵੱਧ ਰਹੀ ਸੀ। ਮੁਸਾਫ਼ਰਾਂ ਨੇ ਹੇਠੋਂ ਕੋਲੇ ਅਤੇ ਜਹਾਜ਼ ਦੇ ਖ਼ਰਾਬ ਹੋਏ ਕਲ ਪੁਰਜ਼ੇ ਜੋ ਦੂਰ ਵਗਾਹਵੇਂ ਹਥਿਆਰਾਂ ਦੇ ਤੌਰ 'ਤੇ ਵਰਤੇ ਜਾ ਸਕਦੇ ਸਨ, ਡੈਕ 'ਤੇ ਲੈ ਆਂਦੇ। ਜਹਾਜ਼ ਵਿਚਲੀ ਲੱਕੜ ਤੋਂ ਬਣਾਏ ਗਏ ਅਨਘੜ ਸੋਟਿਆਂ ਨਾਲ ਉਹ ਪੂਰੀ ਤਰ੍ਹਾਂ ਲੈਸ ਹੋ ਗਏ ਸਨ। ਬਾਬਾ ਗੁਰਦਿੱਤ ਸਿੰਘ ਨੂੰ ਹੋਣ ਵਾਲੇ ਖ਼ੂਨ ਖ਼ਰਾਬੇ ਦਾ ਇਲਮ ਹੋ ਗਿਆ ਸੀ, ਉਸ ਨੇ ਮੁਸਾਫ਼ਰਾਂ ਨੂੰ ਪਹਿਲ ਨਾ ਕਰਨ ਲਈ ਸਮਝਾਉਣਾ ਸ਼ੁਰੂ ਕਰ ਦਿੱਤਾ ਪਰ ਆਈ 'ਤੇ ਆਏ ਹੋਏ ਮੁਸਾਫ਼ਰਾਂ ਨੂੰ ਇਹ ਸਮਝੌਤੀਆਂ ਬੁਰੀਆਂ ਲੱਗੀਆਂ। ਉਨ੍ਹਾਂ ਨੂੰ ਪਤਾ ਸੀ ਕਿ ਇਹ ਟੱਕਰ ਤਾਂ ਇੱਕ ਨਾ ਇੱਕ ਦਿਨ ਲੱਗਣੀ ਹੀ ਹੈ! ਉਨ੍ਹਾਂ ਨੇ ਬਾਬਾ ਗੁਰਦਿੱਤ ਸਿੰਘ ਨੂੰ ਕਮਰੇ ਵਿੱਚ ਲਿਜਾ ਕੇ ਬਾਹਰੋਂ ਤਾਲਾ ਲਗਾ ਦਿੱਤਾ।

'ਸੀਅ ਲਾਇਨ' ਗੁਰੂ ਨਾਨਕ ਜਹਾਜ਼ ਦੀ ਵੱਖੀ ਨਾਲ ਆ ਲੱਗਿਆ ਪਰ ਛੋਟਾ ਜਹਾਜ਼ ਹੋਣ ਕਾਰਨ, ਉਹ ਪੰਜ ਮੀਟਰ ਨੀਵਾਂ ਸੀ। ਇੱਕ ਪੁਲਿਸ ਵਾਲੇ ਨੇ 'ਸੀਅ ਲਾਇਨ' ਦਾ ਰੱਸਾ ਗੁਰੂ ਨਾਨਕ ਜਹਾਜ਼ ਦੇ ਕੁੰਡੇ ਨਾਲ ਪਾਉਣ ਦੀ ਕੋਸ਼ਿਸ਼ ਕੀਤੀ, ਤਾਂ ਮੁਸਾਫ਼ਰਾਂ ਨੇ ਇਹ ਕੋਸ਼ਿਸ਼ ਅਸਫ਼ਲ ਬਣਾ ਦਿੱਤੀ। ਅਖੀਰ ਪੁਲਿਸ ਵਾਲੇ ਰੱਸਾ ਬੰਨ੍ਹਣ ਵਿੱਚ ਕਾਮਯਾਬ ਹੋ ਗਏ। ਇਥੋਂ ਉਹ ਰੱਸੇ ਦੀ ਪੌੜੀ ਰਾਹੀਂ ਲਟਕ ਕੇ ਜਹਾਜ਼ ਉੱਪਰ ਚੜ੍ਹ ਸਕਦੇ ਸਨ। ਮੁਸਾਫ਼ਰ ਤਿਆਰੀ ਵਿੱਚ ਜੰਗਲੇ ਦੇ ਨਾਲ ਡਟੇ ਖੜੇ ਸਨ। ਪੁਲਿਸ ਨੇ ਠੰਡੇ ਪਾਣੀ ਦੀਆਂ ਬੁਛਾੜਾਂ ਨਾਲ ਉਨ੍ਹਾਂ ਨੂੰ ਖਦੇੜਨ

ਦੀ ਕੋਸ਼ਿਸ਼ ਕੀਤੀ। ਪੁਲਿਸ ਦੀ ਯੋਜਨਾ ਸੀ ਕਿ ਸਿੱਖਾਂ ਨੂੰ ਰੱਸੇ ਕੋਲੋਂ ਜੰਗਲੇ ਤੋਂ ਦੂਰ ਰੱਖਿਆ ਜਾਵੇ ਤਾਂ ਕਿ ਪੁਲਿਸ ਵਾਲੇ ਰੱਸੇ ਰਾਹੀਂ ਉੱਪਰ ਚੜ੍ਹ ਸਕਣ। ਪਰ ਸਿੰਘਾਂ ਨੇ 'ਬੋਲੇ ਸੋ ਨਿਹਾਲ' ਦੇ ਜੈਕਾਰੇ ਗਜਾ ਕੇ ਕੋਲਿਆਂ ਦੀ ਅਜਿਹੀ ਬੁਛਾੜ ਕੀਤੀ ਕੀ ਕੋਈ ਪੁਲਿਸ ਵਾਲਾ ਰੱਸੇ ਦੇ ਨੇੜੇ ਤਾਂ ਕੀ ਆਉਣਾ ਸੀ, ਉਨ੍ਹਾਂ ਨੂੰ ਖੁਦ ਜਾਨ ਬਚਾਉਣ ਦੀ ਪੈ ਗਈ![4] ਸਿੰਘਾਂ ਵੱਲੋਂ ਕੀਤਾ ਗਿਆ ਹਮਲਾ ਇਨ੍ਹਾਂ ਜਬਰਦਸਤ ਸੀ ਕਿ 'ਸੀਅ ਲਾਇਨ' ਦੀਆਂ ਤਾਕੀਆਂ ਦੇ ਸ਼ੀਸ਼ੇ ਚਕਨਾ ਚੂਰ ਹੋ ਕੇ ਪੁਲਿਸ ਵਾਲਿਆਂ ਨੂੰ ਹੀ ਜ਼ਖ਼ਮੀ ਕਰਨ ਲੱਗ ਪਏ। ਕੁਝ ਮੁਸਾਫ਼ਰ ਹੇਠੋਂ ਝੋਲੀਆਂ ਭਰ ਭਰ ਕੇ ਕੋਲੇ ਲਿਆਉਣ ਲੱਗ ਪਏ। ਸਿੰਘਾਂ ਵੱਲੋਂ ਦੁਬਾਰਾ ਕੋਲਿਆਂ ਨਾਲ ਐਨਾ ਜਬਰਦਸਤ ਹਮਲਾ ਕੀਤਾ ਗਿਆ ਕਿ ਪੁਲਿਸ ਮੁਲਾਜ਼ਮ ਆਪਣੇ ਬਚਾਓ ਲਈ ਜਹਾਜ਼ ਦੇ ਪਿਛਲੇ ਪਾਸੇ ਚਲੇ ਗਏ। ਉਨ੍ਹਾਂ ਦੇ ਇੱਕ ਥਾਂ ਇਕੱਠੇ ਹੋਣ ਨਾਲ 'ਸੀਅ ਲਾਇਨ' ਉਲਾਰ ਹੋ ਗਿਆ ਤੇ ਪਾਣੀ ਵਿੱਚ ਡੁੱਬਣ ਲੱਗ ਪਿਆ। ਪੁਲਿਸ ਵਾਲਿਆਂ ਵਿੱਚ ਕੁਰਲਾਹਟ ਮੱਚ ਗਈ। ਅਧਿਕਾਰੀਆਂ, ਜਿਹੜੇ ਸ਼ੁਰੂ ਤੋਂ ਹੀ ਸੁਰੱਖਿਅਤ ਥਾਵਾਂ ਉੱਪਰ ਲੁਕੇ ਖੜੇ ਸਨ, ਉਨ੍ਹਾਂ ਨੂੰ 'ਅੱਗੇ ਹੋਵੇ, ਅੱਗੇ ਹੋਵੋ' ਕਹਿਣਾ ਸ਼ੁਰੂ ਕਰ ਦਿੱਤਾ। ਭਾਵੇਂ ਪੁਲਿਸ ਮੁਖੀ ਨੇ ਪੁਲਿਸ ਵਾਲਿਆਂ ਨੂੰ ਫਾਇਰ ਨਾ ਖੋਹਲਣ ਦੀ ਹਦਾਇਤ ਕੀਤੀ ਹੋਈ ਸੀ ਪਰ ਤਾਂ ਵੀ ਮੁਸਾਫ਼ਰਾਂ ਨੂੰ ਖਿੰਡਾਉਣ ਲਈ ਉਨ੍ਹਾਂ ਵੱਲੋਂ ਪਿਸਤੌਲਾਂ ਦੇ ਫਾਇਰ ਕੀਤੇ ਗਏ। ਜਿਨ੍ਹਾਂ ਨਾਲ ਕੋਈ ਮੁਸਾਫ਼ਰ ਖਾਸ ਫੱਟੜ ਤਾਂ ਨਾ ਹੋਇਆ ਪਰ ਜਹਾਜ਼ ਕਮੇਟੀ ਦੇ ਮੈਂਬਰ ਭਾਈ ਹਰਨਾਮ ਸਿੰਘ ਗੁੱਜਰਵਾਲ ਦੀ ਪੱਗ ਵਿਚਦੀ ਗੋਲੀ ਨਿਕਲ ਗਈ। ਸਿੰਘ ਜੈਕਾਰੇ ਤੇ ਜੈਕਾਰਾ ਗੱਜਾ ਰਹੇ ਸਨ। 'ਸੀਅ ਲਾਇਨ' ਨੂੰ ਡੁੱਬਦਾ ਦੇਖ ਕੇ ਇੱਕ ਮੁਸਾਫ਼ਰ ਨੇ ਫੁਰਤੀ ਨਾਲ ਕੁਹਾੜੀ ਲੈ ਕੇ ਰੱਸਾ ਵੱਢ ਦਿੱਤਾ, ਜਿਸ ਨਾਲ ਜਹਾਜ਼ ਦਾ ਸਮਤੋਲ ਠੀਕ ਹੋ ਗਿਆ। ਅਧਿਕਾਰੀਆਂ ਕੋਲ ਹੁਣ ਜਹਾਜ਼ ਨੂੰ ਵਾਪਸ ਲਿਜਾਣ ਤੋਂ ਵਗੈਰ ਕੋਈ ਚਾਰਾ ਨਹੀਂ ਸੀ। ਉਨ੍ਹਾਂ ਛਿੱਥੇ ਪੈ ਕੇ ਜਹਾਜ਼ ਵਾਪਸ ਤੋਰ ਲਿਆ। ਪੁਲਿਸ ਮੁਲਾਜ਼ਮ ਜਿਥੇ ਖੂਨ ਨਾਲ ਲੱਥ ਪੱਥ ਸਨ, ਉਥੇ ਜਹਾਜ਼ 'ਤੇ ਕੋਲੇ ਦੇ ਢੇਰ ਵੀ ਲੱਗੇ ਪਏ ਸਨ। 'ਸਮੁੰਦਰੀ ਸ਼ੇਰ' ਹੁਣ ਜੰਗੀ ਜਹਾਜ਼ ਦੀ ਥਾਂ ਕੋਲਾ ਢੋਣ ਵਾਲਾ ਠੇਲਾ ਲੱਗਦਾ ਸੀ। ਘੜੀ ਪਲ ਵਿਚ ਮੁਸਾਫ਼ਰਾਂ ਨੂੰ ਕਾਬੂ ਕਰਨ ਦੀਆਂ ਫੜਾਂ ਮਾਰਨ ਵਾਲੇ ਰੀਡ ਦੀ ਹੋਸ਼ ਟਿਕਾਣੇ ਆ ਗਈ ਸੀ। ਜਿਉਂ ਜਿਉਂ 'ਸੀਅ ਲਾਇਨ' ਦੂਰ ਜਾ ਰਿਹਾ ਸੀ, 'ਬੋਲੇ ਸੋ ਨਿਹਾਲ' ਦੇ ਜੈਕਾਰੇ ਉੱਚੇ ਹੋ ਰਹੇ ਸਨ, ਜਿਵੇਂ ਉਨ੍ਹਾਂ ਦੀ ਬੁਜ਼ਦਿਲੀ ਦਾ ਮਜ਼ਾਕ ਉਡਾ ਰਹੇ ਹੋਣ![5]

ਰੀਡ ਵੱਲੋਂ ਚੋਰਾਂ ਵਾਂਗ, ਰਾਤ ਵੇਲੇ ਨਿਹੱਥੇ ਮੁਸਾਫ਼ਰਾਂ 'ਤੇ ਕੀਤੇ ਗਏ ਇਸ ਹਮਲੇ ਦੀ ਅਖ਼ਬਾਰਾਂ ਵਿਚ ਕਾਫ਼ੀ ਚਰਚਾ ਸ਼ੁਰੂ ਹੋ ਗਈ। ਇਸ ਹਮਲੇ ਵਿਚ ਪੁਲਿਸ ਮੁਲਾਜ਼ਮਾਂ ਦੇ ਫੱਟੜ ਹੋਣ ਤੋਂ ਇਲਾਵਾ ਪੁਲਿਸ ਮੁਖੀ ਮੈਕਲੈਨਨ ਦੀਆਂ ਵੀ ਦੋ

ਪੱਸਲੀਆਂ ਟੁੱਟ ਗਈਆਂ ਸਨ।[6] ਰੀਡ ਨੂੰ ਓਟਾਵਾ ਬੈਠੇ ਇਮੀਗ੍ਰੇਸ਼ਨ ਸੁਪਰਡੈਂਟ ਡਬਲਿਓ. ਡੀ. ਸਕਾਟ ਕੋਲ ਸਫ਼ਾਈ ਦੇਣੀ ਪੈ ਗਈ।

"ਅਸੀਂ ਰਾਤ ਨੂੰ ਕਾਮਾ ਗਾਟਾ ਮਾਰੂ 'ਤੇ ਕਬਜ਼ਾ ਕਰਨ ਲਈ ਯਤਨ ਕੀਤਾ ਅਤੇ ਸਾਡੇ ਨਾਲ ਖੁਦ ਪੁਲਿਸ ਮੁਖੀ ਵੀ ਸੀ। ਪੁਲਿਸ ਦੇ ਕੁੱਲ 125 ਅਫ਼ਸਰ ਸਨ ਤੇ ਪੈਂਤੀ ਵਿਸ਼ੇਸ਼ ਅਫ਼ਸਰ ਤੇ ਹੋਰ ਸਟਾਫ਼ ਉੱਪਰੰਤ ਕਾਨੂੰਨੀ ਮਾਹਿਰ ਲੈਡਨਰ ਤੇ ਪਾਰਲੀਮੈਂਟ ਮੈਂਬਰ ਐਚ. ਐਚ ਸਟੀਵਨਜ਼ ਵੀ ਸਾਡੇ ਨਾਲ ਸਨ। ਅਸੀਂ ਇਹ ਸਭ ਕੁਝ ਕੈਪਟਨ ਵੱਲੋਂ ਲਿਖਤੀ ਚਿੱਠੀ ਮਿਲਣ 'ਤੇ ਕੀਤਾ, ਜੋ ਕਿ ਜਹਾਜ਼ ਨੂੰ ਗਰਮ ਕਰਨ ਤੋਂ ਵੀ ਅਸਮਰੱਥ ਸੀ। ਇਸ ਯਤਨ ਤੋਂ ਪਹਿਲਾਂ ਹਾਪਕਿਨਸਨ ਨੇ ਮੁਆਮਲਾ ਸੁਲਝਾਉਣ ਦਾ ਯਤਨ ਕੀਤਾ, ਪਰ ਮੁਸਾਫ਼ਰਾਂ ਨੇ ਕਿਸੇ ਨੂੰ ਵੀ ਨੇੜੇ ਨਹੀਂ ਲੱਗਣ ਦਿੱਤਾ। ਸਗੋਂ ਉਨ੍ਹਾਂ ਨੇ ਕਿਹਾ ਕਿ ਭਾਗ ਸਿੰਘ ਤੇ ਰਹੀਮ ਦੇ ਹੁਕਮ ਤੋਂ ਵਗੈਰ ਉਹ ਜਹਾਜ਼ ਨਹੀਂ ਤੋਰਨਗੇ। ਜਦੋਂ ਅਸੀਂ ਜਹਾਜ਼ 'ਤੇ ਚੜ੍ਹੇ, ਤਾਂ ਝੜਪਾਂ ਹੋਈਆਂ ਉਨ੍ਹਾਂ ਨੇ ਕੋਲਾ, ਮਸ਼ੀਨਰੀ, ਸਰੀਏ ਤੇ ਡਾਂਗਾਂ ਨਾਲ 'ਸੀਅ ਲਾਇਨ' 'ਤੇ ਹਮਲਾ ਕਰਕੇ ਉਸ ਦੀਆਂ ਸਭ ਖਿੜਕੀਆਂ ਤੋੜ ਦਿੱਤੀਆਂ ਤੇ ਪੁਲਿਸ ਮੁਖੀ ਦੀਆਂ ਦੋ ਪੱਸਲੀਆਂ ਵੀ ਟੁੱਟ ਗਈਆਂ। ਹੁਣ ਸਮੇਤ ਪੁਲਿਸ ਮੁਖੀ ਦੇ ਵੀਹ ਪੁਲਿਸ ਤੇ ਇਮੀਗ੍ਰੇਸ਼ਨ ਵਾਲੇ ਆਦਮੀ ਹਸਪਤਾਲ ਵਿਚ ਦਾਖਲ ਹਨ। ਸਾਨੂੰ ਹਾਰ ਕੇ ਦੋ ਵਜੇ ਵਾਪਸ ਹੋਣਾ ਪਿਆ। ਪੁਲਿਸ ਮੁਖੀ, ਐਚ. ਐਚ. ਸਟੀਵਨਜ਼ ਤੇ ਕਾਨੂੰਨੀ ਮਾਹਿਰ ਲੈਡਨਰ ਦੀਆਂ ਰਾਵਾਂ ਹਨ ਕਿ ਸਾਨੂੰ ਮੁੜ ਕੋਈ ਅਜਿਹਾ ਯਤਨ ਨਹੀਂ ਕਰਨਾ ਚਾਹੀਦਾ। ਉਨ੍ਹਾਂ ਦੀ ਸਲਾਹ ਹੈ ਕਿ ਰੇਨਬੋ (ਜੰਗੀ ਜਹਾਜ਼) ਨੂੰ ਵਰਤ ਕੇ ਕਾਮਾ ਗਾਟਾ ਮਾਰੂ ਨੂੰ ਕਾਬੂ ਕੀਤਾ ਜਾਵੇ। ਅਸੀਂ ਅਪੀਲ ਕਰਦੇ ਹਾਂ ਕਿ ਤੁਰੰਤ ਹੀ ਕਾਰਵਾਈ ਕੀਤੀ ਜਾਵੇ, ਜੇ ਇਸ ਹਾਦਸੇ ਬਾਰੇ ਬਾਹਰ ਪਤਾ ਲੱਗ ਗਿਆ, ਤਾਂ ਏਸ਼ੀਅਨ ਲੋਕਾਂ ਦੇ ਵਿਰੁੱਧ ਵੈਨਕੂਵਰ ਇਲਾਕੇ ਵਿਚ ਲੋਕ ਭੜਕ ਉੱਠਣਗੇ। ਕਾਮਾ ਗਾਟਾ ਮਾਰੂ ਦੇ ਮੁਸਾਫ਼ਰ ਅੱਕੇ ਹੋਏ ਤੇ ਨਿੱਡਰ ਵੀ ਹਨ ਅਤੇ ਉਨ੍ਹਾਂ ਨਾਲ ਗੱਲਬਾਤ ਦੁਆਰਾ ਨਿਪਟਣਾ ਅਸੰਭਵ ਹੈ। ਅਜਿਹੇ ਹਾਲਾਤ ਵਿਚ ਜੇ ਜਹਾਜ਼ ਉੱਤੇ ਦੰਗਾ ਫ਼ਸਾਦ ਹੋ ਜਾਵੇ ਤਾਂ ਸਧਾਰਨ ਪੁਲਿਸ ਵੱਲੋਂ ਕਾਬੂ ਪਾਉਣਾ ਔਖਾ ਹੈ ਕਿਉਂਕਿ ਪੁਲਿਸ ਹਥਿਆਰਾਂ ਦਾ ਪ੍ਰਯੋਗ ਕਰਨ ਤੋਂ ਸੰਕੋਚ ਕਰੇਗੀ ਅਤੇ ਬਿਨ੍ਹਾਂ ਹਥਿਆਰ ਵਰਤੇ ਸਫ਼ਲਤਾ ਨਹੀਂ ਹੋਵੇਗੀ।"[7] ਇਸ ਘਟਨਾ ਬਾਰੇ ਸਟੀਵਨ ਨੇ ਵੀ ਪ੍ਰਧਾਨ ਮੰਤਰੀ ਬੋਰਡਨ ਨੂੰ ਤਾਰ ਭੇਜ ਕੇ ਜਾਣੂ ਕਰਵਾਇਆ।[8]

ਰੀਡ ਓਟਾਵਾ ਦੇ ਅਧਿਕਾਰੀਆਂ ਨੂੰ ਸਖ਼ਤ ਤੋਂ ਸਖ਼ਤ ਕਦਮ ਚੁੱਕਣ ਲਈ ਮਾਨਸਿਕ ਤੌਰ 'ਤੇ ਤਿਆਰ ਕਰ ਰਿਹਾ ਸੀ ਤਾਂ ਕਿ ਉਹ ਮੁਸਾਫ਼ਰਾਂ ਨੂੰ ਧੱਕੇ ਨਾਲ ਕਾਬੂ ਕਰਨ ਦੀ ਜਿੱਦ ਪੂਰੀ ਕਰ ਸਕੇ। ਇੱਧਰ ਲੰਡਨ ਤੇ ਭਾਰਤ ਦੇ ਬਰਤਾਨਵੀ ਅਧਿਕਾਰੀਆਂ ਨੇ ਕੈਨੇਡਾ ਸਰਕਾਰ ਨੂੰ ਹਿਦਾਇਤ ਕੀਤੀ ਕਿ ਮੁਸਾਫ਼ਰਾਂ 'ਤੇ

ਤਾਕਤ ਦੀ ਵਰਤੋਂ ਨਾ ਕੀਤੀ ਜਾਵੇ। ਕੈਨੇਡਾ ਵਿਚ ਬਰਤਾਨੀਆ ਦੇ ਕਲੋਨੀਅਲ ਸਕੱਤਰ ਲੂਈ ਹਾਰਕੋਰਟ ਨੇ ਵੀ ਫੌਜੀ ਤਾਕਤ ਨਾ ਵਰਤਣ ਦੀ ਸਲਾਹ ਦਿੱਤੀ।[9] ਗਵਰਨਰ ਜਨਰਲ ਨੇ ਉਸ ਨੂੰ ਵਿਸ਼ਵਾਸ ਦੁਆਇਆ ਕਿ "ਕੈਨੇਡਾ ਵੱਲੋਂ ਕਾਮਾਗਾਟਾ ਮਾਰੂ ਦੇ ਮੁਸਾੜ਼ਰਾਂ ਨੂੰ ਵਾਪਸ ਮੋੜਨ ਲਈ ਕੋਈ ਵਾਧੂ ਸ਼ਕਤੀ ਦਾ ਪ੍ਰਯੋਗ ਨਹੀਂ ਕੀਤਾ ਜਾਵੇਗਾ ਅਤੇ ਸਾਰੀ ਸਥਿਤੀ ਬਾਰੇ ਪੂਰੀ ਸੂਝ ਹੈ।[10]

ਪਰ ਰੀਡ ਸਿਰੇ ਦਾ ਕਦਮ ਚੁੱਕਣ ਲਈ ਥਾਨਣੂੰ ਬੰਨ੍ਹ ਰਿਹਾ ਸੀ।

## ਮੁਕਾਬਲੇ ਲਈ ਤਿਆਰੀਆਂ

ਭਾਵੇਂ ਇੱਕ ਵਾਰ ਤਾਂ ਕੈਨੇਡਾ ਦਾ 'ਸਮੁੰਦਰੀ ਸ਼ੇਰ' ਭੁੱਖੇ ਸ਼ੇਰ 'ਗੁਰ ਨਾਨਕ ਜਹਾਜ਼' ਦੀ ਭਬਕ ਸੁਣਕੇ ਪਿਛਲੇ ਪੈਰੀਂ ਭੱਜ ਗਿਆ ਸੀ। ਪਰ ਮੁਸਾਫਰਾਂ ਨੂੰ ਪਤਾ ਸੀ ਕਿ ਹੁਣ ਅਧਿਕਾਰੀ ਦੁੱਗਣੀ ਤਿਆਰੀ ਨਾਲ ਹਮਲਾ ਕਰਨਗੇ। 'ਸਮੁੰਦਰੀ ਸ਼ੇਰ' ਨੇ ਭੁੱਖੇ ਮੁਸਾਫਰਾਂ 'ਤੇ ਰਾਤ ਵੇਲੇ ਹਮਲਾ ਉਸ ਵਕਤ ਕੀਤਾ ਸੀ ਜਦ ਉਹ ਸੁੱਤੇ ਪਏ ਸਨ ਤੇ ਉਹਨਾਂ ਦੀ ਕੋਈ ਵੀ ਤਿਆਰੀ ਨਹੀਂ ਸੀ। ਪਰ ਹੁਣ ਮੁਸਾਫਰਾਂ ਨੇ ਅਗਲੇ ਹਮਲੇ ਦਾ ਮੁਕਾਬਲਾ ਕਰਨ ਲਈ ਤਿਆਰੀ ਵਿੱਢ ਦਿੱਤੀ। ਬਾਬਾ ਗੁਰਦਿੱਤ ਸਿੰਘ ਅਨੁਸਾਰ :

ਜਦੋਂ 'ਸਮੁੰਦਰੀ ਸ਼ੇਰ' ਮਾਰ ਖਾ ਕੇ ਚਲਾ ਗਿਆ ਤਦ ਮੁਸਾਫਰ ਭੀ ਬੇ-ਫਿਕਰ ਨਹੀਂ ਸਨ ਬੈਠੇ। ਓਹਨਾਂ ਨੂੰ ਪਤਾ ਸੀ ਕਿ ਸਖ਼ਤ ਕਹਿਰ ਆਵਣ ਵਾਲਾ ਹੈ। ਅਸੀਂ ਹੁਣ ਮੌਤ ਦੇ ਮੂੰਹ ਵਿਚ ਫਸੇ ਹਾਂ ਤੇ ਸਾਡੇ ਉਪਰ ਉਸੇ ਤਰ੍ਹਾਂ ਦਾ ਹੀ ਫੇਰ ਹਮਲਾ ਹੋਵਣ ਵਾਲਾ ਹੈ, ਇਸ ਲਈ ਉਨ੍ਹਾਂ ਨੇ ਭੀ ਆਪਣੇ ਬਚਾਉ ਦੇ ਉਪਾਉ ਸੋਚਣੇ ਅਰੰਭ ਕੀਤੇ। ਇਨ੍ਹਾਂ ਕੈਦੀਆਂ ਅਤੇ ਭੁੱਖਿਆਂ ਪਿਆਸਿਆਂ ਪਾਸ ਕੋਈ ਤੋਪਾਂ ਬੰਦੂਕਾਂ ਤਾਂ ਹੈ ਹੀ ਨਹੀਂ ਸਨ ਪ੍ਰੰਤੂ ਧਰਮੀ ਆਣ ਨੂੰ ਜਾਨ ਤੋਂ ਪਿਆਰਾ ਜਾਣ ਇਨ੍ਹਾਂ ਸੂਰਿਆਂ ਨੇ ਬਹਾਦਰਾਂ ਦੀ ਮੌਤ ਮਰਨਾ ਪਰਵਾਨ ਕੀਤਾ। ਲੱਕੜੀਆਂ ਦਾ ਮੋਰਚਾ ਜਹਾਜ਼ ਅੰਦਰ ਤਯਾਰ ਕੀਤਾ ਤੇ ਦੋਹਾਂ ਤਿੰਨਾਂ ਦਿਨਾਂ ਵਿੱਚ ਜਿੰਨੇ ਵੀ ਹਥਿਆਰ ਤਲਵਾਰ, ਨੇਜੇ ਘੜੇ ਘੜ ਲੀਤੇ, ਪੀਪਿਆਂ ਅੰਦਰ ਮਿਰਚਾਂ ਪੀਸ ਵਾਂਸ ਦੀਆਂ ਪੋਲੀਆਂ ਪਿਚਕਾਰੀਆਂ ਤਿਆਰ ਕਰ ਲੀਤੀਆਂ, ਮਿੱਟੀ ਦੇ ਤੇਲ ਦੀਆਂ ਬੋਤਲਾਂ ਭਰ ਮੂੰਹ ਤੇ ਟਾਕੀ ਤੁੰਨ ਅੱਗ ਲੌਣ ਲਈ ਤੀਲੀਆਂ ਤਿਆਰ ਕਰ ਰਖੀਆਂ। ਕੋਇਲਿਆਂ ਦੇ ਟੋਕਰੇ (ਬ੍ਰਗੇਡ) ਤਿਆਰ ਕਰ ਛੱਡੇ। ਕਿਉਂਕਿ ਕੈਨੇਡਾ ਕਾਨੂੰਨ ਤੋੜਨ ਹਾਰ ਜੋ ਭਾਰੇ ਡਾਕੂ ਮੁਸਾਫਰ ਜਹਾਜ਼ ਲੁਟਣ ਨੂੰ ਆਉਣੇ ਸਨ ਸਾਨੂੰ ਆਪਣੇ ਪਾਤਸ਼ਾਹ ਦੀ ਵਫ਼ਾਦਾਰ ਰਯੱਤ ਹੋਣ ਦਾ ਹੱਕ ਸੀ ਕਿ ਐਸੇ ਡਾਕੂਆਂ ਦੇ ਬੁਖਾੜ ਸੇਕਦੇ। ਅਤੇ ਜੋ ਕੋਇਲੇ ਮੈਂ ਜਪਾਨ ਕੋਬੇ ਤੋਂ ਲੱਦਕੇ ਆਂਦੇ ਸਨ ਉਹ ਸਰਕਾਰ ਨੇ ਵੇਚਣ ਤਾਂ ਦਿੱਤੇ ਹੀ ਨਹੀਂ ਕਿ ਵਿਉਪਾਰੀ ਨਫ਼ਾ ਨਾ ਖੱਟ

ਲੈ ਜਾਣ, ਅਜ ਕੈਨੇਡਾ ਕਾਨੂੰਨ ਨੂੰ ਤੋੜਨਹਾਰ ਪਾਪੀਆਂ ਦੇ ਸਿਰ ਤੋੜਨ ਨੂੰ ਤੇ ਕੈਨੇਡਾ ਕਾਨੂੰਨ ਕੈਮ ਰਖਣ ਲਈ ਮੁਸਾਫਰਾਂ ਨੇ ਸੋਚਿਆ ਕਿ ਏਤਨਾ ਹੀ ਨਫ਼ਾ ਸਹੀ, ਗੋਲੇ ਬਾਰੂਦ ਦੇ ਕੰਮ ਆਏ। ਹਰੇਕ ਮੋਰਚੇ ਤੇ ਕੋਲਿਆਂ ਦੇ ਢੇਰ ਪਾਸ ਦਸ ਵੀਹ ਜੁਆਨਾਂ ਦੀ ਮੰਡਲੀ ਦਾ ਜੱਥਾ ਅਣਦਾਗੇ ਗੋਲੇ ਛੱਡਣ ਲਈ ਬੈਠਾ ਸੀ ਤਾਂ ਕਿ ਜੇਕਰ ਪਹਿਲੇ ਜੱਥੇ ਸ਼ਹੀਦੀ ਪਾਵਣ ਤਾਂ ਦੂਜੇ ਝੱਟ ਪੱਟ ਮੋਰਚੇ ਤੇ ਆ ਕੇ ਗੋਲੇ ਚਲਾਵਣ, ਅਤੇ ਅੰਤ ਨੂੰ ਇਕ ਇਕ ਦੀ ਗਿਣਤੀ ਕਰਕੇ ਏਥੇ ਹੀ ਸ਼ਹੀਦੀ ਪਾ ਜਾਈਏ।[11]

ਸੀਅ-ਲਾਇਨ ਵਲੋਂ ਕੀਤੇ ਗਏ ਹਮਲੇ ਤੋਂ ਅਗਲੇ ਦਿਨ ਬਾਬਾ ਗੁਰਦਿੱਤ ਸਿੰਘ ਦੇ ਸਕੱਤਰ ਭਾਈ ਦਲਜੀਤ ਸਿੰਘ ਨੇ, ਖਾਲਸਾ ਦੀਵਾਨ ਦੇ ਆਗੂ ਅਤੇ ਗੁਰਦੁਆਰਾ ਸਾਹਿਬ ਦੇ ਗ੍ਰੰਥੀ ਭਾਈ ਸਾਹਿਬ ਭਾਈ ਬਲਵੰਤ ਸਿੰਘ ਨੂੰ ਲੰਬਾ ਚੌੜਾ ਪੱਤਰ ਲਿਖਿਆ, ਜਿਸ ਵਿੱਚ ਉਸ ਨੇ ਉਹਨਾਂ ਹਾਲਤਾਂ ਦਾ ਖੁੱਲ੍ਹ ਕੇ ਵਰਨਣ ਕੀਤਾ ਸੀ ਜਿਨਾਂ ਵਿੱਚ ਮੁਸਾਫਰ ਭੁੱਖ-ਦੁੱਖ ਦੀ ਸਿਖਰ ਤੱਕ ਪਹੁੰਚ ਚੁੱਕੇ ਸਨ। ਖਾਣ ਲਈ ਰਸਦ ਤਾਂ ਕੀ ਉਹਨਾਂ ਨੂੰ ਪੀਣ ਲਈ ਪਾਣੀ ਵੀ ਨਹੀਂ ਦਿੱਤਾ ਜਾ ਰਿਹਾ ਸੀ। ਜਦਕਿ ਉਹ ਬਿਨਾਂ ਸ਼ਰਤ ਵਾਪਸ ਮੁੜਨ ਲਈ ਤਿਆਰ ਸਨ। ਪਰ ਉਹ ਇਹ ਜ਼ਰੂਰ ਚਾਹੁੰਦੇ ਸਨ ਕਿ ਉਹਨਾਂ ਨੂੰ ਕਲਕੱਤੇ ਤੱਕ ਦਾ ਰਾਸ਼ਨ ਪਾਣੀ ਜ਼ਰੂਰ ਦਿੱਤਾ ਜਾਵੇ।

ਭਾਈ ਦਲਜੀਤ ਸਿੰਘ ਨੇ ਕਿਹਾ ਕਿ ਪੁਲਸ ਨੇ ਧੱਕੇ ਨਾਲ ਜਹਾਜ਼ 'ਤੇ ਚੜ੍ਹਨ ਦੀ ਕਈ ਵਾਰ ਕੋਸ਼ਿਸ਼ ਕੀਤੀ ਸੀ ਪਰ ਸਿੱਖਾਂ ਨੇ ਉਹਨਾਂ ਦੀ ਹਰ ਕੋਸ਼ਿਸ਼ ਨੂੰ ਨਾਕਾਮ ਬਣਾ ਦਿੱਤਾ ਸੀ। ਉਹਨਾਂ ਕਿਹਾ ਕਿ ਉਹਨਾਂ ਦੇ ਦੁੱਖਾਂ ਦੀ ਕਹਾਣੀ ਕੈਨੇਡਾ ਦੇ ਗਵਰਨਰ-ਜਨਰਲ ਅਤੇ ਹੋਰ ਅਧਿਕਾਰੀਆਂ ਤੱਕ ਜ਼ਰੂਰ ਪਹੁੰਚਾਈ ਜਾਵੇ। ਭਾਈ ਦਲਜੀਤ ਸਿੰਘ ਨੇ ਕਿਹਾ ਕਿ ਹੁਣ ਸਾਡਾ ਦ੍ਰਿੜ ਫੈਸਲਾ ਹੈ ਕਿ ਅਸੀਂ ਗੁਰੂ ਦੀ ਕ੍ਰਿਪਾ ਨਾਲ ਅੰਤ ਘੜੀ ਤੱਕ ਲੜਾਂਗੇ। ਭਾਵੇਂ ਅਸੀਂ ਹਾਰੀਏ ਜਾਂ ਜਿੱਤੀਏ ਪਰ ਮਰਾਂਗੇ ਬਹਾਦਰੀ ਤੇ ਅਣਖ ਨਾਲ।[12]

ਪਰ ਬਦਕਿਸਮਤੀ ਨਾਲ ਇਹ ਚਿੱਠੀ ਭਾਈ ਬਲਵੰਤ ਸਿੰਘ ਨੂੰ ਮਿਲਣੀ ਨਹੀਂ ਸੀ ਕਿਉਂਕਿ ਉਹ ਤਾਂ ਉਸ ਵਕਤ ਸੂਮਾਸ (ਅਮਰੀਕਾ) ਦੀ ਜੇਲ੍ਹ ਵਿੱਚ ਬੰਦ ਸਨ।

# ਜਬ ਆਵ ਕੀ ਅਉਧ ਨਿਦਾਨ ਬਨੈ

ਏਸ਼ੀਅਨਾਂ ਨੂੰ ਕੈਨੇਡਾ ਵਿਚੋਂ ਬਾਹਰ ਕੱਢਣ ਦੀ ਲਹਿਰ ਦੇ ਆਗੂ ਤੇ ਮੈਂਬਰ ਪਾਰਲੀਮੈਂਟ ਐਚ. ਐਚ ਸਟੀਵਨਜ਼ ਨੇ ਹੁਣ ਪ੍ਰਧਾਨ ਮੰਤਰੀ ਰਾਬਰਟ ਬੋਰਡਨ 'ਤੇ ਸਖ਼ਤ ਕਦਮ ਚੁੱਕਣ ਲਈ ਦਬਾਓ ਬਨਾਉਣਾ ਸ਼ੁਰੂ ਕਰ ਦਿੱਤਾ। ਉਸ ਨੇ ਸਰਕਾਰੀ ਵਕੀਲ ਐਚ. ਡਬਲਿਊ. ਐਚ ਲੈਡਨਰ ਅਤੇ ਮੈਲਕਮ ਰੀਡ ਆਦਿ ਨੂੰ ਨਾਲ ਲੈ ਕੇ ਪ੍ਰਧਾਨ ਮੰਤਰੀ ਬੋਰਡਨ ਨੂੰ ਕਿਹਾ ਕਿ "ਇਸ ਸਮੱਸਿਆ ਦਾ ਛੇਤੀ ਹੀ ਹੱਲ ਲੱਭਿਆ ਜਾਵੇ, ਨਹੀਂ ਤਾਂ ਜੇਕਰ ਏਸ਼ੀਅਨ ਲੋਕਾਂ ਵਿਰੁੱਧ ਦੰਗੇ ਜਾਂ ਫਸਾਦ ਭੜਕ ਪਏ ਤਾਂ ਸਥਿਤੀ ਬੇਕਾਬੂ ਹੋ ਸਕਦੀ ਹੈ।" ਉਸ ਨੇ ਇਹ ਵੀ ਕਿਹਾ ਕਿ 'ਮੁਸਾਫ਼ਰ ਪੂਰੀ ਤਰ੍ਹਾਂ ਅੱਕੇ ਹੋਏ ਹਨ ਤੇ ਕੋਈ ਵੀ ਖ਼ਤਰਨਾਕ ਜਾ ਮਾਰੂ ਕਦਮ ਚੁੱਕ ਸਕਦੇ ਹਨ। ਅਜਿਹੀ ਸਥਿਤੀ ਵਿਚ ਪੁਲਿਸ ਦੀ ਸਹਾਇਤਾ ਨਾਲ ਇਨ੍ਹਾਂ ਮੁਸਾਫ਼ਰਾਂ ਨੂੰ ਕਾਬੂ ਕਰਨਾ ਅਸੰਭਵ ਹੈ........ ਸਾਨੂੰ ਤਕੜੇ ਹੋ ਕੇ ਇਸ ਦਾ ਹੱਲ ਲੱਭਣਾ ਪਵੇਗਾ।"[1]

ਸਥਿਤੀ ਲੋੜੋਂ ਵੱਧ ਲਮਕ ਜਾਣ ਕਰਕੇ ਪ੍ਰਧਾਨ ਮੰਤਰੀ ਰਾਬਰਟ ਬੋਰਡਨ ਪਹਿਲਾਂ ਹੀ ਗੁੱਸੇ ਵਿਚ ਸੀ, ਦੂਜਾ 'ਸੀਅ ਲਾਇਨ' ਦੀ ਨਮੋਸ਼ੀ ਭਰੀ ਹਾਰ ਨੇ ਬਲਦੀ 'ਤੇ ਤੇਲ ਪਾਉਣ ਦਾ ਕੰਮ ਕੀਤਾ। ਉਸ ਨੇ ਨੇਵੀ ਦੇ ਜੰਗੀ ਜਹਾਜ਼ 'ਰੇਨਬੋਅ' ਦੀ ਵਰਤੋਂ ਕਰਨ ਦਾ ਫੈਸਲਾ ਕਰ ਲਿਆ। ਉਸ ਵਕਤ ਕੈਨੇਡਾ ਦੀ ਨੇਵੀ ਕੋਲ ਸਿਰਫ਼ ਦੋ ਜੰਗੀ ਜਹਾਜ਼ਾਂ ਦਾ ਹੀ ਬੇੜਾ ਸੀ ਜਿਨ੍ਹਾਂ ਵਿਚੋਂ 'ਰੇਨਬੋਅ' ਕਈ ਮਹੀਨਿਆਂ ਤੋਂ ਵਿਕਟੋਰੀਆ ਵਿੱਚ ਮੁਰੰਮਤ ਲਈ ਖੜਾ ਸੀ, ਦੂਜਾ ਜਹਾਜ਼ 'ਨੀਓਬੀ' ਹੈਲੀਫਾਕਸ ਵਿਚ ਖੜਾ ਸੀ। ਪਰ 'ਰੇਨਬੋਅ' 'ਤੇ ਸਿਰਫ਼ ਅਠਤਾਲੀ ਨੌਸੈਨਿਕਾਂ ਦਾ ਅਮਲਾ ਹਾਜ਼ਰ ਸੀ।[2]

ਪ੍ਰਧਾਨ ਮੰਤਰੀ ਬੋਰਡਨ ਨੇ ਆਪਣੇ ਮੰਤਰੀਆਂ ਨਾਲ ਸਲਾਹ ਮਸ਼ਵਰੇ ਕਰਨੇ ਸ਼ੁਰੂ ਕਰ ਦਿੱਤੇ ਪਰ ਉਸ ਵਕਤ ਓਟਾਵਾ 'ਚ ਬਹੁਤੇ ਮੰਤਰੀ ਮੌਜੂਦ ਨਹੀਂ ਸਨ। ਉਸ ਨੇ ਇੱਕ ਦੋ ਮੰਤਰੀਆਂ ਅਤੇ ਸੋਲਿਸਟਰ ਜਨਰਲ ਆਰਥਰ ਮੇਅੱਨ ਦੀ ਸਲਾਹ ਨਾਲ 'ਰੇਨਬੋਅ' ਵਰਤਣ ਦਾ ਫੈਸਲਾ ਕਰ ਲਿਆ ਤੇ 'ਮੈਰੀਨਜ਼ ਐਂਡ ਫਿਸ਼ਰੀਜ' ਦੇ ਮੰਤਰੀ ਡਗਲਸ ਹੇਜ਼ਨ ਰਾਹੀਂ 'ਰੇਨਬੋਅ' ਦੇ ਕਮਾਂਡਰ ਵਾਲਟਰ ਹੌਜ ਨੂੰ ਸੂਚਿਤ

ਕਰ ਦਿੱਤਾ ਗਿਆ।[3] ਪਰ ਕਮਾਂਡਰ ਨੇ ਮੋੜਵਾਂ ਉੱਤਰ ਦੇ ਦਿੱਤਾ ਕਿ ਨੌਸੈਨਿਕਾਂ ਦੀ ਵਰਤੋਂ ਕਾਮਾਗਾਟਾ ਮਾਰੂ ਦੇ ਮੁਸਾਫ਼ਰਾਂ ਨੂੰ ਕਾਬੂ ਕਰਨ ਲਈ ਨਹੀਂ ਕੀਤੀ ਜਾ ਸਕਦੀ।[4] ਪਰ ਉਸ ਨੂੰ ਮੋੜ ਕੇ ਕਿਹਾ ਗਿਆ ਕਿ 'ਰੇਨਬੋਅ' ਦੀ ਵਰਤੋਂ ਸਿਰਫ਼ ਮੁਸਾਫ਼ਰਾਂ ਨੂੰ ਡਰਾਉਣ ਲਈ ਕੀਤੀ ਜਾਣੀ ਹੈ।[5] ਜਹਾਜ਼ ਉੱਪਰਲੇ ਨੌਸੈਨਿਕਾਂ ਦੀ ਨਫ਼ਰੀ ਘੱਟ ਹੋਣ ਨੂੰ ਧਿਆਨ ਵਿਚ ਰੱਖਦਿਆਂ ਪ੍ਰਧਾਨ ਮੰਤਰੀ ਬੋਰਡਨ ਨੇ ਹੁਕਮ ਦਿੱਤਾ ਕਿ ਵੈਨਕੂਵਰ ਸ਼ਹਿਰ ਵਿਚਲੇ ਪੁਲਿਸ ਮੁਲਾਜ਼ਮਾਂ ਨੂੰ ਜਹਾਜ਼ ਉੱਪਰ ਵਰਤਿਆ ਜਾਵੇਗਾ।[6] ਜਦ ਇਹ ਸੂਚਨਾ ਵੈਨਕੂਵਰ ਵਿਚ ਮੈਲਕਮ ਰੀਡ ਕੋਲ ਪਹੁੰਚੀ ਤਾਂ ਉਹ ਖੁਸ਼ੀ ਨਾਲ ਬਾਘੀਆਂ ਪਾ ਉਠਿਆ। ਉਸ ਨੇ ਓਟਾਵਾ ਵਿਚ ਇਮੀਗ੍ਰੇਸ਼ਨ ਸੁਪਰਡੈਂਟ ਡਬਲਿਓ. ਡੀ. ਸਕਾਟ ਨੂੰ ਤੁਰਤ ਪੈਰ ਭੇਜੀ ਤਾਰ ਰਾਹੀਂ ਆਪਣੀ ਖੁਸ਼ੀ ਦਾ ਇਜ਼ਹਾਰ ਇਸ ਤਰ੍ਹਾਂ ਕੀਤਾ :

"ਰੇਨਬੋਅ ਦੇ ਕਮਾਂਡਰ ਨਾਲ ਸੰਪਰਕ ਹੋ ਗਿਆ, ਸਾਰੀ ਸਥਿਤੀ ਨੂੰ ਦੱਸਿਆ ਗਿਆ। ਨੇਵੀ ਦੇ ਸਿਪਾਹੀ ਕੱਲ੍ਹ ਨੂੰ ਪਹੁੰਚ ਰਹੇ ਹਨ, ਇਥੋਂ ਤੇਜ਼ ਚੱਲਣ ਵਾਲਾ ਬੋਟ ਭੇਜਿਆ ਜਾਵੇਗਾ। ਨੇਵੀ ਦੇ ਹੋਰ ਆਦਮੀਆਂ ਦੀ ਮੰਗ ਕੀਤੀ ਜਾ ਰਹੀ ਹੈ। ਰੇਨਬੋਅ ਜਹਾਜ਼ ਮੰਗਲਵਾਰ ਦੁਪਹਿਰ ਨੂੰ ਪਹੁੰਚ ਜਾਵੇਗਾ। ਉਤਨੇ ਚਿਰ ਲਈ 'ਸੀ-ਲਾਇਨ' ਤੇ ਦੋ ਬੋਟ ਆਪਣਾ ਪਹਿਰਾ ਰੱਖਣਗੇ। ਗੁਪਤ ਖ਼ਬਰ ਪਤਾ ਲੱਗੀ ਹੈ ਕਿ ਲੋਕਲ ਹਿੰਦੂ ਹਥਿਆਰਾਂ ਨਾਲ ਬੋਟ ਲੱਦ ਕੇ ਕਾਮਾ ਗਾਟਾ ਮਾਰੂ ਵਿਚ ਪਹੁੰਚਾਉਣਗੇ। ਅਸੀਂ ਖ਼ਬਰ ਅਨੁਸਾਰ ਪੁਲਿਸ ਦਾ ਸਹਿਯੋਗ ਲਵਾਂਗੇ। ਇਹ ਵੀ ਸੰਭਵ ਹੈ ਕਿ ਹਿੰਦੂ ਸਾਡੇ ਅਫ਼ਸਰਾਂ ਨੂੰ ਮਾਰਨ।"[7]

ਇਮੀਗ੍ਰੇਸ਼ਨ ਸੁਪਰਡੈਂਟ ਸਕਾਟ ਨੂੰ ਉੱਪਰ ਲਿਖੀ ਚਿੱਠੀ ਵਿਚ ਰੀਡ ਨੇ ਇਹ ਖ਼ਤਰਾ ਵੀ ਪ੍ਰਗਟਾਇਆ ਸੀ ਕਿ ਸਿੱਖ, ਅਫ਼ਸਰਾਂ ਨੂੰ ਜਾਨੋਂ ਮਾਰਨਗੇ। ਇਸ ਖ਼ਤਰੇ ਨੂੰ ਮੁੱਖ ਰੱਖਦਿਆਂ ਰੀਡ ਨੇ ਆਪਣਾ ਪਰਵਾਰ ਸ਼ਹਿਰੋਂ ਬਾਹਰ ਭੇਜ ਦਿੱਤਾ ਸੀ।

ਰੀਡ ਵੱਲੋਂ ਆਪਣੀ ਜਾਨ ਦੇ ਖ਼ਤਰੇ ਦਾ ਪ੍ਰਗਟਾਇਆ ਗਿਆ ਖਦਸ਼ਾ ਨਿਰਮੂਲ ਨਹੀਂ ਸੀ, ਵੈਨਕੂਵਰ ਦੇ ਸਿੱਖ ਉਸ ਕੋਲੋਂ ਤਪੇ ਪਏ ਸਨ, ਦੂਜਾ ਉਨ੍ਹਾਂ ਦਿਨਾਂ ਵਿਚ ਹੀ ਇੱਕ ਹੋਰ ਮੰਦਭਾਗੀ ਘਟਨਾ ਵਾਪਰ ਗਈ, ਜਿਸ ਕਾਰਨ ਜਿਥੇ ਵੈਨਕੂਵਰ ਦੇ ਸਿੱਖ, ਆਗੂ ਵਿਹੂਣੇ ਹੋ ਗਏ ਉਥੇ ਗੁਰੂ ਨਾਨਕ ਜਹਾਜ਼ ਦੇ ਮੁਸਾਫ਼ਰ ਵੀ ਮਾਯੂਸੀ ਦੇ ਆਲਮ ਵਿੱਚ ਚਲੇ ਗਏ।

## ਸਿੱਖ ਆਗੂਆਂ ਦੀ ਗ੍ਰਿਫਤਾਰੀ

ਇਸ ਨਾਜ਼ਕ ਸਮੇਂ ਦੌਰਾਨ ਸਿੱਖ ਆਗੂ ਭਾਈ ਸਾਹਿਬ ਭਾਈ ਬਲਵੰਤ ਸਿੰਘ ਖੁਰਦ ਪੁਰ, ਭਾਈ ਭਾਗ ਸਿੰਘ, ਤੇ ਬਾਬੂ ਹਰਨਾਮ ਸਿੰਘ ਸਾਹਰੀ ਬ੍ਰਿਟਿਸ਼ ਕੋਲੰਬੀਆ ਦੇ ਦੱਖਣੀ ਹਿੱਸੇ ਵੱਲੋਂ, ਐਬਟਸ ਫੋਰਡ ਕੋਲੋਂ ਕੈਨੇਡਾ ਦੀ ਸਰਹੱਦ ਟੱਪ

ਕੇ 16 ਜੁਲਾਈ 1914 ਨੂੰ ਅਮਰੀਕਾ ਵਿੱਚ ਦਾਖਲ ਹੋਏ ਗ੍ਰਿਫਤਾਰ ਹੋ ਗਏ।[8] ਸਰਕਾਰੀ ਫਾਈਲਾਂ ਅਨੁਸਾਰ ਇਹ ਆਗੂ ਅਮਰੀਕਾ ਦੇ ਸ਼ਹਿਰ ਸੁਮਾਸ ਵਿਚ ਰਾਤ ਠਹਿਰੇ ਸਨ, ਜਿਥੇ ਉਨ੍ਹਾਂ ਨੇ ਸਿਆਟਲ ਤੋਂ ਆਏ ਬਾਬੂ ਤਾਰਕ ਨਾਥ ਦਾਸ ਅਤੇ ਭਾਈ ਭਗਵਾਨ ਸਿੰਘ ਨਾਲ ਮੁਲਾਕਾਤ ਕੀਤੀ।[9] ਸੁਮਾਸ ਜੰਕਸ਼ਨ ਸੀ, ਜਿਥੋਂ ਗੱਡੀਆਂ ਸਿਆਟਲ ਅਤੇ ਨਿਊਯਾਰਕ ਵੱਲ ਚੱਲਦੀਆਂ ਸਨ। ਹਾਪਕਿਨਸਨ ਦੇ ਜਾਸੂਸਾਂ ਨੇ ਇਨ੍ਹਾਂ ਆਗੂਆਂ ਦੀ ਹਰ ਹਰਕਤ 'ਤੇ ਬਾਜ਼ ਅੱਖ ਰੱਖੀ ਹੋਈ ਸੀ। ਅਮਰੀਕਾ ਵਿਚ ਗ਼ਦਰ ਪਾਰਟੀ ਸਰਗਰਮ ਹੋਣ ਕਰਕੇ ਹਾਪਕਿਨਸਨ ਨੇ ਉਥੇ ਵੀ ਜਾਸੂਸੀ ਦਾ ਤਕੜਾ ਨੈੱਟਵਰਕ ਖੜਾ ਕੀਤਾ ਹੋਇਆ ਸੀ। ਸ਼ਾਇਦ ਹਾਪਕਿਨਸਨ ਦੇ ਕਹਿਣ 'ਤੇ ਹੀ 17 ਜੁਲਾਈ ਨੂੰ ਅਮਰੀਕਾ ਦੇ ਇਮੀਗ੍ਰੇਸ਼ਨ ਅਧਿਕਾਰੀਆਂ ਨੇ ਭਾਈ ਸਾਹਿਬ ਭਾਈ ਬਲਵੰਤ ਸਿੰਘ, ਭਾਈ ਭਾਗ ਸਿੰਘ ਤੇ ਬਾਬੂ ਹਰਨਾਮ ਸਿੰਘ ਸਾਹਰੀ ਨੂੰ ਗ੍ਰਿਫ਼ਤਾਰ ਕੀਤਾ ਸੀ। ਇਨ੍ਹਾਂ 'ਤੇ ਦੋਸ਼ ਲਗਾਇਆ ਗਿਆ ਕਿ ਉਹ ਅਮਰੀਕਾ ਵਿਚ ਚੋਰੀ ਦਾਖਲ ਹੋਏ ਹਨ। ਇਹ ਗੱਲ ਵੀ ਕੋਈ ਘੱਟ ਰਹੱਸਮਈ ਨਹੀਂ ਕਿ ਉਸ ਵਕਤ ਭਾਈ ਭਾਗ ਸਿੰਘ ਦਾ ਪੌਣੇ ਕੁ ਤਿੰਨ ਸਾਲ ਦਾ ਪੁੱਤਰ ਜੁਗਿੰਦਰ ਸਿੰਘ ਵੀ ਨਾਲ ਸੀ, ਜਦ ਕਿ ਉਸ ਬੱਚੇ ਨੂੰ ਤਾਂ ਭਾਈ ਸਾਹਿਬ ਬਲਵੰਤ ਸਿੰਘ ਦੀ ਪਤਨੀ ਬੀਬੀ ਕਰਤਾਰ ਕੌਰ ਸੰਭਾਲ ਰਹੀ ਸੀ ਤੇ ਚਾਰ ਕੁ ਮਹੀਨਿਆਂ ਦੀ ਮਾਂ ਮਹਿੱਟਰ ਬੱਚੀ ਕਰਮ ਕੌਰ ਨੂੰ ਕੋਈ ਗੋਰੀ ਆਪਣੇ ਦੁੱਧ 'ਤੇ ਪਾਲ ਰਹੀ ਸੀ। ਆਮ ਤੌਰ 'ਤੇ ਇਹ ਆਖਿਆ ਜਾਂਦਾ ਹੈ ਕਿ ਇਹ ਆਗੂ ਅਮਰੀਕਾ ਵਿਚੋਂ ਹਥਿਆਰ ਖ੍ਰੀਦਣ ਗਏ ਸਨ ਤੇ ਕੁਝ ਆਟੋਮੈਟਿਕ ਪਿਸਤੌਲ ਤੇ ਗੋਲੀਆਂ ਉਨ੍ਹਾਂ ਕੋਲੋਂ ਬਰਾਮਦ ਵੀ ਹੋਈਆ ਸਨ। ਪਰ ਸੁਆਲ ਪੈਦਾ ਹੁੰਦਾ ਹੈ ਕਿ ਜੇਕਰ ਉਨ੍ਹਾਂ ਨੇ ਹਥਿਆਰ ਹੀ ਖ੍ਰੀਦਣੇ ਸਨ ਤਾਂ ਭਾਈ ਭਾਗ ਸਿੰਘ ਆਪਣੇ ਇਨੇ ਛੋਟੇ ਬੱਚੇ ਨੂੰ ਕਿਉਂ ਨਾਲ ਲੈ ਕੇ ਗਏ? ਜਦ ਕਿ ਉਨ੍ਹਾਂ ਨੇ ਤਾਂ ਜੰਗਲ ਵਿਚੋਂ ਚੋਰੀਓ ਸਰਹੱਦ ਪਾਰ ਕਰਨੀ ਸੀ? ਪਰ ਇਨ੍ਹਾਂ ਦੇ ਨਾਲ ਦਾ ਸਿੰਘ ਭਾਈ ਮੇਵਾ ਸਿੰਘ ਕੈਨੇਡਾ ਵਾਲੇ ਪਾਸੇ ਕੈਨੇਡੀਅਨ ਇਮੀਗ੍ਰੇਸ਼ਨ ਦੇ ਅਧਿਕਾਰੀਆਂ ਨੇ ਗ੍ਰਿਫ਼ਤਾਰ ਕਰ ਲਿਆ ਸੀ। ਉਸ ਕੋਲੋਂ ਦੋ ਆਟੋਮੈਟਿਕ ਪਿਸਤੌਲ, ਜੇਬਾਂ ਅਤੇ ਜੁਰਾਬਾਂ ਵਿਚੋਂ ਪੰਜ ਸੌ ਗੋਲੀਆਂ ਬਰਾਮਦ ਹੋਈਆਂ ਸਨ। ਹਾਪਕਿਨਸਨ ਅਤੇ ਮੈਲਕਮ ਰੀਡ ਨੇ ਉਸ ਉੱਪਰ ਬਹੁਤ ਦਬਾਓ ਪਾਇਆ ਕਿ ਉਹ ਬਿਆਨ ਦੇਵੇ ਕਿ ਇਹ ਹਥਿਆਰ ਭਾਈ ਬਲਵੰਤ ਸਿੰਘ, ਭਾਈ ਭਾਗ ਸਿੰਘ ਵਗੈਰਾ ਦੇ ਹਨ ਤੇ ਉਸ ਨੇ ਲਿਜਾ ਕੇ ਹੁਸੈਨ ਰਹੀਮ ਨੂੰ ਦੇਣੇ ਸਨ। ਪਰ ਭਾਈ ਮੇਵਾ ਸਿੰਘ ਨੇ ਵਾਅਦਾ ਮੁਆਫ਼ ਬਣਨ ਤੋਂ ਉੱਕਾ ਹੀ ਇਨਕਾਰ ਕਰ ਦਿੱਤਾ ਤੇ ਅਖੀਰ ਤੱਕ ਇਸੇ ਬਿਆਨ 'ਤੇ ਡਟਿਆ ਰਿਹਾ ਕਿ ਇਹ ਹਥਿਆਰ ਮੇਰੇ ਹੀ ਹਨ।[10]

ਆਮ ਤੌਰ ਤੇ ਇਹੋ ਆਖਿਆ ਜਾਂਦਾ ਹੈ ਕਿ ਭਾਈ ਭਾਗ ਸਿੰਘ ਹੋਰਾਂ ਵੱਲੋਂ

ਅਮਰੀਕਾ ਤੋਂ ਹਥਿਆਰ ਖ਼ਰੀਦ ਕੇ ਗੁਰੂ ਨਾਨਕ ਜਹਾਜ਼ ਦੇ ਮੁਸਾਫ਼ਰਾਂ ਨੂੰ ਪਹੁੰਚਾਉਣੇ ਸਨ। ਇਸ ਦੇ ਨਾਲ ਹੀ ਇਹ ਕਿਆਸ ਵੀ ਹੋ ਸਕਦਾ ਹੈ ਕਿ ਆਪਣੇ ਗੁਰੂ ਘਰ ਦੀ ਅਤੇ ਸਵੈ ਰੱਖਿਆ ਲਈ ਵੀ ਉਨ੍ਹਾਂ ਨੂੰ ਹਥਿਆਰਾਂ ਦੀ ਲੋੜ ਸੀ। ਜਿਸ ਤਰ੍ਹਾਂ ਦਾ ਜ਼ਹਿਰੀ ਮਹੌਲ ਵੈਨਕੂਵਰ ਵਿੱਚ ਬਣ ਚੁੱਕਿਆ ਸੀ, ਉਸ ਤੋਂ ਪ੍ਰਤੱਖ ਸੀ ਕਿ ਗੋਰੇ ਗੁਰੂ ਘਰ ਉੱਪਰ ਵੀ ਹਮਲਾ ਕਰਨਗੇ। ਉਸ ਦੀ ਰਾਖੀ ਲਈ ਵੀ ਹਥਿਆਰਾਂ ਦੀ ਲੋੜ ਸੀ। ਇਸ ਲੋੜ ਦੇ ਮੱਦੇਨਜ਼ਰ ਹੀ ਭਾਈ ਭਾਗ ਸਿੰਘ ਹੋਰੀਂ ਹਥਿਆਰ ਲੈਣ ਲਈ ਗਏ ਹੋਣਗੇ। ਇਹ ਸਾਰੇ ਕਿਆਸ ਹੀ ਹਨ, ਕਿਉਂਕਿ ਬਾਦ ਵਿੱਚ ਇਹ ਚਾਰੇ ਆਗੂ ਸ਼ਹੀਦ ਹੋ ਗਏ, ਜਿਸ ਕਰਕੇ ਇਸ ਘਟਨਾ ਬਾਰੇ ਪੱਕ ਨਾਲ ਕੁਛ ਨਹੀਂ ਕਿਹਾ ਜਾ ਸਕਦਾ ਪਰ ਇੱਕ ਗੱਲ ਪੱਕੀ ਹੈ ਕਿ ਉਹ ਸੂਮਾਸ, ਗਏ ਕਿਸੇ ਅਹਿਮ ਕੰਮ ਲਈ ਹੀ ਸਨ।[11] ਵੈਸੇ ਭਾਈ ਸਾਹਿਬ ਬਲਵੰਤ ਸਿੰਘ ਨੇ ਆਪਣੇ 'ਤੇ ਚੱਲੇ ਲਾਹੌਰ ਮੁਕੱਦਮੇ ਵਿਚ ਕਿਹਾ ਸੀ ਕਿ ਉਹ ਅਮਰੀਕਾ ਵਿਚ ਗੁਰਦੁਆਰੇ ਲਈ ਜ਼ਮੀਨ ਦੇਖਣ ਗਏ ਸਨ। ਲਾਹੌਰ ਅਦਾਲਤ ਨੇ ਹਥਿਆਰਾਂ ਦੇ ਇਸ ਮਾਮਲੇ ਨੂੰ ਗ਼ਦਰ ਪਾਰਟੀ ਨਾਲ ਜੋੜਿਆ ਸੀ।[12]

## ਰੇਨਬੋਅ ਦੀ ਤਾਇਨਾਤੀ

21 ਜੁਲਾਈ ਮੰਗਲਵਾਰ ਦੀ ਸਵੇਰ ਨੂੰ 'ਰੇਨਬੋਅ' ਬੁਰਾਰਡ ਦੀ ਖਾੜੀ ਵਿੱਚ ਪਹੁੰਚ ਗਿਆ ਤੇ ਗੁਰੂ ਨਾਨਕ ਜਹਾਜ਼ ਤੋਂ ਸੌ ਗਜ਼ ਦੂਰ ਆ ਕੇ ਖੜ ਗਿਆ। ਨੌਸੈਨਿਕਾਂ ਨੇ ਤੋਪਾਂ ਅਤੇ ਮਸ਼ੀਨ ਗੰਨਾਂ ਨੰਗੀਆਂ ਕਰ ਦਿੱਤੀਆਂ। ਇੱਧਰ ਕੰਢੇ ਉੱਪਰ ਤਮਾਸ਼ਬੀਨ ਗੋਰੇ ਗੋਰੀਆਂ ਤੇ ਬੱਚਿਆਂ ਦਾ ਮੇਲਾ ਲੱਗ ਗਿਆ। ਵੈਨਕੂਵਰ ਦਾ ਕੋਈ ਜੀਅ ਵੀ ਘਰ ਨਹੀਂ ਰਿਹਾ ਸੀ, ਸਭ ਕੰਢੇ 'ਤੇ ਆ ਗਏ ਸਨ।[13] ਲੋਕ ਛੋਟੀਆਂ ਵੱਡੀਆਂ ਕਿਸ਼ਤੀਆਂ ਲੈ ਕੇ, ਨਜ਼ਾਰਾਂ ਦੇਖਣ ਲਈ ਸਮੁੰਦਰ ਵਿਚ ਠਿੱਲ ਪਏ ਸਨ। ਕੰਢੇ ਨਾਲ ਲੱਗਦੇ ਦਫ਼ਤਰਾਂ ਅਤੇ ਰਿਹਾਇਸ਼ ਵਾਲੀਆਂ ਸਭ ਇਮਾਰਤਾਂ ਤਮਾਸ਼ਬੀਨਾਂ ਨਾਲ ਭਰੀਆਂ ਪਈਆਂ ਸਨ। ਪੱਤਰਕਾਰ ਵੀ ਕੈਮਰੇ ਲੈ ਕੇ ਕਿਸ਼ਤੀਆਂ ਵਿਚ ਘੁੰਮ ਰਹੇ ਸਨ। ਸਟੀਵਨਜ਼ ਅਤੇ ਰੀਡ ਨੇ ਕਿਨਾਰੇ 'ਤੇ 'ਅਇਰਿਸ਼ ਫਿਊਜੀਲੀਅਰ', ਹਾਈਲੈਂਡਰਜ਼ ਅਤੇ ਛੇਵੀਂ ਰੈਜਮੈਂਟ ਦੇ ਸਿਪਾਹੀ ਤਾਇਨਾਤ ਕਰ ਦਿੱਤੇ ਸਨ। ਸਾਰੇ ਸ਼ਹਿਰ ਵਿਚ 'ਸਿਵਲ ਫੌਜ' (Militia) ਨੂੰ ਤਾਇਨਾਤ ਕਰ ਦਿੱਤਾ ਗਿਆ ਸੀ। ਐਮ. ਪੀ ਸਟੀਵਨਜ਼, ਪੁਲਿਸ ਮੁਖੀ ਮੈਕਲੈਨਨ, ਸ਼ਹਿਰ ਦਾ ਮੇਅਰ ਬਾਕਸਟਰ, ਸਰਕਾਰੀ ਵਕੀਲ ਲੈਡਨਰ ਅਤੇ ਰੀਡ ਮੀਟਿੰਗਾਂ ਕਰਨ ਵਿਚ ਰੁੱਝੇ ਹੋਏ ਸਨ। ਉਹਨਾਂ ਨੇ 'ਰੇਨਬੋਅ' ਦੇ ਕਪਤਾਨ ਵਾਲਟਰ ਹੋਜ ਨਾਲ ਜਹਾਜ਼ ਉੱਪਰ ਜਾ ਕੇ ਮੀਟਿੰਗ ਕੀਤੀ। ਜਹਾਜ਼ ਦੇ ਕਮਾਂਡਰ ਹੋਜ ਦੀ ਸਕੀਮ ਸੀ ਕਿ 'ਰੇਨਬੋਅ' ਨੂੰ ਗੁਰੂ ਨਾਨਕ ਜਹਾਜ਼ ਦੇ ਬਰਾਬਰ ਲਿਆਂਦਾ

ਜਾਵੇ ਤੇ ਲੱਕੜ ਦੀਆਂ ਪੌੜੀਆਂ ਉਸ ਨਾਲ ਜੋੜ ਕੇ, ਫਿਰ ਨੇਵੀ ਦੇ ਸਿਪਾਹੀ ਜਹਾਜ਼ ਉੱਪਰ ਚਲੇ ਜਾਣਗੇ। ਜੇਕਰ ਮੁਸਾਫ਼ਰਾਂ ਨੇ ਕੋਈ ਅੜਿੱਕਾ ਪਾਇਆ ਤਾਂ ਗਰਮ ਪਾਣੀ ਦੀਆਂ ਬੁਛਾੜਾਂ ਨਾਲ ਉਹਨਾਂ ਨੂੰ ਅੰਦਰ ਵਾੜ ਦਿੱਤਾ ਜਾਵੇਗਾ।[14] ਅਧਿਕਾਰੀਆਂ ਨੇ ਮੁਸਾਫ਼ਰਾਂ ਨੂੰ ਕਾਬੂ ਕਰਨ ਲਈ ਹੱਥਕੜੀਆਂ ਵੀ ਤਿਆਰ ਕਰ ਰੱਖੀਆਂ ਸਨ। ਸਟੀਵਨਜ਼ ਨੇ ਪ੍ਰਧਾਨ ਮੰਤਰੀ ਬੋਰਡਨ ਨੂੰ ਇਸ ਦਲੀਲ ਨਾਲ ਕਾਇਲ ਕਰ ਰੱਖਿਆ ਸੀ ਕਿ ਮੁਸਾਫ਼ਰਾਂ ਨੂੰ ਕਾਬੂ ਕਰਕੇ, "ਐਮਪ੍ਰੈਸ" ਜਹਾਜ਼ ਰਾਹੀਂ ਵਾਪਸ ਭੇਜਿਆ ਜਾਵੇ, ਜੇਕਰ 'ਕਾਮਾ ਗਾਟਾ' ਰਾਹੀਂ ਵਾਪਸ ਭੇਜਿਆ ਗਿਆ ਤਾਂ ਉਹ ਅੱਗੇ ਜਾ ਕੇ ਰਸਤੇ ਵਿੱਚ ਉੱਤਰ ਸਕਦੇ ਹਨ। ਪ੍ਰਧਾਨ ਮੰਤਰੀ ਨੇ ਇਸ ਸਕੀਮ ਨੂੰ ਪ੍ਰਵਾਨਗੀ ਦੇ ਦਿੱਤੀ ਸੀ।[15]

ਹੁਣ ਅਧਿਕਾਰੀਆਂ ਵੱਲੋਂ ਹਾਪਕਿਨਸਨ ਦੀ ਡਿਊਟੀ ਲਗਾਈ ਗਈ ਕਿ ਉਹ ਜਾ ਕੇ ਮੁਸਾਫ਼ਰਾਂ ਨੂੰ ਆਖਰੀ ਚੇਤਾਵਨੀ ਦੇ ਆਵੇ ਕਿ ਉਹ ਇਥੋਂ ਚੁੱਪ ਚਾਪ ਤੁਰ ਜਾਣ ਨਹੀਂ ਤਾਂ ਸਖ਼ਤੀ ਵਰਤੀ ਜਾਵੇਗੀ। ਹਾਪਕਿਨਸਨ ਇੱਕ ਲਾਂਚ 'ਤੇ ਸਵਾਰ ਹੋ ਕੇ ਗੁਰੂ ਨਾਨਕ ਜਹਾਜ਼ ਦੇ ਨੇੜੇ ਪਹੁੰਚਿਆ, ਉਸ ਵਕਤ ਬਾਬਾ ਗੁਰਦਿੱਤ ਸਿੰਘ ਤੇ ਸਾਰੇ ਮੁਸਾਫ਼ਰ ਡੈੱਕ ਉੱਪਰ ਖੜੇ ਸਨ। ਹਾਪਕਿਨਸਨ ਨੇ ਲਾਂਚ 'ਤੇ ਖੜ ਕੇ ਹੀ ਅਧਿਕਾਰੀਆਂ ਵੱਲੋਂ ਭੇਜੀ ਗਈ ਚਿੱਠੀ ਪੜ੍ਹ ਕੇ ਸੁਣਾਈ :

"ਮੈਨੂੰ ਕੈਨੇਡਾ ਦੀ ਸਰਕਾਰ ਵੱਲੋਂ ਹੁਕਮ ਹੋਇਆ ਹੈ ਅਤੇ ਜੇਕਰ ਤੁਹਾਨੂੰ ਕੋਈ ਨੁਕਸਾਨ ਹੋਵੇ ਤਾਂ ਉਸ ਦਾ ਅਫ਼ਸੋਸ ਜ਼ਰੂਰ ਹੋਵੇਗਾ ਅਤੇ ਬੇਹਤਰੀ ਇਹੀ ਹੈ ਕਿ ਤੁਸੀਂ ਸ਼ਾਂਤ ਮਈ ਤਰੀਕੇ ਨਾਲ ਆਪਣੇ ਆਪ ਇਸ ਦੇਸ਼ ਦੇ ਕਾਨੂੰਨ ਅੱਗੇ ਝੁਕ ਜਾਉ। ਤੁਹਾਡਾ ਕੇਸ ਅਦਾਲਤ ਵਿਚ ਪੇਸ਼ ਹੋਇਆ ਅਤੇ ਅਦਾਲਤ ਨੇ ਫੈਸਲਾ ਸੁਣਾ ਦਿੱਤਾ ਤੇ ਕਾਨੂੰਨ ਮੁਤਾਬਕ ਤੁਹਾਨੂੰ ਡੀਪਰੋਟ ਕੀਤਾ ਗਿਆ। ਫਿਰ ਵੀ ਸਰਕਾਰ ਨੇ ਵਿਸ਼ੇਸ਼ ਤੌਰ 'ਤੇ ਤੁਹਾਡੇ 'ਤੇ ਕ੍ਰਿਪਾ ਕੀਤੀ ਹੈ ਤੇ ਤੁਹਾਨੂੰ ਵਾਪਸੀ ਲਈ ਰਾਸ਼ਨ ਪਾਣੀ ਪ੍ਰਦਾਨ ਕਰਨ ਦੀ ਹਾਮੀ ਭਰੀ ਹੈ। ਇਸ ਰਾਸ਼ਨ ਪਾਣੀ ਤੋਂ ਅਸੀਂ ਮੁਨਕਰ ਨਹੀਂ ਹਾਂ, ਪਰ ਇਹ ਤਾਂ ਹੀ ਸੰਭਵ ਹੋਵੇਗਾ ਜੇ ਤੁਸੀਂ ਜਹਾਜ਼ ਦਾ ਕੰਟਰੋਲ ਜਹਾਜ਼ ਦੇ ਕੈਪਟਨ ਯਾਮਾਮਾਤੋ ਨੂੰ ਸੌਂਪ ਦੇਵੋ ਤਾਂ ਜੋ ਉਹ ਜਹਾਜ਼ ਗਰਮ ਕਰ ਸਕੇ।[16]

ਪਰ ਮੁਸਾਫਰਾਂ 'ਤੇ ਹਾਪਕਿਨਸਨ ਦੀ ਅਪੀਲ ਜਾਂ ਧਮਕੀ ਦਾ ਕੀ ਅਸਰ ਹੋਣਾ ਸੀ ? ਉਹ ਤਾਂ ਇੱਕ ਪਾਸਾ ਕਰਨ ਦੀ ਧਾਰੀ ਬੈਠੇ ਸਨ। ਬਾਬਾ ਜੀ ਅਨੁਸਾਰ, "ਹੁਣ ਰੇਨ ਬੋ ਜਹਾਜ਼ ਦੇ ਵਡੇ ਅਫ਼ਸਰਾਂ ਨੇ ਕਹਾ ਭੇਜਿਆ ਕਿ ਤੁਸਾਂ ਨੂੰ ਦੋ ਘੰਟੇ ਦੀ ਮੁਹਲਤ ਦਿੱਤੀ ਜਾਂਦੀ ਹੈ ਜਾਂ ਤਾਂ ਤੁਸੀ ਚੁਪ ਚਪਾਤੇ ਸਾਡੀ ਬੰਦਰ ਛਡ ਜਾਉ ਨਹੀਂ ਤਾਂ ਬੁਰੀ ਤਰ੍ਹਾਂ ਪਕੜਕੇ ਮਾਰੇ ਜਾਉਂਗੇ।

ਅਸੀਂ ਉਸ ਨੂੰ ਕਹਾ ਭੇਜਿਆ ਕਿ ਮਰਨ ਤੋਂ ਸਾਨੂੰ ਭੈ ਨਹੀਂ, ਮਰਨ ਮੁਨਸਾ

ਸੂਰਿਆ ਹਕ ਹੈ ਜੇ ਹੋਇ ਮਰਨ ਪ੍ਰਵਾਨੈ, ਗੀਦੀ ਤੇ ਕਾਇਰ ਡਰਦੇ ਹੈਨ, ਸਾਨੂੰ ਮਰਨ ਵਿਚ ਅਨੰਦ ਹੈ ਤੇ ਅਸੀਂ ਦੁਨੀਆਂ ਨੂੰ ਮਰਕੇ ਵਿਖਾਂਵਾਗੇ। ਤੁਹਾਡਾ ਕੀ ਹੱਕ ਹੈ ਕਿ ਸਾਡੇ ਜਹਾਜ਼ ਨੂੰ ਬਿਨਾਂ ਰਸਦ ਪਾਣੀ ਰਵਾਨਾ ਕਰਾ ਸਕੋ ? ਆਪਣੀ ਡਿਊਟੀ ਪਛਾਣੋ ਤੇ ਸਾਨੂੰ ਮਰਨ ਦਾ ਖੌਫ ਨਾ ਦਿਵਾਉ। ਅਸੀਂ ਉਨ੍ਹਾਂ ਬਹਾਦਰਾਂ ਦੀ ਸੰਤਾਨ ਹਾਂ ਜਿਨ੍ਹਾਂ ਦੀ ਬਹਾਦਰੀ ਦੀ ਮਸਾਲ ਦੁਨੀਆਂ ਤੇ ਨਹੀਂ ਲਭਦੀ, ਪ੍ਰੰਤੂ ਸਾਨੂੰ ਇਸ ਬਾਤ ਦਾ ਸਖਤ ਅਫ਼ਸੋਸ ਹੈ ਕਿ ਸਾਡੀ ਬਹਾਦਰੀ ਦਾ ਫਲ ਸਾਡੀ ਬੇਵਕੂਫੀ ਕਰਕੇ ਤੁਸੀਂ ਰਾਜ ਭੋਗ ਰਹੇ ਹੋ। ਨਹੀਂ ਤਾਂ ਦੁਨੀਆਂ ਵਿਚ ਠੇਡੇ ਖਾਂਦੇ ਤੁਸੀਂ ਪਾਜੀ ਸਾਡਾ ਕੀ ਬਣਾ ਸਕਦੇ ਹੋ ? ਮੰਨਿਆ ਕਿ ਅਸੀਂ ਤੁਹਾਡੀ ਕੈਦ ਵਿੱਚ ਹਾਂ ਤੇ ਤੁਸੀਂ ਜ਼ੁਲਮ ਤੇ ਜ਼ੁਲਮ ਕਰਦੇ ਹੋ ਪ੍ਰੰਤੂ ਸਾਡਾ ਦਿਲ ਮਜ਼ਬੂਤ ਹੈ, ਸਾਡੀ ਆਤਮਾ ਅਡੋਲ ਹੈ ਆਪ ਬੇਸ਼ੱਕ ਦੋ ਘੰਟੇ ਤੋਂ ਭੀ ਪਹਿਲਾਂ ਆ ਕੇ ਮਾਰੋ।"[17]

ਰਾਸ਼ਨ ਪਾਣੀ ਦੇਣ ਦੀ ਗੱਲ ਤਾਂ ਠੀਕ ਸੀ ਪਰ ਸ਼ਰਤ ਇਹ ਲਗਾਈ ਸੀ ਕਿ ਪਹਿਲਾਂ ਜਹਾਜ਼ ਵੈਨਕੂਵਰ ਤੋਂ ਢਾਈ ਸੌ ਕਿਲੋਮੀਟਰ ਦੂਰ ਜਾਵੇ, ਉਥੇ ਰਾਸ਼ਨ ਪਾਣੀ ਦਿੱਤਾ ਜਾਵੇਗਾ। ਨਾ ਹੀ ਮੁਸਾਫ਼ਰ ਤੇ ਨਾ ਹੀ ਵੈਨਕੂਵਰ ਦੀ ਸਾਹਿਲ ਕਮੇਟੀ ਇਸ ਤਜਵੀਜ਼ ਨਾਲ ਸਹਿਮਤ ਸਨ। ਉਨ੍ਹਾਂ ਨੂੰ ਇਹ ਇੱਕ ਚਾਲ ਲੱਗਦੀ ਸੀ। ਮੁਸਾਫ਼ਰਾਂ 'ਤੇ ਅਧਿਕਾਰੀਆਂ ਦੀ ਧਮਕੀ ਦਾ ਕੋਈ ਅਸਰ ਨਾ ਹੋਇਆ। ਉਨ੍ਹਾਂ ਨੇ ਡਟ ਜਾਣ ਦਾ ਫੈਸਲਾ ਕਰ ਲਿਆ। ਬਾਬਾ ਗੁਰਦਿੱਤ ਸਿੰਘ ਅਨੁਸਾਰ :

"ਕਿ ਐਸੇ ਸਮੇਂ ਵਿਚ ਇੱਕ ਪਾਸੇ ਸਾਡੇ ਲਈ ਹੁਕਮ ਨੂੰ ਪ੍ਰਵਾਨ ਕਰਕੇ ਰਵਾਨਾ ਹੋਣਾ 'ਤੇ ਸਮੁੰਦਰ ਵਿਚ ਜਾ ਕੇ ਭੁੱਖੇ ਤਿਹਾਏ, ਜਪਾਨੀਆਂ ਦੇ ਹੱਥੋਂ ਮਰਨਾ, ਦੂਜੇ ਬੰਨੇ ਹੁਕਮ ਅਦੂਲੀ ਕਰਕੇ ਜੰਗੀ ਜਹਾਜ਼ਾਂ ਦੀਆਂ ਤੋਪਾਂ ਦਾ ਸ਼ਿਕਾਰ ਹੋਣਾ ਪੈਂਦਾ ਸੀ, ਇਨ੍ਹਾਂ ਦੋਹਾਂ ਗੱਲਾਂ ਵਿਚੋਂ ਮੁਸਾਫ਼ਰਾਂ ਲਈ ਕਿਹੜੀ ਗੱਲ ਫਾਇਦੇ ਵਾਲੀ ? ਖੋਜੀਆਂ ਦੇ ਖਿਆਲ ਵਿਚ ਤਾਂ ਉੱਪਰ ਦੱਸੇ ਸਵਾਲ ਬਾਬਤ ਭਾਵੇਂ ਕੁਝ ਵੀ ਹੋਵੇ ਪ੍ਰੰਤੂ 360 ਮੁਸਾਫ਼ਰਾਂ ਦੀ ਕਮੇਟੀ ਨੇ ਇਹ ਗੁਰਮਤਾ ਪਾਸ ਕਰ ਲਿਆ ਕਿ ਅਸੀਂ ਸਮੁੰਦਰ ਵਿਚ ਜਾ ਕੇ ਮਰਨ ਨਾਲੋਂ ਜਿਥੇ ਦੁਨੀਆ ਦਾ ਕੋਈ ਆਦਮੀ ਸਾਨੂੰ ਵੇਖ ਵੀ ਨਾ ਸਕੇ, ਇਥੇ ਕੈਨੇਡਾ ਦੇ ਦਰਵਾਜ਼ੇ ਅੱਗੇ ਮਰਨਾ ਲਾਭਦਾਇਕ ਹੋਵੇਗਾ, ਜਿਸ ਨੂੰ ਦੁਨੀਆ ਵੀ ਦੇਖ ਸਕੇਗੀ। ਹੁਣ ਦੋਹੀਂ ਬੰਨੀ ਤਿਆਰੀਆਂ ਆਰੰਭ ਹੋ ਗਈਆਂ। ਸਰਕਾਰ ਤਰਫ਼ੋਂ ਜੰਗੀ ਜਹਾਜ਼ਾਂ ਦੇ ਅਫ਼ਸਰਾਂ ਦੇ ਹੁਕਮ ਆ ਰਹੇ ਸਨ ਕਿ 'ਜਹਾਜ਼ ਲੈ ਜਾਓ ਨਹੀਂ ਤਾਂ ਮਾਰੇ ਜਾਓਂਗੇ' ਮਗਰ ਸਾਡੇ ਵੱਲੋਂ ਇਹ ਸੁਨੇਹੇ ਜਾਂਦੇ ਸਨ ਕਿ ਅਸੀਂ ਰਸਦ ਲਏ ਬਿਨਾਂ ਜਿਹੜੇ ਹੁਣ ਵੀ ਭੁੱਖੇ ਤਿਹਾਏ ਹਾਂ ਸਮੁੰਦਰ ਵਿਚ ਜਾ ਕੇ ਮਰਨ ਨਾਲੋਂ ਏਥੇ ਮਰਨਾ ਹੀ ਚੰਗਾ ਸਮਝਦੇ ਹਾਂ। ਹੁਣ ਮੁਸਾਫ਼ਰਾਂ ਦੀ ਕਮੇਟੀ ਫਿਰ ਵਿਚਾਰ ਕਰਨ ਲਈ ਬੈਠੀ ਤੇ ਫੈਸਲਾ ਕੀਤਾ ਕਿ ਜੰਗੀ ਤਾਕਤਾਂ ਅੱਗੇ ਸਾਨੂੰ ਓੜਕ ਹਾਰ ਹੀ ਖਾਣੀ ਪਵੇਗੀ। ਪ੍ਰੰਤੂ ਸਾਨੂੰ ਸੋਚ ਲੈਣਾ ਚਾਹੀਦਾ ਹੈ ਕਿ ਮਰਨ

ਲਈ ਸਭ ਤੋਂ ਚੰਗਾ ਤਰੀਕਾ ਕਿਹੜਾ ਹੋ ਸਕਦਾ ਹੈ। ਗੁਰਮਤਾ ਪਾਸ ਹੋਇਆ ਕਿ ਫੌਜੀ, ਜੰਗੀ ਤਾਕਤਾਂ ਮਿਲ ਕਰ ਜਦੋਂ ਸਾਡੇ ਜਹਾਜ਼ ਉੱਤੇ ਹਮਲਾ ਕਰਨਗੀਆਂ ਤਾਂ ਅਸੀਂ ਬੇਸ਼ੱਕ ਲਕੜੀ, ਸੋਟਿਆਂ ਨਾਲ ਮੁਕਾਬਲਾ ਕਰਨ ਨੂੰ ਤਿਆਰ ਹੋਈਏ, ਪ੍ਰੰਤੂ ਅੱਗੇ ਹੀ ਅਸੀਂ ਭੁੱਖੇ ਤਿਹਾਏ ਅਤੇ ਬੇਹਥਿਆਰੇ ਹਾਂ ਇਸ ਲਈ ਸਾਨੂੰ ਚੰਗਾ ਤਰੀਕਾ ਏਹੋ ਹੀ ਸੁੱਝਿਆ ਕਿ ਜਦੋਂ ਫ਼ੌਜੀ ਤਾਕਤ ਆਵੇ ਅਸੀਂ ਆਪਣਾ ਆਪ ਉਨ੍ਹਾਂ ਦੇ ਹਵਾਲੇ ਕਰਨ ਤੋਂ ਨਾਂਹ ਕਰੀਏ, ਅਤੇ ਹੇਠਾਂ ਜਹਾਜ਼ ਦੇ (ਹੋਲਾਂ) ਵਿਚ ਚਲੇ ਜਾਈਏ, ਜਿਹੜੇ ਕਿ ਕੋਲਿਆਂ ਦੇ ਭਰੇ ਹੋਏ ਹਨ ਅਤੇ ਤੇਲ ਦੇ ਪੀਪੇ ਪਾ ਕੇ ਤੀਲੀ ਲਾ ਕੇ ਅੱਗ ਲਾ ਦੇਈਏ। ਜਿਸ ਵੇਲੇ ਤੋਪਾਂ ਦੀ ਤਾਕਤ ਰੱਖਣ ਵਾਲੇ ਸਾਡੇ ਜਹਾਜ਼ ਦੀ ਸਟੀਮ ਤਿਆਰ ਕਰਾਉਣ ਲੱਗ ਪੈਣ, ਇਸ ਦਾ ਨਤੀਜਾ ਇਹ ਹੋਵੇਗਾ ਕਿ ਅਸਟੀਮ ਤਿਆਰ ਹੋਣ ਤੋਂ ਪਹਿਲਾਂ ਜਹਾਜ਼ ਸਣੇ ਮੁਸਾਫ਼ਰਾਂ ਦੇ ਕੈਨੇਡਾ ਦੇ ਦਰਵਾਜ਼ੇ ਵਿੱਚ ਸੜ ਕੇ ਸੁਆਹ ਹੋ ਜਾਏਗਾ ਅਤੇ ਦੁਨੀਆ ਵਿਚ ਕੈਨੇਡਾ ਦੀ ਕਰਤੂਤ ਤੇ ਰਾਜ ਬਰਤਾਨਵੀ ਦੀ ਚਾਲ ਦੀ ਹਿਸਟਰੀ ਕਾਲੇ ਅੱਖਰਾਂ ਵਿਚ ਮੌਜੂਦ ਰਹੇਗੀ।"[18]

ਜਦ ਮੁਸਾਫ਼ਰਾਂ ਵੱਲੋਂ ਲੜ ਭਿੜਕੇ ਸ਼ਹੀਦ ਹੋਣ ਦਾ ਗੁਰਮਤਾ ਪਾਸ ਕੀਤਾ ਗਿਆ ਤਾਂ ਕੁਝ ਸਿੰਘਾਂ ਵੱਲੋਂ ਫਿਕਰਮੰਦੀ ਤਹਿਤ ਬਾਬਾ ਗੁਰਦਿੱਤ ਸਿੰਘ ਨੂੰ ਇਹ ਬੇਨਤੀ ਕੀਤੀ ਗਈ ਕਿ ਆਪਾਂ ਤਾਂ ਸਾਰਿਆਂ ਨੇ ਸ਼ਹੀਦ ਹੋਣਾ ਹੀ ਹੈ, ਤੁਹਾਡੇ ਛੇ ਸਾਲ ਦੇ ਬੱਚੇ ਬਲਵੰਤ ਸਿੰਘ ਨੂੰ ਇੱਕ ਬੇੜੀ ਵਿੱਚ ਬੈਠਾ ਕੇ ਕਿਨਾਰੇ ਵੱਲ ਠੇਲ੍ਹ ਦਿੱਤਾ ਜਾਵੇ, ਕੋਈ ਨਾ ਕੋਈ ਉਸ ਨੂੰ ਫੜ ਕੇ ਵੈਨਕੂਵਰ ਦੇ ਸਿੱਖਾਂ ਤੱਕ ਵੀ ਪਹੁੰਚਾ ਸਕਦਾ ਹੈ ਤੇ ਆਪ ਵੀ ਪਾਲ ਸਕਦਾ ਹੈ, ਇਸ ਤਰ੍ਹਾਂ ਬੱਚੇ ਦੀ ਜਾਨ ਬਚ ਸਕਦੀ ਹੈ। ਪਰ ਬਾਬਾ ਜੀ ਨੇ ਇਸ ਸੁਝਾਅ ਨੂੰ ਪ੍ਰਵਾਨ ਕਰਨ ਤੋਂ ਨਿਮਰਤਾ ਸਹਿਤ ਇਨਕਾਰ ਕਰ ਦਿੱਤਾ। ਉਨ੍ਹਾਂ ਕਿਹਾ ਕਿ ਹੋਰ ਮੁਸਾਫ਼ਰਾਂ ਨਾਲੋਂ ਮੇਰੇ ਬੱਚੇ ਦੀ ਜਾਨ ਜਿਆਦਾ ਪਿਆਰੀ ਨਹੀਂ ਹੈ, ਜਿਥੇ ਹੋਰ ਮੁਸਾਫ਼ਰ ਸ਼ਹੀਦ ਹੋਣਗੇ, ਉਥੇ ਮੇਰਾ ਬੱਚਾ ਵੀ ਸ਼ਹੀਦ ਹੋਵੇਗਾ।[19]

# ਗਗਨ ਦਮਾਮਾ ਬਾਜਿਓ

ਮੁਸਾਫ਼ਰਾਂ ਨੂੰ ਸੌ ਗਜ ਦੀ ਦੂਰੀ 'ਤੇ ਖੜੇ 'ਰੇਨਬੋਅ' ਉੱਪਰੋਂ ਸਿਪਾਹੀਆਂ ਦੀ ਚਹਿਲ ਪਹਿਲ ਪ੍ਰਤੱਖ ਦਿਸਦੀ ਸੀ, ਛੇ ਇੰਚੀ ਤੋਪਾਂ ਦੇ ਮੂੰਹ ਉਨ੍ਹਾਂ ਵਲ ਬੀੜੇ ਹੋਏ ਸਨ। 'ਸੀ ਲਾਇਨ' ਅਤੇ ਸ਼ੁਰੂ ਆਮਦ ਦੇ ਦਿਨ ਤੋਂ ਲੈ ਕੇ ਪਹਿਰਾ ਦੇ ਰਹੀ ਜੰਗੀ ਬੇੜੀ 'ਵਿਨਮੈਕ' ਲਗਾਤਾਰ ਗੁਰੂ ਨਾਨਕ ਜਹਾਜ਼ ਦੇ ਆਲੇ ਦੁਆਲੇ ਗਸ਼ਤ ਕਰ ਰਹੇ ਸਨ। ਮੁਸਾਫ਼ਰਾਂ ਨੂੰ ਇਸ ਸਿਖਰਲੀ ਟੱਕਰ ਦਾ ਗਿਆਨ ਕਈ ਦਿਨ ਪਹਿਲਾਂ ਹੀ ਹੋ ਗਿਆ ਸੀ, ਉਨ੍ਹਾਂ ਨੇ ਉਸ ਦਿਨ ਤੋਂ ਲੈ ਕੇ ਅਨਘੜ ਕਿਸਮ ਦੀਆਂ ਤਲਵਾਰਾਂ ਅਤੇ ਭਾਲੇ ਤਿਆਰ ਕਰ ਲਏ ਸਨ, ਲੋਹੇ ਦੀਆਂ ਗਾਡਾਂ ਉਨ੍ਹਾਂ ਨੇ ਸੋਟਿਆਂ ਦੀ ਥਾਂ ਵਰਤਣੀਆਂ ਸਨ ਕੋਲੇ ਦੇ ਢੇਰ ਤਾਂ ਕਈ ਦਿਨਾਂ ਤੋਂ ਹੀ ਲਗਾ ਰੱਖੇ ਸਨ। ਵੱਡੇ ਢੇਲਿਆਂ ਨੂੰ ਭੰਨ ਕੇ ਉਨ੍ਹਾਂ ਨੇ ਛੋਟੇ ਕਰ ਲਿਆ ਸੀ ਤਾਂ ਕਿ ਉਹ ਰੋੜਿਆਂ ਵਾਂਗ ਦੂਰ ਮਾਰ ਕਰ ਸਕਣ।[1]

ਇਕ ਦਮ ਡੈੱਕ ਖਾਲੀ ਹੋ ਗਿਆ ਸਾਰੇ ਮੁਸਾਫ਼ਰ ਹੇਠਾਂ ਚਲੇ ਗਏ ਸਨ। ਗੁਰੂ ਘਰ ਅੱਗੇ ਸਾਰੀ ਸੰਗਤ ਬਿਰਾਜਮਾਨ ਹੋ ਗਈ, ਪੰਜ ਸਿੰਘਾਂ ਨੇ ਖ਼ਾਲਸਾਈ ਬਾਣਾ ਪਾ ਕੇ ਕਮਰਕੱਸੇ ਕਰ ਰੱਖੇ ਸਨ। ਉਹ ਨੰਗੀਆਂ ਤਲਵਾਰਾਂ ਲੈ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਵਿਚ ਖਲੋਅ ਗਏ, ਗ੍ਰੰਥੀ ਸੁੱਚਾ ਸਿੰਘ ਗੁਰੂ ਸਾਹਿਬ ਦੀ ਤਾਬਿਆ 'ਚ ਬੈਠ ਗਏ। ਸ਼ਹੀਦੀਆਂ ਪਾਉਣ ਤੋਂ ਪਹਿਲਾਂ ਉਨ੍ਹਾਂ ਨੇ ਹੁਕਮਨਾਮਾ ਲੈ ਕੇ ਅਰਦਾਸਾ ਸੋਧਣ ਦਾ ਫੈਸਲਾ ਕਰ ਲਿਆ ਸੀ।[2] ਗ੍ਰੰਥੀ ਸਿੰਘ ਨੇ ਗੁਰੂ ਸਾਹਿਬ ਜੀ ਦੇ ਮੁੱਖ ਤੋਂ ਰੁਮਾਲਾ ਹਟਾਉਂਦਿਆਂ ਮੰਗਲਾਚਾਰ ਸ਼ੁਰੂ ਕਰ ਦਿੱਤਾ :

ਸਲੋਕ॥
ਡੰਡਉਤਿ ਬੰਦਨ ਅਨਿਕ ਬਾਰ ਸਰਬ ਕਲਾ ਸਮਰਥ॥
ਡੋਲਨ ਤੇ ਰਾਖਹੁ ਪ੍ਰਭੂ ਨਾਨਕ ਦੇ ਕਰਿ ਹਥ॥੧॥
ਤੈਡੀ ਬੰਦਿਸ ਮੈ ਕੋਇ ਨ, ਡਿਠਾ ਤੂੰ ਨਾਨਕ ਮਨਿ ਭਾਣਾ॥
ਘੋਲਿ ਘੁਮਾਈ ਤਿਸੁ ਮਿਤ੍ਰ ਵਿਚੋਲੇ ਜੇ ਮਿਲ ਕੰਤੁ ਪਛਾਣਾ॥੧॥
ਤੇਰੇ ਕਵਨ ਕਵਨ ਗੁਣ ਕਹਿ ਕਹਿ ਗਾਵਾ ਤੂ ਸਾਹਿਬ ਗੁਣੀ ਨਿਧਾਨਾ॥
ਤੁਮਰੀ ਮਹਿਮਾ ਬਰਨਿ ਨਾ ਸਾਕਉ ਤੂੰ ਠਾਕੁਰ ਊਚ ਭਗਵਾਨਾ॥
ਜਿਨ ਕੈ ਅੰਤਰਿ ਵਸਿਆ ਮੇਰਾ ਹਰਿ ਹਰਿ ਤਿਨ ਕੇ ਸਭਿ ਰੋਗ ਗਵਾਏ॥

ਤੇ ਮੁਕਤ ਭਏ ਜਿਨੁ ਹਰਿ ਨਾਮੁ ਧਿਆਇਆ
ਤਿਨ ਪਵਿਤੁ ਪਰਮ ਪਦ ਪਾਏ ॥੨॥
ਮਰਣ ਮੁਣਸਾ ਸੂਰਿਆਂ ਹਕੁ ਹੈ ਜੋ ਹੋਇ ਮਰਨਿ ਪਰਵਾਣੋ ॥
ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ ॥
ਦਰਗਹ ਮਾਣੁ ਪਾਵਹਿ ਪਤਿ ਸਿਉ ਜਾਵਹਿ ਆਗੈ ਦੂਖੁ ਨ ਲਾਗੈ ॥
ਕਰਿ ਏਕੁ ਧਿਆਵਹਿ ਤਾਂ ਫਲੁ ਪਾਵਹਿ ਜਿਤੁ ਸੇਵਿਐ ਭਉ ਭਾਗੈ ॥

ਮੰਗਲਾਚਾਰ ਤੋਂ ਬਾਅਦ ਗ੍ਰੰਥੀ ਸਿੰਘ ਨੇ ਗੁਰੂ ਸਾਹਿਬ ਜੀ ਦੇ ਮੁੱਖ ਤੋਂ ਹੁਕਮਨਾਮਾ ਲੈਣਾ ਸ਼ੁਰੂ ਕੀਤਾ:

ਸੋਰਠਿ ਮਹਲਾ ੩ ਘਰੁ ੧ ਤਿਤੁਕੀ
ੴ ਸਤਿਗੁਰ ਪ੍ਰਸਾਦਿ ॥
ਭਗਤਾ ਦੀ ਸਦਾ ਤੂ ਰਖਦਾ ਹਰਿ ਜੀਉ ਧੁਰਿ ਤੂ ਰਖਦਾ ਆਇਆ ॥
ਪ੍ਰਹਿਲਾਦ ਜਨ ਤੁਧੁ ਰਾਖਿ ਲਏ ਹਰਿ ਜੀਉ ਹਰਣਾਖਸੁ ਮਾਰ ਪਚਾਇਆ ॥
ਗੁਰਮੁਖ ਨੋ ਪਰਤੀਤਿ ਹੈ ਹਰਿ ਜੀਉ ਮਨਮੁਖ ਭਰਮ ਭੁਲਾਇਆ ॥੧॥
ਹਰਿ ਜੀ ਏਹ ਤੇਰੀ ਵਡਿਆਈ ॥
ਭਗਤਾ ਕੀ ਪੈਜ ਰਖੁ ਤੂ ਸੁਆਮੀ ਭਗਤ ਤੇਰੀ ਸਰਣਾਈ ॥ ਰਹਾਉ ॥
ਭਗਤਾ ਕੋ ਜਮੁ ਜੋਹਿ ਨ ਸਾਕੈ ਕਾਲੁ ਨ ਨੇੜੈ ਜਾਈ ॥
ਕੇਵਲ ਰਾਮ ਨਾਮੁ ਮਨਿ ਵਸਿਆ ਨਾਮੇ ਹੀ ਮੁਕਤਿ ਪਾਈ ॥
ਰਿਧਿ ਸਿਧਿ ਸਭ ਭਗਤਾ ਚਰਣੀ ਲਾਗੀ ਗੁਰ ਕੈ ਸਹਿਜ ਸੁਭਾਈ ॥ ੨ ॥

ਹੁਕਮਨਾਮਾ ਲੈਣ ਤੋਂ ਬਾਅਦ ਗ੍ਰੰਥੀ ਸੁੱਚਾ ਸਿੰਘ, ਅਰਦਾਸਾ ਸੋਧਣ ਲਈ ਗੁਰੂ ਸਾਹਿਬ ਦੇ ਸਨਮੁਖ ਆ ਖੜੇ ਹੋਏ, ਚੌਰ ਦੀ ਸੇਵਾ ਨਿਹੰਗ ਅਮਰ ਸਿੰਘ ਨੇ ਸੰਭਾਲ ਲਈ, ਗ੍ਰੰਥੀ ਸਿੰਘ ਨੇ ਗਲ ਪੱਲੂ ਪਾ ਕੇ ਅਰਦਾਸਾ ਸੋਧਣਾ ਸ਼ੁਰੂ ਕਰ ਦਿੱਤਾ........

"ਕਲਗੀਆਂ ਵਾਲੇ ਦਾਤਾਰ ਪਾਤਸ਼ਾਹ ਜੀਉ! ਦਸਾਂ ਗੁਰੂਆਂ ਦੀ ਆਤਮਿਕ ਜੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਜੀਉ, ਆਪ ਜੀ ਦੇ ਚਰਨਾਂ ਵਿਚ ਸਮੂਹ ਸੰਗਤ ਦੀ ਅਰਦਾਸ ਬੇਨਤੀ ਹੈ ਜੀਉ, ਆਪ ਜੀ ਦਾ ਫੁਰਮਾਨ ਹੈ:

ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ ॥
ਇਹ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀਂ ਕੋਇ ॥

ਦਾਤਾਰ ਪਾਤਸ਼ਾਹ ਜੀਉ! ਐਸ ਵਕਤ ਜ਼ਾਲਮਾਂ ਦੇ ਦਰ 'ਤੇ ਸ਼ਹੀਦੀਆਂ ਪਾਉਣ ਦਾ ਵਕਤ ਆ ਗਿਆ। ਖਾਲਸੇ ਨੇ ਸਿਰ ਦੇਣ ਦਾ ਫੈਸਲਾ ਕਰ ਲਿਆ ਹੈ। ਜਿਵੇਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਦਿੱਲੀ ਜਾ ਕੇ ਜ਼ਾਲਮਾਂ ਨੂੰ ਲਲਕਾਰਿਆ ਸੀ :

ਠੀਕਰ ਫੋਰ ਦਿਲੀਸ ਸਿਰ ਪ੍ਰਭ ਪੁਰ ਕੀਓ ਪਿਆਨ ॥

ਤੇਗ ਬਹਾਦਰ ਸੀ ਕਿਰਿਆ ਕਰੀ ਨ ਕਿਨਹੂ ਆਨ॥
ਤਿਲਕ ਜੰਞੂ ਰਾਖਾ ਪ੍ਰਭ ਤਾਕਾ। ਕੀਨੋ ਬਡੋ ਕਲੂ ਮਹਿ ਸਾਕਾ॥
ਸਾਧਨਿ ਹੇਤਿ ਇਤਿ ਜਿਨਿ ਕਰੀ। ਸੀਸੁ ਦੀਆ ਪਰ ਸੀ ਨਾ ਉਚਰੀ॥
ਧਰਮ ਹੇਤਿ ਸਾਕਾ ਜਿਨਿ ਕੀਆ। ਸੀਸੁ ਦੀਆ ਪਰ ਸਿਰਰੁ ਨ ਦੀਆ॥

ਦਾਤਾਰ ਪਾਤਸ਼ਾਹ ਜੀਓ! ਖਾਲਸਾ ਜੀ ਨੇ ਸ਼ਹੀਦੀਆਂ ਪਾਉਣ ਦਾ ਅਹਿਦ ਕਰ ਲਿਆ ਹੈ, ਹੁਣ ਖਾਲਸਾ ਜੀ 'ਤੇ ਆਪਣੀ ਅਪਾਰ ਕਰ ਕਿਰਪਾ ਕਰੋ। ਸੱਚੇ ਪਾਤਸ਼ਾਹ ਖਾਲਸੇ ਨੂੰ ਜਬਰ ਜ਼ੁਲਮ ਵਿਰੁੱਧ ਲੜਨ ਦਾ ਬਲ ਬਖ਼ਸ਼ੋ, ਦੁਸ਼ਟਾਂ ਦਾ ਨਾਸ ਕਰੋ, ਤੁਹਾਡਾ ਵਰੋਸਾਇਆ ਖਾਲਸਾ ਜੀ, ਰਣ ਵਿਚ ਲੜਦਾ ਹੋਇਆ ਸ਼ਹੀਦ ਹੋਵੇ :

ਦੇਹ ਸਿਵਾ ਬਰ ਮੁਹਿ ਇਹੈ ਸੁਭ ਕਰਮਨ ਤੇ ਕਬਹੂੰ ਨਾ ਟਰੋਂ॥
ਜਬ ਆਵ ਕੀ ਅਉਧ ਨਿਦਾਨ ਬਨੈ ਅਤਿ ਹੀ ਰਣਿ ਮੈ ਤਬ ਜੂਝ ਮਰੋਂ॥

ਦਾਤਾਰ ਪਾਤਸ਼ਾਹ ਜੀਓ! ਅਸਾਂ ਨਿਮਾਣਿਆਂ ਜੀਵਾਂ 'ਤੇ ਕਿਰਪਾ ਕਰੋ, ਦੁਨਿਆਵੀ ਜੀਵ ਹਾਂ, ਭੁੱਲਣਹਾਰ ਹਾਂ, ਸੰਸਾਰ ਵਿਚ ਕਿਰਤ ਵਿਰਤ ਕਰਦਿਆਂ, ਅਨੇਕਾਂ ਭੁੱਲਾਂ ਹੋਈਆਂ ਹੋਣਗੀਆਂ, ਅਨੇਕਾਂ ਪਾਪ ਕਮਾਏ ਹੋਣਗੇ, ਅਨੇਕ ਵਾਰ ਝੂਠ ਬੋਲੇ ਹੋਣਗੇ, ਪਾਤਸ਼ਾਹ ਜੀਓ, ਆਪਣੇ ਅਣਜਾਣ ਬੱਚੇ ਸਮਝ ਕੇ ਇਹ ਸਭ ਐਬ ਮਾਫ਼ ਕਰ ਦੇਵੋ, ਸ਼ਹੀਦੀ ਉਪਰੰਤ ਖਾਲਸਾ ਜੀ ਨੂੰ ਆਪਣੇ ਚਰਨਾ ਵਿਚ ਨਿਵਾਸ ਬਖ਼ਸ਼ਿਓ। ਖਾਲਸਾ ਜੀ ਦੀ ਅਰਦਾਸ ਬੇਨਤੀ ਹੈ ਕਿ ਪਾਤਸ਼ਾਹ ਜੀ ਅੰਤਿਮ ਸਮੇਂ ਬੁੱਲ੍ਹਾਂ 'ਤੇ ਨਾਮ ਦਾ ਵਾਸਾ ਹੋਵੇ :

ਧੰਨ ਜੀਓ ਤਿਹ ਕੋ ਜਗ ਮੈ ਮੁਖ ਤੇ ਹਰਿ ਚਿੱਤ ਮੈ ਜੁਧੁ ਬਿਚਾਰੈ॥
ਦੇਹ ਅਨਿੱਤ ਨ ਨਿੱਤ ਰਹੈ ਜਸੁ ਨਾਵ ਚੜੈ ਭਵਸਾਗਰ ਤਾਰੈ॥
ਧੀਰਜ ਧਾਮ ਬਨਾਇ ਇਹੈ ਤਨ ਬੁੱਧਿ ਸੁ ਦੀਪਕ ਜਿਉ ਉਜੀਆਰੈ॥
ਗਯਾਨਹਿ ਕੀ ਬਢਨੀ ਮਨਹੁ ਹਾਥ ਲੈ ਕਾਤਰਤਾ ਕੁਤਵਾਰ ਬੁਹਾਰੈ॥

ਦਾਤਾਰ ਪਾਤਸ਼ਾਹ ਜੀਓ! ਆਪਣੇ ਚਰਨਾ ਸਨਮੁਖ, ਖਾਲਸਾ ਜੀ ਦੀ ਅੰਤਿਮ ਅਰਦਾਸ ਬੇਨਤੀ ਹੈ ਜੀ ਖਾਲਸਾ ਜੀ ਦੀ ਜੋਦੜੀ ਪਰਵਾਨ ਕਰਨੀ :

ਸੁਖਦਾਤਾ ਭੈ ਭੰਜਨੋ ਤਿਸੁ ਆਗੈ ਕਰ ਅਰਦਾਸਿ॥
ਮਿਹਰ ਕਰੇ ਜਿਸੁ ਮਿਹਰਵਾਨੁ ਤਾਂ ਕਾਰਜ ਆਵੈ ਰਾਸ॥

ਦਾਤਾਰ ਪਾਤਸ਼ਾਹ ਜੀਓ! ਯੁੱਧ ਦੇ ਮੈਦਾਨ ਵਿਚ ਦੁਸ਼ਟਾਂ ਦਾ ਨਾਸ ਕਰਨਾ ਖਾਲਸਾ ਜੀ ਨੂੰ ਹਰ ਮੈਦਾਨ ਫ਼ਤਿਹ ਬਖ਼ਸ਼ਣੀ।

ਤੀਨੇ ਤਾਪ ਨਿਵਾਰਣਹਾਰਾ ਦੁਖ ਹੰਤਾ ਸੁਖ ਰਾਸਿ॥
ਤਾ ਕਉ ਬਿਘਨੁ ਨ ਕੋਊ ਲਾਗੈ ਜਾ ਕੀ ਪ੍ਰਭ ਆਗੈ ਅਰਦਾਸਿ॥

ਦਾਤਾਰ ਪਾਤਸ਼ਾਹ ਜੀਓ! ਖਾਲਸਾ ਜੀ ਦੀ ਅਰਦਾਸ ਬੇਨਤੀ ਪਰਵਾਨ

ਕਰਨੀ, ਹਰ ਮੈਦਾਨ ਫ਼ਤਿਹ ਬਖ਼ਸ਼ਣੀ :

ਨਾਨਕ ਨਾਮ ਚੜ੍ਹਦੀ ਕਲਾ॥
ਤੇਰੇ ਭਾਣੇ ਸਰਬਤ ਦਾ ਭਲਾ॥

ਪਿਛਲੇ ਸ਼ਬਦ ਸਾਰੀ ਸੰਗਤ ਨੇ ਇੱਕ ਆਵਾਜ਼ ਹੋ ਕੇ ਉਚਾਰੇ। ਸੰਗਤ ਨੇ ਹੱਥ ਜੋੜ ਕੇ ਡੰਡਾਉਤ ਆਸਣ ਵਿਚ ਝੁਕ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਅੱਗੇ ਨਮਸਕਾਰ ਕੀਤੀ। ਸੰਗਤ ਦੇ ਸਾਵਧਾਨ ਹੋਣ 'ਤੇ ਗ੍ਰੰਥੀ ਸਿੰਘ ਨੇ ਫਤਿਹ ਗਜਾਈ:

ਸ੍ਰੀ ਵਾਹਿਗੁਰੂ ਜੀ ਕਾ ਖਾਲਸਾ॥
ਸ੍ਰੀ ਵਾਹਿਗੁਰੂ ਜੀ ਕੀ ਫਤਿਹ॥

ਨਾਲ ਹੀ ਪੰਜ ਪਿਆਰਿਆਂ ਵਿੱਚੋਂ ਇੱਕ ਸਿੰਘ ਨੇ ਜੈਕਾਰਾ ਗਜਾ ਦਿੱਤਾ:

ਬੋਲੇ ਸੋ ਨਿਹਾਲ!

ਸਤਿ ਸ੍ਰੀ ਅਕਾਲ! ਦੀ ਆਵਾਜ਼ ਨਾਲ ਜਹਾਜ਼ ਗੂੰਜ ਉਠਿਆ। ਸਿੰਘਾਂ ਨੇ ਵਾਰੋ ਵਾਰੀ ਪੰਜ ਜੈਕਾਰੇ ਗਜਾਏ। ਫਤਿਹ ਗਜਾਉਣ ਉਪਰੰਤ ਸੰਗਤ ਬੈਠ ਗਈ। ਦੇਗੀ ਸਿੰਘਾਂ ਨੇ ਝੱਟ ਪੱਟ ਦੇਗ ਵਰਤਾਉਣੀ ਸ਼ੁਰੂ ਕਰ ਦਿੱਤੀ। ਦੇਗ ਵਰਤਾਉਣ ਉੱਪਰੰਤ ਨੰਗੀਆਂ ਕਿਰਪਾਨਾਂ ਵਾਲੇ ਪੰਜ ਪਿਆਰੇ ਅੱਗੇ ਲਗ ਗਏ ਤੇ ਬਾਕੀ ਸੰਗਤ ਉਨ੍ਹਾਂ ਦੇ ਪਿੱਛੇ-ਪਿੱਛੇ ਉੱਪਰਲੇ ਡੈੱਕ 'ਤੇ ਚੜ੍ਹਨੀ ਸ਼ੁਰੂ ਹੋ ਗਈ। ਪੰਜਾਂ ਸਿੰਘਾਂ ਨੇ 'ਚੰਡੀ ਦੀ ਵਾਰ' ਉਚਾਰਨੀ ਸ਼ੁਰੂ ਕਰ ਦਿੱਤੀ।

ਪਉੜੀ॥
ਖੰਡਾ ਪ੍ਰਿਥਮੈ ਸਾਜ ਕੈ ਜਿਨ ਜਿਨ ਸਭ ਸੰਸਾਰ ਉਪਾਇਆ॥
ਬ੍ਰਹਮਾ ਬਿਸਨੁ ਮਹੇਸ ਸਾਜਿ ਕੁਦਰਤੀ ਦਾ ਖੇਲੁ ਰਚਾਇ ਬਣਾਇਆ॥
ਸਿੰਧ ਪਰਬਤ ਮੇਦਨੀ ਬਿਨੁ ਥੰਮ੍ਹਾ ਗਗਨਿ ਰਹਾਇਆ॥
ਸਿਰਜੇ ਦਾਨੋ ਦੇਵਤੇ ਤਿਨ ਅੰਦਰ ਬਾਦੁ ਰਚਾਇਆ॥
ਤੈ ਹੀ ਦੁਰਗਾ ਸਾਜਿ ਕੈ ਦੈਤਾ ਦਾ ਨਾਸੁ ਕਰਾਇਆ॥
ਤੈਥੋਂ ਹੀ ਬਲੁ ਰਾਮ ਲੈ ਨਾਲ ਬਾਣਾ ਦਹਸਿਰੁ ਘਾਇਆ॥
ਤੈਥੋਂ ਹੀ ਬਲੁ ਕ੍ਰਿਸਨ ਲੈ ਕੰਸੁ ਕੇਸੀ ਪਕੜਿ ਗਿਰਾਇਆ॥
ਬਡੇ ਬਡੇ ਮੁਨਿ ਦੇਵਤੇ ਕਈ ਜੁਗ ਤਿਨੀ ਤਨੁ ਤਾਇਆ॥
ਕਿਨੀ ਤੇਰਾ ਅੰਤ ਨ ਪਾਇਆ॥੨॥

ਉੱਚੀ ਆਵਾਜ਼ ਵਿਚ 'ਚੰਡੀ ਦੀ ਵਾਰ' ਉਚਾਰਦੀ ਹੋਈ ਸੰਗਤ ਉੱਪਰਲੇ ਡੈੱਕ 'ਤੇ ਪਹੁੰਚ ਗਈ। ਨਜ਼ਰ ਮਾਰਿਆਂ ਚਾਰ ਚੁਫੇਰੇ ਜਹਾਜ਼ ਅਤੇ ਕਿਸ਼ਤੀਆਂ ਹੀ ਕਿਸ਼ਤੀਆਂ ਫਿਰ ਰਹੀਆਂ ਸਨ, ਦੂਰ ਕਿਨਾਰੇ ਉੱਤੇ ਹਜ਼ਾਰਾਂ ਹੀ ਨਰ ਨਾਰੀ ਜੁੜੇ ਖੜ੍ਹੇ ਸਨ, ਜੋ ਥੋੜੇ ਥੋੜੇ ਚਿਰ ਪਿੱਛੋਂ ਕਿਲਕਾਰੀ ਜਿਹੀ ਮਾਰ ਦਿੰਦੇ ਸਨ। 'ਰੇਨਬੋਅ' ਦੇ ਸਿਪਾਹੀਆਂ ਨੇ ਮੁਸਾਫ਼ਰਾਂ ਹੱਥ ਨੇਜੇ ਤਲਵਾਰਾਂ ਤੱਕੇ ਤਾਂ ਉਹਨਾਂ

ਨੂੰ ਪਤਾ ਲੱਗ ਗਿਆ ਕਿ ਮੁਸਾਫ਼ਰ ਮੁਕਾਬਲਾ ਕਰਨ ਲਈ ਤਿਆਰ ਹਨ। ਹਵਾ ਵਿੱਚ ਤਲਵਾਰਾਂ ਘੁੰਮਾਉਂਦਿਆਂ ਸਿੰਘਾਂ ਨੇ ਚੰਡੀ ਦੇ ਪਾਠ ਦੀ ਅਵਾਜ਼ ਉੱਚੀ ਕਰ ਦਿੱਤੀ :

ਪਉੜੀ॥
ਜੰਗ ਮੁਸਾਫਾ ਬੱਜਿਆ ਰਣ ਘੁਰੇ ਨਗਾਰੇ ਚਾਵਲੇ॥
ਝੂਲਣ ਨੇਜੇ ਬੈਰਕਾ ਨੀਸਾਣ ਲਗਨਿ ਲਿਸਾਵਲੇ॥
ਢੋਲ ਨਗਾਰੇ ਪਉਣ ਦੇ ਊਂਘਨ ਜਾਣ ਜਟਾਵਲੇ॥
ਦੁਰਗ ਦਾਨੋ ਡਹੇ ਰਣ ਨਾਦ ਵੱਜਨ ਖੇਤੁ ਭੀਹਾਵਲੇ॥
ਬੀਰ ਪਰੋਤੇ ਬਰਛੀਏਂ ਜਣ ਡਾਲ ਚਮੁੱਟੇ ਆਵਲੇ॥
ਇਕ ਵੱਢੇ ਤੇਗੀ ਤੜਫੀਅਨ ਮਟ ਪੀਤੇ ਲੋਟਿਨ ਬਾਵਲੇ॥
ਇਕ ਚੁਣ ਚੁਣ ਝਾੜਉ ਕਢੀਅਨ ਰੇਤ ਵਿਚੋਂ ਸੁਇਨਾ ਡਾਵਲੇ।।
ਗਦਾ ਤ੍ਰਿਸੂਲਾਂ ਬਰਛੀਆਂ ਤੀਰ ਵੱਗਨ ਖਰੇ ਉਤਾਵਲੇ॥
ਜਣ ਡਸੇ ਭੁਜੰਗਮ ਸਾਵਲੇ॥
ਮਰ ਜਾਵਨ ਬੀਰ ਰੁਹਾਵਲੇ॥ ੮॥

..........

ਪਉੜੀ॥
ਉਮਲ ਲੱਥੇ ਜੋਧੇ ਮਾਰੂ ਬੱਜਿਆ॥
ਬੱਦਲ ਜਿਉਂ ਮਹਿਖਾਸੁਰ ਰਣ ਵਿਚ ਗੱਜਿਆ॥
ਇੰਦ੍ਰ ਜੇਹਾ ਜੋਧਾ ਮੈਥਉ ਭੱਜਿਆ॥
ਕਉਣੁ ਵਿਚਾਰੀ ਦੁਰਗਾ ਜਿਨ ਰਣੁ ਸੱਜਿਆ॥੧੬॥

..........

ਪਉੜੀ॥
ਸੱਟ ਪਈ ਜਮਧਾਣੀ ਦਲਾਂ ਮੁਕਾਬਲਾ॥
ਧੂਹਿ ਲਈ ਕ੍ਰਿਪਾਣੀ ਦੁਰਗਾ ਮਿਆਨ ਤੇ॥
ਚੰਡੀ ਰਾਕਸਿ ਖਾਣੀ ਵਾਹੀ ਦੈਤ ਨੂੰ॥
ਕੋਪਰ ਚੂਰ ਚਵਾਣੀ ਲੱਥੀ ਕਰਗ ਲੈ॥
ਪਾਖਰ ਤੁਰਾ ਪਲਾਣੀ ਰੜਕੀ ਧਰਤ ਜਾਇ॥
ਲੈਦੀ ਅਘਾ ਸਿਧਾਣੀ ਸਿੰਗਾਂ ਧਉਲ ਦਿਆਂ॥
ਕੂਰਮ ਸਿਰ ਲਹਿਲਾਣੀ ਦੁਸਮਨ ਮਾਰਿ ਕੈ॥
ਵੱਢੇ ਗਨ ਤਿਖਾਣੀ ਮੂਏ ਖੇਤ ਵਿਚ॥
ਰਣ ਵਿੱਚ ਘੱਤੀ ਘਾਣੀ ਲੋਹੂ ਮਿਝ ਦੀ॥

ਚਾਰੇ ਜੁਗ ਕਹਾਣੀ ਚੱਲਗ ਤੇਗ ਦੀ॥
ਬਿਧਣ ਖੇਤ ਵਿਹਾਣੀ ਮਹਖੇ ਦੈਤ ਨੂੰ॥੧੯॥

.........

ਪਉੜੀ॥
ਕੜਕ ਉਠੀ ਰਣ ਚੰਡੀ ਫਉਜਾਂ ਦੇਖ ਕੈ॥
ਧੂਹਿ ਮਿਆਨੋ ਖੰਡਾ ਹੋਈ ਸਾਹਮਣੇ॥
ਸਭੇ ਬੀਰ ਸੰਘਾਰੇ ਧੂਮਰ ਨੈਣ ਦੇ॥
ਜਣ ਲੈ ਕਟੇ ਆਰੇ ਦਰਖਤ ਬਾਢੀਆਂ॥੨੧॥"

ਚੰਡੀ ਦੀ ਵਾਰ ਉਪਰੰਤ ਸੰਗਤ ਕਿੰਨਾਂ ਹੀ ਚਿਰ 'ਬੋਲੇ ਸੋ ਨਿਹਾਲ! ਸਤਿ ਸ੍ਰੀ ਅਕਾਲ' ਦੇ ਜੈਕਾਰੇ ਗੁੰਜਾਉਂਦੀ ਰਹੀ। ਇੱਕ ਸਿੰਘ ਹਟ ਜਾਂਦਾ ਸੀ ਤਾਂ ਦੂਜਾ ਸਿੰਘ ਜੈਕਾਰਾ ਚੁੱਕ ਲੈਂਦਾ ਸੀ। ਜੈਕਾਰਿਆਂ ਦੀਆਂ ਆਵਾਜ਼ਾਂ ਕਿਨਾਰਿਆਂ ਤਕ ਪਹੁੰਚ ਰਹੀਆਂ ਸਨ। ਹੁਣ ਗੋਰੇ- ਗੋਰੀਆਂ ਸਿੱਖਾਂ ਨੂੰ ਦੇਖਣ ਲਈ ਆਪਣੀਆਂ ਕਿਸ਼ਤੀਆਂ ਗੁਰੂ ਨਾਨਕ ਜਹਾਜ਼ ਦੇ ਨੇੜੇ ਲੈ ਆਏ ਸਨ। ਸਿੰਘ ਛਿੱਤਰ ਹਿਲਾ ਹਿਲਾ ਉਨ੍ਹਾਂ ਦਾ ਸੁਆਗਤ ਕਰ ਰਹੇ ਸਨ ਤੇ ਤਲਵਾਰਾਂ ਦਿਖਾ ਕੇ ਉਹਨਾਂ ਨੂੰ ਇਹ ਯਕੀਨ ਕਰਾ ਰਹੇ ਸਨ ਕਿ ਉਹ ਲੜਾਈ ਲੜਨ ਲਈ ਤਿਆਰ ਹਨ।[3]

ਹੁਣ ਢਾਡੀ ਸਿੰਘਾਂ ਨੇ ਆਪਣੀਆਂ ਢੱਡਾਂ ਤੇ ਸਾਰੰਗੀ ਤਿਆਰ ਕਰ ਲਈ ਸੀ।[4] ਕੁਝ ਸੰਗਤ ਡੈੱਕ ਉੱਪਰ ਬਿਰਾਜਮਾਨ ਹੋ ਗਈ ਸੀ ਤੇ ਹਥਿਆਰਾਂ ਵਾਲੇ ਸਿੰਘ ਜੰਗਲਿਆਂ ਨਾਲ ਪੁਜ਼ੀਸ਼ਨਾਂ ਮੱਲ ਕੇ ਖੜੋ ਗਏ ਸਨ। ਢਾਡੀ ਸਿੰਘਾਂ ਨੇ ਮੰਗਲਾਚਾਰ ਸ਼ੁਰੂ ਕੀਤਾ

"ਗਗਨ ਦਮਾਮਾ ਬਾਜਿਓ, ਪਰਿਓ ਨੀਸਾਨੈ ਘਾਉ॥
ਖੇਤ ਜੋ ਮਾਂਡਿਓ ਸੂਰਮਾ, ਅਬ ਜੂਝਨ ਕਾ ਦਾਉ॥

ਸੂਰਾ ਸੋ ਪਹਿਚਾਨੀਐ, ਜੋ ਲਰੈ ਦੀਨ ਕੇ ਹੇਤ॥
ਪੁਰਜਾ ਪੁਰਜਾ ਕੱਟ ਮਰੈ, ਕਬਹੂ ਨ ਛਾਡੈ ਖੇਤੁ॥"

ਮੰਗਲਾਚਾਰ ਤੋਂ ਬਾਅਦ ਮੁੱਖ ਪ੍ਰਚਾਰਕ ਨੇ ਸ਼ਹੀਦ ਬਾਬਾ ਦੀਪ ਸਿੰਘ ਦਾ ਪ੍ਰਸੰਗ ਸ਼ੁਰੂ ਕਰ ਲਿਆ।

"ਦੁਸ਼ਮਣ ਨੇ ਬਾਬਾ ਦੀਪ ਸਿੰਘ ਦੇ ਧੜ ਨੂੰ ਬੋਲੀ ਮਾਰ ਦਿੱਤੀ, ਦੱਸੀ ਖਾਂ ਹਰਨਾਮ ਸਿੰਘਾਂ ਫਿਰ ਬਾਬਾ ਜੀ ਦੇ ਧੜ ਨੇ ਕਿਵੇਂ ਦੁਸ਼ਮਣ ਦੀਆਂ ਸਫਾਂ 'ਚ ਭੜਥੂ ਪਾਇਆ :

ਬੋਲੀ ਲੱਗ ਗਈ ਕਲੇਜੇ ਜਰਨੈਲ ਦੇ
ਧੜ ਉਠਿਆ ਗੁੱਸੇ ਵਿਚ ਆ।

ਸੱਜੇ ਹੱਥ ਵਿੱਚ ਖੰਡਾ ਸ਼ੂਕਦਾ
ਖੱਬੇ ਹੱਥ ਲਿਆ ਸੀਸ ਨੂੰ ਟਿਕਾ।
ਵੈਰੀ ਦਲ ਦੇ ਬਣਾਈ ਜਾਵੇ ਡੱਕਰੇ,
...ਵਾਹ ਅਮਰ ਸਿੰਹਾਂ
ਦਿੱਤੇ ਮੁਗਲਾਂ ਦੇ ਪੈਂਤੜੇ ਹਿਲਾ
ਧੜ ਲੜਦਾ ਮੈਦਾਨ ਵਿੱਚ ਦੇਖਿਆ
...ਉਏ ਵੀਰਨ ਮੇਰਿਆ, ਸਬੱਬੀਂ ਮੇਲੇ ਹੋਣਗੇ ਓਏ
ਐਸ ਜਹਾਨ ਦੇ, ਹੋਅ ਭੈੜਾ ਕੂੜੀਆ
ਧੜ ਲੜਦਾ ਮੈਦਾਨ ਵਿੱਚ ਦੇਖਿਆ
ਗਈ ਮੁਗਲ ਫੌਜ ਘਬਰਾਅ!
ਜਦੋਂ ਦੇਖਿਆ ਮੈਦਾਨ ਖਾਲੀ ਹੋ ਗਿਆ
ਰੰਗ ਹੋਰ ਦਿੱਤਾ ਰੱਬ ਨੇ ਵਟਾ!
ਸੱਜੇ ਹੱਥ ਉੱਤੇ ਸੀਸ ਬਾਬੇ ਰੱਖਿਆ
ਸਵਾ ਮੀਲ ਉੱਤੋਂ ਦਿੱਤਾ ਸੀ ਚਲਾ!
...ਵਾਹ! ਗੁਜਰਵਾਲੀਆ
ਸੀਸ ਡਿੱਗਿਆ ਤਲਾ ਦੇ ਕੰਢੇ ਆਨ ਕੇ
ਦੀਪ ਸਿੰਘ ਦਿੱਤਾ ਬਚਨ ਪੁਗਾਅ।
ਜੋਗੀ ਅਮਰ ਸ਼ਹੀਦੀ ਪਾ ਗਿਆ।
ਅਮਰ ਸ਼ਹੀਦੀ ਪਾ ਗਿਆ।
ਉਏ ਸੂਰਾ ਗੁਰ ਚਰਨਾ ਵਿਚ ਜਾਅ!
ਜੱਗ ਰਹਿੰਦੀਆਂ ਉਏ ਬੰਦਿਆਂ ਤੇਰੀਆਂ,
ਉਏ ਜੋਧਿਆਂ ਤੇਰੀਆਂ,
ਹਾਅ ਜੀ, ਹਾਅ!
ਵਾਰਾਂ ਦੁਨੀਆਂ ਗਾ।

ਸ਼ਹੀਦ ਬਾਬਾ ਦੀਪ ਸਿੰਘ ਜੀ ਦੀ ਵਾਰ ਨੇ ਸਿੰਘਾਂ ਦੇ ਡੌਲੇ ਫਰਕਣ ਲਾ ਦਿੱਤੇ, ਨਾਲ ਦੀ ਨਾਲ ਹੀ ਜੈਕਾਰਾ ਗੂੰਜਿਆ :

ਬੋਲੇ ਸੋ ਨਿਹਾਲ!
ਸਤਿ ਸ੍ਰੀ ਅਕਾਲ!

......ਪ੍ਰਚਾਰਕ ਨੇ ਬਾਂਹ ਉੱਚੀ ਕਰ ਕੇ ਕੜਕਵੀਂ ਅਵਾਜ਼ ਵਿਚ ਆਖਿਆ:

"ਖਾਲਸਾ ਜੀ! ਆਪਣੇ ਚਾਰ ਚੁਫੇਰੇ ਦੁਸ਼ਮਣਾਂ ਵੱਲੋਂ ਤੋਪਾਂ ਬੀੜ ਦਿੱਤੀਆਂ ਗਈਆਂ ਨੇ, ਜੰਗੀ ਜਹਾਜ਼ ਚਾਰ ਚੁਫੇਰੇ ਲਾ ਦਿੱਤੇ ਗਏ ਨੇ, ਇਹ ਖਾਲਸਾ ਜੀ

ਨਾਲ ਪਹਿਲੀ ਵਾਰ ਨਹੀਂ ਹੋਇਆ। ਚਮਕੌਰ ਦੀ ਕੱਚੀ ਗੜ੍ਹੀ ਦੁਆਲੇ ਵੀ ਦਸ ਲੱਖ ਮੁਗਲ ਫੌਜਾਂ ਨੇ ਘੇਰਾ ਪਾਇਆ ਸੀ, ਗੁਰਦਾਸ ਨੰਗਲ ਦੀ ਗੜ੍ਹੀ ਯਾਦ ਕਰੋ! ਜਿਥੇ ਆਪਣੇ ਵਾਂਗ ਹੀ ਭੁੱਖੇ ਪਿਆਸੇ ਸਿੰਘਾਂ ਨੂੰ ਫ਼ਰਖਸੀਅਰ ਦੀਆਂ ਫੌਜਾਂ ਨੇ ਮਹੀਨਿਆਂ ਤੋਂ ਘੇਰਾ ਪਾਇਆ ਹੋਇਆ ਸੀ ਪਰ ਕਦੇ ਵੀ ਖਾਲਸੇ ਨੇ ਦੁਸ਼ਮਣਾਂ ਅੱਗੇ ਹਥਿਆਰ ਨਹੀਂ ਸੁੱਟੇ, ਖਾਲਸਾ ਹੱਸ ਹੱਸ ਕੇ ਸ਼ਹੀਦੀਆਂ ਪਾਉਂਦਾ ਰਿਹਾ ਹੈ। ਅੱਜ ਵਕਤ ਆ ਗਿਆ ਹੈ ਅਸੀਂ ਵੀ ਸ਼ਹੀਦੀਆਂ ਪਾਉਣ ਲਈ ਅਰਦਾਸ ਕਰ ਚੁੱਕੇ ਹਾਂ। ਅਸੀਂ ਅਰਦਾਸ ਦੀ ਲਾਜ ਰੱਖਣੀ ਹੈ। ਅਸੀਂ ਸ਼ਹੀਦ ਹੋ ਜਾਵਾਂਗੇ, ਪਰ ਜ਼ਾਲਮ ਸਾਨੂੰ ਬੰਨ੍ਹ ਕੇ ਹੱਥਕੜੀਆਂ ਲਾ ਕੇ ਨਾ ਲੈ ਜਾਣ! ਸਿੰਘ ਦਾ ਕੰਮ ਅਰਦਾਸ ਦੀ ਲਾਜ ਰੱਖਣਾ ਹੈ, ਜਿਨ੍ਹਾਂ ਜਿਨ੍ਹਾਂ ਸੂਰਮਿਆਂ ਨੇ ਵੀ ਇਤਿਹਾਸ ਵਿਚ ਅਰਦਾਸਾ ਸੋਧਿਆ ਹੈ, ਉਹ ਕੀਤੇ ਅਰਦਾਸੇ ਤੋਂ ਰਤੀ ਭਰ ਵੀ ਪਿਛਾਂਹ ਨਹੀਂ ਹਟੇ, ਭਾਵੇਂ ਉਨ੍ਹਾਂ ਨੂੰ ਸ਼ਹੀਦੀ ਜਾਮ ਹੀ ਪੀਣਾ ਪਿਆ ਹੈ। ਦੱਸੀ ਖਾਂ ਭਾਈ ......ਸਿੰਘਾ ਕਿਵੇਂ ਕੀਤੀ ਅਰਦਾਸ ਤੋਂ ਸਿੰਘ ਪਿੱਛੇ ਨਹੀਂ ਮੁੜਦੇ।"

ਢਾਡੀਆਂ ਨੇ ਪੈਰ ਤੋਂ ਹੀ ਢੱਡਾਂ ਖੜਕਾ, ਟੱਲੀ ਵਾਂਗ ਟੁਣਕਦੀਆਂ ਅਵਾਜ਼ਾਂ ਉੱਪਰ ਚੁੱਕ ਲਈਆਂ:

ਸੀ ਚੜ੍ਹਿਆ ਕਰ ਅਰਦਾਸ ਨੂੰ ਬਚਿੱਤਰ ਸਿੰਘ ਸਾਥੀ।
ਉਹਨੇ ਨਾਗਣੀ ਮੱਥੇ ਮਾਰ ਕੇ ਢਾਹ ਲਿਆ ਹਾਥੀ।
ਕਈ ਸਿੰਘ ਅਰਦਾਸ ਗੁਜ਼ਾਰ ਕੇ ਚਮਕੌਰ 'ਚ ਜੂਝੇ।
ਜੋ ਪੂਰੇ ਰਹੇ ਅਸੂਲ 'ਤੇ ਤਾਹੀਂ ਦੁਨੀਆਂ ਪੂਜੇ।
ਫੇਰ ਮਹਾਂ ਸਿੰਘ ਅਰਦਾਸ ਕਰ ਗੋਲੀਆਂ ਨਾਲ ਛਣਿਆ।
ਉਹ ਮੁਕਤਸਰ ਵਿਚ ਆਣ ਕੇ ਗੁਰੂ ਵਾਲਾ ਬਣਿਆ।
ਫੇਰ ਬਾਬਾ ਦੀਪ ਸਿੰਘ ਨੇ ਕੀਤਾ ਅਰਦਾਸਾ।
ਉਹ ਦਾ ਧੜ ਲੜਿਆ ਬਿਨ ਸਿਰ ਤੋਂ ਨਾ ਵੱਟਿਆ ਪਾਸਾ।
ਨਾਲੇ ਕਰ ਅਰਦਾਸ ਨੰਦੇੜ ਤੋਂ ਆਇਆ ਸੀ ਬੰਦਾ।
ਉਹ ਨੇ ਮਾਰਿਆ ਵਿਚ ਸਰਹੰਦ ਦੇ ਵਜ਼ੀਰ ਖਾਂ ਗੰਦਾ।
ਕਦੇ ਸ਼ੇਰ ਸ਼ਿਕਾਰ ਤੋਂ ਰੁਕਣ ਨਾ ਜੇ ਜਾ ਕੇ ਸੁੱਤੇ।
ਸਾਨੂੰ ਮਾਣ ਹੈ ਕੀਤੀ ਅਰਦਾਸ 'ਤੇ ਤੈਨੂੰ ਤੋਪਾਂ ਉੱਤੇ।
ਪੰਛੀ ਟੁੱਟੇ ਹੋਏ ਫੁੱਲ ਜੋ ਨਹੀਂ ਡਾਲੀਂ ਜੁੜਦੇ।
ਕਦੇ ਸਿੰਘ ਅਰਦਾਸਾ ਸੋਧ ਕੇ ਨਹੀਂ ਪਿੱਛੇ ਮੁੜਦੇ!"

ਇੱਧਰ ਢਾਡੀ ਵਾਰਾਂ ਗਾ ਰਹੇ ਸਨ ਤੇ ਉਧਰ ਲੁਧਿਆਣਾ ਦੇ ਰਹਿਣ ਵਾਲੇ ਮੁਨਸ਼ੀ ਮੀਰ ਮੁਹੰਮਦ ਨੇ ਜਹਾਜ਼ ਦੇ ਟਾਵਰ ਉੱਪਰ ਚੜ੍ਹ ਕੇ 'ਝੰਡੀ ਸ਼ੀਸ਼ੇ' (Semafore) ਦੇ ਸਿਗਨਲ ਰਾਹੀਂ ਕਿਨਾਰੇ 'ਤੇ ਜੁੜੇ ਖੜੇ ਸਿੱਖਾਂ ਨਾਲ ਸੰਪਰਕ

ਬਣਾ ਲਿਆ ਸੀ।[5] ਉਧਰ ਸਿੱਖ ਵੀ 'ਝੰਡੀ ਸ਼ੀਸ਼ੇ' ਰਾਹੀਂ ਆਪਣੇ ਭਾਵ ਸਮਝਾ ਰਹੇ ਸਨ। ਮੁਨਸ਼ੀ ਮੀਰ ਮੁਹੰਮਦ ਖੁਸ਼ੀ ਖੁਸ਼ੀ ਟਾਵਰ ਤੋਂ ਉਤਰਿਆ। ਉਹ ਬਾਬਾ ਗੁਰਦਿੱਤ ਸਿੰਘ ਨੂੰ ਇੱਕ ਪਾਸੇ ਲੈ ਗਿਆ। ਉਸ ਨੇ ਆਪਣੀ ਖੁਸ਼ੀ ਬਾਬਾ ਜੀ ਨਾਲ ਸਾਂਝੀ ਕੀਤੀ ਪਰ ਉਹ ਉਸ ਦੀ ਖੁਸ਼ੀ ਵਿੱਚ ਖੁਸ਼ ਹੋਣ ਦੀ ਬਜਾਏ ਚਿੰਤਾ ਵਿੱਚ ਡੁੱਬ ਗਏ, ਜਿਵੇਂ ਮੁਨਸ਼ੀ ਨੇ ਕੋਈ ਅਤਿ ਭਿਆਨਕ ਖ਼ਬਰ ਸੁਣਾ ਦਿੱਤੀ ਹੋਵੇ।

ਸਿੰਘ ਹਥਿਆਰਾਂ ਨਾਲ ਲੈਸ ਹੋ ਕੇ ਜੰਗਲੇ ਦੇ ਨਾਲ ਨਾਲ ਗੇੜੇ ਦਿੰਦੇ ਹੋਏ 'ਬੋਲੇ ਸੋ ਨਿਹਾਲ' ਦੇ ਜੈਕਾਰੇ ਗੁੰਜਾਉਂਦੇ ਫਿਰ ਰਹੇ ਸਨ। ਮੁਸਾਫਰਾਂ ਵਿੱਚ ਧਾਰਮਕ ਜੋਸ਼ ਠਾਠਾਂ ਮਾਰਦਾ ਸੀ। ਉਹ ਮੌਤ ਤੋਂ ਬੇਪ੍ਰਵਾਹ ਹੋਕੇ ਵਿਚਰਦੇ ਸਨ। ਉਹਨਾਂ ਅੰਦਰਲਾ ਅਣਖ ਤੇ ਗੈਰਤ ਦਾ ਮਾਦਾ ਸਿਖਰ 'ਤੇ ਪਹੁੰਚ ਚੁੱਕਿਆ ਸੀ। ਬਾਬਾ ਗੁਰਦਿੱਤ ਸਿੰਘ ਅਨੁਸਾਰ:

"ਜੋ ਸ਼ਖਸ ਇਜ਼ਤ ਨੂੰ ਜਾਨ ਤੋਂ ਉਤਮ ਸਮਝਦੇ ਹਨ ਉਨ੍ਹਾਂ ਨੂੰ ਜਾਨ ਦਾ ਭੈ ਨਹੀਂ ਹੁੰਦਾ। ਉਨ੍ਹਾਂ ਨੂੰ ਕੇਵਲ ਸੋਚ ਹੁੰਦੀ ਹੈ ਤਾਂ ਏਹ ਕਿ ਸਾਡਾ ਨਾਮ ਰੈਹ ਜਾਵੇ। ਜੇ ਕੋਈ ਪਰਵਾਨੇ ਤੋਂ ਦੀਵੇ ਦੀ ਲਾਟ ਦੀ ਮੁਹੱਬਤ ਪੁਛੇ ਤਾਂ ਉਸ ਦੇ ਸੜ ਮਰਨ ਤੋਂ ਬਿਨਾਂ ਕਿਸੇ ਦੇ ਕੁਝ ਹਥ ਨਹੀਂ ਆਵੇਗਾ। ਬਸ ਸਚੇ ਅਰਥਾਂ ਵਿਚ ਜੇ ਕੋਈ ਮੁਸਾਫਰਾਂ ਤੋਂ ਅੱਜ ਪੁਛੇ ਕਿ ਤੁਸੀਂ ਮਰਨ ਨਾਲੋਂ ਰੇਨਬੋ ਦੀਆਂ ਸ਼ਰਤਾਂ ਕਿਉਂ ਨਹੀਂ ਮੰਨਦੇ ਤਾਂ ਉਸ ਨੂੰ ਏਹੋ ਉੱਤਰ ਮਿਲੇਗਾ ਕਿ ਬੇਸ਼ਰਮੀ ਤੇ ਜ਼ੁਲਮ ਦੀਆਂ ਸ਼ਰਤਾਂ ਮੰਨਣ ਨਾਲੋਂ ਮੁਸਾਫਰਾਂ ਨੂੰ ਮੌਤ ਵਧੀਕ ਦੁਖਦਾਈ ਨਹੀਂ ਸੀ। ਉਨ੍ਹਾਂ ਰੇਨਬੋ ਦਾ ਇਲਾਨ ਮਨਜ਼ੂਰ ਕੀਤਾ ਤੇ ਉਸਦੀ ਫੌਜੀ ਸਲਾਮ ਕਬੂਲਣ ਬਦਲੇ ਛਿੱਤਰ ਵਿਖਾਯਾ ਜਿਸ ਪਰ ਉਸ ਦਾ ਮਾਨ ਭੰਗ ਹੋਣ ਕਰਕੇ ਉਸ ਨੂੰ ਵਧੇਰੇ ਅੱਗ ਲੱਗ ਗਈ। ਪਾਠਕਾਂ ਨੂੰ ਇਹ ਦਸ ਦੇਣਾ ਜਰੂਰੀ ਹੈ ਕਿ ਹਰ ਇਕ ਜਹਾਜ਼ ਨੂੰ ਫੌਜੀ ਜੰਗੀ ਜਹਾਜ਼ ਦੀ ਸਲਾਮੀ ਲੈਣੀ ਜ਼ਰੂਰੀ ਹੁੰਦੀ ਹੈ। ਪ੍ਰੰਤੂ ਇਹ ਸਾਡਾ ਵੈਰੀ ਸਾਥੋਂ ਮਾਨ ਦੀ ਉਮੈਦ ਰਖਦਾ ਹੋਇਆ ਸ਼ਰਮ ਨਹੀਂ ਖਾਂਦਾ ਤੇ ਇਸ ਨੂੰ ਏਹੋ ਜਾਪਦਾ ਸੀ ਕਿ ਮੇਰੀਆਂ ਤੋਪਾਂ ਤੋਂ ਇਹ ਸ਼ਸਤਰਹੀਨ ਤੇ ਭੁੱਖੇ ਮੁਸਾਫਰ ਡਰ ਜਾਣਗੇ, ਪ੍ਰੰਤੂ ਨਹੀਂ। ਭੁਖੇ ਸ਼ੇਰ ਕਦੇ ਵੀ ਗਿਦੜਾਂ ਤੋਂ ਨਹੀਂ ਡਰਦੇ, ਇਸੇ ਤਰ੍ਹਾਂ ਮੁਸਾਫਰ ਅਡੋਲ ਰਹੇ।

... ਹੁਣ ਰੇਨਬੋ ਵਿਚ ਮਾਰੂ ਵਾਜੇ ਵਜਨ ਲਗੇ ਤਾਂ ਕਿ ਮੁਸਾਫਰ ਭੈ ਖਾਨ ? ਪ੍ਰੰਤੂ ਸਾਡੇ ਸੂਰਮੇ ਝਟ ਕਪਤਾਨ ਜਹਾਜ਼ ਦਾ ਬਿਗਲ ਲੈ ਕੇ ਵਜੌਨ ਲਗੇ ਜਿਸ ਦੁਵਾਰਾ ਰੇਨਬੋ ਨੂੰ ਪਤਾ ਲਗਾ ਕਿ ਮੇਰੀ ਲੜਾਈ ਦਾ ਭੈ ਉਨ੍ਹਾਂ ਨੂੰ ਰੰਚਕ ਨਹੀਂ ਸਗੋਂ ਅਗੋ ਉਹ ਸ਼ਹੀਦੀ ਬਾਟਾ ਛਕਣ ਨੂੰ ਤਯਾਰ ਹਨ।"[6]

ਉਧਰ ਫੌਜਾਂ ਆਹਮੋ-ਸਾਹਮਣੇ ਸਨ, ਇੱਧਰ ਬਾਬਾ ਗੁਰਦਿੱਤ ਸਿੰਘ ਦੇ ਸੱਤ ਸਾਲਾ ਲੜਕੇ ਸਮੇਤ ਭਾਈ ਸੁੰਦਰ ਸਿੰਘ ਤਿੰਮਨਵਾਲ ਦਾ ਲੜਕਾ ਫੌਜਾਂ ਸਿੰਘ ਤੇ ਲੜਕੀ, ਤਿੰਨੇ ਬੱਚੇ, ਕਿਸੇ ਖ਼ਤਰੇ ਤੋਂ ਬੇਪ੍ਰਵਾਹ ਡੇਕ ਉੱਪਰ ਖੇਡ ਵਿੱਚ ਮਸਤ ਸਨ।[7]

# ਬਦਲੇ ਦੀ ਤਿਆਰੀ

ਜਦ ਗੁਰੂ ਨਾਨਕ ਜਹਾਜ਼ ਦੁਆਲੇ 'ਰੇਨਬੋਅ' ਨੇ ਤੋਪਾਂ ਬੀੜ ਲਈਆਂ, ਤਾਂ ਵੈਨਕੂਵਰ ਵਿਚਲੇ ਸਿੱਖਾਂ ਦਾ ਖ਼ੂਨ ਉਬਾਲੇ ਮਾਰ ਉੱਠਿਆ। ਉਹ ਆਪਣੇ ਨਿਰਦੋਸ਼ ਭਰਾਵਾਂ ਨੂੰ ਆਪਣੀਆਂ ਅੱਖਾਂ ਸਾਹਮਣੇ ਤੋਪਾਂ ਨਾਲ ਉਡਦਾ ਨਹੀਂ ਦੇਖ ਸਕਦੇ ਸੀ। ਇਸ ਲਈ ਉਨ੍ਹਾਂ ਨੇ ਵੀ ਮੋੜਵੀਂ ਕਾਰਵਾਈ ਕਰਨ ਦਾ ਫੈਸਲਾ ਕਰ ਲਿਆ। ਬਾਬਾ ਸ਼ੇਰ ਸਿੰਘ ਵੇਈਂ ਪੂੰਈ ਅਨੁਸਾਰ :

"...ਜਦੋਂ ਹਕੂਮਤ ਨੇ ਜਬਰਦਸਤੀ ਜਹਾਜ਼ ਵਾਪਸ ਕਰਨ ਦਾ ਫੈਸਲਾ ਕੀਤਾ ਤਾਂ ਇਸ ਦੀ ਵਿਰੋਧਤਾ ਵਿਚ ਸਭ ਹਿੰਦੀ ਇਕਮੁੱਠ ਹੋ ਗਏ। ਉਨ੍ਹਾਂ ਫੈਸਲਾ ਕੀਤਾ ਕਿ ਜੇ ਕਾਮਾਗਾਟਾ ਮਾਰੂ 'ਤੇ ਹਮਲਾ ਕੀਤਾ ਗਿਆ ਤਾਂ ਅਸੀਂ ਵੈਨਕੂਵਰ ਨੂੰ ਅੱਗ ਲਾ ਦਿਆਂਗੇ, 'ਝੰਡੀ ਸ਼ੀਸ਼ੇ' ਵਾਲੇ ਕੋਲੋਂ ਮਰਨ ਮਾਰਨ ਦੇ ਪ੍ਰਣ ਕੀਤੇ ਗਏ।"[1]

ਇਸ ਗੱਲ ਦਾ ਪਤਾ ਬਾਬਾ ਗੁਰਦਿੱਤ ਸਿੰਘ ਨੂੰ ਵੀ ਲੱਗ ਗਿਆ ਸੀ, ਜਿਸ ਨੇ ਉਸ ਨੂੰ ਡਾਢਾ ਉਦਾਸ ਕਰ ਦਿੱਤਾ ਸੀ। ਮੁਨਸ਼ੀ ਮੀਰ ਮੁਹੰਮਦ ਨੇ ਬਾਬਾ ਜੀ ਨੂੰ ਇਹੋ ਖੁਸ਼ਖਬਰੀ ਸੁਣਾਈ ਸੀ: ਬਾਬਾ ਜੀ ਅਨੁਸਾਰ :

"...ਸਾਡੇ ਜਹਾਜ਼ ਤੋਂ ਇੱਕ ਮੀਲ ਦੇ ਫਾਸਲੇ ਪਰ ਇੱਕ ਉੱਚੀ ਠੇਰੀ 'ਤੇ ਕਦੇ ਕਦੇ ਕੋਈ ਬਾਹਰ ਦਾ ਹਿੰਦੁਸਤਾਨੀ ਆ ਕੇ ਸਾਡੇ ਨਾਲ ਝੰਡੀ ਨਾਲ ਗੱਲਾਂ ਬਾਤਾਂ ਕਰ ਜਾਂਦਾ ਹੁੰਦਾ ਸੀ। ਹੁਣ ਸਾਡੇ ਵਿਚੋਂ ਇੱਕ ਆਦਮੀ ਜਹਾਜ਼ ਦੀ ਉੱਪਰਲੀ ਜਗ੍ਹਾ ਤੇ ਗਿਆ। ਜਿਹੜੀ ਸਾਰਿਆਂ ਤੋਂ ਉਚੀ ਹੁੰਦੀ ਹੈ ਤੇ ਜਹਾਜ਼ ਦੇ ਅਫ਼ਸਰ ਜਹਾਜ਼ ਦੇ ਚੱਲਣ ਵੇਲੇ ਉਸ ਜਗ੍ਹਾ 'ਤੇ ਟਹਿਲਦੇ ਹੋਏ ਜਹਾਜ਼ ਨੂੰ ਖ਼ਤਰਿਆਂ ਤੋਂ ਬਚਾਉਂਦੇ ਹਨ, ਉਥੋਂ ਸਾਡੇ ਪਾਸ ਉਹ ਆਦਮੀ ਹੇਠਾਂ ਆ ਕੇ ਕਹਿਣ ਲਗਾ ਕਿ ਕੋਈ 'ਝੰਡੀ' ਹਿਲਾਉਂਦਾ ਹੈ, ਸਾਡੇ ਵਿਚ 'ਝੰਡੀ' ਦੇ ਜਾਨ ਵਾਲੇ ਉੱਪਰ ਗਏ ਤੇ ਉਸ ਝੰਡੀ ਵਾਲੇ ਨਾਲ ਗੱਲਬਾਤ ਕੀਤੀ, ਜੋ ਆਪਣੇ ਆਪ ਨੂੰ ਵੈਨਕੂਵਰ ਦੇ ਹਿੰਦੁਸਤਾਨੀਆਂ ਵਿਚੋਂ ਸਾਡਾ ਹਮਦਰਦ ਦੱਸਦਾ ਸੀ ਤੇ ਪੁੱਛਣ ਆਇਆ ਸੀ ਕਿ ਤੁਹਾਡਾ ਕੀ ਹਾਲ ਹੈ? ਸਾਡੇ 'ਝੰਡੀ' ਜਾਣਨ ਵਾਲਿਆਂ ਨੇ ਉਸ ਨੂੰ ਦੱਸ ਦਿੱਤਾ ਕਿ ਸਾਡੀ ਹੁਣ 'ਛੇਕੜ ਦੀ' ਸਤਿ ਸ੍ਰੀ ਅਕਾਲ ਹੈ, ਅਸੀਂ ਜਹਾਜ਼ ਸਮੇਤ ਚੰਡੀ ਦੀ ਭੇਟਾ ਹੋਣ ਵਾਸਤੇ ਤਿਆਰ ਬੈਠੇ ਹਾਂ ਤੇ ਆਪਣੇ 'ਤੇ ਹਮਲਾ ਕਰਨ ਵਾਲੇ

ਜਮਦੂਤਾਂ ਦੀ ਉਡੀਕ ਵਿਚ ਹਾਂ। ਬਾਹਰਲਾ 'ਝੰਡੀ' ਵਾਲਾ ਇਨ੍ਹਾਂ ਕਹਿ ਕੇ ਦੌੜ ਗਿਆ ਕਿ ਮੈਂ ਘੰਟੇ ਡੇਢ ਘੰਟੇ ਤੀਕ ਫਿਰ ਆਵਾਂਗਾ। ਉਹ ਫਿਰ ਆਇਆ ਤੇ ਆ ਕੇ 'ਝੰਡੀ' ਨਾਲ ਕਿਹਾ ਕਿ ਇਸ ਵੇਲੇ ਅਸੀਂ ਬਾਹਰਲੇ ਹਿੰਦੁਸਤਾਨੀਆਂ ਨੇ ਫੈਸਲਾ ਕਰ ਲਿਆ ਹੈ ਕਿ ਅਸੀਂ ਮੁਸਾਫ਼ਰਾਂ ਨੂੰ ਮਦਦ ਦੇਣ ਲਈ ਅਤੇ ਦੁਖ ਵੰਡੌਣ ਵਾਸਤੇ ਕਾਮਯਾਬ ਨਹੀਂ ਹੋ ਸਕੇ, ਪ੍ਰੰਤੂ ਜਿਸ ਵੇਲੇ ਵੀ ਨਾਨਕ ਜਹਾਜ਼ ਦੀਆਂ ਲਾਟਾਂ ਨਿਕਲੀਆਂ ਦੇਖਾਂਗੇ, ਉਸ ਤੋਂ ਪਿਛੋਂ ਸ਼ਹਿਰ ਵੈਨਕੂਵਰ ਦੀਆਂ ਲਾਟਾਂ ਨਿਕਲਦੀਆਂ ਵੀ ਦਿਸਣਗੀਆਂ ਕਿਉਂਕਿ ਅਸਾਂ ਨੇ ਆਪਣੀਆਂ ਆਪਣੀਆਂ ਨੌਕਰੀਆਂ ਵੰਡ ਲਈਆਂ ਹਨ ਤੇ ਹਰ ਇੱਕ ਮਹੱਲੇ ਯਾ ਬਜ਼ਾਰ ਵਿਚ ਆਪੋ ਆਪਣੀ ਡਿਊਟੀ ਪੂਰੀ ਕਰਾਂਗੇ। ਇਹ ਗੱਲ ਸੁਣ ਕੇ ਮੁਸਾਫ਼ਰ ਆਪਣਾ ਬਦਲਾ ਮਿਲਦਾ ਦੇਖ ਕੇ ਕੁਝ ਖ਼ੁਸ਼ੀ ਵਿਚ ਮਾਲੂਮ ਹੁੰਦੇ ਸਨ, ਪ੍ਰੰਤੂ ਮੈਂ ਚਿੰਤਾ ਤੇ ਗਮੀ ਦੇ ਸਮੁੰਦ੍ਰ ਵਿਚ ਗੋਤੇ ਖਾਣ ਲੱਗ ਪਿਆ, ਕਿਉਂਕਿ ਅਗਰ ਅਸੀਂ ਕੈਨੇਡਾ ਸਰਕਾਰ ਦੇ ਜ਼ੁਲਮ ਨਾ ਸਹਾਰ ਸਕਦੇ ਹੋਏ ਖੁਦ ਸ਼ਹੀਦ ਹੋ ਜਾਂਦੇ ਤਾਂ ਕਲੰਕ ਸਰਕਾਰ ਦੇ ਜ਼ਿੰਮੇ ਸੀ, ਪ੍ਰੰਤੂ ਜੇਕਰ ਸਾਡੀ ਵਜ੍ਹਾ ਨਾਲ ਵੈਨਕੂਵਰ ਸ਼ੈਹਰ ਸੜ ਜਾਵੇ ਤਾਂ ਹਜ਼ਾਰਾਂ ਬੇਦੋਸੇ ਇਸਤਰੀਆਂ ਬੱਚੇ ਜੇਹੜੇ ਕਾਮਾਗਾਟਾ ਮਾਰੂ ਜਹਾਜ਼ ਦੇ ਤਬਾਹ ਹੁੰਦਿਆਂ ਤਾਂ ਤਮਾਸ਼ਾ ਦੇਖਣ ਆਏ ਹਨ, ਸੜ ਕੇ ਸੁਆਹ ਹੋ ਜਾਂਦੇ। ਇਨ੍ਹਾਂ ਦੇ ਕਲੰਕ ਦੀ ਕਾਲਖ ਹਿੰਦੁਸਤਾਨੀ ਦਯਾਵਾਨ ਤੇ ਧਰਮੀ ਭੂਮੀ ਦੇ ਮੱਥੇ ਲਗ ਜਾਂਦੀ ਜੇਹੜੀ ਰਹਿੰਦੀ ਦੁਨੀਆਂ ਤੱਕ ਧੋਣੀ ਅਸੰਭਵ ਹੋ ਜਾਂਦੀ। ਇਸ ਲਈ ਮੈਂ ਝੱਟ ਕਮੇਟੀ ਮਿੰਬਰਾਂ ਨੂੰ ਬੁਲਾਇਆ ਤੇ ਦੂਰਬੀਨਾਂ ਉਨ੍ਹਾਂ ਦੇ ਹੱਥ ਫੜਾ ਕੇ ਵੈਨਕੂਵਰ ਸ਼ਹਿਰ ਵੱਲ ਦੇਖਣ ਨੂੰ ਕਿਹਾ ਤੇ ਦੱਸਿਆ ਕਿ ਦੇਖੋ ਦੀਵਾਲੀ ਵਾਲੇ ਦਿਨ ਸ੍ਰੀ ਦਰਬਾਰ ਸਾਹਿਬ ਵਿਚ ਦੀਪ ਮਾਲਾ ਦੇਖਣ ਲਈ ਦੋ ਮੰਜਲੇ, ਤਿੰਨ ਮੰਜਲੇ ਮਕਾਨਾਂ 'ਤੇ ਲੋਕੀ ਅਸਤਬਾਜ਼ੀ ਦੇਖਣ ਲਈ ਖੜੇ ਹੋ ਜਾਂਦੇ ਹਨ, ਮਗਰ ਵੈਨਕੂਵਰ ਵਿਚ ਪੰਜ ਮੰਜਲੇ, ਸੱਤ ਮੰਜਲੇ, ਨੌ ਮੰਜਲੇ ਮਕਾਨ ਵੀ ਹਨ, ਜਿਹੜੇ ਇਸਤਰੀਆਂ ਤੇ ਬੱਚਿਆਂ ਨਾਲ ਭਰੇ ਹੋਏ ਦਿਸ ਰਹੇ ਹਨ। ਇਸ ਤੋਂ ਬਿਨਾਂ ਹੋਰ ਕਈ ਗੱਲਾਂ ਬੇਨਤੀ ਦੇ ਤੌਰ 'ਤੇ ਕਹੀਆਂ ਗਈਆਂ ਤੇ ਕਈ ਨਵੇ ਨੁਕਸਾਨ ਸੋਚੇ ਗਏ ਤੇ ਉਸ ਗੁਰਮਤੇ ਨੂੰ ਵਾਪਸ ਲਿਆ ਗਿਆ, ਜੇਹੜਾ ਕਿ ਜਹਾਜ਼ ਨੂੰ ਅੱਗ ਲਗਾਉਣ ਵਾਲਾ ਸੀ ਕਿਉਂਕਿ ਜਹਾਜ਼ ਨੂੰ ਅੱਗ ਲੱਗਣ ਕਰ ਕੇ ਹੀ ਵੈਨਕੋਵਰ ਸ਼ੈਹਰ ਨੂੰ ਅੱਗ ਲੱਗਣੀ ਸੀ, ਇਸ ਦੂਰ ਅੰਦੇਸ਼ੀ ਦਾ ਸਿੱਟਾ ਏਹ ਹੋਇਆ ਕਿ ਪ੍ਰਮਾਤਮਾ ਦੀ ਕ੍ਰਿਪਾ ਨਾਲ ਸਾਡੇ ਤੇ ਹਮਲਾ ਹੋਣ ਤੋਂ ਪਹਿਲਾਂ ਇਸ ਦੇ ਬੁਰੇ ਨਤੀਜੇ ਦੀ ਖ਼ਬਰ ਬਾਹਰ ਦੇ ਲੋਕਾਂ ਨੂੰ ਭੀ ਹੋ ਗਈ। ਸਰਕਾਰੀ ਅਫ਼ਸਰਾਂ ਨੇ ਖਤੋਂ ਕਿਤਾਬਤ ਕਰਨਾ ਸ਼ੁਰੂ ਕਰ ਦਿੱਤਾ ਤੇ ਸਾਨੂੰ ਪੁਛਿਆ ਕਿ ਤੁਸੀਂ ਕਿਸ ਤਰ੍ਹਾਂ ਸਾਡੇ ਤਾਬਿਆ ਹੋ ਸਕਦੇ ਹੋ ? ਅਸਾਂ ਜਵਾਬ ਵਿਚ ਕਿਹਾ ਕਿ ਪੈਹਲਾਂ ਸਾਡਾ ਇਨ੍ਹਾਂ ਹੀ ਉਜਰ ਸੀ ਕਿ ਕਾਨੂੰਨ

ਅਨੁਸਾਰ ਜਹਾਜ਼ ਦੇ ਚਲੌਣ ਦਾ ਲਿਖਤੀ ਹੁਕਮ ਲਿਆ ਕੇ ਸਾਨੂੰ ਦਿਖਾਇਆ ਜਾਵੇ ਤੇ ਜਹਾਜ਼ ਦੇ ਠੇਕੇ ਦੀਆਂ ਸ਼ਰਤਾਂ ਵਿਚ ਲਿਖਿਆ ਹੋਇਆ ਹੈ, ਪਰੰਤੂ ਇਸ ਵੇਲੇ ਅਸੀਂ ਹੋਰ ਕੋਈ ਵੀ ਸਮਝੌਤਾ ਕਰਨ ਯਾ ਸਰਕਾਰ ਦੇ ਹੁਕਮ ਮੰਨਣ ਨੂੰ ਤਿਆਰ ਨਹੀਂ ਹਾਂ, ਜਦ ਤੱਕ ਵੈਨਕੋਵਰ ਦੇ ਹਿੰਦੁਸਤਾਨੀਆਂ ਦੀ ਕਮੇਟੀ ਆਪ ਆ ਕੇ ਸਾਨੂੰ ਨਾ ਮਿਲੇ ਅਤੇ ਸਲਾਹ ਨਾ ਦੇ ਲਵੇ। ਮੁਕਦੀ ਗੱਲ ਏਹ ਹੈ ਕਿ ਸ੍ਰਕਾਰ ਨੂੰ ਇਹ ਗੱਲ ਮੰਨਣੀ ਪਈ, ਜੋ ਬਾਹਰ ਦੀ ਕਮੇਟੀ ਨੂੰ ਲਿਔਣ ਵਾਸਤੇ ਕਿਹਾ ਗਿਆ।[2]

# ਗੱਲਬਾਤ

ਪ੍ਰਧਾਨ ਮੰਤਰੀ ਰਾਬਰਟ ਬੋਰਡਨ ਨੇ ਆਖਰੀ ਸਮੇਂ ਇੱਕ ਅਕਲ ਦੀ ਗੱਲ ਕੀਤੀ। ਉਸ ਨੇ ਆਪਣੇ ਖੇਤੀਬਾੜੀ ਮੰਤਰੀ ਮਾਰਟਿਨ ਬੂਰੈੱਲ ਨੂੰ 20 ਜੁਲਾਈ ਨੂੰ ਤਾਰ ਦਿੱਤੀ ਕਿ ਉਹ ਤੁਰੰਤ ਵੈਨਕੂਵਰ ਜਾਵੇ ਅਤੇ ਸਥਿਤੀ ਦਾ ਜਾਇਜ਼ਾ ਲੈ ਕੇ ਮੈਨੂੰ ਰਿਪੋਰਟ ਦੇਵੇ।[1] ਬੂਰੈੱਲ ਬ੍ਰਿਟਿਸ਼ ਕੋਲੰਬੀਆ ਵਿਚ ਹੀ ਆਪਣੇ ਘਰ ਗਰੇਂਡ ਫੋਰਕਸ ਵਿਚ ਮੌਜੂਦ ਸੀ, ਉਹ ਤੁਰੰਤ ਹੀ 21 ਜੁਲਾਈ ਨੂੰ ਵੈਨਕੂਵਰ ਪਹੁੰਚ ਗਿਆ। ਉਸ ਨੇ ਜਾਣ ਸਾਰ, ਮੈਲਕਮ ਰੀਡ, ਐਚ. ਐਚ ਸਟੀਵਨਜ਼ ਅਤੇ ਸਰਕਾਰੀ ਵਕੀਲ ਲੈਡਨਰ ਆਦਿ ਨਾਲ ਮੁਲਾਕਾਤਾਂ ਕੀਤੀਆਂ। ਉਹ ਅਧਿਕਾਰੀਆਂ ਦੇ ਇਸ ਵਿਚਾਰ ਨਾਲ ਸਹਿਮਤ ਸੀ ਕਿ ਜਹਾਜ਼ ਨੂੰ ਕਾਬੂ ਕਰਨ ਲਈ ਤੁਰੰਤ ਕੁਝ ਨਾ ਕੁਝ ਕਰਨਾ ਪਵੇਗਾ।[2] ਬੂਰੈੱਲ ਅਧਿਕਾਰੀਆਂ ਸਮੇਤ 'ਰੇਨਬੋਅ' 'ਤੇ ਗਿਆ। ਜਿਥੋਂ ਗੁਰੂ ਨਾਨਕ ਜਹਾਜ਼ ਦੇ ਮੁਸਾਫ਼ਰਾਂ ਦੀ ਹਰ ਹਰਕਤ ਚੰਗੀ ਤਰ੍ਹਾਂ ਦੇਖੀ ਜਾ ਸਕਦੀ ਸੀ। ਮੁਸਾਫਰ ਪੂਰੀ ਤਰ੍ਹਾਂ ਚੜ੍ਹਦੀ ਕਲਾ ਵਿਚ ਸਨ, ਉਨ੍ਹਾਂ ਦੇ ਹੱਥਾਂ ਵਿਚ ਤਲਵਾਰਾਂ 'ਤੇ ਭਾਲੇ ਲਿਸ਼ਕ ਰਹੇ ਸਨ। ਉਹ ਥੋੜੇ ਥੋੜੇ ਸਮੇਂ ਬਾਅਦ ਜੈਕਾਰੇ ਛੱਡਦੇ ਸਨ। ਇਹ ਸਾਰਾ ਕੁਝ ਅਧਿਕਾਰੀਆਂ ਦੇ ਕਿਆਫੇ ਦੇ ਉਲਟ ਵਾਪਰਿਆ ਸੀ, ਉਨ੍ਹਾਂ ਨੂੰ ਤਾਂ ਉਮੀਦ ਸੀ ਕਿ ਛੇ ਇੰਚੀ ਮੂੰਹ ਵਾਲੀਆਂ ਤੋਪਾਂ ਦੇਖ ਕੇ ਮੁਸਾਫ਼ਰ ਹੱਥ ਖੜੇ ਕਰਕੇ ਆਤਮ ਸਮਰਪਣ ਕਰ ਦੇਣਗੇ ਜਾਂ ਥੋੜਾ ਜਿਹਾ ਹੀ ਅਲਟੀਮੇਟਮ ਦੇਣ ਨਾਲ ਆਤਮ ਸਮਰਪਣ ਲਈ ਤਿਆਰ ਹੋ ਜਾਣਗੇ। ਅਧਿਕਾਰੀਆਂ ਨੇ ਦਹਿਸ਼ਤ ਪਾਉਣ ਲਈ ਹਰ ਹਰਬਾ ਵਰਤਿਆ ਸੀ, 'ਰੇਨਬੋਅ' ਦੇ ਨਾਲ ਹੀ 'ਸੀ–ਲਾਇਨ' ਤਾਇਨਾਤ ਸੀ ਤੇ ਚੌਵੀ ਘੰਟੇ ਪਹਿਰਾ ਦੇਣ ਵਾਲੀ ਜੰਗੀ ਬੇੜੀ 'ਵਿਨਮੈਕ' ਲਗਾਤਾਰ ਗਸ਼ਤ ਕਰ ਰਹੀ ਸੀ। ਉਸ ਉੱਪਰ ਖੜੇ ਸਿਪਾਹੀਆਂ ਦੀਆਂ ਬੰਦੂਕਾਂ ਚਮਕ ਕਰ ਰਹੀਆਂ ਸਨ ਪਰ ਇਸ ਸਾਰੇ ਅਡੰਬਰ ਦਾ ਮੁਸਾਫ਼ਰਾਂ ਦੀ ਸਿਹਤ 'ਤੇ ਕੋਈ ਅਸਰ ਨਹੀਂ ਹੋਇਆ ਸੀ, ਉਹ ਤਾਂ ਪਹਿਲਾਂ ਨਾਲੋਂ ਵੀ ਚੜ੍ਹਦੀ ਕਲਾ ਵਿਚ ਸਨ ਤੇ ਲੜਾਈ ਲੜਨ ਲਈ ਪੂਰੀ ਤਰ੍ਹਾਂ ਤਿਆਰ ਸਨ।

ਮਾਰਟਿਨ ਬੂਰੈੱਲ ਨੇ 'ਰੇਨਬੋਅ' ਦੇ ਕਮਾਂਡਰ ਵਾਲਟਰ ਹੋਜ ਨਾਲ ਗੱਲਬਾਤ ਕੀਤੀ। ਹੋਜ ਨੇ ਉਸ ਨੂੰ ਦੱਸਿਆ ਕਿ ਮੁਸਾਫ਼ਰ ਛੇਤੀ ਕੀਤਿਆਂ ਆਤਮ ਸਮਰਪਣ ਨਹੀਂ ਕਰਨਗੇ, ਜਹਾਜ਼ 'ਤੇ ਕਬਜ਼ਾ ਕਰਨ ਲਈ ਸੌ ਤੋਂ ਵੱਧ ਜਾਨਾਂ ਜਾ ਸਕਦੀਆਂ

ਹਨ।[3] ਕਮਾਂਡਰ ਨੇ ਮੁਸਾਫ਼ਰਾਂ ਦਾ ਰੌਅ ਭਾਂਪ ਲਿਆ ਸੀ। ਮੁਸਾਫ਼ਰਾਂ ਨੇ ਗਵਰਨਰ ਜਨਰਲ ਐਚ.ਆਰ.ਐਚ ਆਰਥਰ ਨੂੰ ਲਿਖੇ ਇੱਕ ਪੱਤਰ ਵਿਚ ਵੀ ਸਪੱਸ਼ਟ ਕਰ ਦਿੱਤਾ ਸੀ ਕਿ "ਉਹ ਕਿਸੇ ਵੀ ਜਬਰ ਜਾਂ ਧੱਕੇ ਅੱਗੇ ਝੁਕਣਗੇ ਨਹੀਂ, ਭਾਵੇਂ ਉਨ੍ਹਾਂ ਨੂੰ ਸ਼ਹੀਦੀਆਂ ਦੇਣੀਆਂ ਪੈਣ! ਉਹ ਕੈਨੇਡਾ ਸਰਕਾਰ ਹੱਥੋਂ ਲਗਾਤਾਰ ਜ਼ਲੀਲ ਹੋ ਰਹੇ ਹਨ ਤੇ ਹੋਰ ਜ਼ਲੀਲ ਹੋਣ ਨਾਲੋਂ ਮੌਤ ਨੂੰ ਤਰਜੀਹ ਦੇਣਗੇ।"[4]

ਮਾਰਟਿਨ ਬੁਰੈੱਲ ਹੁਣ ਹੋਰ ਬਦਲਾਂ 'ਤੇ ਦਿਮਾਗ ਲੜਾਉਣ ਲੱਗ ਪਿਆ। ਉਸ ਨੇ ਜਿਸ ਫ਼ਰਮ ਵਿਚ ਐਡਵਰਡ ਬਰਡ ਕੰਮ ਕਰਦਾ ਸੀ, ਉਸ ਫਰਮ ਦੇ ਵਕੀਲਾਂ ਮੈਕਨੀਲ, ਬਰਡ, ਮੈਕਡੌਨਲਡ ਤੇ ਡਾਰਲਿੰਗ ਨਾਲ ਗੱਲਬਾਤ ਕੀਤੀ। ਮੁਸਾਫ਼ਰਾਂ ਵੱਲੋਂ ਗੱਲਬਾਤ ਕਰਨ ਲਈ ਫ਼ਰਮ ਦਾ ਵਕੀਲ ਏ. ਐਚ. ਮੈਕਨੀਲ ਸਾਹਮਣੇ ਆਇਆ। ਉਸ ਨੇ ਜਾ ਕੇ ਵੈਨਕੂਵਰ ਦੀ ਸਾਹਿਲ ਕਮੇਟੀ ਦੇ ਆਗੂਆਂ, ਹੁਸੈਨ ਰਹੀਮ, ਭਾਈ ਕਰਤਾਰ ਸਿੰਘ ਨਵਾਂ ਚੰਦ, ਭਾਈ ਰਤਨ ਸਿੰਘ, ਭਾਈ ਮਿੱਤ ਸਿੰਘ ਪੰਡੋਰੀ, ਭਾਈ ਉਤਮ ਸਿੰਘ ਹਾਂਸ ਤੇ ਸੋਹਣ ਲਾਲ ਆਦਿ ਨਾਲ ਗੱਲਬਾਤ ਕੀਤੀ। 'ਸਾਹਿਲ ਕਮੇਟੀ' ਨੇ ਹੇਠ ਲਿਖੀਆਂ ਮੰਗਾਂ ਤਿਆਰ ਕੀਤੀਆਂ :

1. ਸਰਕਾਰ ਮੁਸਾਫ਼ਰਾਂ ਨੂੰ ਹੋਰ ਜਹਾਜ਼ ਰਾਹੀਂ ਵਾਪਸ ਭੇਜੇ ਤੇ ਜਹਾਜ਼ ਦੇ ਪਟੇਦਾਰਾਂ (ਹੁਸੈਨ ਰਹੀਮ ਤੇ ਭਾਈ ਭਾਗ ਸਿੰਘ) ਨੂੰ ਜਹਾਜ਼ ਵਿਚ ਲੱਦਿਆ ਹੋਇਆ ਸਮਾਨ ਉੱਤਾਰਨ ਦੀ ਇਜਾਜ਼ਤ ਦੇਵੇ।
2. ਸਰਕਾਰ ਪਟੇਦਾਰਾਂ ਨੂੰ ਉਹ ਸਾਰਾ ਪੈਸਾ ਵਾਪਸ ਕਰੇ ਜੋ ਉਨ੍ਹਾਂ ਨੇ ਕਿਸ਼ਤਾਂ ਭਰਨ ਲਈ ਜਹਾਜ਼ ਦੇ ਏਜੰਟ ਨੂੰ ਦਿੱਤਾ ਸੀ।
3. ਸਰਕਾਰ ਪੱਟੇਦਾਰਾਂ ਨੂੰ ਵੈਨਕੂਵਰ ਤੋਂ ਕਲਕੱਤੇ ਤੱਕ ਸੌ ਡਾਲਰ ਪ੍ਰਤੀ ਮੁਸਾਫ਼ਰ ਖਰਚਾ ਦੇਵੇ।
4. ਸਰਕਾਰ ਡੀਪਰੋਟ ਕੀਤੇ ਜਾਣ ਵਾਲੇ ਮੁਸਾਫ਼ਰਾਂ ਲਈ ਰਸਤੇ ਵਾਸਤੇ ਰਸਦ ਪਾਣੀ ਦੇਵੇ।[5]

ਏ.ਐਚ. ਮੈਕਨੀਲ ਨੇ ਇਹ ਮੰਗਾਂ ਜਾ ਕੇ ਮਾਰਟਿਨ ਬੁਰੈੱਲ ਸਾਹਮਣੇ ਰੱਖੀਆਂ। ਬੁਰੈੱਲ ਨੇ ਇਨ੍ਹਾਂ ਮੰਗਾਂ 'ਤੇ ਠੰਡੇ ਮਨ ਨਾਲ ਵਿਚਾਰ ਕੀਤਾ, ਇਹ ਕੋਈ ਅਜਿਹੀਆਂ ਮੰਗਾਂ ਨਹੀਂ ਸਨ ਜੋ ਮੰਨੀਆਂ ਨਾ ਜਾ ਸਕਦੀਆਂ ਹੋਣ, ਗੱਲ ਤਾਂ ਥੋੜੇ ਜਿਹੇ ਡਾਲਰਾਂ ਦੀ ਹੀ ਸੀ। ਉਹ ਮੈਲਕਮ ਰੀਡ ਵਾਂਗ ਤੁਅੱਸਬੀ ਵੀ ਨਹੀਂ ਸੀ। ਵਕੀਲ ਮੈਕਨੀਲ ਨੇ ਸਰਕਾਰੀ ਵਕੀਲਾਂ ਰੌਬੀ ਰੀਡ ਅਤੇ ਲੈਡਨਰ ਆਦਿ ਨਾਲ ਹੁਸੈਨ ਰਹੀਮ ਦੀ ਗੱਲ ਕਰਵਾਈ। ਉਸ ਨੇ ਕਿਹਾ ਕਿ ਮੁਸਾਫ਼ਰ ਉਨ੍ਹਾਂ ਚਿਰ ਕੋਈ ਗੱਲਬਾਤ ਨਹੀਂ ਕਰਨਗੇ ਜਿਨ੍ਹਾਂ ਚਿਰ ਉਨ੍ਹਾਂ ਕੋਲ ਖਾਣ ਪੀਣ ਦਾ ਸਮਾਨ ਨਹੀਂ ਪਹੁੰਚਦਾ, ਉਹ ਭੁੱਖ ਨਾਲ ਅਧਮੋਏ ਪਏ ਹਨ।[6] ਬੁਰੈੱਲ ਰਸਦ ਦੇਣ ਲਈ ਸਹਿਮਤ ਹੋ ਗਿਆ। ਉਸ ਨੇ ਕਿਹਾ ਕਿ 'ਸਾਹਿਲ ਕਮੇਟੀ' ਵਾਲੇ ਆਪਣੇ ਨਾਲ

ਰਸਦ ਲਿਜਾ ਸਕਦੇ ਹਨ ਪਰ ਡੇਢ ਵਜੇ ਤੋਂ ਪਹਿਲਾਂ ਪਹਿਲਾਂ ਆ ਕੇ ਇਹ ਦੱਸਣ ਕਿ ਜਹਾਜ਼ ਦੇ ਮੁਸਾਫ਼ਰਾਂ ਨੇ ਕੀ ਫੈਸਲਾ ਕੀਤਾ ਹੈ। ਸਾਹਿਲ ਕਮੇਟੀ ਵਾਲੇ ਬਾਅਦ ਦੁਪਹਿਰ ਜਹਾਜ਼ ਉੱਤੇ ਪਹੁੰਚੇ ਅਤੇ ਵਿਚਾਰ ਵਟਾਂਦਰੇ ਤੋਂ ਬਾਅਦ ਪੰਜ ਵਜੇ ਦੇ ਕਰੀਬ ਵਾਪਸ ਕੰਢੇ 'ਤੇ ਆਏ।[7]

# ਦੇਗ-ਤੇਗ ਫਤਿਹ

ਸਾਹਿਲ ਕਮੇਟੀ ਬਾਬਾ ਗੁਰਦਿੱਤ ਸਿੰਘ ਅਤੇ ਜਹਾਜ਼ੀ ਕਮੇਟੀ ਨਾਲ ਸਲਾਹ ਮਸ਼ਵਰਾ ਕਰਕੇ ਸ਼ਾਮ ਪੰਜ ਵਜੇ ਵਾਪਸ ਕਿਨਾਰੇ 'ਤੇ ਮੁੜ ਗਈ। ਮਾਰਟਿਨ ਬੁਰੈੱਲ ਨੇ ਉਨ੍ਹਾਂ ਨੂੰ ਪੁੱਛਿਆ ਕਿ ਦੱਸੋ ਮੁਸਾਫ਼ਰਾਂ ਨੇ ਕੀ ਫੈਸਲਾ ਕੀਤਾ ਹੈ? ਪਰ ਕਮੇਟੀ ਨੇ ਕਿਹਾ ਕਿ ਪਹਿਲਾਂ ਸ਼ਹਿਰ 'ਚ ਉਹ ਆਪਣੇ ਵਕੀਲਾਂ ਨਾਲ ਸਲਾਹ ਮਸ਼ਵਰਾ ਕਰਨਗੇ, ਉਸ ਰਾਹੀਂ ਉਹ ਫੈਸਲਾ ਦੱਸ ਦੇਣਗੇ। ਮੈਲਕਮ ਰੀਡ ਦੰਦ ਕਰੀਚ ਰਿਹਾ ਸੀ, ਉਸ ਨੂੰ ਲੱਗ ਰਿਹਾ ਸੀ ਕਿ ਬੂਰੈੱਲ ਖਾਹ-ਮ-ਖਾਹ ਹੀ ਬੇਲੋੜਾ ਝੁਕ ਰਿਹਾ ਹੈ ਪਰ ਬੂਰੈੱਲ ਨੂੰ ਮਾਮਲੇ ਦੀ ਨਾਜ਼ਕਤਾ ਸਮਝ ਪੈ ਗਈ ਸੀ। ਸਾਹਿਲ ਕਮੇਟੀ ਨੇ ਵਕੀਲ ਏ.ਐਚ. ਮੈਕਨੀਲ ਨਾਲ ਵਿਚਾਰ ਵਟਾਂਦਰਾ ਕੀਤਾ ਅਤੇ ਉਹ ਸ਼ਾਮ ਨੂੰ ਆ ਕੇ ਫਿਰ ਮਾਰਟਿਨ ਬੂਰੈੱਲ ਨੂੰ ਮਿਲੇ। ਉਨ੍ਹਾਂ ਨੇ ਉਸ ਨੂੰ ਮੈਲਕਮ ਰੀਡ ਵੱਲੋਂ ਖ਼ੀਦੀ ਗਈ ਰਸਦ ਤੋਂ ਦੁਗਣੀ ਰਸਦ ਦੀ ਸੂਚੀ ਪੇਸ਼ ਕੀਤੀ ਤੇ ਨਾਲ ਹੀ ਪੱਟੇਦਾਰਾਂ ਵੱਲੋਂ ਜਹਾਜ਼ 'ਤੇ ਖਰਚੇ ਗਏ ਪੈਸੇ ਵਾਪਸ ਕਰਨ ਦੀ ਮੰਗ ਮੁੜ ਰੱਖ ਦਿੱਤੀ।[1] ਮੈਲਕਮ ਰੀਡ ਨੂੰ ਉਮੀਦ ਸੀ ਕਿ ਕਿਨਾਰੇ 'ਤੇ ਲੱਗੀ ਫੌਜ ਅਤੇ 'ਰੇਨਬੋਅ' ਨੂੰ ਦੇਖ ਕੇ ਵੈਨਕੂਵਰ ਦੇ ਸਿੱਖ ਡਰ ਜਾਣਗੇ, ਉਹ ਉਨ੍ਹਾਂ ਦੀਆਂ ਸ਼ਰਤਾਂ ਅਨੁਸਾਰ ਚੱਲਣਗੇ ਪਰ ਸਿੱਖਾਂ 'ਤੇ ਇਸ ਡਰ ਭਾਉ ਦਾ ਕੋਈ ਅਸਰ ਹੀ ਨਹੀਂ ਹੋਇਆ ਸੀ , ਉਨ੍ਹਾਂ ਨੇ ਪੂਰੀ ਨਿਰਭੈਤਾ ਨਾਲ ਆਪਣੀਆਂ ਸ਼ਰਤਾਂ ਰੱਖੀਆਂ ਸਨ। ਮਾਰਟਿਨ ਬੂਰੈੱਲ ਨੇ ਰਸਦ ਪਾਣੀ ਵਾਲੀ ਸੂਚੀ ਤਾਂ ਜਿਉਂ ਦੀ ਤਿਉਂ ਪ੍ਰਵਾਨ ਕਰ ਲਈ ਪਰ ਪਟੇਦਾਰਾਂ ਦੇ ਪੈਸਿਆਂ ਬਾਰੇ ਉਸ ਨੇ ਕਿਹਾ ਕਿ ਇਸ ਮਾਮਲੇ 'ਤੇ ਬਾਅਦ ਵਿਚ ਵਿਚਾਰ ਕੀਤੀ ਜਾਵੇਗੀ, ਉਹ ਪ੍ਰਧਾਨ ਮੰਤਰੀ ਨਾਲ ਗੱਲ ਕਰੇਗਾ, ਫਿਲਹਾਲ ਕਾਨੂੰਨ ਮੁਤਾਬਕ ਜਹਾਜ਼ ਵਾਪਸ ਚਲਿਆ ਜਾਵੇ। ਕਮੇਟੀ ਦੇ ਆਗੂਆਂ ਨੇ ਉਸ ਨੂੰ ਕਿਹਾ ਕਿ ਉਹ ਇਨ੍ਹਾਂ ਸ਼ਰਤਾਂ ਸਬੰਧੀ ਲਿਖਤੀ ਭਰੋਸਾ ਦੇਵੇ। ਮਾਰਟਿਨ ਬੂਰੈੱਲ ਨੇ ਲਿਖਤੀ ਤੌਰ 'ਤੇ ਦਿੱਤਾ ਕਿ:

1. ਪਟੇਦਾਰਾਂ ਦੇ ਪੈਸੇ ਵਾਪਸ ਕਰਵਾਉਣ ਲਈ ਉਹ ਪ੍ਰਧਾਨ ਮੰਤਰੀ ਬੋਰਡਨ ਨਾਲ ਸਲਾਹ ਮਸ਼ਵਰਾ ਕਰੇਗਾ।

2. ਜਹਾਜ਼ ਦੇ ਮਾਮਲੇ ਦੀ ਘੋਖ ਪੜਤਾਲ ਲਈ ਨਿਰਪੱਖ ਕਮਿਸ਼ਨਰ ਨਿਯੁਕਤ ਕੀਤਾ ਜਾਵੇਗਾ।[2]

ਹੁਣ ਸਾਹਿਲ ਕਮੇਟੀ ਦੇ ਆਗੂਆਂ ਦਾ ਹੱਥ ਉੱਪਰ ਹੋ ਗਿਆ ਸੀ। ਮਾਰਟਿਨ ਬੂਰੈੱਲ ਨੇ ਸਾਰੀਆਂ ਮੋਰੀਆਂ ਮੁੰਦਣ ਦਾ ਯਤਨ ਕੀਤਾ ਸੀ, ਉਸ ਨੇ ਜਪਾਨੀ ਸਫ਼ੀਰ ਹੋਰੀ ਨੂੰ ਕਿਹਾ ਕਿ ਉਹ ਜਹਾਜ਼ ਦੇ ਮਾਲਕਾਂ ਨੂੰ ਮਨਾਵੇ ਕਿ ਉਹ ਵਾਪਸੀ ਕਿਸ਼ਤ ਨਾ ਮੰਗਣ! ਹੋਰੀ ਨੇ ਜਹਾਜ਼ ਦੇ ਏਜੰਟ ਗਾਰਡਨਰ ਜੌਹਨਸਨ ਨਾਲ ਗੱਲ ਕੀਤੀ ਤਾਂ ਉਸ ਨੇ ਅਗਾਂਹ ਮਾਲਕਾਂ ਨਾਲ ਗੱਲ ਤੋਰੀ। ਮਾਲਕ ਵੀ ਇਸ ਰੇੜਕੇ ਨੂੰ ਮੁਕਾਉਣਾ ਚਾਹੁੰਦੇ ਸਨ, ਉਨ੍ਹਾਂ ਨੇ ਸਹਿਮਤੀ ਦੇ ਦਿੱਤੀ ਕਿ ਉਹ ਵਾਪਸੀ ਸਫ਼ਰ ਲਈ ਕੋਈ ਪੈਸਾ ਨਹੀਂ ਲੈਣਗੇ। ਚਲੋ ਇਸ ਤਰ੍ਹਾਂ ਉਨ੍ਹਾਂ ਦਾ ਜਹਾਜ਼ ਉਨ੍ਹਾਂ ਦੇ ਕਬਜ਼ੇ ਵਿਚ ਚਲਿਆ ਜਾਣਾ ਸੀ। ਮਾਰਟਿਨ ਬੂਰੈੱਲ ਨੇ ਪ੍ਰਧਾਨ ਮੰਤਰੀ ਬੋਰਡਨ ਤੋਂ ਰਸਦ ਪਾਣੀ ਦੀ ਸੂਚੀ ਵੀ ਮਨਜ਼ੂਰ ਕਰਵਾ ਲਈ ਤੇ ਉਸ ਨੂੰ ਲਗਾਤਾਰ ਖ਼ੁਸ਼ਖ਼ਬਰੀ ਵੀ ਦੇ ਰਿਹਾ ਸੀ ਕਿ ਜਲਦੀ ਹੀ ਮਸਲਾ ਸ਼ਾਂਤਮਈ ਢੰਗ ਨਾਲ ਨਿਪਟ ਜਾਵੇਗਾ।[3]

ਸਾਰੀਆਂ ਸ਼ਰਤਾਂ ਤੈਅ ਹੋਣ ਤੋਂ ਬਾਅਦ ਅਧਿਕਾਰੀਆਂ ਨੇ ਹੁਸੈਨ ਰਹੀਮ ਜੋ ਭਾਈ ਭਾਗ ਸਿੰਘ ਦੇ ਜੇਲ੍ਹ ਵਿਚ ਬੰਦ ਹੋਣ ਕਾਰਨ ਇਕੱਲਾ ਹੀ ਫੈਸਲੇ ਲੈਣ ਦਾ ਕਰਤਾ ਧਰਤਾ ਸੀ ਨੂੰ, ਆਖਿਆ ਕਿ ਹੁਣ ਉਹ ਜਹਾਜ਼ ਦੇ ਕਪਤਾਨ ਯਾਮਾਮਾਤੋ ਨੂੰ ਲਿਖਤੀ ਹੁਕਮ ਦੇਵੇ ਕਿ ਉਹ ਜਹਾਜ਼ ਨੂੰ ਲਿਜਾਣ ਲਈ ਗਰਮ ਕਰੇ। ਰਹੀਮ ਨੇ ਕਪਤਾਨ ਨੂੰ ਭੇਜੀ ਚਿੱਠੀ ਵਿਚ ਲਿਖਿਆ :

"ਭਾਰਤੀ ਭਾਈਚਾਰੇ ਦੇ ਨੁਮਾਇੰਦਿਆਂ ਤੇ ਜਹਾਜ਼ ਦੀ ਕਮੇਟੀ ਦਰਮਿਆਨ ਹੋਈ ਸਾਰੀ ਗੱਲਬਾਤ ਤੋਂ ਮੈਂ ਸਤੰਸ਼ੁਟ ਹਾਂ ਤੇ ਹੁਣ ਮੇਰੇ ਅਧਿਕਾਰ ਵਿਚ ਹੈ ਕਿ ਮੈਂ ਤੈਨੂੰ ਜਹਾਜ਼ ਗਰਮ ਕਰਨ ਦੀ ਆਗਿਆ ਦਿੰਦਾ ਹਾਂ ਤਾਂ ਜੋ ਬੰਦਰਗਾਹ ਨੂੰ ਛੱਡਿਆ ਜਾਵੇ। ਸੋ ਇਹ ਚਿੱਠੀ ਮਿਲਦੇ ਸਾਰ ਤੂੰ ਤਿਆਰੀ ਕਰਨ ਵਿਚ ਜੁਟ ਜਾ।"[4]

ਇੱਕੀ ਜੁਲਾਈ ਮੰਗਲਵਾਰ ਦਾ ਦਿਨ ਬਹੁਤ ਹੀ ਘਟਨਾਵਾਂ ਭਰਪੂਰ ਤੇ ਭੱਜ ਦੌੜ ਵਾਲਾ ਰਿਹਾ ਸੀ, ਪਰ ਤਮਾਸ਼ਾ ਦੇਖਣ ਆਏ ਦਰਸ਼ਕਾਂ ਨੂੰ ਨਿਰਾਸ਼ ਹੋ ਕੇ ਮੁੜਨਾ ਪਿਆ, ਉਹ ਸਾਰਾ ਦਿਨ ਠੂਹ ਠਾਹ ਹੋਣ ਦੀ ਉਡੀਕ ਕਰਦੇ ਆਪੋ ਆਪਣਿਆਂ ਥਾਵਾਂ 'ਤੇ ਡਟੇ ਬੈਠੇ ਰਹੇ ਸਨ। ਉਥੇ ਮੰਗਵਾ ਕੇ ਹੀ ਉਨ੍ਹਾਂ ਨੇ ਖਾਣ ਪੀਣ ਦੀਆਂ ਚੀਜ਼ਾਂ ਖਾਧੀਆਂ ਪੀਤੀਆਂ ਸਨ। ਰੌਸ਼ਨੀਆਂ ਹੋਣ 'ਤੇ ਉਹ ਅਖੀਰ ਆਪੋ ਆਪਣੇ ਘਰਾਂ ਨੂੰ ਪਰਤ ਗਏ।[5]

ਬੁੱਧਵਾਰ 22 ਜੁਲਾਈ! ਸਵੇਰੇ ਹੀ ਟਰੱਕਾਂ 'ਤੇ ਲੱਦਿਆਂ ਹੋਇਆ ਰਾਸ਼ਨ ਪਹੁੰਚਣਾ ਸ਼ੁਰੂ ਹੋ ਗਿਆ। ਅਗਾਂਹ ਬੇੜੀਆਂ ਵਿਚ ਰੱਖ ਕੇ ਰਾਸ਼ਨ ਜਹਾਜ਼ ਵਿੱਚ ਲੱਦਿਆ ਜਾ ਰਿਹਾ ਸੀ। ਜਹਾਜ਼ ਦੇ ਬਾਲਣ ਲਈ ਵੀਹ ਟਨ ਲੱਕੜ ਦੀ ਲੋੜ ਸੀ, ਉਹ ਵੀ ਮੰਗਵਾ ਲਈ ਗਈ ਤੇ ਜਹਾਜ਼ ਉੱਤੇ ਲੱਦਣੀ ਸ਼ੁਰੂ ਹੋ ਗਈ। ਮੈਲਕਮ

ਰੀਡ ਨੇ ਇਹ ਰਾਸ਼ਨ ਪਾਣੀ ਮਜਬੂਰੀ ਮੂੰਹ ਦਿੱਤਾ ਸੀ, ਉਸ ਨੂੰ ਲੱਗਦਾ ਸੀ ਕਿ ਮੰਤਰੀ ਮਾਰਟਿਨ ਬੂਰੈੱਲ ਮੁਸਾਫ਼ਰਾਂ ਅੱਗੇ ਬੇਲੋੜਾ ਝੁਕ ਗਿਆ ਸੀ।

ਰੀਡ ਦਾ ਗੁੱਸਾ ਮੁੜ ਭੜਕਾਉਣ ਲਈ ਉੱਪਰੋਥਲੀ ਦੋ ਘਟਨਾਵਾਂ ਵਾਪਰੀਆਂ ਜਿਨ੍ਹਾਂ ਨੇ ਉਸ ਨੂੰ ਨੱਕ 'ਚੋ ਠੂੰਹੇ ਸੁੱਟਣ ਲਾ ਦਿੱਤਾ। ਉਸ ਨੂੰ ਅਮਰੀਕਾ ਦੀ ਸੂਮਾਸ ਜੇਲ੍ਹ ਵਿਚੋਂ ਭਾਈ ਭਾਗ ਸਿੰਘ ਵੱਲੋਂ ਭੇਜੀ ਗਈ ਤਾਰ ਮਿਲੀ ਸੀ ਕਿ ਮੇਰੀ ਸਹਿਮਤੀ ਤੋਂ ਵਗੈਰ ਜਹਾਜ਼ ਨਾ ਤੋਰਿਆ ਜਾਵੇ।[6] ਦੂਜਾ ਮੁਸਾਫ਼ਰਾਂ ਨੇ ਮੰਗ ਕੀਤੀ ਸੀ ਕਿ ਉਨ੍ਹਾਂ ਨੂੰ ਜਿਉਂਦੇ ਬੱਕਰੇ ਜਾਂ ਛੱਤਰੇ ਦਿੱਤੇ ਜਾਣ ਜੋ ਰਾਹ ਦੇ ਭੋਜਨ ਲਈ ਕੰਮ ਆ ਸਕਣ, ਇਸ ਦੇ ਨਾਲ ਹੀ ਆਟਾ ਗੁੰਨਣ ਵਾਲੀਆਂ ਪਿੱਤਲ ਦੀਆਂ ਤਿੰਨ ਵੱਡੀਆਂ ਪਰਾਂਤਾਂ ਭੇਜੀਆਂ ਜਾਣ।[7]

ਇਹ ਮੰਗਾਂ ਸੁਣ ਕੇ ਰੀਡ ਦੇ ਸੱਤੀਂ ਕੱਪੜੀਂ ਅੱਗ ਲੱਗ ਉੱਠੀ। ਉਸ ਨੇ ਆਪਣੇ ਜਾਣੀ ਤਾਂ ਮੁਸਾਫ਼ਰਾਂ ਨੂੰ ਆਲੂ ਗੋਭੀ ਦੇ ਕੇ ਉਨ੍ਹਾਂ 'ਤੇ ਵੱਡਾ ਅਹਿਸਾਨ ਕੀਤਾ ਸੀ ਪਰ ਉਹ ਤਾਂ ਧੌਂਸ ਨਾਲ ਮਾਸ ਭਾਲਦੇ ਸਨ। ਰੀਡ ਨੇ ਆਇਰਸ ਫਿਊਜੀਲਰਜ, 72 ਵੀਂ ਹਾਈ ਲੈਂਡਰਜ਼, ਸਿਵਲ ਪੁਲਿਸ ਦੇ ਸਿਪਾਹੀ ਅਤੇ ਡਿਊਕ ਆਫ਼ ਕਨਾਟ ਦੇ ਸਿਪਾਹੀ ਬੁਲਾ ਕੇ ਚੌਕਸੀ ਸ਼ੈੱਡ ਉੱਪਰ ਮੁੜ ਤਾਇਨਾਤ ਕਰ ਦਿੱਤੇ। ਉਹ ਕਚੀਚੀਆਂ ਵੱਟਦਾ ਮੁੜ 'ਰੇਨਬੋਅ' ਦੇ ਕਮਾਂਡਰ ਵਾਲਟਰ ਹੋਜ ਵਲ ਤੁਰ ਪਿਆ ਕਿ ਉਹ ਮੁਸਾਫ਼ਰਾਂ ਨੂੰ ਸਿਰਫ਼ ਪੰਦਰਾਂ ਮਿੰਟ ਦਾ ਅਲਟੀਮੇਟਮ ਦੇਵੇਗਾ ਤੇ ਫਿਰ ਕਾਰਵਾਈ ਸ਼ੁਰੂ ਕਰਵਾ ਦੇਵੇਗਾ। ਵੈਨਕੂਵਰ ਦੇ ਗੋਰਿਆਂ ਦੀ ਤਮਾਸ਼ਾ ਦੇਖਣ ਦੀ ਭੁੱਖ ਹਾਲਾਂ ਪੂਰੀ ਨਹੀਂ ਸੀ ਹੋਈ, ਹਥਿਆਰਬੰਦ ਸਿਪਾਹੀਆਂ ਨੂੰ ਤਾਇਨਾਤ ਹੋਏ ਦੇਖ ਕੇ ਫਿਰ ਹਜ਼ਾਰਾਂ ਹੀ ਗੋਰੇ ਗੋਰੀਆਂ ਕਿਨਾਰੇ 'ਤੇ ਆ ਕੇ ਇਕੱਠੇ ਹੋ ਗਏ।[8] ਇਸ ਵਾਰ ਹਾਪਕਿਨਸਨ, ਮੈਲਕਮ ਰੀਡ ਦੇ ਅੱਗੇ ਆਇਆ। ਉਸ ਨੇ ਕਿਹਾ ਕਿ ਪਹਿਲਾਂ ਮਾਰਟਿਨ ਬੂਰੈੱਲ ਅਤੇ ਐਚ.ਐਚ ਸਟੀਵਨਜ਼ ਨਾਲ ਗੱਲ ਕਰਕੇ ਦੇਖ ਲਵੋ, ਜੇਕਰ ਉਹ ਸਹਿਮਤ ਹੋਣ ਤਾਂ ਅਗਲੀ ਕਾਰਵਾਈ ਕੀਤੀ ਜਾਵੇ।[9]

ਇਸ ਮਾਮਲੇ ਵਿਚ ਮਾਰਟਿਨ ਬੂਰੈੱਲ ਨੇ ਮੁੜ ਵਕੀਲ ਏ.ਐਚ. ਮੈਕਨੀਲ ਤੱਕ ਪਹੁੰਚ ਕੀਤੀ। ਮੈਕਨੀਲ ਮੁੜ ਖੇਡ ਵਿਗਾੜਨੀ ਨਹੀਂ ਚਾਹੁੰਦਾ ਸੀ, ਉਸ ਨੇ ਕਿਹਾ ਕਿ ਇਸ ਰਸਦ ਦਾ ਕੁਝ ਖਰਚਾ ਉਹ ਖੁਦ ਦੇ ਦੇਵੇਗਾ ਤੇ ਬਾਕੀ ਵੈਨਕੋਵਰ ਦੇ ਸਿੱਖਾਂ ਤੋਂ ਦਿਵਾ ਦੇਵੇਗਾ। ਸ਼ਾਮ ਹੋ ਚੁੱਕੀ ਸੀ, ਸ਼ਹਿਰ 'ਚੋ ਜਿਉਂਦੇ ਬੱਕਰੇ ਜਾਂ ਛੱਤਰੇ ਤਾਂ ਨਾ ਮਿਲੇ, ਮੈਕਨੀਲ ਨੇ ਜਹਾਜ਼ 'ਤੇ ਆਂਡਿਆਂ ਦੇ ਬਕਸੇ ਹੀ ਭੇਜ ਦਿੱਤੇ ਜਿਸ ਨਾਲ ਮੁਸਾਫ਼ਰ ਸੰਤੁਸ਼ਟ ਹੋ ਗਏ।[10] ਜਹਾਜ਼ ਦੀ ਰਵਾਨਗੀ ਦਾ ਸਮਾਂ 23 ਜੁਲਾਈ ਨੂੰ ਸਵੇਰ ਦੇ 5 ਵਜੇ ਮਿਥਿਆ ਗਿਆ ਸੀ, ਹੁਣ ਜਹਾਜ਼ ਦੇ ਰਵਾਨਾ ਹੋਣ ਦੀਆਂ ਸਾਰੀਆਂ ਅੜਚਣਾਂ ਦੂਰ ਹੋ ਗਈਆਂ ਸਨ। ਜਹਾਜ਼ ਦੀਆਂ ਚਿਮਨੀਆਂ 'ਚੋ

ਧੂੰਏ ਦੀਆਂ ਲੰਬਾਂ ਨਿਕਲ ਰਹੀਆਂ ਸਨ। ਪਟੇਦਾਰਾਂ ਵੱਲੋਂ ਕਪਤਾਨ ਯਾਮਾਮਾਤੋ ਨੂੰ ਰਵਾਨਗੀ ਦੀ ਚਿੱਠੀ ਮਿਲ ਗਈ ਸੀ ਉਸ ਨੇ ਖੁਸ਼ੀ ਖੁਸ਼ੀ ਇਹ ਚਿੱਠੀ ਹੇਠਾਂ ਲਾਂਚ 'ਤੇ ਜਾ ਕੇ ਮਾਰਟਿਨ ਬੂਰੈੱਲ ਤੇ ਐਚ.ਐਚ ਸਟੀਵਨਜ਼ ਨੂੰ ਦਿਖਾਈ। ਬੂਰੈੱਲ ਨੇ ਉਸੇ ਵਕਤ ਹੀ ਪ੍ਰਧਾਨ ਮੰਤਰੀ ਬੋਰਡਨ ਨੂੰ ਵਧਾਈ ਦੀ ਤਾਰ ਭੇਜ ਦਿੱਤੀ।[11] ਸਟੀਵਨਜ਼ ਵੀ ਪਿਛੇ ਨਹੀਂ ਰਹਿਣਾ ਚਾਹੁੰਦਾ ਸੀ, ਉਸ ਨੇ ਵੀ ਤਾਰ ਦੇ ਦਿੱਤੀ।[12]

ਹੁਣ ਵੈਨਕੋਵਰ ਦੇ ਸਿੱਖਾਂ ਨੇ ਬੇਨਤੀ ਕੀਤੀ ਕਿ ਉਨ੍ਹਾਂ ਨੂੰ ਜਹਾਜ਼ ਉੱਪਰ ਜਾ ਕੇ ਆਪਣੇ ਭਰਾਵਾਂ ਨੂੰ ਮਿਲਣ ਦੀ ਇਜਾਜ਼ਤ ਦਿੱਤੀ ਜਾਵੇ, ਪਰ ਰੀਡ ਫਿਰ ਅੜ ਗਿਆ, ਅਜੇ ਤੱਕ ਵੀ ਉਸ ਨੇ ਵੱਟ ਨਹੀਂ ਸੀ ਛੱਡੇ। ਸਿੱਖਾਂ ਦੀ ਪੇਸ਼ ਨਹੀਂ ਜਾ ਰਹੀ ਸੀ, ਸਮਾਂ ਬੜਾ ਨਾਜ਼ਕ ਸੀ, ਨਹੀਂ ਤਾਂ ਉਹ ਰੀਡ ਨੂੰ ਗੋਲੀ ਨਾਲ ਉਡਾ ਦੇਣਾ ਚਾਹੁੰਦੇ ਸਨ। ਹਾਪਕਿਨਸਨ ਨੇ ਰੀਡ ਨੂੰ ਮੁੜ ਸਮਝਾਇਆ ਕਿ ਇਸ ਵਕਤ ਅੜਨ ਦਾ ਵਕਤ ਨਹੀਂ ਹੈ, ਸਿੱਖਾਂ ਨੂੰ ਮਿਲਣ ਦੀ ਇਜਾਜ਼ਤ ਦੇ ਦਿੱਤੀ ਜਾਵੇ। ਫਿਰ ਵੀ ਉਸ ਨੇ ਕਿਹਾ ਕਿ ਸਿੱਖ, ਦਸ-ਦਸ ਦੀਆਂ ਟੋਲੀਆਂ ਵਿਚ ਜਹਾਜ਼ ਦੇ ਹੇਠਾਂ ਲਾਂਚ 'ਤੇ ਖੜ੍ਹ ਕੇ ਆਪਣੇ ਭਰਾਵਾਂ ਨੂੰ ਮਿਲ ਸਕਦੇ ਹਨ। ਸਿੱਖਾਂ ਨੇ ਇਸੇ ਨੂੰ ਗਨੀਮਤ ਸਮਝਿਆ। ਉਹ ਬੜੇ ਉਤਸ਼ਾਹ ਨਾਲ ਦਸ-ਦਸ ਦੀਆਂ ਟੋਲੀਆਂ ਵਿਚ ਜਾ ਕੇ ਆਪਣੇ ਭਰਾਵਾਂ ਨੂੰ ਮਿਲਣ ਲਈ ਜਾਣ ਲੱਗੇ। ਸ਼ਾਮ ਵੇਲੇ ਕੁਝ ਮੁਸਾਫ਼ਰਾਂ ਨੇ ਸਾਹਿਲ ਕਮੇਟੀ ਦੇ ਆਗੂਆਂ ਭਾਈ ਮਿੱਤ ਸਿੰਘ ਪੰਡੋਰੀ, ਹੁਸੈਨ ਰਹੀਮ ਆਦਿ ਨੂੰ ਬਾਂਹਾਂ ਖਿੱਚ ਕੇ ਜਹਾਜ਼ ਉੱਪਰ ਚਾੜ੍ਹ ਲਿਆ ਤਾਂ ਰੀਡ ਨੂੰ ਫੇਰ ਵੱਟ ਚੜ੍ਹ ਗਿਆ। ਇਹ ਉਸ ਵੱਲੋਂ ਦਿੱਤੀ ਗਈ ਇਜਾਜ਼ਤ ਦੀ ਉਲੰਘਣਾ ਸੀ। ਪਰ ਹਾਪਕਿਨਸਨ ਨੇ ਉਸ ਨੂੰ ਸਮਝਾਇਆ ਕਿ ਉਹ ਐਨ ਆਖਰੀ ਸਮੇਂ ਤੇ ਬਣੀ ਬਣਾਈ ਖੇਡ ਨਾ ਵਿਗਾੜ ਲਵੇ, ਸਗੋਂ ਸਾਹਿਲ ਕਮੇਟੀ ਦੇ ਆਗੂਆਂ ਨੂੰ ਤਾਂ ਜਹਾਜ਼ 'ਤੇ ਰਹਿਣ ਦੀ ਇਜਾਜ਼ਤ ਦਿੱਤੀ ਜਾਵੇ। ਰੀਡ ਨਰਮ ਹੋ ਗਿਆ। ਹੁਣ ਭਾਈ ਉਤਮ ਸਿੰਘ ਹਾਂਸ, ਭਾਈ ਕਰਤਾਰ ਸਿੰਘ ਨਵਾਂ ਚੰਦ, ਭਾਈ ਰਤਨ ਸਿੰਘ ਆਦਿ ਨੂੰ ਜਹਾਜ਼ ਉੱਪਰ ਰਹਿਣ ਦੀ ਇਜਾਜ਼ਤ ਦੇ ਦਿੱਤੀ ਗਈ ਜਿਥੇ ਉਨ੍ਹਾਂ ਨੇ ਬਾਬਾ ਗੁਰਦਿੱਤ ਸਿੰਘ ਅਤੇ ਜਹਾਜ਼ ਕਮੇਟੀ ਦੇ ਆਗੂਆਂ ਭਾਈ ਦਲਜੀਤ ਸਿੰਘ, ਭਾਈ ਸੁੰਦਰ ਸਿੰਘ ਦੋਵੇਂ ਹਰਨਾਮ ਸਿੰਘ ਤੇ ਭਾਈ ਅਮਰ ਸਿੰਘ ਨਿਹੰਗ ਹੋਰਾਂ ਨਾਲ ਵਿਚਾਰ ਵਟਾਂਦਰਾ ਕਰਕੇ ਭਵਿੱਖੀ ਯੋਜਨਾਵਾਂ ਉਲੀਕੀਆਂ।[13]

ਪਰ ਰੀਡ ਨੇ ਭਾਈ ਸਾਹਿਬ ਭਾਈ ਬਲਵੰਤ ਸਿੰਘ ਦੀ ਸੁਪਤਨੀ ਬੀਬੀ ਕਰਤਾਰ ਕੌਰ ਨੂੰ ਜਹਾਜ਼ 'ਤੇ ਨਾ ਜਾਣ ਦਿੱਤਾ, ਜੋ ਜਹਾਜ਼ ਦੀ ਇਕੋ-ਇਕ ਇਸਤਰੀ ਮੁਸਾਫਰ ਬੀਬੀ ਕਿਸ਼ਨ ਕੌਰ ਪਤਨੀ ਸੁੰਦਰ ਸਿੰਘ ਨੂੰ ਮਿਲਣਾ ਚਾਹੁੰਦੀ ਸੀ।[14]

ਭਾਵੇਂ ਜਹਾਜ਼ ਵਾਪਸ ਮੁੜ ਰਿਹਾ ਸੀ ਪਰ ਸਿੱਖਾਂ ਨੇ ਅਜੇ ਲੜਾਈ ਦਾ

ਪਹਿਲਾ ਪੜਾਅ ਹੀ ਤੈਅ ਕੀਤਾ ਸੀ, ਭਵਿੱਖੀ ਲੜਾਈ ਲੜਨ ਲਈ ਤਾਂ ਉਨ੍ਹਾਂ ਕੋਲ ਮੈਦਾਨ ਖਾਲੀ ਪਿਆ ਸੀ। ਬਾਬਾ ਗੁਰਦਿੱਤ ਸਿੰਘ ਅਤੇ ਖਾਲਸਾ ਦੀਵਾਨ ਸੁਸਾਇਟੀ ਵੈਨਕੂਵਰ ਦੇ ਆਗੂਆਂ ਨੇ ਫੈਸਲਾ ਕੀਤਾ ਕਿ ਇਸ ਜਹਾਜ਼ ਨੂੰ ਖ਼ੀਦ ਲਿਆ ਜਾਵੇ ਤੇ ਮੁੜ ਕਲਕੱਤੇ ਤੋਂ ਜਾ ਕੇ ਫਿਰ ਚਲਾਇਆ ਜਾਵੇ। ਤਾਂ ਕਿ ਕੈਨੇਡਾ ਦੇ ਸਿੱਧੇ ਸਫ਼ਰ ਵਾਲੇ ਕਾਨੂੰਨ ਨੂੰ ਭੰਨਿਆ ਜਾਵੇ। ਖਾਲਸਾ ਦੀਵਾਨ ਦੇ ਆਗੂਆਂ ਨੇ ਬਾਬਾ ਗੁਰਦਿੱਤ ਸਿੰਘ ਨੂੰ ਭਰੋਸਾ ਦਿਵਾਇਆ ਕਿ ਉਹ ਉਨ੍ਹਾਂ ਦੇ ਹਾਂਗਕਾਂਗ ਪਹੁੰਚਣ ਤੱਕ ਪਿਛੋਂ ਪੈਸੇ ਇਕੱਠੇ ਕਰਕੇ ਭੇਜ ਦੇਣਗੇ।[15]

ਸਾਰੀ ਰਾਤ ਜਹਾਜ਼ 'ਤੇ ਸਰਗਰਮੀ ਜਾਰੀ ਰਹੀ ਸੀ, ਜਹਾਜ਼ ਤੋਰਨ ਮੌਕੇ ਵੀ ਮੈਲਕਮ ਰੀਡ ਨੇ ਦੁਸ਼ਮਣੀ ਤੋਂ ਕੰਮ ਲਿਆ ਸੀ। ਉਸ ਨੇ ਡਾ. ਰਘੁਨਾਥ ਸਿੰਘ, ਉਸ ਦੀ ਪਤਨੀ ਅਤੇ ਬੱਚੇ ਨੂੰ ਪਹਿਲਾਂ ਹੀ ਜਹਾਜ਼ 'ਚੋਂ ਉਤਾਰ ਲਿਆ ਸੀ। ਜਦਕਿ ਹੋਰ ਮੁਸਾਫ਼ਰਾਂ ਅਤੇ ਬਾਬਾ ਗੁਰਦਿੱਤ ਸਿੰਘ ਨੇ ਉਸ ਨੂੰ ਵਥੇਰਾ ਕਿਹਾ ਸੀ ਕਿ ਡਾ. ਰਘੁਨਾਥ ਸਿੰਘ ਨੂੰ ਹਾਂਗਕਾਂਗ ਤੋਂ ਮੁਸਾਫ਼ਰਾਂ ਦੀ ਸਿਹਤ ਦੀ ਦੇਖਭਾਲ ਲਈ ਭਰਤੀ ਕਰਕੇ ਲਿਆਂਦਾ ਗਿਆ ਹੈ। ਜੇਕਰ ਰਸਤੇ ਵਿੱਚ ਮੁਸਾਫ਼ਰ ਬਿਮਾਰ ਹੋ ਗਏ ਤਾਂ ਉਨ੍ਹਾਂ ਦਾ ਜਿੰਮੇਦਾਰ ਕੌਣ ਹੋਵੇਗਾ?[16] ਪਰ ਰੀਡ ਨੇ ਪੂਰੀ ਧੱਕੇਸ਼ਾਹੀ ਤੋਂ ਕੰਮ ਲਿਆ ਸੀ ਅਤੇ ਡਾਕਟਰ ਨੂੰ ਉਤਾਰ ਕੇ ਲੈ ਗਿਆ ਸੀ। ਹਾਂ! ਭਾਨ ਸਿੰਘ ਜੋ ਆਪਣੇ ਲਾਲਚ ਵਸ ਰੀਡ ਲਈ ਕਠਪੁਤਲੀ ਬਣਿਆ ਸੀ, ਉਸ ਦੀ ਰੀਡ ਨੇ ਬਾਤ ਨਹੀਂ ਪੁੱਛੀ ਸੀ, ਉਹ ਵਥੇਰਾ ਕਹਿੰਦਾ ਰਿਹਾ ਕਿ ਮੁਸਾਫ਼ਰਾਂ ਤੋਂ ਮੇਰੀ ਜਾਨ ਨੂੰ ਖ਼ਤਰਾ ਹੈ, ਮੈਂ ਜਹਾਜ਼ ਤੋਂ ਛਾਲ ਮਾਰ ਦਿਆਂਗਾ, ਪਰ ਰੀਡ ਨੇ ਉਸ ਦੀ ਇੱਕ ਨਾ ਸੁਣੀ। ਮੁਸਾਫ਼ਰ ਖੁਦ ਜਹਾਜ਼ ਨੂੰ ਗਰਮ ਕਰਨ ਲਈ ਲੱਕੜਾਂ ਪੁਆ ਰਹੇ ਸਨ। ਭਾਵੇਂ ਉਨ੍ਹਾਂ ਨੂੰ ਵਾਪਸ ਮੁੜਨ ਦੀ ਨਿਰਾਸ਼ਾ ਤਾਂ ਸੀ ਪਰ ਉਨ੍ਹਾਂ ਨੂੰ ਆਪਣੀਆਂ ਸ਼ਰਤਾਂ ਮਨਵਾਉਣ ਦੀ ਖੁਸ਼ੀ ਵੀ ਸੀ ਕਿ ਉਹ ਕਿਸੇ ਡਰਾਵੇ ਅੱਗੇ ਝੁਕੇ ਨਹੀਂ ਸਨ।

ਸਵੇਰੇ ਪਹੁ ਫੁਟਾਲੇ ਦੀ ਠੰਢੀ ਹਵਾ ਚੱਲ ਰਹੀ ਸੀ। ਵੈਨਕੂਵਰ ਦੇ ਸਿੱਖ ਆਗੂ ਤੇ ਹੁਸੈਨ ਰਹੀਮ ਗੁਰੂ ਨਾਨਕ ਜਹਾਜ਼ ਤੋਂ ਉਤਰ ਕੇ ਸਰਕਾਰੀ ਲਾਂਚ 'ਤੇ ਆ ਗਏ ਸਨ। ਜਹਾਜ਼ ਨੇ ਇੱਕ ਦਮ ਸ਼ੋਰ ਪੈਦਾ ਕਰਕੇ ਹਿਲਜੁੱਲ ਕੀਤੀ, ਉਹ ਪਹਿਲਾਂ ਥੋੜਾ ਜਿਹਾ ਅਗਾਂਹ ਵੱਲ ਵਧਿਆ ਤੇ ਫਿਰ ਬਰਾਕਟਨ ਪੁਆਇੰਟ ਦੁਆਲੇ ਘੁੰਮ ਕੇ ਵਾਪਸ ਚੱਲ ਪਿਆ।[17] ਉਹ ਪਿੱਛੇ ਚਾਂਦੀ ਰੰਗੀ ਲਕੀਰ ਛੱਡੀ ਜਾ ਰਿਹਾ ਸੀ। 'ਰੇਨਬੋਅ' ਤੇ 'ਸੀ ਲਾਇਨ' ਵੀ ਜਹਾਜ਼ ਦੇ ਪਿੱਛੇ ਪਿੱਛੇ ਚੱਲ ਪਏ, ਉਨ੍ਹਾਂ ਨੇ ਉਸ ਵਕਤ ਮੁੜਨਾ ਸੀ ਜਦ ਜਹਾਜ਼ ਨੇ ਕੇਪ ਫਲੈਟਰੀ ਦੇ ਅੰਤਰਰਾਸ਼ਟਰੀ ਪਾਣੀਆਂ ਵਿਚ ਦਾਖਲ ਹੋ ਜਾਣਾ ਸੀ। ਮੁਸਾਫ਼ਰ ਭਰੇ ਮਨ ਨਾਲ ਵੈਨਕੂਵਰ ਨੂੰ ਅਲਵਿਦਾ ਕਹਿ ਰਹੇ ਸਨ, ਪਰ ਮੁੜ ਆਉਣ ਦੀ ਆਸ ਉਨ੍ਹਾਂ ਦੀਆਂ ਅੱਖਾਂ 'ਚ ਹਾਲਾਂ ਵੀ ਚਮਕ ਰਹੀ ਸੀ। ਰਾਗੀ ਸਿੰਘਾਂ ਦੀ ਰਸਭਿੰਨੀ ਅਵਾਜ਼ ਫਿਜ਼ਾ ਵਿਚ ਘੁਲਣੀ ਸ਼ੁਰੂ

ਹੋ ਗਈ:

ਕੀਤਾ ਕਰਣਾ ਸਰਬ ਰਜਾਈ ਕਿਛੁ ਕੀਚੈ ਜੇ ਕਰ ਸਕੀਐ ॥
ਆਪਣਾ ਕੀਤਾ ਕਿਛੂ ਨ ਹੋਵੈ ਜਿਉ ਹਰਿ ਭਾਵੈ ਤਿਉ ਰਖੀਐ ॥੧ ॥
ਮੇਰੇ ਹਰਿ ਜਉ ਸਭੁ ਕੋ ਤੇਰੈ ਵਸਿ ॥
ਅਸਾ ਜੋਰੁ ਨਾਹੀ ਜੇ ਕਿਛੁ ਕਰ ਹਮ ਸਾਕਹਿ
ਜਿਉ ਭਾਵੈ ਤਿਵੈ ਬਖਸਿ ॥੧ ॥ ਰਹਾਓ ॥
ਸਭੁ ਜੀਉ ਪਿੰਡੁ ਦੀਆ ਤੁਧੁ ਆਪੇ ਤੁਧੁ ਆਪੈ ਕਾਰੈ ਲਾਇਆ ॥
ਜੇਹਾ ਤੂੰ ਹੁਕਮੁ ਕਰਹਿ ਤੇਹੋ ਕੋ ਕਰਮ ਕਮਾਵੈ
ਜੇਹਾ ਤੁਧੁ ਧੁਰਿ ਲਿਖਿ ਪਾਇਆ ॥੨ ॥
ਪੰਚ ਤਤੁ ਕਰਿ ਤੁਧੁ ਸ੍ਰਿਸਟਿ ਸਭ ਸਾਜੀ
ਕੋਈ ਛੇਵਾ ਕਰਿਉ ਜੇ ਕਿਛੁ ਕੀਤਾ ਹੋਵੈ ॥
ਇਕਨਾ ਸਤਿਗੁਰੁ ਮੇਲਿ ਤੂੰ ਬੁਝਾਵਹਿ
ਇਕਿ ਮਨਮੁਖ ਕਰਹਿ ਸਿ ਰੋਵੈ ॥੩ ॥
ਹਰਿ ਕੀ ਵਡਿਆਈ ਹਉ ਆਖਿ ਨ ਸਾਕਾ ਹਉ ਮੂਰਖੁ ਮੁਗਧੁ ਨੀਚਾਣ ॥
ਜਨ ਨਾਨਕ ਕਉ ਹਰਿ ਬਖਸਿ ਲੈ
ਮੇਰੇ ਸੁਆਮੀ ਸਰਣਾਗਤਿ ਪਾਇਆ ਅਜਾਣੁ ॥੪ ॥

ਜਹਾਜ਼ ਅੱਗੇ ਵੱਲ ਵੱਧ ਰਿਹਾ ਸੀ, ਵੈਨਕੋਵਰ ਪਿੱਛੇ ਰਹਿ ਗਿਆ ਸੀ।

# ਵੈਨਕੂਵਰ ਵਿੱਚ ਲਹੂ ਦੀ ਲੀਕ

ਜਦ 19 ਜੁਲਾਈ 1914 ਨੂੰ, ਵੈਨਕੂਵਰ ਦੇ ਪਾਣੀਆਂ 'ਚ ਖੜੇ ਗੁਰੂ ਨਾਨਕ ਜਹਾਜ਼ ਦਾ ਘੋਲ ਸਿਖਰ 'ਤੇ ਪਹੁੰਚਿਆਂ ਹੋਇਆ ਸੀ ਤਾਂ ਉਸ ਵਕਤ ਭਾਈ ਸਾਹਿਬ ਭਾਈ ਬਲਵੰਤ ਸਿੰਘ ਖੁਰਦਪੁਰ, ਭਾਈ ਭਾਗ ਸਿੰਘ ਭਿੱਖੀਵਿੰਡ ਤੇ ਬਾਬੂ ਹਰਨਾਮ ਸਿੰਘ ਸਾਹਰੀ ਅਮਰੀਕਾ ਵਿੱਚ ਸੂਮਾਸ ਦੀ ਜੇਲ੍ਹ 'ਚ ਬੰਦ ਸਨ। ਭਾਈ ਮੇਵਾ ਸਿੰਘ ਦੋ ਰਿਵਾਲਵਰਾਂ ਅਤੇ ਗੋਲੀਆਂ ਸਮੇਤ ਕੈਨੇਡਾ ਦੀ ਹੱਦ ਅੰਦਰ ਦਾਖਲ ਹੁੰਦਾ ਫੜਿਆ ਗਿਆ ਸੀ ਪਰ ਉਹ ਕੁੱਝ ਸਮੇਂ ਬਾਅਦ ਰਿਹਾਅ ਹੋ ਗਿਆ ਸੀ। ਉਸ ਨੂੰ ਰਿਹਾਅ ਕਰਵਾਉਣ ਪਿੱਛੇ ਹਾਪਕਿਨਸਨ ਤੇ ਮੈਲਕਮ ਰੀਡ ਦਾ ਸੁਆਰਥ ਸੀ। ਭਾਈ ਮੇਵਾ ਸਿੰਘ ਉੱਪਰੋਂ ਉੱਪਰੋਂ ਹਾਪਕਿਨਸਨ ਨਾਲ ਮੂੰਹ ਦਾ ਮਿੱਠਾ ਰਹਿੰਦਾ ਸੀ, ਪਰ ਅੰਦਰੋਂ ਅੰਦਰੀਂ ਉਹ ਉਸ ਦੇ ਕਾਰਨਾਮਿਆਂ 'ਤੇ ਪੁੱਜ ਕੇ ਦੁਖੀ ਸੀ। ਹਾਪਕਿਨਸਨ ਨੂੰ ਉਮੀਦ ਸੀ ਕਿ ਮੇਵਾ ਸਿੰਘ 'ਤੇ ਰਿਹਾਈ ਦਾ ਅਹਿਸਾਨ ਕਰਕੇ ਕਿਸੇ ਦਿਨ ਇਸ ਨੂੰ ਭਾਈ ਭਾਗ ਸਿੰਘ ਹੋਰਾਂ ਦੇ ਖ਼ਿਲਾਫ਼ ਵਰਤਾਂਗੇ। 23 ਜੁਲਾਈ 1914 ਨੂੰ ਜਦ ਗੁਰੂ ਨਾਨਕ ਜਹਾਜ਼ ਵਾਪਸੀ ਲਈ ਰਵਾਨਾ ਹੋ ਗਿਆ ਸੀ ਤਾਂ ਅਮਰੀਕਾ ਦੇ ਅਧਿਕਾਰੀਆਂ ਨੇ ਭਾਈ ਸਾਹਿਬ ਭਾਈ ਬਲਵੰਤ ਸਿੰਘ ਤੇ ਭਾਈ ਭਾਗ ਸਿੰਘ ਨੂੰ 30 ਜੁਲਾਈ ਨੂੰ ਰਿਹਾਅ ਕਰ ਦਿੱਤਾ।[1] ਅਮਰੀਕਾ 'ਚ ਹਥਿਆਰ ਰੱਖਣੇ ਗੈਰ ਕਾਨੂੰਨੀ ਨਹੀਂ ਹਨ, ਇਸ ਲਈ ਉਨ੍ਹਾਂ 'ਤੇ ਕੋਈ ਕੇਸ ਨਹੀਂ ਬਣਦਾ ਸੀ। ਪਰ ਬਾਬੂ ਹਰਨਾਮ ਸਿੰਘ ਸਾਹਰੀ ਰਿਹਾਅ ਨਾ ਹੋ ਸਕਿਆ, ਕੈਨੇਡਾ ਦੇ ਇਮੀਗ੍ਰੇਸ਼ਨ ਵਿਭਾਗ ਨੇ ਉਸ ਦੇ ਖ਼ਿਲਾਫ਼ ਪੁਰਾਣੀ ਫਾਈਲ ਖੋਹਲ ਲਈ ਸੀ, ਉਹ ਕੈਨੇਡਾ ਤੋਂ ਡੀਪੋਰਟ ਕੀਤਾ ਹੋਇਆ ਸੀ। ਇਧਰੋਂ ਕੈਨੇਡੀਅਨ ਪੁਲਿਸ ਨੇ ਉਸ ਦੀ ਗ਼ੈਰਹਾਜ਼ਰੀ 'ਚ ਉਸ ਦੇ ਘਰ ਦੀ ਤਲਾਸ਼ੀ ਲਈ ਤਾਂ ਉਸ ਦੇ ਕਾਗਜ਼ਾਂ 'ਚੋਂ ਬੰਬ ਬਣਾਉਣ ਦਾ ਫ਼ਾਰਮੂਲਾ ਮਿਲ ਗਿਆ। ਅਧਿਕਾਰੀਆਂ ਨੂੰ ਉਸ ਵਿਰੁੱਧ ਠੋਸ ਸਬੂਤ ਹੱਥ ਲੱਗ ਗਿਆ ਸੀ। ਮੈਲਕਮ. ਰੀਡ ਅਤੇ ਹਾਪਕਿਨਸਨ ਨੇ ਅਮਰੀਕਾ ਦੇ ਅਧਿਕਾਰੀਆਂ ਨੂੰ ਸਿਫ਼ਾਰਸ਼ ਕੀਤੀ ਕਿ ਹਰਨਾਮ ਸਿੰਘ ਖ਼ਤਰਨਾਕ ਇਨਕਲਾਬੀ ਹੈ, ਇਸ ਲਈ ਇਸ ਨੂੰ ਡੀਪੋਰਟ ਕਰ ਦਿੱਤਾ ਜਾਵੇ, ਅਮਰੀਕਾ ਸਰਕਾਰ ਨੇ 26 ਸਤੰਬਰ ਨੂੰ ਇਸੇ ਤਰ੍ਹਾਂ ਹੀ ਕੀਤਾ।[2]

ਗੁਰੂ ਨਾਨਕ ਜਹਾਜ਼ ਦੇ ਵਾਪਸ ਜਾਣ ਨਾਲ ਵੈਨਕੂਵਰ ਦੇ ਸਿੱਖ ਭਾਈਚਾਰੇ

'ਚ ਨਿਰਾਸ਼ਾ ਅਤੇ ਮਾਯੂਸੀ ਦਾ ਆਲਮ ਛਾਇਆ ਹੋਇਆ ਸੀ। ਗੱਦਾਰ ਬੇਲਾ ਸਿੰਘ ਦੀ ਜੁੰਡਲੀ ਹੁਣ ਮੁੱਛਾਂ ਨੂੰ ਤਾਅ ਦੇ ਕੇ ਤੇ ਧੌਣਾਂ ਅਕੜਾ ਕੇ ਫਿਰਦੀ ਸੀ। ਉਨ੍ਹਾਂ ਦੀਆਂ ਚੜ੍ਹ ਮੱਚੀਆਂ ਸਨ।

## ਗ਼ਦਰ ਦੀ ਤਿਆਰੀ

ਜੁਲਾਈ ਵਿਚ ਪਹਿਲੀ ਸੰਸਾਰ ਜੰਗ ਭੜਕ ਉੱਠੀ ਸੀ। 4 ਅਗਸਤ 1914 ਨੂੰ ਇੰਗਲੈਂਡ ਵੀ ਸੰਸਾਰ ਜੰਗ 'ਚ ਸ਼ਾਮਲ ਹੋ ਗਿਆ, ਜਿਸ ਕਰਕੇ ਗ਼ਦਰ ਪਾਰਟੀ ਨੇ ਵਿਚਾਰ ਕੀਤੀ ਕਿ ਇਤਿਹਾਸ ਨੇ ਹੁਣ ਦੇਸ਼ ਅਜ਼ਾਦ ਕਰਵਾਉਣ ਲਈ ਬੜਾ ਗਨੀਮਤ ਮੌਕਾ ਪੈਦਾ ਕਰ ਦਿੱਤਾ ਹੈ। ਭਾਰਤ ਵਿਚਲੀਆਂ ਦੇਸੀ ਖਾਸ ਕਰ ਸਿੱਖ ਫੌਜਾਂ ਨੂੰ ਦੇਸ਼ ਅਜ਼ਾਦ ਕਰਵਾਉਣ ਲਈ ਨਾਲ ਜੋੜਿਆ ਜਾ ਸਕਦਾ ਹੈ। ਪਾਰਟੀ ਨੇ ਵਿਚਾਰ ਕਰਕੇ ਅਮਰੀਕਾ ਕੈਨੇਡਾ ਦੇ ਗ਼ਦਰੀਆਂ ਨੂੰ ਸੱਦਾ ਦੇ ਦਿੱਤਾ ਕਿ ਹੁਣ ਪੰਜਾਬ ਲਈ ਕੂਚ ਕਰ ਦੇਣਾ ਚਾਹੀਦਾ ਹੈ ਤਾਂ ਕਿ ਅੰਗਰੇਜ਼ਾਂ ਦੇ ਵਿਰੁੱਧ ਜੰਗ ਛੇੜੀ ਜਾ ਸਕੇ। 25 ਅਗਸਤ 1914 ਦੇ 'ਹਿੰਦੁਸਤਾਨ ਗ਼ਦਰ' 'ਚ ਇਸ ਸੱਦੇ ਨੂੰ ਇੱਕ ਬੈਂਤ ਦੇ ਰੂਪ 'ਚ ਛਾਪਿਆ ਗਿਆ :

### ਚੰਗਾ ਵਕਤ ਹੈ ਗ਼ਦਰ ਮਚਾਵਨੇ ਦਾ

1.

ਚੰਗਾ ਵਕਤ ਹੈ ਗ਼ਦਰ ਮਚਾਵਨੇ ਦਾ,
ਹਿੰਦੋਸਤਾਨੀਓ ਡੇਰੀਆਂ ਲਾਈਆਂ ਕਿਓਂ।
ਸਦਾ ਜੀਵਨਾ ਨਹੀਂ ਜਹਾਨ ਅੰਦਰ,
ਅੱਖਾਂ ਜੰਗ ਤੋਂ ਤੁਸੀਂ ਚੁਰਾਈਆਂ ਕਿਉਂ।
ਬੜੇ ਸ਼ਾਨ ਤੇ ਮਾਣ ਗੁਮਾਨ ਵਾਲੇ,
ਛੱਟਾਂ ਚੁਕਦੇ ਫਿਰੋ ਪਰਾਈਆਂ ਕਿਉਂ।
ਲੜਨ ਮਰਨ ਤੋਂ ਜੇਕਰ ਖੌਫ਼ ਆਵੇ,
ਐਂਵੇ ਦਿੱਤੀਆਂ ਗ਼ਦਰ ਨੂੰ ਸਾਈਆਂ ਕਿਉਂ।
ਖਾ ਕੇ ਰੁਖੀਆਂ ਰੋਟੀਆਂ ਖੁਸ਼ੀ ਰਹਿੰਦੇ,
ਝੋਕਾਂ ਅਮਲੀਆਂ ਦੇ ਵਾਂਗ ਲਾਈਆਂ ਕਿਉ।
ਫੌਜਾਂ ਵਾਲਿਓ ਤੁਸਾਂ ਦੀ ਮੱਤ ਮਾਰੀ,
ਲੋਕਾਂ ਵਾਸਤੇ ਕਰੋਂ ਲੜਾਈਆਂ ਕਿਉਂ।
ਬੁਰੀ ਨੌਕਰੀ ਨਰਕ ਤੋਂ ਕੈਹਣ ਸਿਆਣੇ,
ਜਾਣ ਬੁਝ ਕੇ ਬੇੜੀਆਂ ਪਾਈਆਂ ਕਿਉਂ।

ਵੈਰੀ ਤੁਸਾਂ ਦਾ ਘੇਰਿਆ ਵਿਚ ਯੂਰਪ,
ਵੇਲਾ ਸਾਂਭ ਲੈ ਢੇਰੀਆਂ ਢਾਈਆਂ ਕਿਉਂ।

2.

ਹਿੰਦੁਸਤਾਨੀਓ ਢਿੱਲ ਨਾ ਕਰੋ ਵੀਰੋ,
ਛੇਤੀ ਕਰੋ ਹੁਨ ਗ਼ਦਰ ਮਚਾਨ ਵਾਲੀ।
ਗਿਆ ਵਕਤ ਨਾ ਆਵਨਾ ਹਥ ਪਿਛੋਂ,
ਚੰਗੀ ਗਲ ਨਾ ਫੇਰ ਪਛਤਾਨ ਵਾਲੀ।
ਪੈਹਲਾਂ ਗ਼ਦਰ ਪ੍ਰਚਾਰ ਦੀ ਲੋੜ ਸਾਨੂੰ,
ਪਿਛੋਂ ਦੂਸਰਾ ਕੰਮ ਕੰਮਾਨ ਵਾਲੀ।
ਫੌਜਾਂ ਵਿਚ ਪ੍ਰਚਾਰ ਦੀ ਲੋੜ ਛੇਤੀ,
ਡਾਕੇ ਮਾਰ ਕੇ ਲੁੱਟ ਮਚਾਨ ਵਾਲੀ।
ਪਿੰਡਾਂ ਵਿਚ ਪ੍ਰਚਾਰ ਕੀ ਲੋੜ ਸਾਨੂੰ,
ਨਾਲੇ ਗ਼ਦਰ ਦੀ ਗੂੰਜ ਸੁਨਾਣ ਵਾਲੀ।
ਜਦੋਂ ਖ਼ਬਰ ਹੋਈ ਲੋਕਾਂ ਸਾਰਿਆਂ ਨੂੰ,
ਫੇਰ ਕੋਈ ਨਾ ਗੱਲ ਛੁਪੌਨ ਵਾਲੀ।
ਫੇਰ ਤੋਪ ਬੰਦੂਕ ਦੀ ਲੋੜ ਸਾਨੂੰ,
ਗੋਲੇ ਸੁੱਟ ਕੇ ਕਿਲੇ ਉੜੌਨ ਵਾਲੀ।
ਫੌਜ ਗੋਰਿਆਂ ਦੀ ਉਥੇ ਬੌਹਤ ਥੋੜੀ,
ਬੌਹਤੀ ਫੌਜ ਸਾਡੀ ਹਿੰਦੋਸਤਾਨ ਵਾਲੀ।
ਨਾਮ ਕਟੇ ਰੀਜ਼ਰਵੀਏ ਕਰੋ ਅਕੱਠੇ,
ਨਵੀਂ ਹੋਰ ਭਰਤੀ ਨੌਜਵਾਨ ਵਾਲੀ।
ਜਿਨ੍ਹਾਂ ਫੌਜ ਅੰਦਰ ਅੱਗੇ ਕੰਮ ਕੀਤਾ,
ਉਨ੍ਹਾਂ ਖ਼ਬਰ ਬੰਦੂਕ ਚਲਾਨ ਵਾਲੀ।
ਇਕੱਠੇ ਕਰਨ ਹਥਯਾਰ ਉਹ ਅਕਲ ਸੇਤੀ,
ਸੱਚੀ ਗੱਲ ਨਾ ਏਥੇ ਸੁਨਾਨ ਵਾਲੀ।
ਕਾਬੂ ਕਰਨ ਪੈਹਲਾਂ ਜੇਹੜੇ ਤੋਪਖਾਨੇ,
ਅਤੇ ਕਿਲੇ ਵੀ ਕਰਨ ਦਬੌਣ ਵਾਲੀ।
ਜੇਹੜਾ ਕਿਲਾ ਨਾ ਅਸਾਂ ਦੇ ਹੱਥ ਆਵੇ,
ਦੂਰ ਦੂਰ ਕਰੀਏ ਘੇਰਾ ਪਾਨ ਵਾਲੀ।
ਫੌਜ ਆਪਣੀ ਦਾ ਬਾਹਰ ਲਾ ਪਹਿਰਾ,
ਰਸਦ ਬੰਦ ਕਰੀਏ ਅੰਦਰ ਜਾਨ ਵਾਲੀ।

ਗੋਰੇ ਮਰਨ ਭੁੱਖੇ ਆਪੇ ਕਿਲੇ ਅੰਦਰ,
ਸਾਨੂੰ ਲੋੜ ਨਾ ਤੋਪ ਚਲਾਣ ਵਾਲੀ।
ਤਾਰਾਂ ਕਟ ਕੇ ਖ਼ਬਰ ਨੂੰ ਬੰਦ ਕਰੀਏ,
ਵਾਇਰਲਸ ਦੇ ਥੰਮ ਗਿਰਾਨ ਵਾਲੀ।
ਬਸਤੀ ਤੀਹ ਕਰੋੜ ਨਾ ਖਤਮ ਹੋਸੀ,
ਹੋਵੇ ਜੰਗ ਜੇ ਬੜੇ ਘਸਮਾਨ ਵਾਲੀ।
ਸੈਹਾ ਮਾਰਨਾ ਗੋਹਟਿਆ ਨਾਲ ਹੁਣ ਤਾਂ,
ਨਹੀਂ ਲੋੜ ਬੰਦੂਕ ਚਲਾਨ ਵਾਲੀ।
ਜ਼ਾਲਮ ਚਾਰ ਚੁਫੇਰਿਓ ਘੇਰਿਆ ਹੈ,
ਦਿੱਸੇ ਰਾਹ ਨਾਂਹੀ ਨਿਕਲ ਜਾਨ ਵਾਲੀ।
ਟਰਕੀ ਅਰਬ ਫਾਰਸ ਕਾਬਲ ਮਿਸ੍ਰ ਪੰਜੇ,
ਫੌਜ ਤੱਯਾਰ ਬਰ ਤੱਯਾਰ ਅਫ਼ਗਾਨ ਵਾਲੀ।
ਸਿੰਘ ਚੀਨ ਵਾਲੇ ਜੇ ਕਰ ਕਰਨ ਹਿੰਮਤ,
ਹਾਂਗ ਕਾਂਗ ਮਲਾਯਾ ਦਬਾਨ ਵਾਲੀ।
ਸਿੰਘਾਪੁਰ ਅੰਦਰ ਸਾਡਾ ਤੋਪਖਾਨਾ,
ਕਾਫ਼ੀ ਫੌਜ ਹੈ ਯੁੱਧ ਮਚਾਨ ਵਾਲੀ।
ਗੋਰੇ ਲੂੰਣ ਸਮਝੋ ਸਾਡੇ ਵਿੱਚ ਆਟੇ,
ਉੱਠੀ ਫੌਜ ਜਦੋਂ ਹਿੰਦੁਸਤਾਨ ਵਾਲੀ।
ਜੇਕਰ ਅਜੇ ਵੀ ਵਕਤ ਸੰਭਾਲਿਓ ਨਾ,
ਮਿੱਟੀ ਖੁਆਰ ਹੋਸੀ ਹਿੰਦੋਸਤਾਨ ਵਾਲੀ।

(ਲੇਖਕ ਇੱਕ ਪੰਜਾਬੀ ਸਿੰਘ, 25 ਅਗਸਤ 1914)[3]

ਅਮਰੀਕਾ ਤੇ ਕੈਨੇਡਾ ਦੇ ਸਿੱਖਾਂ ਵੱਲੋਂ ਇਸ ਸੱਦ ਦਾ ਪੂਰੀ ਗਰਮ ਜੋਸ਼ੀ ਨਾਲ ਹੁੰਗਾਰਾ ਭਰਿਆ ਗਿਆ। ਹੁਣ ਹਾਰੇ ਹੋਏ ਮਹਿਸੂਸ ਕਰਦੇ ਸਿੱਖਾਂ ਵਿੱਚ ਨਵੀਂ ਜਾਨ ਪੈ ਗਈ। ਵੈਨਕੂਵਰ 'ਚ ਗ਼ਦਰ ਪਾਰਟੀ ਦੀਆਂ ਸਰਗਰਮੀਆਂ ਵਧ ਗਈਆਂ, ਗ਼ਦਰ ਅਖ਼ਬਾਰ ਗੁਰਦੁਆਰੇ 'ਚ ਪੜ੍ਹਿਆ ਜਾਂਦਾ ਸੀ,[4] ਹੁਣ ਭਾਈ ਸਾਹਿਬ ਭਾਈ ਬਲਵੰਤ ਸਿੰਘ, ਭਾਈ ਭਾਗ ਸਿੰਘ ਤੇ ਹੋਰ ਆਗੂਆਂ ਦੀਆਂ ਤਕਰੀਰਾਂ 'ਚ ਅੰਗਰੇਜ਼ ਸਮਰਾਜੀਆਂ ਵਿਰੁੱਧ ਸ਼ਰੇਆਮ ਅੱਗ ਉਗਲੀ ਜਾਂਦੀ ਸੀ। ਸਿੱਖ ਹੁਣ ਮਾਯੂਸੀ 'ਚੋਂ ਬਾਹਰ ਨਿਕਲ ਆਏ, ਉਨ੍ਹਾਂ 'ਚ ਉਤਸ਼ਾਹ ਦੀ ਨਵੀਂ ਤਰੰਗ ਦੌੜ ਗਈ ਸੀ। ਦੇਸ਼ ਪਹੁੰਚਣ ਵਾਲੇ ਗ਼ਦਰੀ ਜਥਿਆਂ ਦੀਆਂ ਤਿਆਰੀਆਂ ਹੋਣ ਲੱਗ ਪਈਆਂ ਸਨ। ਸਿੱਖ ਅੱਗੇ ਵਧ ਵਧ ਕੇ ਆਪਣੇ ਨਾਂਅ ਵੀ ਲਿਖਵਾ ਰਹੇ ਸਨ ਤੇ ਮਾਇਆ ਵੀ ਦੇ ਰਹੇ ਸਨ।[5]

## ਹਾਪਕਿਨਸਨ ਸਰਗਰਮ

ਜਾਸੂਸ ਵਿਲੀਅਮ ਹਾਪਕਿਨਸਨ ਦੀਆਂ ਕੈਨੇਡਾ ਤੇ ਅਮਰੀਕਾ ਦੋਨੋਂ ਪਾਸੇ ਲੱਤਾਂ ਸਨ, ਉਹ ਦੋਵਾਂ ਦੇਸ਼ਾਂ ਦੇ ਗ਼ਦਰੀਆਂ ਦੀਆਂ ਰਿਪੋਰਟਾਂ, ਲੰਡਨ ਤੇ ਭਾਰਤ ਨੂੰ ਸਿੱਧੀਆਂ ਭੇਜ ਰਿਹਾ ਸੀ। ਉਸ ਨੇ ਦੋਵਾਂ ਸ਼ਾਂਤ ਅਤੇ ਅਸ਼ਾਂਤ ਸਮੁੰਦਰੀ ਤੱਟਾ 'ਤੇ ਬਾਜ਼ ਵਾਂਗ ਨਿਗ੍ਹਾ ਰੱਖੀ ਹੋਈ ਸੀ। ਸਾਨ ਫਰਾਂਸਿਸਕੋ ਦੀ ਇਮੀਗ੍ਰੇਸ਼ਨ ਸਰਵਿਸ ਦੇ ਅਸਿਸਟੈਂਟ ਕਮਿਸ਼ਨਰ ਇਡਸੈਲ ਕੋਲੋਂ ਉਸ ਨੂੰ ਪਛਾਣ ਪੱਤਰ (Identity card) ਮਿਲਿਆ ਹੋਇਆ ਸੀ।[6] ਅਮਰੀਕਾ 'ਚ ਬੈਠੇ ਬ੍ਰਿਟਿਸ਼ ਅਧਿਕਾਰੀ ਤਾਂ ਲਾਲਾ ਹਰਦਿਆਲ ਅਤੇ ਗ਼ਦਰੀਆਂ ਦੀਆਂ ਸਰਗਰਮੀਆਂ ਤੋਂ ਅਣਜਾਣ ਬੈਠੇ ਸਨ, 1913 ਵਿੱਚ ਹਾਪਕਿਨਸਨ ਨੇ ਜਾ ਕੇ ਹੀ ਉਨ੍ਹਾਂ ਨੂੰ ਇਸ ਖ਼ਤਰੇ ਤੋਂ ਜਾਣੂ ਕਰਵਾਇਆ ਸੀ।[7] ਹਰਦਿਆਲ ਬਾਰੇ, ਉਸ ਵੱਲੋਂ ਇਕੱਠੀਆ ਕੀਤੀਆਂ ਰਿਪੋਰਟਾਂ ਦਾ ਹੀ ਸਿੱਟਾ ਸੀ ਕਿ ਅਮਰੀਕਾ ਦੇ ਇਮੀਗ੍ਰੇਸ਼ਨ ਵਿਭਾਗ ਨੇ ਹਰਦਿਆਲ 'ਤੇ ਕੇਸ ਦਰਜ ਕਰ ਲਿਆ ਸੀ, ਜਿਸ ਕਾਰਨ ਅਖੀਰ ਮਾਰਚ 1914 'ਚ ਹਰਦਿਆਲ ਨੂੰ ਆਪਣੇ ਆਪ ਹੀ ਅਮਰੀਕਾ ਛੱਡਣਾ ਪੈ ਗਿਆ ਸੀ। ਲੰਡਨ, ਭਾਰਤ, ਕੈਨੇਡਾ ਤੋਂ ਇਲਾਵਾ, ਹੁਣ ਹਾਪਕਿਨਸਨ ਨੂੰ ਉਸ ਦੀਆਂ 'ਬਹੁਮੁੱਲੀਆਂ ਸੇਵਾਵਾਂ' ਬਦਲੇ ਸਰਦੀਆਂ 'ਚ ਸਾਨ ਫਰਾਂਸਿਸਕੋ ਰਹਿਣ ਦੇ ਗਿਆਰਾਂ ਹਜ਼ਾਰ ਡਾਲਰ ਮਿਲਦੇ ਸਨ ਤੇ ਨਿਊਯਾਰਕ ਦਾ ਇੱਕ ਗੇੜਾ ਲਾਉਣ ਦੇ ਸਾਢੇ ਤਿੰਨ ਸੌ ਡਾਲਰ ਵੱਖਰੇ ਮਿਲਦੇ ਸਨ।[8]

ਹਾਪਕਿਨਸਨ ਦਾ ਦਿੱਲੀ ਵਿੱਚ ਕ੍ਰਿਮੀਨਲ ਇੰਟੈਲੀਜੈਂਸ ਦੇ ਡਾਇਰੈਕਟਰ ਜਨਰਲ ਸਰ ਚਾਰਲਸ ਕਲੀਵਲੈਂਡ ਨਾਲ ਸਿੱਧਾ ਸੰਪਰਕ ਸੀ।[9] ਹਾਪਕਿਨਸਨ ਦੇ ਜਾਸੂਸੀ ਨੈੱਟਵਰਕ ਦੀਆਂ ਜੜ੍ਹਾਂ ਇਥੋਂ ਤੱਕ ਫੈਲੀਆਂ ਹੋਈਆਂ ਸਨ ਕਿ ਖ਼ੁਫ਼ੀਆ ਵਿਭਾਗ ਵੱਲੋਂ ਤਿਆਰ ਕੀਤੀਆਂ ਗ਼ਦਰ ਡਾਇਰੈਕਟਰੀਆਂ 'ਚ ਗ਼ਦਰ ਲਹਿਰ ਨਾਲ ਮਾਮੂਲੀ ਤੋਂ ਮਾਮੂਲੀ ਸਬੰਧ ਰੱਖਣ ਵਾਲੇ ਬੰਦਿਆਂ ਬਾਰੇ ਵੀ ਬਾਰੀਕ ਵੇਰਵੇ ਦਰਜ ਹਨ।*

## ਕਤਲਾਂ ਦਾ ਸਿਲਸਿਲਾ

ਹੁਣ ਹਾਪਕਿਨਸਨ ਨੇ ਆਪਣੇ ਨੈੱਟਵਰਕ ਦਾ ਕੰਮ ਵੀ ਤੇਜ ਕਰ ਦਿੱਤਾ ਸੀ। ਵੈਨਕੂਵਰ 'ਚ ਬੇਲਾ ਸਿੰਘ ਦੀ ਜੁੰਡਲੀ ਪੂਰੀ ਤਰ੍ਹਾਂ ਸਰਗਰਮ ਹੋ ਗਈ ਸੀ। ਇੱਕ ਤਾਂ ਉਹ ਗ਼ਦਰ ਲਹਿਰ 'ਚ ਸ਼ਾਮਲ ਸਿੱਖਾਂ ਦੀ ਸੂਹ ਰੱਖਦੇ ਸਨ, ਦੂਜਾ

* ਪੰਜਾਬ 'ਚ ਗ਼ਦਰੀਆਂ ਨੂੰ ਸਜਾਵਾਂ ਦੇਣ ਲਈ ਅਦਾਲਤਾਂ ਨੇ ਹਾਪਕਿਨਸਨ ਦੀਆਂ ਰਿਪੋਰਟਾਂ ਨੂੰ ਹੀ ਅਧਾਰ ਬਣਾਇਆ ਸੀ। ਜਦ ਲਾਹੌਰ 'ਚ ਭਾਈ ਸਾਹਿਬ ਭਾਈ ਬਲਵੰਤ ਸਿੰਘ ਨੂੰ 29 ਮਾਰਚ 1917 ਨੂੰ ਫਾਂਸੀ ਲਗਾਇਆ ਗਿਆ ਸੀ, ਤਾਂ ਅਦਾਲਤ ਵੱਲੋਂ ਉਨ੍ਹਾਂ ਵਿਰੁੱਧ ਹਾਪਕਿਨਸਨ ਦੀਆਂ ਰਿਪੋਰਟਾਂ ਨੂੰ ਹੀ ਸਬੂਤ ਵਜੋਂ ਵਰਤਿਆ ਗਿਆ ਸੀ।

ਪੰਜਾਬ ਜਾਣ ਵਾਲੇ ਜਥਿਆਂ ਸਬੰਧੀ ਇਮੀਗ੍ਰੇਸ਼ਨ ਵਿਭਾਗ ਨੂੰ ਸੂਹ ਦਿੰਦੇ ਸਨ; ਤਾਂ ਕਿ ਵਿਭਾਗ ਕਿਸੇ ਨਾ ਕਿਸੇ ਤਰ੍ਹਾਂ ਅੜਿੱਕਾ ਪਾ ਕੇ ਉਨ੍ਹਾਂ ਨੂੰ ਵੈਨਕੂਵਰ ਅਤੇ ਵਿਕਟੋਰੀਆ ਦੀਆਂ ਬੰਦਰਗਾਹਾਂ ਤੋਂ ਜਹਾਜ਼ ਚੜ੍ਹਨੋਂ ਰੋਕ ਸਕੇ।[10] ਇਸ ਜੁੰਡਲੀ 'ਚ ਹਰਨਾਮ ਸਿੰਘ ਫੁਰਲੋਂ ਪਿੰਡ ਮੂੰਮ (ਬਰਨਾਲਾ) ਕੁਛ ਜ਼ਿਆਦਾ ਹੀ ਮਸਤਿਆਂ ਹੋਇਆ ਸੀ। ਪਹਿਲਾਂ ਉਹ ਮਿਲ ਸਾਈਡ ਗੁਰਦੁਆਰੇ 'ਚ ਗ੍ਰੰਥੀ ਹੁੰਦਾ ਸੀ, ਪਰ ਖ਼ੁਨਾਮੀਆਂ ਕਰਨ ਕਰਕੇ ਕੱਢ ਦਿੱਤਾ ਸੀ। ਬਾਅਦ 'ਚ ਉਹ ਬੇਲਾ ਸਿੰਘ ਜੁੰਡਲੀ ਵਿਚ ਸ਼ਾਮਲ ਹੋ ਕੇ ਕੁਝ ਜ਼ਿਆਦਾ ਹੀ ਹੰਕਾਰ ਗਿਆ ਸੀ ਤੇ ਖਾਲਸਾ ਦੀਵਾਨ ਦੇ ਆਗੂਆਂ ਨਾਲ ਖਾਸ ਖ਼ੋਰ ਰੱਖਣ ਲੱਗ ਪਿਆ ਸੀ।[11] ਇੱਕ ਵਾਰ ਹਰਨਾਮ ਸਿੰਘ, ਪ੍ਰੋ. ਤੇਜਾ ਸਿੰਘ ਤੇ ਭਾਈ ਸਾਹਿਬ ਭਾਈ ਬਲਵੰਤ ਸਿੰਘ ਹੋਰਾਂ ਦੀ ਹੱਤਕ ਕਰਨ ਤੋਂ ਵੀ ਬਾਜ਼ ਨਹੀਂ ਆਇਆ ਸੀ। ਪ੍ਰੋ. ਤੇਜਾ ਸਿੰਘ ਅਨੁਸਾਰ:

"ਅੰਮ੍ਰਿਤ ਪ੍ਰਚਾਰ ਦਾ ਜਥਾ ਵਿਕਟੋਰੀਆ, ਸੀਏਟਲ, ਪੋਰਟਲੈਂਡ ਤੇ ਕੈਲੀਫੋਰਨੀਆਂ 'ਚ ਗੁਰੂ ਸੱਚੇ ਪਾਤਸ਼ਾਹ ਦੇ ਖੰਡੇ ਦੀ ਪਾਹੁਲ ਛਕਾਉਣ ਲਈ ਗਿਆ, ਤਦ ਸੈਂਕੜੇ ਪ੍ਰੇਮੀਆਂ ਨੂੰ ਅੰਮ੍ਰਿਤ ਦੀ ਦਾਤ ਪ੍ਰਾਪਤ ਕਰਾਉਂਦਾ ਹੋਇਆ ਫੇਰ ਵੈਨਕੂਵਰ ਵੱਲ ਮੁੜ ਗਿਆ। ਜਦ ਜਥੇ ਦੇ ਪ੍ਰੇਮੀ ਸਟੇਸ਼ਨ ਦੇ ਫਾਟਕ ਤੋਂ ਨਿਕਲ ਕੇ ਆਪਣੇ ਅਨੰਦ 'ਚ ਤੁਰੇ ਆਉਂਦੇ ਸਨ ਕਿ ਭਾਈ ਹਰਨਾਮ ਸਿੰਘ ਜੀ ਨੇ ਦੋ ਚਾਰ ਬੈਂਤ ਦੀਆਂ ਸੋਟੀਆਂ ਦਾਸ ਨੂੰ ਲਾ ਦਿੱਤੀਆਂ ਅਤੇ ਦੋ ਚਾਰ ਦਾ ਗੱਫਾ ਭਾਈ ਬਲਵੰਤ ਸਿੰਘ ਗ੍ਰੰਥੀ ਨੂੰ ਛਕਾ ਦਿੱਤਾ, ਭਾਈ ਸਾਹਿਬ ਦੇ ਅੰਦਰ ਕੁਝ ਬੀਰ ਰਸ ਜਾਗ ਪਿਆ ਤੇ ਉਹ ਪ੍ਰੇਮੀ ਨੂੰ ਫੜ ਕੇ ਪੁਲਿਸ ਦੇ ਹਵਾਲੇ ਕਰਨ ਲੱਗੇ। ਦਾਸ ਨੇ ਆਖਿਆ ਕਿ ਭਾਵੇਂ ਇਹ ਪ੍ਰੇਮੀ ਭੁੱਲਿਆ ਹੋਇਆ ਹੈ, ਪਰ ਫੇਰ ਵੀ ਸਿੱਖ ਭਰਾ ਹੈ, ਜਾਣ ਦਿਓ। ਇਹ ਸੁਣ ਕੇ ਭਾਈ ਬਲਵੰਤ ਸਿੰਘ ਸ਼ਾਂਤ ਰਸ 'ਚ ਆ ਗਏ ਤੇ ਹੱਸ ਪਏ। ਆਖਣ ਲੱਗੇ, ਏਸ ਵਿਚਾਰੇ ਦਾ ਕੀ ਦੋਸ਼ ਹੈ, ਇਹ ਤਾਂ ਕਿਸੇ ਦਾ ਚੱਕਿਆ ਚਾਇਆ, ਆਪਣੀ ਖੇਡ ਪੂਰੀ ਕਰਨ ਲਈ ਆ ਗਿਆ ਹੈ।"[12]

ਹਾਪਕਿਨਸਨ ਅਤੇ ਮੈਲਕਮ ਰੀਡ ਦੀ ਚੁੱਕ 'ਚ ਆਏ, ਹਰਨਾਮ ਸਿੰਘ ਨੇ ਇੱਕ ਦਿਨ ਖਾਲਸਾ ਦੀਵਾਨ ਸੁਸਾਇਟੀ ਦੇ ਪ੍ਰਧਾਨ ਅਤੇ ਭਾਈਚਾਰੇ ਦੇ ਹਰਮਨ ਪਿਆਰੇ ਆਗੂ ਭਾਈ ਸਾਹਿਬ ਭਾਈ ਭਾਗ ਸਿੰਘ ਨੂੰ ਗਾਲ੍ਹਾਂ ਕੱਢੀਆਂ ਤੇ ਜਾਨੋਂ ਮਾਰਨ ਦੀਆਂ ਧਮਕੀਆਂ ਵੀ ਦਿੱਤੀਆਂ।[13] ਹੁਣ ਸਿੰਘਾਂ ਲਈ ਹੋਰ ਬਰਦਾਸ਼ਤ ਕਰਨਾ ਔਖਾ ਸੀ। 17 ਅਗਸਤ 1914 ਨੂੰ ਹਰਨਾਮ ਸਿੰਘ ਘਰੋਂ ਕੰਮ ਲਈ ਨਿਕਲਿਆ ਪਰ ਉਹ ਲਾਪਤਾ ਹੋ ਗਿਆ। ਉਸ ਦੀ ਗਲੀ ਸੜੀ ਲਾਸ਼ 31 ਅਗਸਤ ਨੂੰ ਕਿਟਸਲੀਨੋ ਦੇ ਜੰਗਲ 'ਚੋਂ ਲੱਭੀ। ਉਸ ਦੇ ਹੱਥ ਪੈਰ ਬੰਨ੍ਹੇ ਹੋਏ ਸਨ, ਘੰਡੀ ਵੱਢੀ ਹੋਈ ਸੀ, ਕੋਲ ਹੀ ਉਸਤਰਾ ਤੇ ਬਰਾਂਡੀ ਦੀ ਖਾਲੀ ਬੋਤਲ ਪਈ ਸੀ। ਪੁਲਿਸ ਕਾਤਲ ਨੂੰ ਲੱਭ ਨਾ ਸਕੀ। ਸਿੱਖ ਹਲਕਿਆਂ 'ਚ ਇਹ ਗੱਲ ਮੂੰਹੋਂ-ਮੂੰਹ

ਪ੍ਰਚਲਤ ਹੋ ਗਈ ਸੀ ਕਿ ਹਰਨਾਮ ਸਿੰਘ ਦਾ ਕਤਲ, ਭਾਈ ਜਗਤ ਸਿੰਘ ਸੁਰ ਸਿੰਘ* ਨੇ ਕੀਤਾ ਸੀ।[14] ਲਾਸ਼ ਲੱਭਣ ਤੋਂ ਅਗਲੇ ਦਿਨ ਹੀ ਇੱਕ ਸਤੰਬਰ 1914 ਨੂੰ ਭਾਈ ਜਗਤ ਸਿੰਘ ਨੇ ਪੰਜਾਬ ਲਈ ਜਹਾਜ਼ ਫੜ ਲਿਆ।

ਹਰਨਾਮ ਸਿੰਘ ਦੀ ਲਾਸ਼ ਲੱਭੀ ਨੂੰ ਹਾਲਾਂ ਚਾਰ ਦਿਨ ਹੀ ਬੀਤੇ ਸਨ ਕਿ 3 ਸਤੰਬਰ ਨੂੰ ਸਿੱਖ ਭਾਈਚਾਰੇ ਵਿੱਚ ਅਚਨਚੇਤ ਇੱਕ ਹੋਰ ਮੰਦਭਾਗੀ ਘਟਨਾ ਵਾਪਰ ਗਈ। ਬੇਲਾ ਸਿੰਘ ਜੁੰਡਲੀ ਦਾ ਇੱਕ ਹੋਰ ਬੰਦਾ ਅਰਜਨ ਸਿੰਘ ਪਿੰਡ ਸ਼ੇਖ ਦੌਲਤ (ਤਹਿਸੀਲ ਜਗਰਾਉਂ) ਦੀ ਅਚਾਨਕ ਗੋਲੀ ਲੱਗਣ ਨਾਲ ਮੌਤ ਹੋ ਗਈ। ਘਟਨਾ ਇਸ ਤਰ੍ਹਾਂ ਵਾਪਰੀ : ਕੁਝ ਬੰਦੇ ਅਰਜਨ ਸਿੰਘ ਦੇ ਘਰ 'ਚ ਖੜ੍ਹੇ ਸਨ। ਅਰਜਨ ਸਿੰਘ ਨੇ ਪਿੰਡ ਟੱਲੇਵਾਲ (ਜ਼ਿਲ੍ਹਾ ਬਰਨਾਲਾ) ਦੇ ਰਹਿਣ ਵਾਲੇ ਰਾਮ ਸਿੰਘ ਨੂੰ ਕਿਹਾ ਕਿ ਉਹ ਉਸ ਦਾ ਪਿਸਤੌਲ ਦੇਖੇ, ਜੋ ਉਸਨੇ ਨਵਾਂ ਨਵਾਂ ਖਰੀਦਿਆਂ ਸੀ। ਰਾਮ ਸਿੰਘ ਦੇਖਣ ਤੋਂ ਜਕ ਰਿਹਾ ਸੀ ਪਰ ਅਰਜਨ ਸਿੰਘ ਨੂੰ ਪਿਸਤੌਲ ਦਿਖਾਉਣ ਦਾ ਐਨਾ ਚਾਅ ਸੀ ਕਿ ਉਸ ਨੇ ਰਾਮ ਸਿੰਘ ਨੂੰ ਵਾਰ ਵਾਰ ਕਿਹਾ ਕਿ ਉਹ ਉਸ ਦਾ ਪਿਸਤੌਲ ਹੱਥ ਵਿਚ ਫੜ ਕੇ ਤਾਂ ਦੇਖ ਲਵੇ। ਅਰਜਨ ਸਿੰਘ ਨੇ ਉਸ ਨੂੰ ਇਹ ਵੀ ਕਿਹਾ ਕਿ ਪਿਸਤੌਲ ਖਾਲੀ ਹੈ। ਰਾਮ ਸਿੰਘ ਨੇ ਪਿਸਤੌਲ ਦੇਖਦਿਆਂ ਹੋਇਆ ਘੋੜਾ ਦੱਬ ਦਿੱਤਾ ਪਰ ਉਸ 'ਚ ਇੱਕ ਗੋਲੀ ਬਾਕੀ ਸੀ ਜੋ ਅਰਜਨ ਸਿੰਘ ਦੀ ਧੌਣ 'ਚ ਲੱਗੀ, ਜਿਸ ਦੀ ਥਾਂਏਂ ਹੀ ਮੌਤ ਹੋ ਗਈ।[15] ਇਹ ਘਟਨਾ ਐਨੀ ਚਾਣ ਚੱਕ ਵਾਪਰੀ ਸੀ ਕਿ ਕਿਸੇ ਨੂੰ ਵੀ ਯਕੀਨ ਨਹੀਂ ਆਉਂਦਾ ਸੀ। ਕਿਉਂਕਿ ਰਾਮ ਸਿੰਘ ਟੱਲੇਵਾਲ ਕਿਸੇ ਵੀ ਧੜੇ ਨਾਲ ਨਹੀਂ ਸੀ। ਗਵਾਹਾਂ ਨੇ ਵੀ ਇਹੋ ਗਵਾਹੀ ਦਿੱਤੀ ਕਿ ਰਾਮ ਸਿੰਘ ਤੇ ਅਰਜਨ ਸਿੰਘ ਦੀ ਆਪਸ 'ਚ ਕੋਈ ਦੁਸ਼ਮਣੀ ਨਹੀਂ ਸੀ, ਇਹ ਘਟਨਾ ਅਚਾਨਕ ਵਾਪਰੀ ਹੈ ਪਰ ਬੇਲਾ ਸਿੰਘ ਦੀ ਜੁੰਡਲੀ ਨੇ ਸਮਝਿਆ ਕਿ ਅਰਜਨ ਸਿੰਘ ਦਾ ਕਤਲ ਵੀ ਭਾਈ ਭਾਗ ਸਿੰਘ ਹੋਰਾਂ ਨੇ ਕਰਵਾਇਆ ਹੈ।[16] ਗੁਰੂ ਨਾਨਕ ਜਹਾਜ਼ ਦੇ ਤਣਾਓ ਭਰੇ ਮਾਹੌਲ ਸਮੇਂ ਗੁੱਸੇ 'ਚ ਆਏ ਕੁਝ ਸਿੰਘ ਕਹਿੰਦੇ ਵੀ ਹੁੰਦੇ ਸਨ ਕਿ ਰੀਡ, ਹਾਪਕਿਨਸਨ ਅਤੇ ਬੇਲਾ ਸਿੰਘ ਦੀ ਜੁੰਡਲੀ ਦਾ ਫਸਤਾ ਵੱਢਣਾ ਚਾਹੀਦਾ ਹੈ। ਬੇਲਾ ਸਿੰਘ ਦੀ ਜੁੰਡਲੀ ਦੇ ਬੰਦੇ ਬਾਵਾ ਸਿੰਘ ਲਿੱਤਰਾਂ, ਗੰਗਾ ਰਾਮ ਬਾੜੀਆਂ ਤੇ ਬਾਬੂ ਸਿੰਘ ਆਦਿ ਇਹ ਗੱਲਾਂ ਇਮੀਗ੍ਰੇਸ਼ਨ ਦੇ ਅਧਿਕਾਰੀਆਂ ਕੋਲ ਪਹੁੰਚਾਉਂਦੇ ਰਹੇ ਸਨ।

5 ਸਤੰਬਰ ਨੂੰ ਅਰਜਨ ਸਿੰਘ ਦਾ ਸਸਕਾਰ ਕਰ ਦਿੱਤਾ। ਸਸਕਾਰ 'ਚ ਭਾਈ ਭਾਗ ਸਿੰਘ, ਭਾਈ ਮਿੱਤ ਸਿੰਘ ਪੰਡੋਰੀ ਤੇ ਖਾਲਸਾ ਦੀਵਾਨ ਦੇ ਹੋਰ ਆਗੂ ਵੀ ਸ਼ਾਮਲ ਹੋਏ ਸਨ। ਉਨ੍ਹਾਂ ਦੇ ਮਨ 'ਚ ਕਿਸੇ ਕਿਸਮ ਦਾ ਰੰਜ ਜਾ ਰੋਸ ਨਹੀਂ ਸੀ। ਉਨ੍ਹਾਂ ਨੂੰ ਵਾਪਰੀ ਘਟਨਾ ਦਾ ਅਫ਼ਸੋਸ ਸੀ।

---

* ਜੋ ਪਹਿਲੇ ਲਾਹੌਰ ਸਾਜ਼ਿਸ਼ ਕੇਸ 'ਚ 16 ਨਵੰਬਰ 1915 ਨੂੰ ਕਰਤਾਰ ਸਿੰਘ ਸਰਾਭੇ ਹੋਰਾਂ ਨਾਲ ਫਾਂਸੀ ਲੱਗਿਆ ਸੀ।

## ਭਾਈ ਭਾਗ ਸਿੰਘ ਤੇ ਭਾਈ ਬਤਨ ਸਿੰਘ ਦੀ ਸ਼ਹੀਦੀ

ਜੋ ਗੱਲ ਭਾਈਚਾਰੇ ਦੇ ਚਿੱਤ ਚੇਤੇ ਵੀ ਨਹੀਂ ਸੀ ਆਖਰ ਉਹੋ ਵਾਪਰ ਗਈ। 5 ਸਤੰਬਰ ਨੂੰ ਹੀ ਬੇਲਾ ਸਿੰਘ ਨੇ ਭਾਈ ਭਾਗ ਸਿੰਘ ਤੇ ਭਾਈ ਬਤਨ ਸਿੰਘ ਕੁੰਭੜਵਾਲ (ਬਰਨਾਲਾ) ਨੂੰ ਗੋਲੀਆਂ ਮਾਰ ਕੇ ਉਸ ਵਕਤ ਸ਼ਹੀਦ ਕਰ ਦਿੱਤਾ ਜਦ ਉਹ ਅਰਜਨ ਸਿੰਘ ਦੇ ਸਸਕਾਰ ਤੋਂ ਬਾਦ ਗੁਰੂ ਘਰ 'ਚ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ 'ਚ ਬੈਠੇ ਸਨ। ਘਟਨਾ ਦੇ ਚਸ਼ਮਦੀਦ ਗਵਾਹ ਭਾਈ ਮਿੱਤ ਸਿੰਘ ਪੰਡੋਰੀ ਅਨੁਸਾਰ :

"ਸਸਕਾਰ ਮਗਰੋਂ ਸਭ ਗੁਰਦੁਆਰੇ ਆ ਗਏ। ਕੜਾਹ ਪ੍ਰਸ਼ਾਦ ਕੀਤਾ ਗਿਆ। ਮੈਂ ਵੀ ਆਇਆ। ਭਾਈ ਬਲਵੰਤ ਸਿੰਘ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਬੈਠਾ ਸੀ, ਇੱਕ ਪਾਸੇ ਮੈਂ ਅਤੇ ਭਾਈ ਭਾਗ ਸਿੰਘ ਕੋਲ ਕੋਲ ਹੀ ਬੈਠੇ ਸੀ, ਬਲਵੰਤ ਸਿੰਘ ਦੀ ਸਿੰਘਣੀ ਬੱਚੇ ਸਮੇਤ ਸਾਡੇ ਤੋਂ ਥੋੜੀ ਦੂਰ ਬੈਠੀ ਸੀ, ਬੇਲਾ ਸਿੰਘ ਆ ਕੇ ਸਾਡੇ ਵਿਚਕਾਰ ਬੈਠ ਗਿਆ। ਇੱਕ ਪਾਸੇ ਅਸੀਂ, ਦੂਜੇ ਪਾਸੇ ਬਲਵੰਤ ਸਿੰਘ ਦੀ ਸਿੰਘਣੀ ਸੀ। ਬੇਲਾ ਸਿੰਘ ਦੇ ਪਾਸ ਪਿਸਤੌਲ ਸਨ, ਮੈਂ ਉਥੋਂ ਉਠ ਕੇ ਭਾਈ ਮੇਵਾ ਸਿੰਘ ਹੁਰਾਂ ਕੋਲ ਜਾ ਬੈਠਾ। ਉਹ ਸ਼ਬਦ ਕੀਰਤਨ ਕਰਦੇ ਸਨ। ਬੇਲਾ ਸਿੰਘ ਨੇ ਤਾੜੀ ਵਜਾਈ। ਬਲਵੰਤ ਸਿੰਘ ਦੀ ਸਿੰਘਣੀ ਉਠ ਕੇ ਬਾਹਰ ਚਲੀ ਗਈ। ਬੇਲਾ ਸਿੰਘ ਉੱਠ ਕੇ ਖੜੋ ਗਿਆ, ਦੋਵੇਂ ਪਿਸਤੌਲ ਕੱਢ ਕੇ ਭਾਈ ਭਾਗ ਸਿੰਘ ਤੇ ਗੋਲੀਆਂ ਚਲਾਉਣੀਆਂ ਸ਼ੁਰੂ ਹੋ ਗਈਆਂ। ਉਹ ਬੇਹਾਲ ਹੋ ਕੇ ਡਿੱਗ ਪਿਆ। ਬਤਨ ਸਿੰਘ ਕੁੰਭੜਵਾਲ (ਪਟਿਆਲਾ) ਭੱਜਾ ਭੱਜਾ ਗਿਆ ਤੇ ਉੱਚੀ ਦੇ ਕੇ ਆਖਿਆ "ਉਏ ਦੁਸ਼ਟਾ ਕੀ ਕਰਦਾਂ ਏ, ਉਏ ਹਨੇਰ ਨਾ ਕਰ।" ਬੇਲਾ ਸਿੰਘ ਨੇ ਉਸ 'ਤੇ ਵੀ ਗੋਲੀਆਂ ਚਲਾਈਆਂ। ਉਹ ਵੀ ਡਿੱਗ ਪਿਆ। ਕਈ ਹੋਰ ਜ਼ਖ਼ਮੀ ਹੋ ਗਏ। ਗੁਰਦੁਆਰੇ 'ਚ ਹਫੜਾ ਦਫੜੀ ਮਚ ਗਈ। ਜ਼ਖ਼ਮੀਆਂ 'ਚੋਂ ਇਹ ਨਾਉਂ ਮੈਨੂੰ ਯਾਦ ਹਨ, ਉਤਮ ਸਿੰਘ ਨੂਰਪੁਰ, ਜਵਾਲਾ ਸਿੰਘ ਸ਼ੇਖਦੌਲਤ, ਦਲੀਪ ਸਿੰਘ ਫਾਹਲਾ, ਲਾਭ ਸਿੰਘ ਢੱਕੋ ਆਦਿ। ਲੋਕੀਂ ਭੱਜ ਗਏ ਪੁਲਿਸ ਨੂੰ ਫੋਨ ਕੀਤਾ ਗਿਆ। ਬੇਲਾ ਸਿੰਘ ਵੀ ਭੱਜ ਗਿਆ। ਫੋਨ ਪਹੁੰਚਦਿਆਂ ਹੀ ਪੁਲਿਸ ਗੁਰਦੁਆਰੇ 'ਚ ਪਹੁੰਚ ਗਈ। ਭਾਗ ਸਿੰਘ ਤੇ ਬਤਨ ਸਿੰਘ ਤੋਂ ਉਥੋਂ ਬਿਆਨ ਲਏ ਗਏ। ਬੇਲਾ ਸਿੰਘ ਪਿਸਤੌਲ ਘਰ ਸੁੱਟ ਕੇ ਫਿਰ ਉਥੇ ਆ ਗਿਆ। ਹਾਪਕਿਨਸਨ ਵੀ ਪੁੱਜ ਗਿਆ ਸੀ। ਬੇਲਾ ਸਿੰਘ ਗ੍ਰਿਫ਼ਤਾਰ ਕਰ ਲਿਆ ਗਿਆ। ਭਾਗ ਸਿੰਘ ਅਤੇ ਬਤਨ ਸਿੰਘ ਬੁਰੀ ਤਰ੍ਹਾਂ ਜ਼ਖ਼ਮੀ ਸਨ। ਹਸਪਤਾਲ ਜਾ ਕੇ ਦੂਜੇ ਦਿਨ ਚਲਾਣਾ ਕਰ ਗਏ।[17]

ਸਾਨੂੰ ਵੀ ਗ੍ਰਿਫ਼ਤਾਰ ਕਰ ਲਿਆ ਗਿਆ। ਮੈਨੂੰ ਰਾਜਾ ਸਿੰਘ, ਭਾਈ ਬਲਵੰਤ ਸਿੰਘ, ਕਰਤਾਰ ਸਿੰਘ ਚੰਦ ਤੇ ਸੋਹਣ ਲਾਲ ਨੂੰ। ਭਾਈ ਬਲਵੰਤ ਸਿੰਘ ਨੂੰ ਦੂਜੇ

ਦਿਨ ਛੱਡ ਦਿੱਤਾ, ਉਹ ਗੂੰਥੀ ਸੀ। ਹਫ਼ਤੇ ਬਾਅਦ ਸਾਨੂੰ 3 ਅਕਤੂਬਰ ਨੂੰ ਜ਼ਮਾਨਤ 'ਤੇ ਛੱਡ ਦਿੱਤਾ ਗਿਆ। ਮੁਕੱਦਮਾ ਚਲਦਾ ਰਿਹਾ। ...29 ਅਕਤੂਬਰ 1914 ਨੂੰ ਇਹ ਮੁਕੱਦਮਾ ਖਾਰਜ ਹੋਇਆ ਸੀ।"[18]

ਭਾਈ ਭਾਗ ਸਿੰਘ ਦੇ ਕਤਲ ਨਾਲ ਇੱਕ ਤਰ੍ਹਾਂ ਸਿੱਖ ਭਾਈਚਾਰੇ ਦੀ ਰੀੜ੍ਹ ਹੀ ਟੁੱਟ ਗਈ। ਬੇਲਾ ਸਿੰਘ ਨੇ ਬਿਆਨ ਦਿੱਤਾ ਕਿ ਉਹ ਤਾਂ ਗੁਰਦੁਆਰੇ ਅਰਦਾਸ 'ਚ ਸ਼ਾਮਲ ਹੋਣ ਲਈ ਗਿਆ ਸੀ; ਭਾਈ ਭਾਗ ਸਿੰਘ ਨੇ ਉਸ 'ਤੇ ਤਲਵਾਰ ਨਾਲ ਹਮਲਾ ਕਰ ਦਿੱਤਾ ਸੀ, ਉਸ ਨੇ ਤਾਂ ਸਵੈ ਰੱਖਿਆ ਵਜੋਂ  ਗੋਲੀਆਂ ਚਲਾਈਆਂ ਸਨ। ਉਸ ਦੀ ਜੁੰਡਲੀ ਨੇ ਵੀ ਉਸ ਦੇ ਹੱਕ 'ਚ ਇਹੋ ਬਿਆਨ ਦਿੱਤੇ ਸਨ। ਸਭ ਤੋਂ ਅਹਿਮ ਬਿਆਨ ਹਾਪਕਿਨਸਨ ਦਾ ਸੀ। ਉਸ ਨੇ ਬੇਲਾ ਸਿੰਘ ਦੇ ਹੱਕ 'ਚ ਬਿਆਨ ਦਿੱਤਾ ਸੀ ਕਿ ਉਸ ਕੋਲ ਪਹਿਲਾਂ ਵੀ ਸ਼ਿਕਾਇਤਾਂ ਆਈਆਂ ਸਨ ਕਿ ਗੁਰਦੁਆਰੇ ਦੀ ਕਮੇਟੀ ਵਾਲੇ ਉਸ ਨੂੰ ਜਾਨੋਂ ਮਾਰਨ ਦੀਆਂ ਧਮਕੀਆਂ ਦੇ ਰਹੇ ਹਨ।[19]

ਮੁਕੱਦਮੇ ਦਾ ਰੁੱਖ ਮੁੱਢ ਤੋਂ ਹੀ ਸਪਸ਼ਟ ਸੀ, ਸਰਕਾਰ ਸ਼ਰੇਆਮ ਬੇਲਾ ਸਿੰਘ ਨੂੰ ਬਚਾਉਣ 'ਤੇ ਲੱਗੀ ਹੋਈ ਸੀ। ਬੇਲਾ ਸਿੰਘ ਨੂੰ ਬਚਾਉਣ ਲਈ ਹਾਪਕਿਨਸਨ ਤੇ ਮੈਲਕਮ ਰੀਡ ਪੂਰੀ ਤਰ੍ਹਾਂ ਸਰਗਰਮ ਸਨ। ਇਮੀਗ੍ਰੇਸ਼ਨ ਵਿਭਾਗ ਨੇ ਸਿਫ਼ਾਰਸ਼ ਕਰਕੇ ਕੁਝ ਸਮੇਂ ਲਈ ਵੈਨਕੂਵਰ ਦਾ ਗੁਰਦੁਆਰਾ ਬੰਦ ਕਰਵਾ ਦਿੱਤਾ।[20]

## ਤੇ ਪੈਸਾ ਵੀ ਡੁੱਬ ਗਿਆ

ਖਾਲਸਾ ਦੀਵਾਨ ਨੇ ਗੁਰੂ ਨਾਨਕ ਜਹਾਜ਼ ਦਾ ਪਟਾ ਆਪਣੇ ਨਾਂਅ ਕਰਵਾਉਣ ਲਈ ਜੋ ਪੈਸਾ ਲਗਾਇਆ, ਮਾਰਟਿਨ ਬੂਰੈੱਲ ਨੇ 21 ਜੁਲਾਈ ਨੂੰ ਉਹ ਵਾਪਸ ਕਰਵਾਉਣ ਦੀ ਹਾਮੀ ਭਰੀ ਸੀ। ਜਹਾਜ਼ ਦੇ ਵਾਪਸ ਜਾਣ ਤੋਂ ਬਾਅਦ ਸਾਲਸੀ ਵਕੀਲ ਮੈਕਨੀਲ ਨੇ ਉਹ ਪੈਸਾ ਵਾਪਸ ਲੈਣ ਲਈ ਪੈਰਵਈ ਸ਼ੁਰੂ ਕਰ ਦਿੱਤੀ। ਉਸ ਨੇ 13 ਅਗਸਤ 1914 ਨੂੰ ਬੂਰੈੱਲ ਨੂੰ ਲਿਖੇ ਖ਼ਤ ਵਿੱਚ ਕਿਹਾ ਕਿ ਇਹ ਪੈਸਾ ਵਾਪਸ ਕਰਨ ਦਾ ਤੁਰੰਤ ਪ੍ਰਬੰਧ ਕੀਤਾ ਜਾਵੇ, ਕਿਉਂਕਿ ਇਹ ਪੈਸਾ ਲੋਕਾਂ ਤੋਂ ਇਕੱਠਾ ਕੀਤਾ ਗਿਆ ਸੀ ਪਰ ਹੁਣ ਬੇਰੁਜ਼ਗਾਰੀ ਦੀ ਵਜਾ ਕਾਰਨ ਉਹ ਲੋਕ ਕਾਫੀ ਤੰਗ ਹਨ, ਇਸ ਕਰਕੇ ਪੈਸਾ ਜਲਦੀ ਵਾਪਸ ਕੀਤਾ ਜਾਵੇ।   ਬੂਰੈੱਲ ਨੇ 15 ਅਗਸਤ ਨੂੰ ਮੋੜਵਾਂ ਜੁਆਬ ਦਿੱਤਾ ਕਿ ਜੋ 21 ਜੁਲਾਈ ਨੂੰ ਸ਼ਰਤਾਂ ਤੈਅ ਹੋਈਆਂ ਸਨ, ਉਹ ਪੱਤਰ ਮੈਂ ਪ੍ਰਧਾਨ ਮੰਤਰੀ ਨੂੰ ਭੇਜ ਦਿੱਤਾ ਸੀ ਪਰ ਜੰਗ ਵੱਲ ਧਿਆਨ ਲੱਗਿਆ ਹੋਣ ਕਰਕੇ ਫਿਲਹਾਲ ਇਹ ਮਾਮਲਾ ਵਿਚਾਰ ਅਧੀਨ ਹੈ।

ਮੈਕਨੀਲ ਨੇ ਫਿਰ 11 ਸਤੰਬਰ ਨੂੰ ਪੱਤਰ ਲਿਖ ਕੇ ਬੂਰੈੱਲ ਨੂੰ ਪੁੱਛਿਆ ਕਿ ਮਾਮਲੇ ਦਾ ਕੀ ਬਣਿਆ ? ਮਾਰਟਿਨ ਬੂਰੈੱਲ ਨੇ 12 ਸਤੰਬਰ ਦੇ ਪੱਤਰ ਵਿੱਚ ਕਿਹਾ ਕਿ ਪ੍ਰਧਾਨ ਮੰਤਰੀ ਨੇ ਐਕਟਿੰਗ ਗ੍ਰਹਿ ਮੰਤਰੀ ਨਾਲ ਇਹ ਮਸਲਾ ਵਿਚਾਰਿਆ

ਸੀ, ਅਸੀਂ ਇਸ ਮਸਲੇ ਨੂੰ ਹੱਲ ਕਰਨ ਲਈ ਕਮਿਸ਼ਨਰ ਨਿਯੁਕਤ ਕਰ ਰਹੇ ਹਾਂ। ਇਸ ਦੌਰਾਨ ਹੀ 5 ਸਤੰਬਰ ਨੂੰ ਭਾਈ ਭਾਗ ਸਿੰਘ ਅਤੇ ਭਾਈ ਬਤਨ ਸਿੰਘ ਨੂੰ ਬੇਲਾ ਸਿੰਘ ਨੇ ਕਤਲ ਕਰ ਦਿੱਤਾ ਸੀ। ਇਸ ਘਟਨਾ ਤੋਂ ਦੁਖੀ ਹੋ ਕੇ ਮੈਕਨੀਲ ਨੇ ਮਾਰਟਿਨ ਬੁਰੈੱਲ ਨੂੰ ਉਲਾਂਭੇ ਭਰੇ ਖਤ ਵਿੱਚ ਕਿਹਾ ਕਿ ਇੱਕ ਤਾਂ ਬੇਰੁਜ਼ਗਾਰੀ ਕਾਰਨ 'ਹਿੰਦੂਆਂ' ਨੂੰ ਪੈਸੇ ਦੀ ਤੁਰੰਤ ਲੋੜ ਹੈ, ਦੂਜਾ ਇਸ ਮਸਲੇ ਨੇ ਦੋ ਜਾਨਾਂ ਲੈ ਲਈਆਂ ਹਨ। ਇਮੀਗ੍ਰੇਸ਼ਨ ਦੇ ਮੁਲਾਜ਼ਮ ਬੇਲਾ ਸਿੰਘ ਨੇ ਉਹਨਾਂ ਨੂੰ ਕਤਲ ਕੀਤਾ ਹੈ। ਵਾਰਦਾਤ ਤੋਂ ਦੋ ਦਿਨ ਪਹਿਲਾਂ ਕੁੱਝ ਬੰਦਿਆਂ ਨੇ ਮੈਨੂੰ ਮਿਲ ਕੇ ਕਿਹਾ ਸੀ ਕਿ ਉਹਨਾਂ ਦੀ ਜਾਨ ਨੂੰ ਖ਼ਤਰਾ ਹੈ, ਉਹ ਸਵੈ ਰੱਖਿਆ ਲਈ ਲਾਇਸੈਂਸੀ ਹਥਿਆਰ ਚਾਹੁੰਦੇ ਹਨ। ਮੈਂ ਉਹਨਾਂ ਨੂੰ ਸਲਾਹ ਦਿੱਤੀ ਕਿ ਹਥਿਆਰ ਲੈਣ ਦੀ ਵਜਾਏ, ਇਸ ਖ਼ਤਰੇ ਬਾਰੇ ਪ੍ਰਸ਼ਾਸ਼ਨ ਨੂੰ ਜਾਣੂੰ ਕਰਵਾਉਣ। ਮੇਰੀ ਸਲਾਹ ਮੰਨ ਕੇ ਉਹਨਾਂ ਹਥਿਆਰ ਨਾ ਲਏ ਪਰ ਮੈਂ ਨਹੀਂ ਜਾਣਦਾ ਕਿ ਜੇਕਰ ਉਹ ਹਥਿਆਰਬੰਦ ਹੁੰਦੇ ਤਾਂ ਕੀ ਸਿੱਟਾ ਨਿਕਲਦਾ। ਇਸ ਲਈ ਪੈਸਿਆਂ ਵਾਲੇ ਮਸਲੇ ਨੂੰ ਜਲਦੀ ਤੋਂ ਜਲਦੀ ਹੱਲ ਕਰਨਾ ਚਾਹੀਦਾ ਹੈ, ਇਸ ਦੇਰੀ ਲਈ ਲੋਕ ਮੈਨੂੰ ਦੋਸ਼ ਦੇ ਰਹੇ ਹਨ।[21]

ਮੈਕਨੀਲ ਦੇ ਜ਼ੋਰ ਪਾਉਣ 'ਤੇ ਸਰਕਾਰ ਨੇ ਭਾਰਤੀ ਸਿਵਲ ਸਰਵਿਸ (ਆਈ.ਸੀ.ਐੱਸ.) ਦੇ ਇੱਕ ਸਾਬਕਾ ਅਧਿਕਾਰੀ ਐਚ.ਸੀ. ਕਲੌਂਗਸਟੋਨ, ਜੋ ਬ੍ਰਿਟਿਸ਼ ਕੋਲੰਬੀਆਂ ਵਿੱਚ ਹੀ ਸੇਵਾ ਨਿਭਾ ਰਿਹਾ ਸੀ, ਨੂੰ ਕਮਿਸ਼ਨਰ ਨਿਯੁਕਤ ਕਰ ਦਿੱਤਾ। ਕਲੌਂਗਸਟੋਨ, ਨਸਲਵਾਦੀ ਤੁਅੱਸਬ ਦਾ ਡੰਗਿਆ ਹੋਇਆ ਬੁੱਢਾ ਗੋਰਾ ਸੀ। ਉਸਨੇ ਆਪਣੀ ਰਿਪੋਰਟ ਵਿੱਚ ਪਟੇਦਾਰਾਂ ਨੂੰ ਫੁੱਟੀ ਕੌਡੀ ਵੀ ਨਾ ਦੇਣ ਦੀ ਸਿਫਾਰਿਸ਼ ਕਰ ਦਿੱਤੀ। ਉਲਟਾ ਸਰਕਾਰ ਨੂੰ ਸੁਝਾਅ ਦਿੱਤਾ ਕਿ ਸਰਕਾਰ ਨੂੰ ਉਹਨਾਂ ਵਿਅਕਤੀਆਂ ਦੀ ਮੱਦਦ ਕਰਨੀ ਚਾਹੀਦੀ ਹੈ, ਜਿੰਨਾ ਨੇ ਹੁਸੈਨ ਰਹੀਮ'ਤੇ ਫੰਡ ਵਾਪਿਸ ਕਰਨ ਲਈ ਕੇਸ ਕੀਤਾ ਹੋਇਆ ਹੈ। ਇਮੀਗ੍ਰੇਸ਼ਨ ਵਿਭਾਗ ਦੀ ਚੁੱਕ 'ਤੇ ਬੇਲਾ ਸਿੰਘ ਜੁੰਡਲੀ ਦੇ ਕੁਝ ਬੰਦਿਆਂ ਨੇ ਹੁਸੈਨ ਰਹੀਮ 'ਤੇ ਕੇਸ ਕੀਤਾ ਹੋਇਆ ਸੀ ਕਿ ਸਾਡਾ ਫੰਡ ਰਹੀਮ ਖਾ ਗਿਆ ਹੈ ਇਸ ਤੋਂ ਵਾਪਿਸ ਦਿਵਾਇਆ ਜਾਵੇ। ਇਹ ਵਿਅਕਤੀ ਦੋ ਹਜ਼ਾਰ ਡਾਲਰ ਦਾ ਮੁਕੱਦਮਾ ਜਿੱਤ ਵੀ ਗਏ ਪਰ ਸਰਕਾਰ ਨੇ ਆਪ ਹੀ ਦੋ ਹਜ਼ਾਰ ਡਾਲਰ ਦੇ ਕੇ ਮਾਮਲਾ ਰਫਾ-ਦਫਾ ਕਰ ਦਿਤਾ।[22]
ਵੈਸੇ ਅਦਾਲਤਾਂ ਵਿੱਚ ਕੇਸ ਕਰ ਕੇ ਜਹਾਜ਼ ਦੀ ਕਿਸ਼ਤ ਦਾ ਇਹ ਪੈਸਾ ਵਾਪਸ ਲਿਆ ਜਾ ਸਕਦਾ ਸੀ ਪਰ ਭਾਈ ਭਾਗ ਸਿੰਘ ਦੀ ਸ਼ਹੀਦੀ ਹੋ ਗਈ, ਹੋਰ ਸਿੱਖ ਪੰਜਾਬ ਚਲੇ ਗਏ, ਹੁਸੈਨ ਰਹੀਮ ਇਕੱਲਾ ਰਹਿ ਗਿਆ ਸੀ। ਉਸ ਵਿੱਚ ਐਨਾ ਤੰਤ ਹੀ ਨਹੀਂ ਸੀ। ਉਸ ਦੀ ਲੀਡਰੀ ਸਿੱਖਾਂ ਦੇ ਸਿਰ 'ਤੇ ਹੀ ਚੱਲਦੀ ਸੀ, ਇਸ ਤਰਾਂ ਸਿੱਖਾਂ ਦੀ ਲਹੂ ਪਸੀਨੇ ਦੀ ਕਮਾਈ ਅਜਾਂਈ ਹੀ ਰੁੜ ਗਈ।

# ਵਾਪਸੀ ਦਾ ਸਫ਼ਰ

ਗੁਰੂ ਨਾਨਕ ਜਹਾਜ਼ ਭਾਵੇਂ ਵੈਨਕੂਵਰ ਤੋਂ ਤੁਰ ਗਿਆ ਸੀ, ਪਰ ਕੈਨੇਡਾ ਵਿਚ ਸਿੱਖਾਂ ਦੀ ਵੱਖਰੀ ਪਛਾਣ ਤੇ ਨਿਆਰੀ ਹਸਤੀ ਦੀਆਂ ਪੱਕੀਆਂ ਪੈੜਾਂ ਛੱਡ ਗਿਆ ਸੀ। ਪਹਿਲਾਂ ਜਿਥੇ ਕੈਨੇਡੀਅਨ ਪੱਤਰਕਾਰ ਸਾਰਿਆਂ ਲਈ 'ਹਿੰਦੂ' ਸ਼ਬਦ ਹੀ ਵਰਤਦੇ ਸਨ ਹੁਣ ਉਨ੍ਹਾਂ ਦੀਆਂ ਲਿਖਤਾਂ ਵਿੱਚ ਸਿੱਖ ਸ਼ਬਦ ਆਉਣ ਲੱਗ ਪਿਆ ਸੀ। ਤੋਪਾਂ ਸਾਹਮਣੇ ਵੀ ਡਟੇ ਰਹਿਣ ਦੀ ਦਲੇਰੀ ਨੇ ਉਨ੍ਹਾਂ ਦੇ ਮਨਾਂ ਵਿਚ ਸਿੱਖਾਂ ਦੇ ਵਿਸ਼ੇਸ਼ ਲੋਕ ਹੋਣ ਦੀ ਧਰਨਾ ਨੂੰ ਪੱਕਾ ਕੀਤਾ ਸੀ। ਕੁਝ ਕੁ ਨਿਰਪੱਖ ਅਤੇ ਗੋਰੇਸ਼ਾਹੀ ਤੁਅੱਸਬ ਤੋਂ ਮੁਕਤ ਮਨਾਂ ਅੰਦਰ ਸਿੱਖਾਂ ਪ੍ਰਤੀ ਪ੍ਰਸ਼ੰਸਾ ਦੇ ਭਾਵ ਵੀ ਪੈਦਾ ਹੋ ਗਏ ਸਨ। ਇੱਕ ਲੇਖਕਾ ਮਿਸਜ਼ ਐਨਾ ਰੌਸ ਨੇ ਟਰੰਟੋ ਦੇ ਅਖ਼ਬਾਰਾਂ ਵਿਚ ਸਿੱਖਾਂ ਨਾਲ ਹਮਦਰਦੀ ਪ੍ਰਗਟ ਕੀਤੀ ਸੀ।[1]

ਇਮੀਗ੍ਰੇਸ਼ਨ ਵਿਭਾਗ ਦੇ ਸਹਾਇਕ ਸੁਪਰਡੈਂਟ ਈ. ਬੀ ਰਾਬਟਰਸਨ ਨੇ ਜਹਾਜ਼ ਦਾ ਯਾਤਰਾ ਬਿਰਤਾਂਤ ਜੋ 23 ਜੁਲਾਈ ਨੂੰ ਤਿਆਰ ਕੀਤਾ ਗਿਆ ਸੀ, ਜਹਾਜ਼ ਦੇ ਆਉਣ ਤੋਂ ਬਾਅਦ ਜਾਰੀ ਕੀਤਾ। ਵਿਲੀਅਮ ਹਾਪਕਿਨਸਨ ਨੇ 25 ਜੁਲਾਈ ਨੂੰ ਗ੍ਰਹਿ ਵਿਭਾਗ ਦੀ ਇਮੀਗ੍ਰੇਸ਼ਨ ਬਰਾਂਚ ਨੂੰ ਲੰਬਾ ਪੱਤਰ ਲਿਖ ਕੇ ਸਮੁੱਚੇ ਘਟਨਾਕ੍ਰਮ ਤੋਂ ਜਾਣੂ ਕਰਵਾਇਆ। ਉਸ ਵਿਚ ਉਸ ਨੇ ਸਫ਼ਾਈ ਦਿੱਤੀ ਸੀ ਕਿ ਜਦ 19 ਜੁਲਾਈ ਨੂੰ ਰੀਡ ਨੇ ਜਹਾਜ਼ ਨੂੰ ਧੱਕੇ ਨਾਲ ਕਾਬੂ ਕਰਨ ਦੀ ਕੋਸ਼ਿਸ਼ ਕੀਤੀ ਸੀ ਤਾਂ ਮੈਂ ਇਸ ਦਾ ਵਿਰੋਧ ਕੀਤਾ ਸੀ।[2]

ਗੁਰੂ ਨਾਨਕ ਜਹਾਜ਼ ਨੇ ਸ਼ਾਂਤ ਮਹਾਂਸਾਗਰ ਵਿਚ ਨੌਂ ਦਿਨਾਂ ਦਾ ਸਫ਼ਰ ਤੈਅ ਕਰ ਲਿਆ ਸੀ ਕਿ ਸਮੁੰਦਰ ਕ੍ਰੋਧਿਤ ਹੋ ਉਠਿਆ, ਤੇਜ ਹਵਾਵਾਂ ਨਾਲ ਹਜ਼ਾਰਾਂ ਮਣ ਪਾਣੀ ਉੱਠਦਾ ਤੇ ਜਹਾਜ਼ ਦੇ ਉੱਪਰ ਦੀ ਟੱਪ ਕੇ ਦੂਜੇ ਪਾਸੇ ਚਲਿਆ ਜਾਂਦਾ। ਜਹਾਜ਼ ਪੀਂਘ ਵਾਂਗ ਇਧਰ ਉਧਰ ਹੁਲਾਰੇ ਖਾ ਰਿਹਾ ਸੀ, ਮੁਸਾਫ਼ਰਾਂ ਦਾ ਉਲਟੀਆਂ ਆਦਿ ਨਾਲ ਬਹੁਤ ਬੁਰਾ ਹਾਲ ਸੀ, ਉਨ੍ਹਾਂ ਵਿਚੋਂ ਬਹੁਤ ਸਾਰੇ ਬੇਹੋਸ਼ਾਂ ਵਾਂਗ ਪੈ ਗਏ ਸਨ। ਦੋ ਦਿਨ ਜਹਾਜ਼ ਤੂਫ਼ਾਨ ਨਾਲ ਝੂਲਦਾ ਰਿਹਾ ਸੀ, ਤੀਜੇ ਦਿਨ ਜਾ ਕੇ ਤੂਫ਼ਾਨ ਸ਼ਾਂਤ ਹੋਇਆ ਸੀ, ਹੁਣ ਹੌਲੀ ਹੌਲੀ ਮੁਸਾਫ਼ਰ ਹੋਸ਼ ਵਿਚ ਆਉਣੇ ਸ਼ੁਰੂ ਹੋਏ ਸਨ।[3] ਅਖੀਰ 16 ਅਗਸਤ ਨੂੰ ਜਹਾਜ਼ ਜਪਾਨੀ ਸ਼ਹਿਰ

ਯੋਕੋਹਾਮਾ ਦੀ ਬੰਦਰਗਾਹ 'ਤੇ ਪਹੁੰਚ ਗਿਆ।

ਜਹਾਜ਼ ਦੇ ਯੋਕੋਹਾਮਾ ਪਹੁੰਚਦਿਆਂ ਹੀ ਬਾਬਾ ਗੁਰਦਿੱਤ ਸਿੰਘ ਨੂੰ ਦੋ ਮਨਹੂਸ ਖ਼ਬਰਾਂ ਮਿਲੀਆਂ। ਇੱਕ ਤਾਂ ਹਾਂਗਕਾਂਗ ਦੇ ਗਵਰਨਰ ਐਚ. ਡਬਲਿਊ ਮੇਅ ਨੇ ਤਾਰ ਦੇ ਕੇ ਧਮਕੀ ਦਿੱਤੀ ਸੀ ਕਿ ਜਹਾਜ਼ ਨੂੰ ਹਾਂਗਕਾਂਗ ਨਾ ਲਿਆਂਦਾ ਜਾਵੇ, ਨਹੀਂ ਤਾਂ ਉਹ ਮੁਸਾਫ਼ਰਾਂ ਨੂੰ ਅਵਾਰਾਗਰਦੀ ਦੇ ਦੋਸ਼ ਵਿਚ ਫੜ ਕੇ ਅੰਦਰ ਕਰ ਦੇਵੇਗਾ।[4]

ਦੂਜਾ ਜਹਾਜ਼ ਦੇ ਮਾਲਕਾਂ ਵੱਲੋਂ ਕਪਤਾਨ ਨੂੰ ਹਿਦਾਇਤ ਕੀਤੀ ਗਈ ਕਿ ਜਹਾਜ਼ ਨੂੰ ਜਲਦੀ ਤੋਂ ਜਲਦੀ ਕੋਬੇ ਲਿਆਂਦਾ ਜਾਵੇ।[5] ਬਾਬਾ ਜੀ ਅਤੇ ਮੁਸਾਫ਼ਰਾਂ ਨੂੰ ਖੁੜਕ ਗਈ ਕਿ ਦੋਵੇਂ ਖ਼ਬਰਾਂ ਖੈਰ ਹੱਥੀਆਂ ਨਹੀਂ ਹਨ। ਬਾਬਾ ਜੀ ਅਤੇ ਮੁਸਾਫ਼ਰਾਂ ਨੇ ਕਾਨੂੰਨੀ ਫਾਨਾ ਅੜਾਉਣ ਲਈ ਵੈਨਕੂਵਰ ਵਿਚ ਕੈਨੇਡਾ ਸਰਕਾਰ ਤੋਂ ਮੰਗ ਕੀਤੀ ਸੀ ਕਿ ਉਨ੍ਹਾਂ ਨੂੰ ਕਲਕੱਤੇ ਡੀਪਰੋਟ ਕੀਤਾ ਜਾਵੇ, ਇਸ ਨਾਲ ਅਗਾਂਹ ਨੂੰ ਉਨ੍ਹਾਂ ਦੀ ਕਾਨੂੰਨੀ ਪੁਜ਼ੀਸ਼ਨ ਮਜ਼ਬੂਤ ਹੁੰਦੀ ਸੀ ਕਿ ਉਹ ਸਿੱਧਾ ਕਲਕੱਤੇ ਤੋਂ ਚਲੇ ਸਨ ਪਰ ਕੈਨੇਡਾ ਸਰਕਾਰ ਨੇ ਨਾਂਹ ਕਰ ਦਿੱਤੀ ਸੀ ਕਿ ਉਹ ਹਾਂਗਕਾਂਗ ਤੱਕ ਹੀ ਡੀਪਰੋਟ ਕਰ ਸਕਦੀ ਹੈ।[6] ਹੁਣ ਜਦ ਮੁਸਾਫ਼ਰ ਖੁਦ ਹਾਂਗਕਾਂਗ ਉੱਤਰਨਾ ਚਾਹੁੰਦੇ ਸਨ, ਜਦੋਂ ਕਿ ਉਹ ਹਾਂਗਕਾਂਗ ਤੋਂ ਹੀ ਚੱਲੇ ਸਨ ਤੇ ਇਥੇ ਰਹਿ ਕੇ ਰੁਜ਼ਗਾਰ ਲੱਭਣਾ ਚਾਹੁੰਦੇ ਸਨ, ਤਾਂ ਗਵਰਨਰ ਨੇ ਆਖ ਦਿੱਤਾ ਸੀ ਕਿ ਜਹਾਜ਼ ਹਾਂਗਕਾਂਗ ਨਾ ਲਿਆਂਦਾ ਜਾਵੇ। ਇਸ ਮਨਹੂਸ ਧਮਕੀ ਨੇ ਬਾਬਾ ਜੀ ਅਤੇ ਮੁਸਾਫ਼ਰਾਂ ਨੂੰ ਚਿੰਤਾ ਵਿਚ ਪਾ ਦਿੱਤਾ ਸੀ।

# ਗ਼ਦਰ ਪਾਰਟੀ ਵੱਲੋਂ ਤਾਲਮੇਲ

ਅਮਰੀਕਾ ਵਿਚ ਗ਼ਦਰ ਪਾਰਟੀ ਨੂੰ ਗੁਰੂ ਨਾਨਕ ਜਹਾਜ਼ ਦਾ ਮਸਲਾ, ਪ੍ਰਚਾਰ ਦਾ ਮੁੱਖ ਮੁੱਦਾ ਲੱਭ ਗਿਆ ਸੀ। ਪਾਰਟੀ ਨੇ 'ਹਿੰਦੁਸਤਾਨ ਗ਼ਦਰ' ਅਖ਼ਬਾਰ ਦਾ 'ਕਾਮਾਗਾਟਾ ਮਾਰੂ' ਵਿਸ਼ੇਸ਼ ਨੰਬਰ ਕੱਢਣ ਤੋਂ ਇਲਾਵਾ ਭਾਰਤੀਆਂ ਨੂੰ ਅਪੀਲ ਕੀਤੀ ਕਿ ਵੈਨਕੂਵਰ ਦੀ ਸਾਹਿਲ ਕਮੇਟੀ ਨੂੰ ਸਹਾਇਤਾ ਇਕੱਠੀ ਕਰਕੇ ਭੇਜੀ ਜਾਵੇ ਤੇ ਗ਼ਦਰੀ ਸਾਹਿਤ ਵੀ ਜਹਾਜ਼ ਉੱਪਰ ਪਹੁੰਚਾਇਆ ਜਾਵੇ।[1] ਹੋਰ ਇਨਕਲਾਬੀ ਪਾਰਟੀਆਂ ਵਾਂਗ ਗ਼ਦਰ ਪਾਰਟੀ ਵੀ ਇਸ ਮੁੱਦੇ ਨੂੰ ਅੰਗ੍ਰੇਜ਼ ਵਿਰੁੱਧ ਭਾਵਨਾਵਾਂ ਭੜਕਾਉਣ ਦੇ ਲੇਖੇ ਲਾਉਣਾ ਚਾਹੁੰਦੀ ਸੀ। ਪਾਰਟੀ ਵੱਲੋਂ ਜਹਾਜ਼ ਦੇ ਹਰ ਘਟਨਾਕ੍ਰਮ 'ਤੇ ਪੂਰੀ ਤਰ੍ਹਾਂ ਅੱਖ ਰੱਖੀ ਹੋਈ ਸੀ। ਜਦ ਜਹਾਜ਼ ਵਾਪਸ ਮੋੜਨ ਲਈ ਸਮਝੌਤੇ ਦੀ ਗੱਲਬਾਤ ਚੱਲ ਰਹੀ ਸੀ ਤਾਂ ਉਸ ਵਕਤ ਵੀ ਪਾਰਟੀ ਨੂੰ ਪਲ ਪਲ ਦੀ ਖ਼ਬਰ ਪਹੁੰਚ ਰਹੀ ਸੀ।

ਪਾਰਟੀ ਦੇ ਬਾਨੀ ਪ੍ਰਧਾਨ ਬਾਬਾ ਸੋਹਣ ਸਿੰਘ ਭਕਨਾ ਅਨੁਸਾਰ:

"...ਪਹਿਲੇ ਸੰਸਾਰ ਯੁੱਧ ਦੇ ਬੱਦਲ ਸਿਰ 'ਤੇ ਮੰਡਲਾ ਰਹੇ ਸਨ। ਅੰਗਰੇਜ਼ ਸ਼ਿਕੰਜੇ ਵਿਚ ਜਕੜਿਆ ਜਾਣ ਲੱਗਾ ਸੀ, ਪਾਰਟੀ ਨੇ ਫੈਸਲਾ ਕੀਤਾ ਕਿ ਬਦੇਸ਼ਾਂ ਵਿਚ ਰਹਿੰਦੇ ਭਾਰਤੀ, ਦੇਸ਼ ਵੱਲ ਮੁਹਾਰਾਂ ਮੋੜ ਲੈਣ। ਜਥੇਬੰਦ ਫੌਜੀ ਬਗਾਵਤ ਕਰਾਉਣ, ਸਰਕਾਰ ਦੇ ਪੈਰਾਂ ਥੱਲੇ ਅੰਗਾਰੇ ਰੱਖ ਦੇਣ ਤਾਂ ਜੋ ਉਸ ਨੂੰ ਦੁਮ ਦਬਾ ਕੇ ਭੱਜਣਾ ਪਵੇ।

.......ਮੈਨੂੰ ਹੁਕਮ ਹੋਇਆ ਕਿ ਗੁਪਤ ਕਮਿਸ਼ਨ ਦੇ ਮੈਂਬਰ ਦੇ ਤੌਰ 'ਤੇ ਮੈਂ ਯੋਕੋਹਾਮਾ (ਜਪਾਨ) ਜਾ ਕੇ ਦੇਸ਼ ਵੱਲ ਮੁੜ ਰਹੇ ਕਾਮਾਗਾਟਾ ਮਾਰੂ ਜਹਾਜ਼ ਨਾਲ ਸਬੰਧ ਸਥਾਪਿਤ ਕਰਾਂ, ਉਨ੍ਹਾਂ ਨੂੰ ਹਥਿਆਰਾਂ ਦੀਆਂ ਪੇਟੀਆਂ ਪੁਚਾਵਾਂ ਅਤੇ ਫਿਰ ਹੋਰ ਦੇਸ਼ਾਂ ਵਿਚ ਘੁੰਮਦਾ ਘੁਮਾਉਂਦਾ, ਭਾਰਤ ਜਾ ਕੇ ਗ਼ਦਰ ਲਹਿਰ ਨੂੰ ਜਥੇਬੰਦ ਕਰਾਂ!"[2] ਅਮਰੀਕਾ ਵਿੱਚ ਵੀ ਅੰਗਰੇਜ਼ਾਂ ਦੀ ਸੀ.ਆਈ.ਡੀ. ਨੇ ਗ਼ਦਰੀ ਲੀਡਰਾਂ ਦੀ ਹਰ ਹਰਕਤ 'ਤੇ ਬਾਜ਼ ਅੱਖ ਰੱਖੀ ਹੋਈ ਸੀ। ਇਹਨਾਂ ਲਈ ਅਮਰੀਕਾ ਤੋਂ ਬਾਹਰ ਜਾਣਾ ਐਨਾ ਸਾਹਲ ਨਹੀਂ ਸੀ ਪਰ ਪਾਰਟੀ ਨੇ ਬੜੀ ਹੁਸ਼ਿਆਰੀ ਨਾਲ ਬਾਬਾ ਭਕਨਾ ਨੂੰ ਗੁਰੂ ਨਾਨਕ ਜਹਾਜ਼ ਦੇ ਪਿੱਛੇ ਲਗਾ ਦਿੱਤਾ :

"ਦੋ ਸੌ ਪਿਸਤੌਲ ਅਤੇ ਦੋ ਹਜ਼ਾਰ ਗੋਲੀਆਂ, ਦੋ ਪੇਟੀਆਂ ਵਿੱਚ ਬੰਦ ਕਰਕੇ ਜਹਾਜ਼ ਨੂੰ ਦੇਣ ਲਈ ਲਿਜਾਣੀਆਂ ਸਨ। ਇਸ ਦਾ ਬੰਦੋਬਸਤ ਭਾਈ ਭਗਵਾਨ ਸਿੰਘ ਤੇ ਕਰਤਾਰ ਸਿੰਘ ਸਰਾਭੇ 'ਤੇ ਸੁੱਟਿਆ ਗਿਆ। ਉਨ੍ਹਾਂ ਨੇ ਜਹਾਜ਼ 'ਤੇ ਇੱਕ ਕਮਰਾ ਰੀਜ਼ਰਵ ਕਰਵਾ ਕੇ ਜਹਾਜ਼ ਚੱਲਣ ਤੋਂ ਇੱਕ ਘੰਟਾ ਪਹਿਲਾਂ ਇਹ ਪੇਟੀਆਂ ਕਰਤਾਰ ਸਿੰਘ ਦੇ ਹੱਥੀਂ ਕਮਰੇ ਵਿੱਚ ਰਖਵਾ ਦਿੱਤੀਆਂ। ਮੈਂ ਬੜੇ ਖਿਆਲ ਨਾਲ ਯੁਗਾਂਤਰ ਆਸ਼ਰਮ ਵਿਚੋਂ ਨਿਕਲਿਆ ਤੇ ਰਸਤੇ ਵਿਚ ਦੂਜੀ ਕਾਰ ਬਦਲ ਕੇ ਜਹਾਜ਼ ਦੇ ਤੁਰਨ ਤੋਂ ਕੋਈ ਪੰਦਰਾਂ ਮਿੰਟ ਪਹਿਲਾਂ ਜਹਾਜ਼ 'ਤੇ ਪਹੁੰਚਿਆਂ ਤੇ ਕਰਤਾਰ ਸਿੰਘ ਨੂੰ ਚਲੇ ਜਾਣ ਦਾ ਇਸ਼ਾਰਾ ਕਰਕੇ ਕਮਰੇ ਵਿੱਚ ਜਾ ਬੈਠਾ।[3]

ਬਾਬਾ ਸੋਹਣ ਸਿੰਘ ਭਕਨਾ ਵੈਸੇ ਵੀ ਗੁਰੂ ਨਾਨਕ ਜਹਾਜ਼ ਤੋਂ ਦੋ ਦਿਨ ਪਹਿਲਾਂ ਭਾਵ 21 ਜੁਲਾਈ ਨੂੰ ਸਾਨਫਰਾਂਸਿਸਕੋ ਤੋਂ ਰਵਾਨਾ ਹੋਏ ਸਨ ਤੇ ਉਨ੍ਹਾਂ ਦਾ ਜਹਾਜ਼ ਵੀ ਤੇਜ਼ ਚੱਲਣ ਵਾਲਾ ਸੀ ਜੋ ਗੁਰੂ ਨਾਨਕ ਜਹਾਜ਼ ਤੋਂ ਕਈ ਦਿਨ ਪਹਿਲਾਂ ਹੀ ਯੋਕੋਹਾਮਾ ਪਹੁੰਚ ਗਿਆ ਸੀ। ਜਿਥੇ ਜਾ ਕੇ ਬਾਬਾ ਭਕਨਾ ਨੇ ਮੁਸਾਫ਼ਰਾਂ ਨਾਲ ਸਿੱਧਾ ਤਾਲ ਮੇਲ ਕਾਇਮ ਕਰਨਾ ਸੀ, ਪਰ ਬਾਬਾ ਭਕਨਾ ਦਾ ਜਹਾਜ਼ ਹਾਲਾਂ ਰਾਹ ਵਿੱਚ ਹੀ ਸੀ ਜਦ ਉਨ੍ਹਾਂ ਨੂੰ ਸੰਸਾਰ ਜੰਗ ਛਿੜ ਪੈਣ ਦੀ ਖ਼ਬਰ ਮਿਲ ਗਈ, ਜਿਸ ਕਾਰਨ ਉਨ੍ਹਾਂ ਨੂੰ ਤੁਰਤ ਪੈਰ ਨਵੀਂ ਰਣਨੀਤੀ ਤੈਅ ਕਰਨੀ ਪਈ :

"ਅਜੇ ਸਾਡਾ ਜਹਾਜ਼ ਜਪਾਨ ਵੀ ਨਹੀਂ ਪੁੱਜ ਸਕਿਆ ਸੀ ਕਿ ਰਾਹ ਵਿਚ ਹੀ ਸਾਨੂੰ ਬੇਤਾਰ ਖ਼ਬਰਾਂ ਦੀ ਲੜੀ ਦੁਬਾਰਾ ਯੂਰਪ ਮਹਾਂਯੁੱਧ ਦੇ ਛਿੜ ਪੈਣ ਦੀ ਖ਼ਬਰ ਮਿਲੀ। ਜਿਸ ਨੂੰ ਸੁਣਦਿਆਂ ਸਾਰ ਹੀ ਮੇਰੇ ਦਿਲ ਵਿਚ ਕਈ ਤਰ੍ਹਾਂ ਦੇ ਵਿਚਾਰ ਫੁਰਨ ਲੱਗ ਪਏ। ਹੁਣ ਸਾਨੂੰ ਇਸ ਮੌਕੇ ਪੁਰ ਕੀ ਕਰਨਾ ਚਾਹੀਦਾ ਏ, ਇਹ ਤਾਂ ਮੈਂ ਚੰਗੀ ਤਰ੍ਹਾਂ ਜਾਣਦਾ ਸਾਂ ਕਿ ਸਾਡੀ ਸੁਸਾਇਟੀ ਅਜੇ ਓਨੀ ਤਿਆਰ ਨਹੀਂ ਸੀ, ਜਿੰਨੀ ਕਿ ਅਜਿਹੇ ਮੌਕੇ ਪੁਰ ਤਿਆਰ ਹੋਣੀ ਚਾਹੀਦੀ ਹੈ ਪਰ ਹੁਣ ਇਸ ਤੋਂ ਛੁੱਟ ਹੋਰ ਚਾਰਾ ਹੀ ਕੀ ਸੀ, ਕਿ ਜਿਸ ਹਾਲਤ ਵਿਚ ਵੀ ਹਾਂ, ਉਸੇ ਹਾਲਤ ਵਿੱਚ ਮੌਕੇ ਤੋਂ ਲਾਭ ਉਠਾਇਆ ਜਾਵੇ, ਆਖਰ ਇੱਕ ਦੋ ਰਾਤੀਂ ਸੋਚ ਵਿਚਾਰ ਕੇ ਜਪਾਨ ਪਹੁੰਚਣ ਤੋਂ ਪਹਿਲਾਂ ਜਹਾਜ਼ ਵਿਚ ਹੀ ਮੈਂ ਇੱਕ ਖ਼ਤ ਭਾਈ ਕੇਸਰ ਸਿੰਘ (ਗ਼ਦਰ ਪਾਰਟੀ ਦੇ ਮੀਤ ਪ੍ਰਧਾਨ ਬਾਬਾ ਕੇਸਰ ਸਿੰਘ ਠੱਠਗੜ੍ਹ) ਜੀ ਦੇ ਨਾਂ ਲਿਖ ਲਿਆ। ਉਸ ਵਿਚ ਮੈਂ ਲਿਖਿਆ ਕਿ, "ਜਿਨੀ ਵੀ ਛੇਤੀ ਹੋ ਸਕੇ, ਆਪ ਲੋਕ ਹਿੰਦੁਸਤਾਨ ਪੁੱਜ ਜਾਓ ਤਾਂ ਜੋ ਉਹੋ ਹਿੰਦੁਸਤਾਨੀ ਬਲ, ਜਿਸ ਨੂੰ ਲੈ ਕੇ ਅੰਗਰੇਜ਼ਾਂ ਨੇ, ਆਪਣੇ ਨਿਜ ਦੇ ਲਾਭ ਲਈ ਵਰਤਣਾ ਹੈ, ਅਸੀਂ ਲੋਕ ਉਸ ਨੂੰ ਦੇਸ਼ ਕੌਮ ਦੀ ਆਜ਼ਾਦੀ ਲਈ ਤਿਆਰ ਕਰੀਏ ਤੇ ਇਸ ਮੌਕੇ ਪੁਰ ਉਸ ਤਾਕਤ ਤੋਂ ਕੌਮੀ ਲਾਭ ਉਠਾਈਏ।"[4]

ਬਾਬਾ ਭਕਨਾ ਦਾ ਹੁਣ 'ਗੁਰੂ ਨਾਨਕ ਜਹਾਜ਼' ਦੇ ਮੁਸਾਫ਼ਰਾਂ ਨੂੰ ਮਿਲਣਾ

ਅਤਿ ਜ਼ਰੂਰੀ ਹੋ ਗਿਆ ਸੀ। ਉਹ ਉਨ੍ਹਾਂ ਨੂੰ ਗ਼ਦਰੀਆਂ ਦੀ ਐਡਵਾਂਸ ਪਾਰਟੀ ਬਣਾਉਣਾ ਚਾਹੁੰਦਾ ਸੀ। ਉਨ੍ਹਾਂ ਨੂੰ ਦੇਣ ਲਈ ਉਹ ਗੋਲੀ ਗੱਠਾ ਤਾਂ ਪਹਿਲਾਂ ਹੀ ਲੈ ਕੇ ਤੁਰਿਆ ਸੀ, ਉਨ੍ਹਾਂ ਅੰਦਰ ਉਬਲ ਰਹੇ ਗੁੱਸੇ ਨੂੰ ਭਾਂਬੜ ਵਿਚ ਬਦਲਣ ਦਾ ਵੇਲਾ ਆ ਗਿਆ ਸੀ। ਬਾਬਾ ਭਕਨਾ ਨੂੰ ਉਮੀਦ ਸੀ ਕਿ ਮੁਸਾਫ਼ਰ ਪਿਛੋਂ ਹੀ ਤਪੇ ਹੋਏ ਆਏ ਹਨ, ਸ਼ਾਇਦ ਅੰਗਰੇਜ਼ ਸਰਕਾਰ ਉਨ੍ਹਾਂ ਨੂੰ ਬਗੈਰ ਤਲਾਸ਼ੀ ਕੀਤਿਆਂ, ਚੁੱਪ ਚਾਪ ਹੀ ਦੇਸ਼ ਵਿਚ ਦਾਖਲ ਹੋਣ ਦੇ ਦੇਵੇ, ਇਸ ਤਰ੍ਹਾਂ ਉਹ ਸਹਿਜੇ ਹੀ ਹਥਿਆਰਾਂ ਸਮੇਤ ਦਾਖਲ ਹੋ ਸਕਦੇ ਹਨ। ਬਾਬਾ ਭਕਨਾ ਨੇ ਯੋਕੋਹਾਮਾ ਠਹਿਰ ਕੇ ਗੁਰੂ ਨਾਨਕ ਜਹਾਜ਼ ਨੂੰ ਉਡੀਕਣ ਦਾ ਫੈਸਲਾ ਕਰ ਲਿਆ:

"ਜਦੋਂ ਜਪਾਨ ਦੋ ਦਿਨ ਦਾ ਪੈਂਡਾ ਰਹਿ ਗਿਆ, ਤਾਂ ਮੈਂ 'ਜਪਾਨੀ ਹਿੰਦੀ ਗ਼ਦਰ ਪਾਰਟੀ' ਨੂੰ ਜਿਸ ਦੇ ਮੈਂਬਰਾਂ ਦੇ ਨਾਮ ਮੇਰੇ ਪਾਸ ਲਿਖੇ ਹੋਏ ਸਨ, ਬੇਤਾਰ ਲੜੀ ਰਾਹੀਂ, ਆਪਣੇ ਆਵਣ ਦੀ ਖ਼ਬਰ ਘੱਲ ਦਿੱਤੀ। ਜਦੋਂ ਸਾਡਾ ਜਹਾਜ਼ 'ਯੋਕੋਹਾਮਾ' ਦੇ ਜਹਾਜ਼ ਘਾਟ ਪੁਰ ਲੱਗਾ ਤਾਂ ਮੈਂ ਦੋ ਹਿੰਦੁਸਤਾਨੀ ਜੈਂਟਲ ਮੈਨਾਂ ਨੂੰ ਉਥੇ ਡਿੱਠਾ। ਉਹ ਵੇਖਦਿਆਂ ਸਾਰ ਬਹੁਤ ਛੇਤੀ ਜਹਾਜ਼ ਵਿਚ ਮੇਰੇ ਕੋਲ ਆ ਗਏ 'ਤੇ 'ਬੰਦੇ ਮਾਤਰਮ' ਕਹਿ ਕੇ ਉਨ੍ਹਾਂ ਨੇ ਮੇਰਾ ਨਾਂ ਪੁੱਛਿਆ ਮੈਂ ਆਪਣਾਂ ਨਾਂ ਦੱਸ ਕੇ ਉਨ੍ਹਾਂ ਦੇ ਨਾਂ ਪੁੱਛੇ। ਜਦੋਂ ਆਪੋ ਵਿਚ ਦੋਹਾਂ ਧਿਰਾਂ ਦੀ ਤਸੱਲੀ ਹੋ ਗਈ ਤਾਂ ਅਸੀਂ ਤਿੰਨੇ ਅੰਦਰ ਕਮਰੇ ਦੇ ਵਿਚ ਜਾ ਬੈਠੇ ਤੇ ਮੌ: ਬਰਕਤੁੱਲਾ ਤੇ ਭਾਈ ਭਗਵਾਨ ਸਿੰਘ ਜੀ ਦੀਆਂ ਉਹ ਚਿੱਠੀਆਂ ਜੋ ਉਨ੍ਹਾਂ ਨੇ ਗ਼ਦਰ ਪਾਰਟੀ ਦੇ ਮੈਂਬਰਾਂ ਦੇ ਨਾਮ ਮੈਨੂੰ ਤੁਰਨ ਸਮੇਂ ਦਿੱਤੀਆਂ ਸਨ, ਮੈਂ ਉਨ੍ਹਾਂ ਦੇ ਹਵਾਲੇ ਕਰ ਦਿੱਤੀਆਂ। ਮੌ: ਬਰਕਤੁੱਲਾ ਜਪਾਨ ਵਿਚ ਬਹੁਤ ਚਿਰ ਰਹਿ ਚੁੱਕੇ ਸਨ ਤੇ ਭਾਈ ਭਗਵਾਨ ਸਿੰਘ ਵੀ ਕੈਨੇਡਾ ਤੋਂ ਕੱਢੇ ਜਾਣ ਪਿਛੋਂ ਕੁਝ ਮਹੀਨੇ ਜਪਾਨ ਵਿਚ ਰਹੇ ਸਨ, ਇਸ ਲਈ ਉਹ ਜਪਾਨੀ ਹਿੰਦੀਆਂ ਨੂੰ ਜਾਣਦੇ ਸਨ, ਖਤ ਪੜ੍ਹਨ ਪਿਛੋਂ ਉਨ੍ਹਾਂ ਦੋਹਾਂ ਨੇ ਮੈਨੂੰ ਆਖਿਆ ਕਿ ਅਸੀਂ ਤਨੋਂ, ਮਨੋਂ ਹਾਜ਼ਰ ਹਾਂ, ਜੋ ਸੇਵਾ ਵੀ ਸਾਡੇ ਗੋਚਰੀ ਹੋਵੇ ਨਿਸ਼ੰਗ ਹੁਕਮ ਕਰੋ। ਜਪਾਨ ਸਬੰਧੀ ਜੋ ਕੰਮ ਕਰਨ ਵਾਲਾ ਸੀ ਤੇ ਜਿਸ ਵਾਸਤੇ ਮੈਂ ਅਮਰੀਕਾ ਤੋਂ ਤੁਰਿਆ ਸਾਂ, ਮੈਂ ਉਹਨਾਂ ਨੂੰ ਸਮਝਾ ਦਿੱਤਾ। ਪਹਿਲਾਂ ਮੈਂ ਉਹਨਾਂ ਨੂੰ ਪਿਸਤੌਲਾਂ ਦੀ ਪੇਟੀ ਵਿਖਾਈ, ਫੇਰ ਕਾਮਾਗਾਟਾ ਮਾਰੂ ਦੇ ਆਉਣ ਤੱਕ ਉਥੇ ਰਹਿਣ, ਭਾਈ ਗੁਰਦਿੱਤ ਸਿੰਘ (ਬਾਬਾ) ਤੇ ਜਹਾਜ਼ ਦੀ ਕਮੇਟੀ ਦੇ ਹੋਰਨਾਂ ਮੈਂਬਰਾਂ ਨੂੰ, ਮਿਲਣ ਅਤੇ ਜਰਮਨ ਕੌਂਸਲਰ ਨਾਲ ਕੁਝ ਮਸ਼ਵਰੇ ਬਾਰੇ ਸਾਰੀਆਂ ਗੱਲਾਂ ਮੈਂ ਉਹਨਾਂ ਨੂੰ ਦੱਸ ਦਿੱਤੀਆਂ।

ਹੁਣ ਸਭ ਤੋਂ ਪਹਿਲਾਂ ਪਿਸਤੌਲਾਂ ਦੀ ਪੇਟੀ ਸੰਭਾਲਣ ਦਾ ਕੰਮ ਸੀ। ਇਸ ਪੁਰ ਥੋੜਾ ਚਿਰ ਅਸਾਂ ਵਿਚਾਰ ਕੀਤੀ, ਆਖਰ ਉਹ ਪੇਟੀ ਦੂਜੇ ਦਰਜੇ ਦੇ ਸਟੋਰ ਕੀਪਰ (ਜਿਸ ਨਾਲ ਮੈਂ ਪਹਿਲਾਂ ਹੀ ਫੈਸਲਾ ਕਰ ਛੱਡਿਆ ਸੀ) ਨੂੰ ਸੱਦ ਕੇ ਸੰਭਾਲ ਦਿੱਤੀ

ਗਈ। ਉਸ ਨੇ ਜਪਾਨੀ ਮਹਿਕਮਾ ਚੁੰਗੀ ਵਾਲਿਆਂ ਪਾਸ ਦੋ ਸਾਤੇ ਤੱਕ ਇਹ ਪੇਟੀ ਰੱਖਣ ਦਾ ਪ੍ਰਬੰਧ ਕਰ ਦਿੱਤਾ। ਜਿਸ ਬਦਲੇ ਦਸ ਪੌਂਡ ਤਾਂ ਚੁੰਗੀ ਵਾਲਿਆਂ ਨੂੰ ਦਿੱਤੇ ਤੇ ਦੋ ਪੌਂਡ ਉਸ ਸਟੋਰ ਕੀਪਰ (ਮੋਦੀ) ਨੂੰ। ਜਦੋਂ ਹਥਿਆਰਾਂ ਵੱਲੋਂ ਤਸੱਲੀ ਹੋ ਗਈ ਤਾਂ ਫੇਰ ਉਨ੍ਹਾਂ ਨੇ ਇੱਕ ਮੋਟਰ ਮੰਗਵਾਈ ਜਿਸ ਵਿਚ ਅਸੀਂ ਤਿੰਨੇ ਬਹਿ ਗਏ। ਇਸ ਤੋਂ ਬਾਅਦ ਸਾਡੀ ਮੋਟਰ ਇੱਕ ਹੋਟਲ ਦੇ ਸਾਹਮਣੇ ਜਾ ਖੜੀ ਹੋਈ। ਅਸੀਂ ਤਿੰਨ ਜਣੇ ਉੱਪਰਲੇ ਹੋਟਲ ਦੇ ਇੱਕ ਖੁੱਲੇ ਤੇ ਵਧੀਆ ਸਜੇ ਹੋਏ ਕਮਰੇ ਵਿਚ ਚਲੇ ਗਏ। ਮਾਲੂਮ ਹੁੰਦਾ ਸੀ ਕਿ ਸਾਡੇ ਮਿੱਤਰਾਂ ਨੇ ਪਹਿਲਾਂ ਹੀ ਸਾਡੀ ਰਿਹਾਇਸ਼ ਦਾ ਪ੍ਰਬੰਧ ਕਰ ਰੱਖਿਆ ਸੀ।"[5]

ਗੁਰੂ ਨਾਨਕ ਜਹਾਜ਼ ਤੂਫ਼ਾਨ ਵਿੱਚ ਘਿਰ ਗਿਆ ਹੋਣ ਕਰਕੇ, ਬਾਬਾ ਸੋਹਣ ਸਿੰਘ ਭਕਨਾ ਨੂੰ ਕੁਝ ਵੱਧ ਦਿਨ ਉਡੀਕ ਕਰਨੀ ਪਈ ਸੀ। ਪਰ ਜਦ ਜਹਾਜ਼ ਯੋਕੋਹਾਮਾ ਪਹੁੰਚ ਗਿਆ ਤਾਂ ਉਹ ਫੌਰੀ ਤੌਰ 'ਤੇ ਸਰਗਰਮ ਹੋ ਗਏ :

"ਇਸ ਹੋਟਲ ਵਿਚ ਰਹਿੰਦਿਆਂ ਜਦੋਂ ਮੈਨੂੰ ਅੱਠ ਦਿਨ ਲੰਘ ਗਏ ਤਾਂ ਮੇਰੇ ਮਿੱਤਰਾਂ ਨੇ ਜੋ ਨਿੱਤ ਇੱਕ ਦੋ ਵੇਰੀ ਮੇਰੇ ਕੋਲ ਆਇਆ ਕਰਦੇ ਸਨ, ਆ ਕੇ ਖ਼ਬਰ ਦਿੱਤੀ ਕਿ ਕਾਮਾਗਾਟਾ ਮਾਰੂ (ਗੁਰੂ ਨਾਨਕ ਜਹਾਜ਼) ਆ ਪਹੁੰਚਿਆ ਏ। ਮੈਂ ਉਨ੍ਹਾਂ ਨੂੰ ਆਖਿਆ ਕਿ ਆਪ ਚਲ ਕੇ ਜਹਾਜ਼ ਪੁਰ ਜਾਓ ਤੇ ਸਾਰੇ ਸਮਾਚਾਰ ਮਾਲੂਮ ਕਰੋ, ਭਾਈ ਗੁਰਦਿੱਤ ਸਿੰਘ ਜੀ ਨੂੰ ਵੀ ਮਿਲੋ। ਜੇ ਤੁਹਾਡੀ ਤਸੱਲੀ ਹੋ ਜਾਵੇ ਤਾਂ ਮੇਰੀ ਬਾਬਤ ਵੀ ਦੱਸ ਦੇਣਾ ਕਿ ਉਹ ਆਪ ਲੋਕਾਂ ਦੀ ਉਡੀਕ ਵਿਚ ਕਈ ਦਿਨਾਂ ਦਾ ਬੈਠਾ ਏ। ਅਗਲੇ ਦਿਨ ਉਹ ਦੋਵੇਂ ਜਹਾਜ਼ ਪੁਰ ਗਏ, ਤੇ ਭਾਈ ਗੁਰਦਿੱਤ ਸਿੰਘ ਅਤੇ ਉਨ੍ਹਾਂ ਦੇ ਸਾਥੀਆਂ ਨੂੰ ਮਿਲੇ। ਉੱਪਰੰਤ ਰਾਤ ਦੇ ਨੌਂ ਵਜੇ ਉਹ ਭਾਈ ਸਾਹਿਬ (ਬਾਬਾ ਗੁਰਦਿੱਤ ਸਿੰਘ) ਦੇ ਪ੍ਰਾਈਵੇਟ ਸੈਕਟਰੀ ਤੇ ਇੱਕ ਹੋਰ ਮੋਹਤਬਰ ਆਦਮੀ ਨੂੰ ਨਾਲ ਲੈ ਕੇ ਮੇਰੇ ਪਾਸ ਪਹੁੰਚੇ। ਦੋ ਘੰਟੇ ਗੱਲਬਾਤ ਕਰਨ ਮਗਰੋਂ ਮੈਂ ਉਹਨਾਂ ਨੂੰ ਕਿਹਾ ਕਿ ਭਲਕੇ ਮੈਂ ਤੇ ਇਹ ਦੋਵੇਂ ਸੱਜਣ ਜਹਾਜ਼ ਪੁਰ ਆਵਾਂਗੇ ਪਰ ਬਾਕੀ ਗੱਲਾਂ ਉਥੇ ਹੀ ਹੋਣਗੀਆਂ। ਉੱਪਰੰਤ ਉਹ ਦੋਵੇਂ ਸੱਜਣ ਜਹਾਜ਼ ਨੂੰ ਵਾਪਸ ਮੁੜ ਗਏ।

ਅਗਲੇ ਦਿਨ ਮੈਂ ਤੇ ਉਹ ਦੋਵੇਂ ਮਿੱਤਰ ਕੋਈ ਬਾਰਾਂ ਕੁ ਵਜੇ ਦਿਨੇ ਜਹਾਜ਼ ਪੁਰ ਪਹੁੰਚੇ। ਇੱਕ ਅਡਰੇ ਕਮਰੇ ਵਿਚ ਜਾ ਕੇ ਭਾਈ ਗੁਰਦਿੱਤ ਸਿੰਘ ਤੇ ਉਹਨਾਂ ਦੇ ਮੋਹਤਬਰ ਸਾਥੀਆਂ ਨੂੰ ਮਿਲੇ। ਉਨ੍ਹਾਂ ਦੀ ਜ਼ੁਬਾਨੀ ਉਹ ਸਾਰੀ ਵਿਥਿਆ ਸੁਣੀ ਜੋ ਕੈਨੇਡਾ ਉਹਨਾਂ 'ਤੇ ਵਰਤੀ ਸੀ ਤੇ ਅਗਾਹਾਂ ਨੂੰ ਉਹਨਾਂ ਦਾ ਇਰਾਦਾ ਮਾਲੂਮ ਕੀਤਾ। ਭਾਈ ਗੁਰਦਿੱਤ ਸਿੰਘ ਜੀ ਨੇ ਦੱਸਿਆ ਕਿ ਸਾਡਾ ਇਰਾਦਾ ਇਹ ਹੈ ਪਈ ਹਿੰਦੁਸਤਾਨ ਜਾ ਕੇ ਆਪਣੇ ਹੱਕਾਂ ਸਬੰਧੀ ਐਜੀਟੇਸ਼ਨ ਕਰੀਏ ਤੇ ਸਰਕਾਰ ਅੰਗਰੇਜ਼ੀ ਪਾਸੋਂ ਇਹ ਸਾਰਾ ਹਰਜਾਨਾ ਵਸੂਲ ਕਰੀਏ। ਮੈਂ ਉਨ੍ਹਾਂ ਦੇ ਇਸ ਪਵਿੱਤਰ ਇਰਾਦੇ ਤੇ ਉਹਨਾਂ ਨੂੰ ਵਧਾਈ ਦਿੱਤੀ ਤੇ ਨਾਲ ਹੀ ਇਹ ਵੀ ਆਖਿਆ ਕਿ

'ਭਾਈ ਸਾਹਿਬ! ਸੰਸਾਰ ਵਿਚ ਹੱਕ ਉਹਨਾਂ ਲੋਕਾਂ ਦੇ ਹੀ ਮੰਨੇ ਜਾਂਦੇ ਨੇ, ਜਿਨ੍ਹਾਂ ਦੇ ਡੌਲਿਆ ਵਿਚ ਬਲ ਹੁੰਦਾ ਏ ਕਮਜ਼ੋਰਾਂ ਦੇ ਹੱਕ ਸੰਸਾਰ ਵਿਚ ਕੋਈ ਨਹੀਂ ਮੰਨਦਾ। ਮੂੰਹ ਨਾਲ ਭਾਵੇਂ ਅਸੀਂ ਸੈਂਕੜੇ ਵਰ੍ਹੇ ਕਿਉਂ ਨਾ ਐਜੀਟੇਸ਼ਨ ਕਰਦੇ ਰਹੀਏ, ਆਪਣੇ ਜਮਾਂਦਰੂ ਹੱਕ ਕਦੀ ਪ੍ਰਾਪਤ ਨਹੀਂ ਕਰ ਸਕਦੇ। ਕੌਮੀ ਆਜ਼ਾਦੀ ਪ੍ਰਾਪਤ ਕਰਨ ਦਾ ਇਕੋ ਢੰਗ ਹੈ, ਉਹ ਇਹ ਕਿ ਅਸੀਂ ਸਾਰੀਆਂ ਤਰੇੜਾਂ ਮਿਟਾ ਕੇ ਆਪਣੀ ਕੌਮੀ ਜਥੇਬੰਦੀ ਕਰੀਏ ਤੇ ਜੀਉਂਦੀਆਂ ਕੌਮਾਂ ਸਮਾਨ ਆਪਣੇ ਹਕ ਪੁਰ ਮਰ ਮਿਟਣਾ ਸਿੱਖੀਏ। ਆਪ ਦੇਖ ਰਹੇ ਹੋ ਕਿ ਅੱਜ ਅੰਗਰੇਜ਼, ਜਰਮਨ ਤੇ ਫਰਾਂਸੀਸੀ ਆਦਿਕ ਕਿਸ ਬਹਾਦਰੀ ਤੇ ਕੁਰਬਾਨੀ ਨਾਲ ਆਪੋ ਆਪਣੀ ਅਜ਼ਾਦੀ ਦੀ ਰਾਖੀ ਲਈ ਆਪਣੇ ਖ਼ੂਨ ਪਾਣੀ ਵਾਂਗ ਵਹਾ ਰਹੇ ਹਨ। ਸਾਨੂੰ ਇਨ੍ਹਾਂ ਜੀਉਂਦੀਆਂ ਕੌਮਾਂ ਤੋਂ ਸੰਥਾ ਲੈਣੀ ਚਾਹੀਦੀ ਹੈ। ਭਾਈ ਸਾਹਿਬ ਨੇ ਮੇਰੀਆਂ ਇਨ੍ਹਾਂ ਗੱਲਾਂ ਨੂੰ ਮੰਨਯਾ ਤੇ ਫੁਰਮਾਯਾ, "ਹੁਣ ਆਪ ਦਸੋ ਕਿ ਕਿਸ ਢੰਗ ਨਾਲ ਕੰਮ ਕਰਨਾ ਹੋਵੇਗਾ?" ਮੈਂ ਇਸ ਸਵਾਲ ਦਾ ਉਤਰ ਮੌਕੇ ਅਨੁਸਾਰ ਸਿਰਫ਼ ਇਨ੍ਹਾਂ ਹੀ ਦਿੱਤਾ ਕਿ, "ਆਪ ਆਪਣੇ ਸਾਥੀਆਂ ਨੂੰ ਲੈ ਕੇ ਪੰਜਾਬ ਪਹੁੰਚ ਜਾਓ, ਅਸੀਂ ਵੀ ਪੰਜਾਬ ਨੂੰ ਜਾ ਰਹੇ ਹਾਂ। ਉਥੇ ਪਹੁੰਚ ਕੇ ਵੇਖਾਂਗੇ ਜਿਹਾ ਮੌਕਾ ਹੋਵੇਗਾ ਤੇਹੇ ਢੰਗ ਪੁਰ ਕੰਮ ਸ਼ੁਰੂ ਕਰ ਦਿਆਂਗੇ।" ਇਨੀ ਗੱਲਬਾਤ ਕਰਕੇ ਅਸੀਂ ਤਿੰਨੇ ਜਣੇ ਭਾਈ ਸਾਹਿਬ ਤੇ ਉਨ੍ਹਾਂ ਦੇ ਸਾਥੀਆਂ ਪਾਸੋਂ ਆਗਿਆ ਲੈ ਕੇ ਸ਼ਹਿਰ ਨੂੰ ਵਾਪਸ ਮੁੜ ਆਏ। ਬਾਦ ਵਿੱਚ ਇੱਕ ਵਾਰੀ ਫੇਰ ਕੋਬੇ (ਜਪਾਨ) ਵਿਚ ਮੈਨੂੰ ਭਾਈ ਗੁਰਦਿੱਤ ਸਿੰਘ ਜੀ ਨਾਲ ਜਹਾਜ਼ ਵਿਚ ਮਿਲਣ ਦਾ ਮੌਕਾ ਮਿਲਿਆ। ਮੈਂ ਉਨ੍ਹਾਂ ਦੀ ਤਸੱਲੀ ਕਰਾਈ ਕਿ ਮੈਂ ਚੀਨ, ਮਲਾਯਾ ਆਦਿਕ ਦੇਸ਼ਾਂ ਵਿਚ ਦੀ ਹੁੰਦਾ ਹੋਯਾ ਹਿੰਦੁਸਤਾਨ ਪੁੱਜਾਂਗਾ। ਚੀਨ ਤੇ ਮਲਾਇਆ ਵਿਚ ਜਿਥੇ ਜਿਥੇ ਵੀ ਮੈਨੂੰ ਹਿੰਦੁਸਤਾਨੀ ਮਿਲਣਗੇ, ਕਾਮਾਗਾਟਾ ਮਾਰੂ ਦੀ ਦਰਦਨਾਕ ਵਿਥਿਆ ਉਨ੍ਹਾਂ ਦੇ ਕੰਨੀ ਪਾਉਂਦਾ ਜਾਵਾਂਗਾ। ਨਾਲੇ ਰੁਪਏ ਪੈਸੇ ਦੀ ਸਹਾਇਤਾ ਬਾਰੇ ਵੀ ਨਾਲੋ ਨਾਲ ਅਪੀਲ ਕਰਦਾ ਰਹਾਂਗਾ। ਸੋ ਮੈਂ ਜਿਥੋਂ ਜਿਥੋਂ ਦੀ ਲੰਘਿਆ, ਆਪਣੇ ਫਰਜ਼ ਨੂੰ ਪੂਰਾ ਕੀਤਾ। ਸੰਘਾਈ ਵਾਲਿਆਂ ਨੇ ਕਾਮਾਗਾਟਾ ਮਾਰੂ ਦੇ ਮੁਸਾਫ਼ਰਾਂ ਦੀ ਸਹਾਇਤਾ ਲਈ ਜੋ ਹਜ਼ਾਰ ਘਲਿਆ ਸੀ, ਉਹ ਮੇਰੀ ਹੀ ਅਪੀਲ ਦਾ ਸਿੱਟਾ ਸੀ।"[6]

ਜੰਗ ਲੱਗ ਜਾਣ ਕਾਰਨ ਜਰਮਨੀ ਦੀ ਪਣਡੁੱਬੀ 'ਐਮਡਨ' ਨੇ ਸਮੁੰਦਰੀ ਪਾਣੀਆਂ ਵਿਚ ਦਹਿਸ਼ਤ ਪਾ ਦਿੱਤੀ ਸੀ, ਉਹ ਧੜਾ ਧੜ ਅੰਗਰੇਜੀ ਜਹਾਜ਼ਾਂ ਨੂੰ ਡੋਬ ਰਹੀ ਸੀ। ਬਾਬਾ ਸੋਹਣ ਸਿੰਘ ਭਕਨਾ ਨੂੰ ਫ਼ਿਕਰ ਹੋਇਆ ਕਿ ਕਿਧਰੇ 'ਐਮਡਨ' ਗੁਰੂ ਨਾਨਕ ਜਹਾਜ਼ ਸਮੇਤ ਉਨ੍ਹਾਂ ਅੰਗਰੇਜੀ ਜਹਾਜ਼ਾਂ ਨੂੰ ਵੀ ਨਾ ਡੋਬ ਦੇਵੇ ਜਿਨ੍ਹਾਂ ਵਿਚ ਅਮਰੀਕਾ ਕੈਨੇਡਾ ਤੋਂ ਧੜਾ ਧੜ ਗ਼ਦਰੀ ਚਲੇ ਆ ਰਹੇ ਸਨ। ਉਨ੍ਹਾਂ ਨੇ ਟੋਕੀਓ ਵਿਚ ਜਰਮਨੀ ਦੇ ਸਫ਼ੀਰ ਨੂੰ ਮਿਲ ਕੇ ਆਪਣੀ ਪਾਰਟੀ ਦਾ ਅਤੇ

ਆਪਣੇ ਮੁਸਾਫ਼ਰਾਂ ਵਾਲੇ ਜਹਾਜ਼ਾਂ ਦਾ ਬਚਾਓ ਕਰਨ ਲਈ ਕਿਹਾ! ਜਰਮਨ ਸਫ਼ੀਰ ਨੇ ਉਨ੍ਹਾਂ ਨੂੰ ਭਰੋਸਾ ਦਿੱਤਾ ਕਿ ਜਰਮਨੀ ਵੱਲੋਂ ਉਨ੍ਹਾਂ ਦੀ ਪਾਰਟੀ ਦੀ ਹਰ ਤਰ੍ਹਾਂ ਮਦਦ ਕੀਤੀ ਜਾਵੇਗੀ, ਦੂਜਾ ਗੁਰੂ ਨਾਨਕ ਜਹਾਜ਼ ਸਮੇਤ ਉਨ੍ਹਾਂ ਦੇ ਮੁਸਾਫ਼ਰਾਂ ਵਾਲੇ ਜਹਾਜ਼ਾਂ ਦਾ ਨੁਕਸਾਨ ਨਹੀਂ ਕੀਤਾ ਜਾਵੇਗਾ।[7]

# ਕੋਬੇ ਵਿੱਚ

ਗੁਰੂ ਨਾਨਕ ਜਹਾਜ਼ ਦੋ ਦਿਨ ਯੋਕੋਹਾਮਾ ਵਿਚ ਠਹਿਰ ਕੇ ਤਿੰਨ ਦਿਨ ਵਿਚ ਵੀਹ ਅਗਸਤ ਨੂੰ ਕੋਬੇ ਦੀ ਬੰਦਰਗਾਹ 'ਤੇ ਪਹੁੰਚ ਗਿਆ। ਕੋਬੇ ਪਹੁੰਚ ਕੇ ਬਾਬਾ ਗੁਰਦਿੱਤ ਸਿੰਘ ਨੇ ਮਹਿਸੂਸ ਕੀਤਾ ਕਿ ਹੁਣ ਜਹਾਜ਼ ਦੇ ਜਪਾਨੀ ਮਾਲਕਾਂ ਦਾ ਰਵੱਈਆ ਬਿਲਕੁਲ ਬਦਲਿਆ ਹੋਇਆ ਸੀ। ਜਾਂਦੇ ਵਕਤ ਤਾਂ ਜਪਾਨੀ ਪਤਵੰਤਿਆਂ ਅਤੇ ਜਹਾਜ਼ੀ ਕੰਪਨੀ ਦੇ ਏਜੰਟ ਵਾਈ ਸਾਤੋ ਨੇ ਮਿਲ ਕੇ ਬਾਬਾ ਗੁਰਦਿੱਤ ਸਿੰਘ ਅਤੇ ਉਨ੍ਹਾਂ ਦੇ ਮੋਹਤਬਰ ਸਾਥੀਆਂ ਨੂੰ 'ਸ਼ੀਮੋਨੋਸੈਕੀ' ਦੇ ਟਾਪੂ 'ਤੇ ਲਿਜਾ ਕੇ ਬੜੀ ਸ਼ਾਨਦਾਰ ਪਾਰਟੀ ਦਿੱਤੀ ਸੀ ਤੇ ਬੜੀਆਂ ਉਤਸ਼ਾਹ ਵਰਧਕ ਤਕਰੀਰਾਂ ਕੀਤੀਆਂ ਸਨ। ਪਰ ਹੁਣ ਬੜੇ ਰੁੱਖੇ ਤੇ ਖੁਸ਼ਕ ਢੰਗ ਨਾਲ ਪੇਸ਼ ਆ ਰਹੇ ਸਨ।[1] ਇਸ ਦੇ ਦੋ ਕਾਰਨ ਹੋ ਸਕਦੇ ਸਨ, ਇੱਕ ਤਾਂ ਉਸ ਵਕਤ ਉਹ ਲੋਕ ਚੜ੍ਹਦੇ ਸੂਰਜ ਨੂੰ ਸਲਾਮ ਕਰ ਰਹੇ ਸਨ, ਬਾਬਾ ਗੁਰਦਿੱਤ ਸਿੰਘ ਉਭਰਦੇ ਵਪਾਰੀ ਸਨ, ਜੇਕਰ ਕੈਨੇਡਾ ਦਾ ਰਾਹ ਖੁੱਲਦਾ ਸੀ ਤਾਂ ਉਨ੍ਹਾਂ ਨੂੰ ਮੋਟਾ ਮੁਨਾਫ਼ਾ ਹੋਣ ਦੀ ਸੰਭਾਵਨਾ ਸੀ। ਪਰ ਹੁਣ ਵਪਾਰ ਦਾ ਰਾਹ ਬੰਦ ਹੋ ਚੁੱਕਿਆ ਸੀ, ਬਾਬਾ ਗੁਰਦਿੱਤ ਸਿੰਘ ਉਨ੍ਹਾਂ ਦੇ ਕਿਸੇ ਕੰਮ ਦਾ ਨਹੀਂ ਸੀ। ਦੂਜਾ ਕੋਬੇ ਵਿਚਲੇ ਬ੍ਰਿਟਿਸ਼ ਸਫ਼ੀਰ ਨੇ ਵੀ ਕੰਪਨੀ 'ਤੇ ਦਬਾਓ ਪਾਇਆ ਹੋ ਸਕਦਾ ਸੀ।

ਕੰਪਨੀ ਨੇ ਬਾਬਾ ਗੁਰਦਿੱਤ ਸਿੰਘ 'ਤੇ ਜ਼ੋਰ ਪਾਇਆ ਕਿ ਉਹ ਜਹਾਜ਼ ਨੂੰ ਇਥੇ ਹੀ ਖਾਲੀ ਕਰ ਦੇਣ! ਪਰ ਲਿਖਤ ਮੁਤਾਬਕ, ਜਹਾਜ਼ ਦੀ ਕਿਸ਼ਤ ਤਿੰਨ ਅਕਤੂਬਰ ਤੱਕ ਤਾਰੀ ਜਾ ਚੁੱਕੀ ਸੀ, ਜਿਸ ਕਰਕੇ ਉਹ ਧੱਕੇ ਨਾਲ ਜਹਾਜ਼ ਖਾਲੀ ਕਰਵਾਉਣ ਤੋਂ ਅਸਮਰੱਥ ਸਨ।[2] ਮਿ : ਸਾਤੋ ਨੇ ਬਾਬਾ ਗੁਰਦਿੱਤ ਸਿੰਘ ਨੂੰ ਕਿਹਾ ਜਾਣ ਵੇਲੇ ਦੇ, ਕੋਲੇ ਦਾ ਕੁਝ ਹਿਸਾਬ ਕਿਤਾਬ ਬਾਕੀ ਹੈ, ਉਹ ਕੀਤਾ ਜਾਵੇ ਨਹੀਂ ਤਾਂ ਉਹ ਉਸ 'ਤੇ ਕੇਸ ਕਰਨਗੇ। ਪਰ ਬਾਬਾ ਜੀ ਨੇ ਉਸ ਨੂੰ ਇੱਟ ਦਾ ਜੁਆਬ ਪੱਥਰ ਨਾਲ ਦਿੱਤਾ :

"ਮੈਂ ਉਸ ਨੋਟਿਸ ਦਾ ਜਵਾਬ ਲਿਖ ਕੇ ਦੇ ਦਿੱਤਾ ਜਿਸ 'ਚ ਦੱਸਿਆ ਕਿ ਅਗਰ ਮੇਰੇ 'ਤੇ ਨਾਲਸ਼ ਕਰੋਗੇ ਤਾਂ ਮੈਂ ਆਪਦਾ ਧੰਨਵਾਦੀ ਹੋਵਾਂਗਾ ਕਿਉਂਕਿ ਤੁਹਾਡੀ ਨਾਲਸ਼ ਦੇ ਜਵਾਬ ਵਿਚ ਮੈਂ ਇਹ ਸਾਬਤ ਕਰਾਂਗਾ ਕਿ ਚਾਰਟਰ ਪਾਰਟੀ (ਜਹਾਜ਼ ਦੇ ਠੇਕੇ ਦੀ ਦਸਤਾਵੇਜ਼) ਪੈਰਾ 9, 12, 13 ਦੇ ਮੁਤਾਬਕ ਤੂੰ ਤੇ ਤੇਰੇ

ਕਪਤਾਨ ਨੇ ਸ਼ਰਤਾਂ ਭੰਗ ਕੀਤੀਆਂ ਹਨ, ਜਿਸ ਕਰਕੇ ਮੇਰੇ ਲੱਖਾਂ ਰੁਪਿਆ ਦਾ ਨੁਕਸਾਨ ਹੋਇਆ ਤੇ ਮੇਰੇ ਹੱਥੋਂ ਜਹਾਜ਼ ਵੀ ਖੁਸ ਗਿਆ। ਮੇਰੇ ਇਸ ਹਰਜੇ ਦੇ ਜਿੰਮੇਵਾਰ ਜਹਾਜ਼ ਦੇ ਮਾਲਕ ਹਨ। ਇਸ ਵੇਲੇ ਜਹਾਜ਼ ਦੇ ਠੇਕੇਦਾਰ ਭਾਈ ਭਾਗ ਸਿੰਘ ਤੇ ਮਿ : ਰਹੀਮ ਹਨ। ਉਨ੍ਹਾਂ ਪਾਸੋਂ ਵੀ ਸਰਕਾਰ ਨੇ ਕਾਨੂੰਨ ਦੇ ਉਲਟ ਜੰਗੀ ਜਹਾਜ਼ਾਂ ਦੀ ਤਾਕਤ ਨਾਲ ਜਹਾਜ਼ ਖੋਹ ਕੇ ਸਣੇ ਮੁਸਾਫ਼ਰਾਂ ਕੈਦੀ ਕਰਕੇ ਏਥੇ ਭੇਜ ਦਿੱਤਾ ਹੈ ਤੇ ਅੱਗੇ ਸਾਨੂੰ ਪਤਾ ਨਹੀਂ ਕਿ ਕਿਥੇ ਭੇਜਿਆ ਜਾਵੇਗਾ?............ ਇਸ ਤੋਂ ਬਿਨਾਂ ਜਹਾਜ਼ ਦੇ ਏਜੰਟ ਮਿ : ਸਾਟੋ ਨੇ ਮੈਨੂੰ ਪੜਦੇ ਵਿਚ ਲਿਜਾ ਕੇ ਗੱਲਬਾਤ ਕਰਨ ਦੀ ਇੱਛਾ ਪ੍ਰਗਟ ਕੀਤੀ। ਪ੍ਰੰਤੂ ਮੈਂ ਜਵਾਬ ਦਿੱਤਾ ਕਿ 4 ਜੂਨ ਤੋਂ ਪਿਛੋਂ ਜਿਸ ਦਿਨ ਮੇਰਾ ਜਹਾਜ਼ ਖੁੱਸ ਗਿਆ ਹੈ, ਮੈਂ ਕਿਸੇ ਨਾਲ ਉਨ੍ਹਾਂ ਚਿਰ ਗੱਲਬਾਤ ਕਰਨੀ ਨਹੀਂ ਚਾਹੁੰਦਾ ਜਦੋਂ ਤੱਕ ਕਿਸੇ ਅਦਾਲਤ ਵਿਚ ਜਾ ਕੇ ਮੇਰਾ ਫੈਸਲਾ ਨਾ ਹੋ ਜਾਵੇ, ਅਗਰ ਤੂੰ ਕੋਈ ਗੱਲ ਕਰਨੀ ਹੋਵੇ ਤਾਂ ਜਹਾਜ਼ ਦੇ ਮੁਸਾਫ਼ਰਾਂ ਦੀ ਕਮੇਟੀ ਨਾਲ ਕਰ ਸਕਦਾ ਹੈ।"[3]

ਗੁਰੂ ਨਾਨਕ ਜਹਾਜ਼ ਦੇ ਤੁਰਨ ਸਮੇਂ ਖਾਲਸਾ ਦੀਵਾਨ ਸੁਸਾਇਟੀ ਵੈਨਕੂਵਰ ਦੇ ਸਿੱਖਾਂ ਨੇ ਬਾਬਾ ਗੁਰਦਿੱਤ ਸਿੰਘ ਕੋਲ ਤਜਵੀਜ਼ ਰੱਖੀ ਸੀ ਕਿ ਅਗਲਾ ਸੰਘਰਸ਼ ਜਾਰੀ ਰੱਖਣ ਲਈ, ਜਹਾਜ਼ ਖ਼ੀਦ ਲਿਆ ਜਾਵੇ। ਸਿੱਖਾਂ ਵੱਲੋਂ ਆਪਣੇ ਵਾਅਦੇ ਮੁਤਾਬਕ, ਬਾਬਾ ਜੀ ਨੂੰ ਛੇ ਹਜ਼ਾਰ ਪੌਂਡ ਦੀ ਰਕਮ ਪਿਛੇ ਕੋਬੇ ਵਿਚ ਭੇਜ ਦਿੱਤੀ ਗਈ।[4] ਹੁਣ ਬਾਬਾ ਜੀ ਨੇ ਜਹਾਜ਼ ਦੇ ਮਾਲਕਾਂ ਨਾਲ ਜਹਾਜ਼ ਵੇਚਣ ਦੀ ਗੱਲਬਾਤ ਚਲਾਈ ਜਹਾਜ਼ ਦੇ ਏਜੰਟ ਮਿ. ਸਾਤੋ ਨੇ ਜਹਾਜ਼ ਦੇ ਹਿੱਸੇਦਾਰਾਂ ਨਾਲ ਸਲਾਹ ਮਸ਼ਵਰਾ ਕਰ ਕੇ, ਜਹਾਜ਼ ਵੇਚਣ ਦੀ ਹਾਮੀ ਭਰ ਦਿੱਤੀ। ਉਨ੍ਹਾਂ ਜਹਾਜ਼ ਦਾ ਮੁੱਲ ਅੱਸੀ ਹਜ਼ਾਰ ਯੈੱਨ (ਭਾਰਤੀ ਸਵਾ ਲੱਖ ਰੁਪਇਆ) ਮੰਗਿਆ। ਬਾਬਾ ਗੁਰਦਿੱਤ ਸਿੰਘ ਨੇ ਹਾਮੀ ਭਰ ਦਿੱਤੀ, ਇਸ ਤੇ ਮਿ: ਸਾਤੋ ਨੇ ਆਪਣੇ ਕਲਕੱਤੇ ਵਾਲੇ ਏਜੰਟ ਨੂੰ ਚਿੱਠੀ ਲਿਖ ਦਿੱਤੀ ਕਿ 2 ਅਕਤੂਬਰ 1914 ਨੂੰ ਐਨੀ ਕੀਮਤ ਲੈ ਕੇ ਜਹਾਜ਼ ਗੁਰਦਿੱਤ ਸਿੰਘ ਨੂੰ ਵੇਚ ਦਿੱਤਾ ਜਾਵੇ। ਜਹਾਜ਼ ਗੁਰੂ ਨਾਨਕ ਸਟੀਮ ਨੇਵੀਗੇਸ਼ਨ ਕੰਪਨੀ ਦੇ ਨਾਂਅ ਰਜਿਸਟਰਡ ਹੋਣਾ ਸੀ।[5]

ਕੋਬੇ ਵਿੱਚ ਹੀ ਬਾਬਾ ਗੁਰਦਿੱਤ ਸਿੰਘ ਅਤੇ ਮੁਸਾਫ਼ਰਾਂ ਦਾ, ਹੈਦਰਾਬਾਦ ਸਿੰਧ ਦੇ ਰਹਿਣ ਵਾਲੇ, ਇੱਕੀ ਸਾਲਾ ਨੌਜਵਾਨ ਜਵਾਹਰ ਮੱਲ ਤੋਤੀ ਰਾਮ ਮਾਨਸੁਖਾਨੀ ਨਾਲ ਮੇਲ ਹੋਇਆ। ਆਰਟਸ ਦਾ ਗ੍ਰੈਜੂਏਟ ਜਵਾਹਰ ਮੱਲ ਅਜ਼ਾਦੀ ਪਸੰਦ ਨੌਜੁਆਨ ਸੀ, ਜੋ ਆਪਣੇ ਛੋਟੇ ਭਰਾ ਨਰਾਇਣ ਦਾਸ ਨੂੰ ਅਮਰੀਕਾ ਵਿੱਚ ਪੜ੍ਹਾਈ ਲਈ ਛੱਡਣ ਚੱਲਿਆ ਸੀ। ਬਾਬਾ ਗੁਰਦਿੱਤ ਸਿੰਘ ਅਤੇ ਮੁਸਾਫ਼ਰਾਂ ਦਾ ਹਾਲ ਚਾਲ ਜਾਣ ਕੇ, ਉਸ ਦਾ ਮਨ ਅਗਾਂਹ ਜਾਣ ਤੋਂ ਖੱਟਾ ਹੋ ਗਿਆ ਤੇ ਦੋਵਾਂ ਭਰਾਵਾਂ ਨੇ ਜਜ਼ਬਾਤੀ ਹੋ ਕੇ ਪਿਛਾਂਹ ਮੁੜਨ ਦਾ ਫੈਸਲਾ ਕਰ ਲਿਆ।[6] ਕੋਬੇ ਵਿਚ

ਬਰਤਾਨੀਆ ਦੇ ਜਨਰਲ ਕੌਂਸਲ ਆਰ. ਜੀ. ਈ ਫਾਰਸਟਰ ਦਾ ਦਫ਼ਤਰ ਸੀ, ਮੁਸਾਫ਼ਰਾਂ ਨੇ ਜਨਰਲ ਕੌਂਸਲ ਕੋਲ ਆਪਣੀ ਭੜਾਸ ਕੱਢਣ ਦਾ ਫੈਸਲਾ ਕੀਤਾ।[7]

ਉਨ੍ਹਾਂ ਬਾਬਾ ਗੁਰਦਿੱਤ ਸਿੰਘ ਦੇ ਗਲ ਵਿੱਚ ਹਾਰ ਪਾ ਕੇ ਉਸ ਨੂੰ ਇੱਕ ਰਿਕਸ਼ੇ 'ਤੇ ਬੈਠਾ ਲਿਆ ਤੇ ਇਕੱਠ ਇੱਕ ਜਲੂਸ ਦੀ ਸ਼ਕਲ ਧਾਰਨ ਕਰ ਗਿਆ। ਇਸ ਮੁਜ਼ਾਹਰੇ ਵਿੱਚ ਕੋਬੇ ਵਿੱਚ ਰਹਿਣ ਵਾਲੇ ਭਾਰਤੀ ਵੀ ਸ਼ਾਮਿਲ ਹੋ ਗਏ, ਜਿੰਨ੍ਹਾਂ ਵਿੱਚ ਜਿਆਦਾਤਰ ਸਿੰਧੀ ਸਨ। ਇਸ ਜਲੂਸ ਦਾ ਆਗੂ ਜਵਾਹਰ ਮੱਲ ਬਣ ਗਿਆ। ਜਲੂਸ ਸ਼ਹਿਰ ਵਿੱਚ ਘੁੰਮਦਾ ਹੋਇਆ ਖੁੱਲੇ ਮੈਦਾਨ ਵਿੱਚ ਪਹੁੰਚਿਆ ਜਿਥੇ ਬਾਬਾ ਗੁਰਦਿੱਤ ਸਿੰਘ ਨੇ ਭਾਰਤੀਆਂ ਦਾ ਧੰਨਵਾਦ ਕਰਨ ਤੋਂ ਇਲਾਵਾ, ਕੈਨੇਡਾ ਤੇ ਬਰਤਾਨੀਆ ਦੀ ਧੱਕੇਸ਼ਾਹੀ ਨੂੰ ਖ਼ੂਬ ਨੰਗਾ ਕੀਤਾ।[8] ਇਸ ਥਾਂ 'ਤੇ ਜੋਸ਼ੀਲੀਆਂ ਤਕਰੀਰਾਂ ਕੀਤੀਆਂ ਗਈਆਂ 'ਤੇ ਬ੍ਰਿਟਿਸ਼ ਜਨਰਲ ਕੌਂਸਲੇਟ ਅੱਗੇ ਮੁਜ਼ਾਹਰਾ ਕਰਨ ਦਾ ਫੈਸਲਾ ਕੀਤਾ ਗਿਆ। ਜਲੂਸ ਜਦ ਬ੍ਰਿਟਿਸ਼ ਜਨਰਲ ਕੌਂਸਲੇਟ ਅੱਗੇ ਪਹੁੰਚਿਆ ਤਾਂ ਫਾਰਸਟਰ ਨੇ ਗੁੱਸੇ ਹੋਣ ਦੀ ਥਾਂ ਕੂਟਨੀਤੀ ਤੋਂ ਕੰਮ ਲਿਆ। ਉਸ ਨੇ ਬਾਬਾ ਗੁਰਦਿੱਤ ਸਿੰਘ ਸਮੇਤ ਤੀਹ ਦੇ ਕਰੀਬ ਮੁਸਾਫ਼ਰਾਂ ਨੂੰ ਅੰਦਰ ਬੁਲਾ ਲਿਆ ਤੇ ਉਨ੍ਹਾਂ ਨੂੰ ਚਾਹ ਪਿਲਾਈ।[9] ਮੁਸਾਫ਼ਰਾਂ ਨੇ ਉਸ ਨੂੰ ਦੱਸਿਆ ਕਿ ਹਾਂਗਕਾਂਗ ਦੇ ਗਵਰਨਰ ਨੇ ਉਹਨਾਂ ਨੂੰ ਤਾਰ ਭੇਜੀ ਹੈ ਕਿ ਉਹ ਹਾਂਗਕਾਂਗ ਵਿੱਚ ਨਾ ਆਉਣ, ਹਾਂ ਜੇਕਰ ਗੌਰਮਿੰਟ ਸਾਨੂੰ ਕਲਕੱਤੇ ਭੇਜਣਾ ਚਾਹੁੰਦੀ ਹੈ ਤਾਂ ਸਾਨੂੰ ਰਸਤੇ ਦੇ ਰਾਸ਼ਨ ਪਾਣੀ ਲਈ ਉਨੀ ਹਜ਼ਾਰ ਯੈੱਨ ਦੀ ਰਕਮ ਦਿੱਤੀ ਜਾਵੇ।[10] ਫਾਰਸਟਰ ਘਾਗ ਸਿਆਸਤਦਾਨ ਸੀ, ਉਸ ਨੇ ਮੁਸਾਫ਼ਰਾਂ ਨੂੰ ਠੰਢਾ ਕਰਕੇ ਮੋੜ ਦਿੱਤਾ ਤੇ ਆਪ ਟੋਕੀਓ ਸਥਿਤ ਬਰਤਾਨਵੀ ਰਾਜਦੂਤ ਸਰ ਡਬਲਿਊ ਕਨਿੰਘਮ ਗਰੀਨ (Sir.W.Conyngham Greene) ਨਾਲ ਤਾਲਮੇਲ ਕਾਇਮ ਕਰਕੇ ਮੁਸਾਫ਼ਰਾਂ ਦੀ ਇਹ ਮੰਗ ਉਸ ਅੱਗੇ ਰੱਖੀ।[11] ਰਾਜਦੂਤ ਗਰੀਨ ਨੇ ਫਾਰਸਟਰ ਨੂੰ ਕਿਹਾ ਕਿ ਉਹ ਭਾਰਤ ਸਰਕਾਰ ਨਾਲ ਸਿੱਧੀ ਗੱਲ ਕਰੇ।[12]

ਗਰੀਨ ਨੇ 27 ਅਗਸਤ ਨੂੰ ਭਾਰਤ ਸਰਕਾਰ ਨੂੰ ਭੇਜੀ ਟੈਲੀਗ੍ਰਾਮ ਵਿੱਚ ਲਿਖਿਆ :

"ਕਾਮਾਗਾਟਾ ਉੱਤੇ 350 ਹਿੰਦੁਸਤਾਨੀ ਕਹਿੰਦੇ ਹਨ ਕਿ ਅਸੀਂ ਬਿਲਕੁਲ ਬੇਸਮਾਨ ਹਾਂ। ਮਾਮਲਾ ਇਸ ਤਰ੍ਹਾਂ ਹੀ ਸੁਲਝ ਸਕਦਾ ਹੈ ਕਿ ਇਨ੍ਹਾਂ ਨੂੰ ਹਿੰਦੁਸਤਾਨ ਭੇਜਿਆ ਜਾਵੇ। ਦਰਖਾਸਤ ਹੈ ਕਿ 19000 ਯੈੱਨ ਦੀ ਮਨਜ਼ੂਰੀ ਇਨ੍ਹਾਂ ਨੂੰ ਵਤਨ ਪਹੁੰਚਾਉਣ ਵਾਸਤੇ ਖ਼ਰਚਣ ਨੂੰ ਦਿੱਤੀ ਜਾਵੇ।"[13]

ਭਾਰਤ ਸਰਕਾਰ ਨੇ ਮੋੜਵਾਂ ਜੁਆਬ ਦਿੱਤਾ :

"ਤੁਹਾਡੀਆਂ ਤਾਰਾਂ 27 ਅਤੇ 30 ਤਾਰੀਖ ਨੂੰ ਪਹੁੰਚੀਆਂ ਹਨ, ਕਾਮਾਗਾਟਾ ਮਾਰੂ ਦੇ ਹਿੰਦੀਆਂ ਬਾਬਤ ਗੌਰਮਿੰਟ ਹਿੰਦ 19000 ਯੈੱਨ ਦੀ ਮਨਜ਼ੂਰੀ ਦਿੰਦੀ

ਹੈ ਤੇ ਜਾਨਣਾ ਚਾਹੁੰਦੀ ਹੈ ਕਿ ਕੀ ਬੰਦੋਬਸਤ ਵਿਚਾਰਿਆ ਹੈ ? ਚੰਗੀ ਗੱਲ ਇਹ ਹੈ ਕਿ ਸਭ ਇੱਕ ਜਹਾਜ਼ ਵਿਚ ਆਉਣ ਤੇ ਮਦਰਾਸ ਉਤਰਨ। ਖ਼ਬਰ ਭੇਜੋ ਤਾਂ ਕਿ ਅਫ਼ਸਰ ਜਹਾਜ਼ ਨੂੰ ਸਿੰਘਾਪੁਰ ਮਿਲਣ ਅਤੇ ਬਾਕੀ ਸਫ਼ਰ ਉਸੇ ਹੀ ਜਹਾਜ਼ 'ਤੇ ਕਰਨ। ਉਮੀਦ ਹੈ ਕਿ ਤੁਸੀਂ ਕਿਰਾਏ ਅਤੇ ਖ਼ੁਰਾਕ ਦਾ ਖਰਚ ਉਨ੍ਹਾਂ ਨੂੰ ਹੀ ਦਿਓਗੇ, ਜਿਹੜੇ ਬਿਲਕੁਲ ਨਦਾਰਦ ਹਨ, ਤੇ ਜੋ ਉਨ੍ਹਾਂ ਲੋਕਾਂ ਦੇ ਨਾਮ ਜਿਹੜੇ ਖਾਸ ਕਰਕੇ ਖ਼ਰਾਬ ਹਨ, ਮਾਲੂਮ ਹੋਣ ਜਾਂ ਹੋਰ ਕੋਈ ਖਾਸ ਗੱਲਾਂ ਫਾਇਦੇਮੰਦ ਹੋਣ ਤਾਂ ਤਾਰ ਭੇਜ ਦਿਓ।"[14]

ਹੁਣ ਬਰਤਾਨਵੀ ਜਨਰਲ ਕੌਂਸਲ ਫਾਸਟਰ ਨੇ ਬਾਬਾ ਗੁਰਦਿੱਤ ਸਿੰਘ ਨੂੰ ਪੈਸੇ ਦੇਣ ਲਈ ਬੁਲਾਇਆ ਤੇ ਉਨ੍ਹਾਂ ਤੋਂ ਰਸੀਦ ਤੇ ਦਸਖ਼ਤ ਮੰਗੇ। ਪਰ ਬਾਬਾ ਜੀ ਨੇ ਖੁਦ ਇਕੱਲਿਆਂ ਇਹ ਜਿੰਮੇਵਾਰੀ ਲੈਣ ਤੋਂ ਇਨਕਾਰ ਕਰ ਦਿੱਤਾ। ਅਦਾਲਤਾਂ ਵਿੱਚ ਫਿਰਨ ਤੁਰਨ ਕਰਕੇ ਉਹ ਅੱਧੇ ਵਕੀਲ ਬਣ ਚੁੱਕੇ ਸਨ। ਉਨ੍ਹਾਂ ਨੂੰ ਪਤਾ ਸੀ ਕਿ ਕੱਲ੍ਹ ਨੂੰ ਬਰਤਾਨਵੀ ਸਰਕਾਰ ਉਨ੍ਹਾਂ ਤੋਂ ਇਹ ਕਰਜਾ ਵਸੂਲ ਕਰੇਗੀ। ਉਨ੍ਹਾਂ ਨੇ ਕਿਹਾ ਕਿ ਪੈਸਾ ਮੁਸਾਫ਼ਰਾਂ ਦੀ ਕਮੇਟੀ ਨੂੰ ਦਿੱਤਾ ਜਾਵੇ, ਹੁਣ ਉਹ ਤਾਂ ਜਹਾਜ਼ ਦੇ ਮਾਲਕ ਹੀ ਨਹੀਂ ਹਨ। ਅਖੀਰ ਕੌਂਸਲ ਨੂੰ ਇਸੇ ਤਰ੍ਹਾਂ ਕਰਨਾ ਪਿਆ।[15]

## ਭਾਈ ਕਰਤਾਰ ਸਿੰਘ ਸਰਾਭਾ ਦੀ ਅਚਨਚੇਤ ਆਮਦ

ਜਦ ਗੁਰੂ ਨਾਨਕ ਜਹਾਜ਼ ਹਾਲਾਂ ਕੋਬੇ ਦੀ ਬੰਦਰਗਾਹ 'ਤੇ ਹੀ ਖੜਾ ਸੀ ਤਾਂ ਭਾਈ ਕਰਤਾਰ ਸਿੰਘ ਸਰਾਭਾ ਵੀ ਅਮਰੀਕਾ ਤੋਂ ਕੋਬੇ ਪਹੁੰਚ ਗਿਆ। ਯੋਕੋਹਾਮਾ ਤੋਂ ਚੱਲ ਕੇ ਬਾਬਾ ਸੋਹਣ ਸਿੰਘ ਭਕਨਾ ਦਾ ਜਹਾਜ਼ ਜਦ ਕੋਬੇ ਪਹੁੰਚਿਆਂ ਤਾਂ ਉਨ੍ਹਾਂ ਦਾ ਵੀ ਅਚਨਚੇਤ ਹੀ ਕਰਤਾਰ ਸਿੰਘ ਸਰਾਭਾ ਨਾਲ ਮੇਲ ਹੋ ਗਿਆ। ਬਾਬਾ ਜੀ ਅਨੁਸਾਰ :

"ਅਗਲੇ ਦਿਨ ਸ਼ੰਘਾਈ ਨੂੰ ਆਉਣ ਵਾਲਾ ਜਹਾਜ਼ ਤਿਆਰ ਸੀ, ਉਸ ਪੁਰ ਸਵਾਰ ਹੋ ਕੇ ਮੈਂ ਚੀਨ ਦਾ ਰਾਹ ਫੜਿਆ। ਜਦੋਂ ਸਾਡਾ ਜਹਾਜ਼ ਕੋਬੀ ਪੁੱਜਾ ਤਾਂ ਮੈਂ ਜਹਾਜ਼ੋਂ ਉਤਰ ਕੇ ਫਲੋਹਾਰ ਖ਼ੀਦਣ ਸ਼ਹਿਰ ਨੂੰ ਤੁਰਨ ਲੱਗਾ ਸੀ ਕਿ ਭਾਈ ਕਰਤਾਰ ਸਿੰਘ ਸਰਾਭਾ ਤੇ ਇੱਕ ਹੋਰ ਦੇਸ਼ ਭਗਤ ਜਹਾਜ਼ ਵੱਲ ਆ ਰਹੇ ਨਜ਼ਰ ਪਏ। ਭਾਈ ਕਰਤਾਰ ਸਿੰਘ ਨੂੰ ਮਿਲਣ ਪੁਰ ਮਾਲੂਮ ਹੋਇਆ ਕਿ ਸਾਰੇ ਦੇਸ਼ ਭਗਤ ਅਮਰੀਕਾ ਤੋਂ ਹਿੰਦੁਸਤਾਨ ਨੂੰ ਤੁਰਨ ਵਾਲੇ ਸਨ, ਆਸ ਹੈ ਸਾਰੇ ਛੇਤੀ ਹੀ ਆ ਜਾਣਗੇ। ਭਾਈ ਕਰਤਾਰ ਸਿੰਘ ਨੂੰ ਮੈਂ ਸਮਝਾਇਆ ਕਿ ਆਪ ਦੋਵੇਂ ਸਿੱਧੇ ਹਿੰਦੁਸਤਾਨ ਨੂੰ ਚਲੇ ਜਾਉ। ਮੈਂ ਚੀਨ ਤੇ ਮਲਾਯਾ ਵਿੱਚ ਹੁੰਦਾ ਹੋਇਆ ਅਤੇ ਉਥੋਂ ਦੀਆਂ ਗ਼ਦਰ ਪਾਰਟੀਆਂ ਨੂੰ ਮਿਲ ਮਿਲਾ ਕੇ ਹਿੰਦੁਸਤਾਨ ਆਵਾਂਗਾ। ਆਪਨੇ ਮੇਰੇ ਆਉਣ ਤੱਕ ਦੇਸ਼ ਦੀ ਹਾਲਤ ਦਾ ਅਨੁਮਾਨ ਕਰਦੇ ਰਹਿਣਾ, ਪਈ ਕਿਥੋਂ ਤੱਕ ਲੋਕੀਂ ਕੰਮ ਦੇ ਸਕਦੇ ਹਨ।"[16]

ਭਾਈ ਕਰਤਾਰ ਸਿੰਘ ਸਰਾਭਾ ਗੁਰੂ ਨਾਨਕ ਜਹਾਜ਼ 'ਤੇ ਜਾ ਕੇ ਮੁਸਾਫ਼ਰਾਂ ਨੂੰ ਮਿਲਿਆ। ਭਾਈ ਗੁਰਮੁਖ ਸਿੰਘ ਲਲਤੋਂ ਤੇ ਭਾਈ ਹਰਨਾਮ ਸਿੰਘ ਗੁੱਜਰਵਾਲ ਤਾਂ ਬਿਲਕੁਲ ਹੀ ਉਸ ਦੇ ਗੁਆਂਢੀ ਪਿੰਡਾਂ ਦੇ ਸਨ। ਭਾਈ ਗੁਰਮੁਖ ਸਿੰਘ ਨਾਲ ਤਾਂ ਉਸ ਦੀ ਪਿੱਛਿਓਂ ਚੰਗੀ ਜਾਣ ਪਛਾਣ ਸੀ, ਸਰਾਭਾ ਮਾਲਵਾ ਖਾਲਸਾ ਹਾਈ ਸਕੂਲ ਲੁਧਿਆਣਾ ਦਾ ਵਿਦਿਆਰਥੀ ਰਿਹਾ ਸੀ ਤੇ ਭਾਈ ਗੁਰਮੁਖ ਸਿੰਘ ਮਿਸ਼ਨ ਹਾਈ ਸਕੂਲ ਦਾ ਵਿਦਿਆਰਥੀ ਰਿਹਾ ਸੀ। ਸਰਾਭੇ ਨੇ ਮੁਸਾਫ਼ਰਾਂ ਦੇ ਦੁਖੜੇ ਸੁਣੇ ਅਤੇ ਉਨ੍ਹਾਂ ਨੂੰ ਦੇਸ਼ ਜਾ ਕੇ ਅੰਗਰੇਜ਼ਾਂ ਨੂੰ ਕੱਢਣ ਵਾਲੀ ਜੰਗ 'ਚ ਸ਼ਾਮਲ ਹੋਣ ਲਈ ਵੰਗਾਰਿਆ। ਭਾਈ ਗੁਰਮੁਖ ਸਿੰਘ ਨੂੰ ਉਸ ਨੇ ਇੱਕ ਪਾਸੇ ਲਿਜਾ ਕੇ ਆਖਿਆ :

"ਮੈਂ ਛੇਤੀ ਹੀ ਇੰਡੀਆ ਪੁੱਜ ਰਿਹਾ ਹਾਂ। ਮੇਰੀ ਉਡੀਕ ਕਰੀਂ। ਫਿਰ ਆਪਾਂ ਮਿਲ ਕੇ ਅਜ਼ਾਦੀ ਦੀ ਲੜਾਈ 'ਚ ਜੁਟਾਂਗੇ।"[17]

ਅਮਰੀਕਾ ਵਿੱਚ ਗ਼ਦਰ ਪਾਰਟੀ ਨੇ ਭਾਰਤ ਜਾ ਕੇ ਗ਼ਦਰ ਕਰਨ ਦਾ ਵਿਗਲ ਵਜਾ ਦਿੱਤਾ ਸੀ। ਹੁਣ ਕੋਬੇ ਵਿੱਚ ਭਾਈ ਕਰਤਾਰ ਸਿੰਘ ਸਰਾਭਾ ਤੋਂ ਸਾਰਾ ਪ੍ਰੋਗਰਾਮ ਸੁਣ ਕੇ ਹਾਂਗਕਾਂਗ ਦੇ ਗ੍ਰੰਥੀ ਰਹੇ ਤੇ ਗੁਰੂ ਨਾਨਕ ਜਹਾਜ਼ ਦੇ ਮੁਸਾਫ਼ਰ ਭਾਈ ਹਰਨਾਮ ਸਿੰਘ ਕਹੂਟਾ ਆਦਿ ਨੇ ਜਹਾਜ਼ ਤੋਂ ਉੱਤਰ ਕੇ ਟਾਪੂਆਂ 'ਤੇ ਜਾ ਕੇ ਗ਼ਦਰੀ ਪ੍ਰਚਾਰ ਕਰਨ ਦਾ ਫੈਸਲਾ ਕਰ ਲਿਆ। ਭਾਈ ਕਹੂਟਾ ਅਨੁਸਾਰ :

"ਫੈਸਲਾ ਹੋਇਆ ਕਿ ਮੈਂ ਤੇ ਇੱਕ ਫ਼ਿਰੋਜ਼ਪੁਰ ਜ਼ਿਲ੍ਹੇ ਦਾ ਬੀਰ ਸਿੰਘ, ਦੋ ਆਦਮੀ ਸ਼ੰਘਾਈ ਜਾਣ ਤੇ ਉਥੇ ਹਿੰਦੁਸਤਾਨੀਆਂ ਨੂੰ ਸਾਰੀ ਵਿਥਿਆ ਦੱਸਣ। ਅਸੀਂ ਉਥੇ ਗੁਰਦੁਆਰੇ ਲੈਕਚਰ ਦਿੱਤਾ, ਸਾਰਾ ਹਾਲ ਦੱਸਿਆ। ਲੋਕਾਂ ਬਹੁਤ ਸਾਰਾ ਪੈਸਾ ਦਿੱਤਾ ਜੋ ਗ਼ਦਰ ਪਾਰਟੀ ਨੂੰ ਭੇਜਣ ਦਾ ਫੈਸਲਾ ਹੋਇਆ। ਕਰਤਾਰ ਸਿੰਘ ਸਰਾਭਾ ਸਾਨੂੰ ਕੋਬੇ ਆ ਕੇ ਮਿਲਿਆ, ਤਸੱਲੀ ਹੋਈ।"[18]

# ਸਿੰਘਾਪੁਰ ਨੂੰ

ਕੋਬੇ ਦੇ ਜਨਰਲ ਕੌਂਸਲ ਫਾਰਸਟਰ ਨੇ ਗੁਰੂ ਨਾਨਕ ਜਹਾਜ਼ ਦੀ ਮਦਰਾਸ ਤੱਕ ਦੀ ਰਾਹਦਾਰੀ ਬਣਾ ਦਿੱਤੀ। ਇਥੇ ਜਹਾਜ਼ ਬਾਰਾਂ ਦਿਨ ਰੁਕਣ ਤੋਂ ਬਾਅਦ ਦੋ ਸਤੰਬਰ ਨੂੰ ਸਿੰਘਾਪੁਰ ਲਈ ਰਵਾਨਾ ਹੋਇਆ, ਪਰ ਜਦ ਦੋ ਤਿੰਨ ਕਿਲੋਮੀਟਰ ਹੀ ਦੂਰ ਗਿਆ ਸੀ ਤਾਂ ਮੁਸਾਫ਼ਰਾਂ ਨੂੰ ਕਿਸੇ ਤਰ੍ਹਾਂ ਪਤਾ ਲੱਗ ਗਿਆ ਕਿ ਉਨ੍ਹਾਂ ਨੂੰ ਕਲਕੱਤੇ ਦੀ ਵਜਾਏ ਮਦਰਾਸ ਭੇਜਿਆ ਜਾ ਰਿਹਾ ਸੀ। ਉਨ੍ਹਾਂ ਨੂੰ ਇਹ ਇੱਕ ਸਾਜਿਸ਼ ਜਾਪੀ, ਜਹਾਜ਼ ਵਿਚ ਖਲਬਲੀ ਮੱਚ ਗਈ। ਮੁਸਾਫ਼ਰਾਂ ਨੇ ਕਪਤਾਨ ਨੂੰ ਜਹਾਜ਼ ਰੋਕਣ ਲਈ ਕਿਹਾ। ਜਹਾਜ਼ ਨੇ ਦੋ ਮੀਲ 'ਤੇ ਲੰਗਰ ਸੁੱਟ ਦਿੱਤਾ। ਬਾਬਾ ਗੁਰਦਿੱਤ ਸਿੰਘ ਅਤੇ ਜਹਾਜ਼ੀ ਕਮੇਟੀ ਨੇ ਮੁੜ ਕੋਬੇ ਦੇ ਜਨਰਲ ਕੌਂਸਲ ਨਾਲ ਰਾਬਤਾ ਕਾਇਮ ਕੀਤਾ, ਹੁਣ ਉਸ ਨੇ ਮਦਰਾਸ ਦੀ ਥਾਂ ਕਲਕੱਤੇ ਦੀ ਰਾਹਦਾਰੀ ਬਣਾ ਦਿੱਤੀ।[1] ਇੱਕ ਦਿਨ ਪਛੜ ਕੇ ਜਹਾਜ਼ 3 ਸਤੰਬਰ ਨੂੰ ਸਿੰਘਾਪੁਰ ਲਈ ਰਵਾਨਾ ਹੋ ਗਿਆ। ਜਹਾਜ਼ ਦੇ ਰਵਾਨਾ ਹੋਣ ਤੋਂ ਬਾਅਦ ਕੋਬੇ ਦੇ ਜਨਰਲ ਕੌਂਸਲ ਨੇ ਭਾਰਤ ਸਰਕਾਰ ਨੂੰ ਤਾਰ ਦਿੱਤੀ, "ਜਹਾਜ਼ ਤੁਰ ਪਿਆ ਹੈ, ਸਾਰੇ ਮੁਸਾਫ਼ਰਾਂ ਵਿਚ ਇੱਕ ਜਵਾਹਰ ਮੱਲ ਖਤਰਨਾਕ ਹੈ।"[2]

ਕੈਨੇਡਾ ਸਰਕਾਰ ਨੇ ਜਹਾਜ਼ ਦੀ ਹਾਂਗਕਾਂਗ ਤੱਕ ਵੀ ਰਾਹਦਾਰੀ ਬਣਾ ਕੇ ਦਿੱਤੀ ਸੀ। ਜਹਾਜ਼ ਨੇ ਇੱਥੇ ਆ ਕੇ ਖਾਲੀ ਹੋਣਾ ਸੀ। ਜਹਾਜ਼ ਦੇ ਪਟੇਦਾਰਾਂ ਭਾਈ ਭਾਗ ਸਿੰਘ ਅਤੇ ਹਸਨ ਰਹੀਮ ਨੇ ਇੱਥੇ ਜਹਾਜ਼ ਦਾ ਕਬਜ਼ਾ ਲੈਣਾ ਸੀ। ਉਹਨਾਂ ਨੇ ਭਾਈ ਸੁੱਧ ਨੂੰ ਪਾਵਰ ਆਫ਼ ਅਟਾਰਨੀ ਦੇ ਕੇ ਜਹਾਜ਼ ਦਾ ਕਬਜ਼ਾ ਲੈਣ ਲਈ ਹਾਂਗਕਾਂਗ ਭੇਜਿਆ। ਪਰ ਹਾਂਗਕਾਂਗ ਦੇ ਗਵਰਨਰ ਨੇ ਜਹਾਜ਼ ਹਾਂਗਕਾਂਗ ਲੱਗਣ ਹੀ ਨਾਂ ਦਿੱਤਾ ਜਿਸ ਕਰਕੇ ਇਹ ਸਕੀਮ ਵੀ ਫੇਲ੍ਹ ਹੋ ਗਈ।[3]

16 ਸਤੰਬਰ ਨੂੰ ਜਹਾਜ਼ ਸਿੰਘਾਪੁਰ ਪਹੁੰਚ ਗਿਆ। ਜਹਾਜ਼ ਦੇ ਪਹੁੰਚਣ ਤੋਂ ਪਹਿਲਾਂ ਅੰਗਰੇਜ਼ ਅਧਿਕਾਰੀ, ਕਿਸ਼ਤੀਆਂ ਵਿਚ ਤਾਇਨਾਤ ਬੈਠੇ ਸਨ। ਉਨ੍ਹਾਂ ਨੇ ਜਹਾਜ਼ ਨੂੰ ਬੰਦਰਗਾਹ ਤੋਂ ਪੰਜ ਕਿਲੋਮੀਟਰ ਦੂਰ ਹੀ ਰੋਕ ਦਿੱਤਾ, ਇਥੇ ਕੁਝ ਮੁਸਾਫ਼ਰਾਂ ਨੇ ਉਤਰਨ ਦੀ ਕੋਸ਼ਿਸ਼ ਕੀਤੀ, ਉਨ੍ਹਾਂ ਨੂੰ ਰੋਕ ਦਿੱਤਾ ਗਿਆ। ਖੁਦ ਬਾਬਾ ਗੁਰਦਿੱਤ ਸਿੰਘ ਨੇ ਉਤਰਨ ਦੀ ਕੋਸ਼ਿਸ਼ ਕੀਤੀ, ਉਸ ਦਾ ਕਾਰੋਬਾਰ ਮਲਾਇਆ ਸਟੇਟ ਵਿਚ ਸੀ। ਉਹ ਸਿੰਘਾਪੁਰ ਉਤਰ ਕੇ ਉਥੋਂ ਆਪਣਾ ਸਮਾਨ ਲੈ ਕੇ ਆਉਣਾ

ਚਾਹੁੰਦਾ ਸੀ, ਉਸ ਨੂੰ ਵੀ ਉਤਰਨ ਤੋਂ ਰੋਕ ਦਿੱਤਾ ਗਿਆ।[4] ਜਵਾਹਰ ਮੱਲ ਤੇ ਨਰਾਇਣ ਦਾਸ ਜੋ ਦੋਵੇਂ ਭਰਾ ਇਸੇ ਜਹਾਜ਼ ਵਿਚ ਹੀ ਵਾਪਸ ਆ ਗਏ ਸਨ, ਨੂੰ ਵੀ ਉਤਰਨ ਤੋਂ ਰੋਕ ਦਿੱਤਾ ਸੀ। ਜਦ ਕਿ ਉਹ ਇਥੋਂ ਬੰਬਈ ਲਈ ਜਹਾਜ਼ ਫੜ ਕੇ ਉਥੋਂ ਕਰਾਚੀ ਲਈ ਜਾਣਾ ਚਾਹੁੰਦੇ ਸਨ ਜੋ ਉਨ੍ਹਾਂ ਲਈ ਸਭ ਤੋਂ ਠੀਕ ਰਸਤਾ ਸੀ।[5] ਬਾਬਾ ਜੀ ਅਤੇ ਮੁਸਾਫ਼ਰਾਂ ਨੂੰ ਪਤਾ ਲੱਗ ਗਿਆ ਸੀ ਕਿ ਅੰਗਰੇਜ਼ ਸਰਕਾਰ ਨੇ ਹੁਣ ਉਨ੍ਹਾਂ ਨੂੰ ਇੱਕ ਤਰ੍ਹਾਂ ਨਾਲ ਫਿਰ ਕੈਦੀ ਬਣਾ ਲਿਆ ਹੈ ਤੇ ਹੁਣ ਉਨ੍ਹਾਂ ਦੀ ਖ਼ੈਰ ਨਹੀਂ ਹੈ। ਬਾਬਾ ਗੁਰਦਿੱਤ ਸਿੰਘ ਨੇ ਅੰਗਰੇਜ਼ ਅਫ਼ਸਰਾਂ ਨੂੰ ਕਿਹਾ ਕਿ ਉਹ ਸ਼ਹਿਰ ਵਿਚ ਜਾ ਕੇ ਕੁਝ ਤਾਰਾਂ ਦੇਣੀਆਂ ਚਾਹੁੰਦਾ ਹੈ ਪਰ ਅਫ਼ਸਰਾਂ ਨੇ ਕਿਹਾ ਕਿ ਉਹ ਪੈਸੇ 'ਤੇ ਮਜਮੂਨ ਉਨ੍ਹਾਂ ਨੂੰ ਦੇ ਦੇਵੇ ਉਹ ਖੁਦ ਹੀ ਤਾਰਾਂ ਦੇ ਦੇਣਗੇ।[6] ਹਾਰ ਕੇ ਬਾਬਾ ਜੀ ਨੇ ਉਨ੍ਹਾਂ ਨੂੰ ਤੀਹ ਡਾਲਰ ਦੇ ਦਿੱਤੇ ਤੇ ਤਿੰਨ ਤਾਰਾਂ ਲਿਖ ਦਿੱਤੀਆਂ।

"1. ਤਾਰ ਪਹਿਲੀ ਵਾਈਸ ਰਾਏ ਹਿੰਦ ਨੂੰ : ਕਾਮਾਗਾਟਾ ਮਾਰੂ ਜਹਾਜ਼ 26 ਸਤੰਬਰ ਨੂੰ ਕਲਕੱਤੇ ਪਹੁੰਚੇਗਾ, ਕ੍ਰਿਪਾ ਕਰਕੇ ਸਾਡੀ ਪੜਤਾਲ ਵਾਸਤੇ ਕਮੇਟੀ ਕਾਇਮ ਕੀਤੀ ਜਾਵੇ।
2. ਦੂਜੀ ਐਡੀਟਰ ਬੰਗਾਲੀ ਕਲਕੱਤਾ : ਕ੍ਰਿਪਾ ਕਰਕੇ ਸਰਕਾਰ ਪਾਸੋਂ ਸਾਡੀ ਪੜਤਾਲ ਵਾਸਤੇ ਕਮੇਟੀ ਮੁਕੱਰਰ ਕਰਾਉਣ ਦੀ ਕੋਸ਼ਿਸ਼ ਕੀਤੀ ਜਾਵੇ, ਕਾਮਾਗਾਟਾ ਮਾਰੂ 26 ਸਤੰਬਰ ਨੂੰ ਕਲਕੱਤੇ ਪਹੁੰਚੇਗਾ।
3. ਤੀਜੀ ਸਰਕਾਰ ਹਰਚੰਦ ਸਿੰਘ ਜੀ ਲੈਲਪੁਰ : ਕਾਮਾਗਾਟਾ ਮਾਰੂ 26 ਸਤੰਬਰ ਨੂੰ ਕਲਕੱਤੇ ਪਹੁੰਚੇਗਾ, ਲੀਡਰ ਦਰਸ਼ਨ ਦੇਵਣ!"[7]

# ਅਗਾਂਹ ਵੱਲ ਚਾਲੇ

ਸਿੰਘਾਪੁਰ ਤੋਂ ਜਹਾਜ਼ 19 ਸਤੰਬਰ ਨੂੰ ਰਵਾਨਾ ਹੋਇਆ, ਸੰਸਾਰ ਯੁੱਧ ਸਿਖਰ ਵੱਲ ਪਹੁੰਚ ਰਿਹਾ ਸੀ। ਉਧਰੋਂ ਅੰਗ੍ਰੇਜ਼ੀ ਜਾਸੂਸ ਹਾਪਕਿਨਸਨ ਨੇ ਕੈਨੇਡਾ ਛੱਡ ਕੇ ਆਪਣਾ ਸਾਰਾ ਧਿਆਨ ਅਮਰੀਕਾ ਜਾ ਕੇ ਗ਼ਦਰੀ ਸਰਗਰਮੀਆਂ 'ਤੇ ਕੇਂਦਰਤ ਕਰ ਲਿਆ। ਉਹ ਭਾਰਤ ਸਰਕਾਰ ਨੂੰ ਪਲ ਪਲ ਦੀ ਖ਼ਬਰ ਦੇ ਰਿਹਾ ਸੀ। ਉਸ ਨੇ ਭਾਰਤ ਸਰਕਾਰ ਨੂੰ ਇਹ ਵੀ ਸੂਚਿਤ ਕਰ ਦਿੱਤਾ ਸੀ ਕਿ ਹਜ਼ਾਰਾਂ ਹੀ ਗ਼ਦਰੀ ਭਾਰਤ ਵੱਲ ਬਗਾਵਤ ਕਰਨ ਲਈ ਰਵਾਨਾ ਹੋ ਰਹੇ ਹਨ। ਅੰਗਰੇਜ਼ ਸਰਕਾਰ ਨੇ ਪਹਿਲਾਂ ਹੀ ਬਾਨਣੂੰ ਬੰਨ੍ਹਣ ਲਈ 5 ਸਤੰਬਰ 1914 ਨੂੰ 'ਭਾਰਤ ਵਿੱਚ ਦਾਖਲੇ ਦਾ ਮਨਾਹੀ ਕਾਨੂੰਨ' (Ingress into India Ordinance) ਪਾਸ ਕਰ ਦਿੱਤਾ ਜੋ 16 ਸਤੰਬਰ 1914 ਦੇ 'ਗਜ਼ਟ ਆਫ਼ ਇੰਡੀਆ' ਵਿੱਚ ਛਪ ਗਿਆ।[1] ਇਹ ਕਾਨੂੰਨ ਸਾਰੇ ਭਾਰਤ ਸਮੇਤ, ਬਰਤਾਨੀਆਂ ਦੇ ਕਬਜੇ ਵਾਲੇ ਬਲੋਚਸਤਾਨ, ਸੰਥਾਲ ਪਰਗਨੇ, ਸ਼ਾਨ ਸਟੇਟ ਦਾ ਅੰਗੁਲ ਜ਼ਿਲ੍ਹਾ ਅਤੇ ਸਪਿੱਤੀ ਦੇ ਪਰਗਨਿਆਂ ਤੱਕ ਲਾਗੂ ਕੀਤਾ ਗਿਆ।[2] ਇਸ ਕਾਨੂੰਨ ਤਹਿਤ ਬੰਗਾਲ ਅਤੇ ਪੰਜਾਬ ਦੀਆਂ ਸਰਕਾਰਾਂ ਨੂੰ ਵਿਸ਼ੇਸ਼ ਅਧਿਕਾਰ ਦਿੱਤੇ ਗਏ ਕਿ ਉਹ ਪ੍ਰਦੇਸਾਂ ਤੋਂ ਆਉਣ ਵਾਲੇ ਬੰਦਿਆਂ ਦੀ ਪੁੱਛਗਿੱਛ ਕਰਨ! ਵੱਧ ਖ਼ਤਰਨਾਕ ਜਾਣੇ ਜਾਂਦੇ ਬੰਦਿਆਂ ਨੂੰ ਗ੍ਰਿਫ਼ਤਾਰ ਕਰਕੇ ਬਗੈਰ ਮੁਕੱਦਮਾ ਚਲਾਇਆਂ ਜੇਲ੍ਹਾਂ ਵਿੱਚ ਡੱਕ ਦਿੱਤਾ ਜਾਵੇ, ਘੱਟ ਖ਼ਤਰਨਾਕ ਜਾਂ ਸ਼ੱਕੀ ਵਿਅਕਤੀਆਂ ਨੂੰ ਪਿੰਡਾਂ ਜਾਂ ਜੂਹਾਂ ਵਿਚ ਬੰਦ ਕਰ ਦਿੱਤਾ ਜਾਵੇ।[3] ਬੰਗਾਲ ਸਰਕਾਰ ਨੇ ਤਾਂ, ਬਾਹਰੋਂ ਆਉਣ ਵਾਲੇ ਗ਼ਦਰੀਆਂ ਨੂੰ ਗ੍ਰਿਫ਼ਤਾਰ ਕਰਨ ਲਈ, ਕਲਕੱਤੇ ਦੀਆਂ ਬੰਦਰਗਾਹਾਂ 'ਤੇ ਬੋਰਾਂ ਲਾ ਲਈਆਂ ਤੇ ਪੰਜਾਬ ਸਰਕਾਰ ਨੇ ਲੁਧਿਆਣੇ ਵਿਚ 'ਕੇਂਦਰੀ ਪੁੱਛਗਿੱਛ ਦਫ਼ਤਰ' (Central Enquiary Office) ਖੋਲ੍ਹ ਦਿੱਤਾ। ਜਿਸ ਵਿੱਚ ਤਿੰਨ ਸ਼੍ਰੇਣੀਆਂ (Categories) ਬਣਾ ਦਿੱਤੀਆਂ ਗਈਆਂ।

1. ਜਿਹੜੇ ਵਧੇਰੇ ਖ਼ਤਰਨਾਕ ਹੋਣ ਅਤੇ ਜਿਨ੍ਹਾਂ 'ਤੇ ਬਕਾਇਦਾ ਮੁਕੱਦਮਾ ਚਲਾਏ ਜਾ ਸਕਣ ਦੀ ਗੁੰਜਾਇਸ਼ ਹੋਵੇ, ਉਨ੍ਹਾਂ ਨੂੰ ਜੇਲ੍ਹ ਅੰਦਰ ਬੰਦ ਕੀਤਾ ਜਾਵੇ।

2. ਉਹ ਜਿਨ੍ਹਾਂ ਨੂੰ ਰਿਸ਼ਤੇਦਾਰ ਜਾਂ ਪਿੰਡ ਦੇ ਚੌਧਰੀ ਜਾਂ ਨੰਬਰਦਾਰ ਆਪਣੀ ਜ਼ਿੰਮੇਵਾਰੀ 'ਤੇ ਲੈ ਜਾਣ, ਉਨ੍ਹਾਂ ਨੂੰ ਪਿੰਡਾਂ 'ਚ ਜੂਹ ਬੰਦ ਕਰ ਦਿੱਤਾ ਜਾਵੇ।

3. ਘੱਟ ਖ਼ਤਰਨਾਕ ਆਦਮੀ ਛੱਡ ਦਿੱਤੇ ਜਾਣ ਅਤੇ ਸਥਾਨਕ ਅਫ਼ਸਰਾਂ ਨੂੰ ਉਨ੍ਹਾਂ 'ਤੇ ਨਿਗਰਾਨੀ ਰੱਖਣ ਲਈ ਹਦਾਇਤਾਂ ਭੇਜ ਦਿੱਤੀਆਂ ਗਈਆਂ।[4]

ਗੁਰੂ ਨਾਨਕ ਜਹਾਜ਼ ਦੇ ਮੁਸਾਫ਼ਰਾਂ ਨੂੰ ਵੀ ਅੰਗਰੇਜ਼ ਸਰਕਾਰ ਨੇ ਖ਼ਤਰਨਾਕ ਬਾਗੀਆਂ ਦੀ ਸ਼੍ਰੇਣੀ ਵਿੱਚ ਰੱਖ ਲਿਆ।

ਸਿੰਘਾਪੁਰੋਂ ਚੱਲ ਕੇ ਗੁਰੂ ਨਾਨਕ ਜਹਾਜ਼ ਅੰਡੇਮਾਨ ਟਾਪੂਆਂ ਕੋਲ ਪਹੁੰਚਿਆਂ। ਮੁਸਾਫ਼ਰਾਂ ਨੂੰ ਪਤਾ ਸੀ ਕਿ ਅੰਡੇਮਾਨ ਨੂੰ 'ਕਾਲੇਪਾਣੀ' ਆਖਿਆ ਜਾਂਦਾ ਸੀ, ਜਿਥੇ ਅੰਗਰੇਜ਼ ਸਰਕਾਰ ਸਭ ਤੋਂ ਖ਼ਤਰਨਾਕ ਕੈਦੀਆਂ ਨੂੰ ਰੱਖਦੀ ਸੀ। ਮੁਸਾਫ਼ਰਾਂ ਨੂੰ ਸਿੰਘਾਪੁਰ ਤੋਂ ਤੁਰਨ ਲੱਗਿਆ, ਖ਼ਤਰੇ ਦਾ ਆਭਾਸ ਤਾਂ ਹੋ ਹੀ ਗਿਆ ਸੀ, ਉਨ੍ਹਾਂ ਨੇ ਸਮਝਿਆ ਕਿ ਉਨ੍ਹਾਂ ਨੂੰ ਵੀ ਇਥੇ ਉਤਾਰ ਕੇ ਕੈਦ ਕਰ ਦਿੱਤਾ ਜਾਵੇਗਾ ਪਰ ਜਹਾਜ਼ ਅੰਡੇਮਾਨ ਲੰਘ ਕੇ ਜਦ ਬੰਗਾਲ ਦੀ ਖਾੜੀ ਵਿੱਚ ਦਾਖਲ ਹੋ ਗਿਆ ਤਾਂ ਮੁਸਾਫ਼ਰਾਂ ਨੂੰ ਯਕੀਨ ਹੋ ਗਿਆ ਕਿ ਉਨ੍ਹਾਂ ਨੂੰ ਕਲਕੱਤੇ ਹੀ ਲਿਜਾਇਆ ਜਾ ਰਿਹਾ ਹੈ।[5]

ਜਹਾਜ਼ ਦੇ ਚੱਲਣ ਲੱਗਿਆਂ ਹੀ ਸਿੰਘਾਪੁਰ ਦੇ ਗਵਰਨਰ ਨੇ ਭਾਰਤ ਸਰਕਾਰ ਨੂੰ ਤਾਰਾਂ ਦੇ ਦਿੱਤੀਆਂ ਸਨ ਕਿ ਜਹਾਜ਼ 26 ਸਤੰਬਰ ਨੂੰ ਕਲਕੱਤੇ ਪਹੁੰਚ ਜਾਵੇਗਾ। ਬੰਗਾਲ ਸਰਕਾਰ ਨੇ ਪਹਿਲਾਂ ਹੀ ਪੰਜਾਬ ਤੋਂ ਹੁਸ਼ਿਆਰਪੁਰ ਜ਼ਿਲ੍ਹੇ ਦਾ ਡਿਪਟੀ ਕਮਿਸ਼ਨਰ ਆਰ. ਹੰਫਰੀਜ, ਸੀ. ਆਈ. ਡੀ. ਅਫ਼ਸਰ ਡੇਵਿਡ ਪੈਟਰੀ, ਪੁਲਿਸ ਦਾ ਡਿਪਟੀ ਸੁਪਰਡੈਂਟ ਸੁੱਖਾ ਸਿੰਘ ਤੇ ਪੁਲਿਸ ਦੇ ਹੋਰ ਸਿੱਖ ਸਿਪਾਹੀ ਕਲਕੱਤੇ ਮੰਗਵਾ ਲਏ ਸਨ।[6]

ਅਗਾਂਊ ਖ਼ਤਰੇ ਨੂੰ ਭਾਂਪ ਕੇ ਬਾਬਾ ਗੁਰਦਿੱਤ ਸਿੰਘ ਨੇ ਮੁਸਾਫ਼ਰਾਂ ਨੂੰ ਹਿਦਾਇਤ ਕੀਤੀ ਸੀ ਕਿ ਜੇਕਰ ਉਨ੍ਹਾਂ ਕੋਲ ਕੋਈ ਖ਼ਤਰਨਾਕ ਚੀਜ਼ ਹੈ ਤਾਂ ਉਹ ਸਮੁੰਦਰ ਵਿੱਚ ਸੁੱਟ ਦੇਣ, ਕਿਉਂਕਿ ਕਲਕੱਤੇ ਜਾ ਕੇ ਬੜੀ ਸਖ਼ਤ ਤਲਾਸ਼ੀ ਹੋਣ ਦੀ ਸੰਭਾਵਨਾ ਸੀ। ਯੋਕੋਹਾਮਾ ਵਿਚ, ਬਾਬਾ ਸੋਹਣ ਸਿੰਘ ਭਕਨਾ ਵੱਲੋਂ ਦਿੱਤੇ ਗਏ ਪਿਸਤੌਲਾਂ ਦੀਆਂ ਪੇਟੀਆਂ, ਮੁਸਾਫ਼ਰਾਂ ਨੇ ਭੁਲੇਖੇ ਨਾਲ ਤੇਲ ਦੀ ਥਾਂ ਪਾਣੀ ਵਾਲੀਆਂ ਟੈਂਕੀਆਂ ਵਿੱਚ ਲਮਕਾ ਛੱਡੀਆਂ ਸਨ ਜਦ ਉਹ ਕੱਢ ਕੇ ਦੇਖੀਆਂ ਗਈਆਂ ਤਾਂ ਸਾਰੇ ਹਥਿਆਰਾਂ ਨੂੰ ਜੰਗਾਲ ਪੈ ਚੁੱਕੀ ਸੀ, ਇਹੋ ਹਾਲ ਗੋਲੀਆਂ ਅਤੇ ਕਾਰਤੂਸਾਂ ਦਾ ਸੀ ਮੁਸਾਫ਼ਰਾਂ ਵੱਲੋਂ ਉਹ ਸਾਰਾ ਕੁਝ ਸਮੁੰਦਰ ਦੀ ਭੇਂਟ ਕਰ ਦਿੱਤਾ ਗਿਆ।[7] ਬਾਬਾ ਗੁਰਦਿੱਤ ਸਿੰਘ ਨੇ ਗ਼ਦਰੀ ਸਾਹਿਤ ਵੀ ਸਮੁੰਦਰ ਵਿੱਚ ਸੁੱਟਵਾ ਦਿੱਤਾ ਸੀ, ਉਹ ਨਹੀਂ ਚਾਹੁੰਦੇ ਸਨ ਕਿ ਪੁਲਿਸ ਨੂੰ ਕੋਈ ਮਾਮੂਲੀ ਜਿਹਾ ਬਹਾਨਾ ਵੀ ਹੱਥ ਲੱਗੇ। ਪਰ ਵੈਨਕੂਵਰ ਵਿੱਚ ਮੈਲਕਮ ਰੀਡ ਨੇ ਜੋ ਪਿਸਤੌਲ ਜਹਾਜ਼ ਦੇ ਜਪਾਨੀ ਅਮਲੇ ਨੂੰ ਸਵੈ ਰੱਖਿਆ ਲਈ ਦਿੱਤੇ ਸਨ, ਉਹ ਹੁਣ ਉਨ੍ਹਾਂ ਨੂੰ ਬੇਕਾਰ ਲੱਗਣ ਲੱਗ ਪਏ ਸਨ ਕਿਉਂਕਿ ਮੁਸਾਫ਼ਰਾਂ ਤੋਂ ਤਾਂ ਕਿਸੇ ਕਿਸਮ ਦਾ ਖ਼ਤਰਾ ਹੀ

ਨਹੀਂ ਸੀ, ਹੁਣ ਉਹ ਹਥਿਆਰ ਉਨ੍ਹਾਂ ਨੇ ਕੀ ਕਰਨੇ ਸਨ ? ਮੁਸਾਫ਼ਰਾਂ ਨੇ ਮਲਾਹਾਂ ਨੂੰ ਥੋੜੇ ਬਹੁਤੇ ਪੈਸੇ ਦੇ ਕੇ ਬਾਬਾ ਗੁਰਦਿੱਤ ਸਿੰਘ ਤੋਂ ਚੋਰੀ, ਉਹ ਹਥਿਆਰ ਉਨ੍ਹਾਂ ਕੋਲੋਂ ਖ੍ਰੀਦ ਲਏ। ਬਾਬਾ ਜੀ ਨੇ ਪਤਾ ਲੱਗਣ 'ਤੇ ਜਹਾਜ਼ ਦੇ ਕਪਤਾਨ ਦੀ ਵੀ ਝਾੜ ਝੰਬ ਕੀਤੀ।[8] ਪਰ ਫਿਰ ਵੀ ਕੁਝ ਮਨਚਲੇ ਅਤੇ ਦਲੇਰ ਸਿੱਖ ਨੌਜਵਾਨ ਹਥਿਆਰਾਂ ਦਾ ਲਾਲਚ ਤਿਆਗ ਨਾ ਸਕੇ।

26 ਸਤੰਬਰ ਸ਼ਾਮ ਨੂੰ ਜਦ ਜਹਾਜ਼ ਬਹੁਤ ਤੇਜ਼ੀ ਨਾਲ ਕਲਕੱਤੇ ਵੱਲ ਨੂੰ ਵਧ ਰਿਹਾ ਸੀ ਤਾਂ ਸ਼ਹਿਰ ਤੋਂ ਨੱਬੇ ਕਿਲੋਮੀਟਰ ਬਾਹਰ ਉਸ ਨੂੰ ਇੱਕ ਮੋਟਰ ਬੋਟ ਆਪਣੇ ਵੱਲ ਆਉਂਦਾ ਦਿਸਿਆ। ਉਸ ਵਿਚ ਬੈਠੇ ਅਫ਼ਸਰਾਂ ਨੇ ਜਹਾਜ਼ ਨੂੰ ਰੁਕ ਜਾਣ ਦਾ ਸਿਗਨਲ ਦੇ ਦਿੱਤਾ। ਜਹਾਜ਼ ਪੂਰਬੀ ਕੰਢੇ 'ਤੇ ਸਥਿਤ ਕਲਪੀ ਪਿੰਡ ਦੇ ਨੇੜੇ ਰੁਕ ਗਿਆ। ਜਹਾਜ਼ ਨੂੰ ਰੁਕਿਆ ਦੇਖ ਕੇ ਪਿੰਡ ਦੇ ਕੁਝ ਲੋਕ ਕਿਸ਼ਤੀਆਂ ਵਿੱਚ ਖਾਣ ਪੀਣ ਦਾ ਸਮਾਨ ਵੇਚਣ ਲਈ ਜਹਾਜ਼ ਦੇ ਨੇੜੇ ਆਏ ਪਰ ਅਫ਼ਸਰਾਂ ਅਤੇ ਜਹਾਜ਼ ਦੇ ਕਪਤਾਨ ਨੇ ਉਨ੍ਹਾਂ ਨੂੰ ਜਹਾਜ਼ ਦੇ ਨੇੜੇ ਵੀ ਨਾ ਲੱਗਣ ਦਿੱਤਾ।[9] ਬਾਬਾ ਗੁਰਦਿੱਤ ਸਿੰਘ ਅਤੇ ਮੁਸਾਫ਼ਰਾਂ ਨੇ ਇਸ ਤਰ੍ਹਾਂ ਅਚਾਨਕ ਜਹਾਜ਼ ਰੋਕੇ ਜਾਣ ਨੂੰ ਸਧਾਰਣ ਕਾਰਵਾਈ ਸਮਝਿਆ ਕਿਉਂਕਿ ਹੁਗਲੀ ਨਦੀ ਵਿੱਚ ਪਾਣੀ ਦੇ ਉਤਰਾਅ ਚੜ੍ਹਾਅ ਨੂੰ ਦੇਖ ਕੇ ਹੀ ਜਹਾਜ਼ਾਂ ਨੂੰ ਕਲਕੱਤੇ ਦੀ ਬੰਦਰਗਾਹ 'ਤੇ ਲਿਜਾਇਆ ਜਾਂਦਾ ਸੀ, ਇਸ ਕਾਰਨ ਜਹਾਜ਼ਾਂ ਨੂੰ ਅਕਸਰ ਹੀ ਇੱਕ ਰਾਤ ਕਲਕੱਤੇ ਤੋਂ ਬਾਹਰ ਵਾਰ ਖੜ੍ਹਨਾ ਪੈ ਜਾਂਦਾ ਸੀ।[10] ਪਰ ਦੂਜੇ ਦਿਨ ਹੀ ਸਵੇਰੇ ਇੱਕ ਲਾਂਚ 'ਚ ਸਵਾਰ ਹੋ ਕੇ, ਕ੍ਰਿਮੀਨਲ ਇੰਟੈਲੀਜੈਂਸ਼ ਦਾ ਡਾਇਰੈਕਟਰ ਐੱਚ. ਐਸ. ਏ ਸੌਲਕਾਕ, ਹੁਸ਼ਿਆਰਪੁਰ ਜ਼ਿਲ੍ਹੇ ਦਾ ਡੀ. ਸੀ ਆਰ. ਹੰਫਰੀਜ, ਪੰਜਾਬ ਸੀ. ਆਈ. ਡੀ. ਦਾ ਡਿਪਟੀ ਡਾਇਰੈਕਟਰ ਡੇਵਿਡ ਪੈਟਰੀ ਜਹਾਜ ਕੋਲ ਪਹੁੰਚ ਗਏ। ਸ਼ਿਮਲੇ ਤੋਂ ਪਹੁੰਚੇ ਕਪਤਾਨ ਏ. ਕਾਰਡਿਊ ਨੇ ਜਪਾਨੀ ਕਪਤਾਨ ਯਾਮਾਮਾਤੋ ਕੋਲੋਂ ਗੁਰੂ ਨਾਨਕ ਜਹਾਜ਼ ਦਾ ਚਾਰਜ ਸੰਭਾਲ ਲਿਆ। ਇੱਕ ਬੋਟ 'ਤੇ ਪੁਲਸ ਦਾ ਡਿਪਟੀ ਸੁਪਰਡੈਂਟ ਸੁੱਖਾ ਸਿੰਘ ਤੇ ਉਸ ਦੇ ਹਥਿਆਰਬੰਦ ਸਿੱਖ ਸਿਪਾਹੀਆਂ ਦਾ ਦਸਤਾ, ਜਹਾਜ਼ ਨੇੜੇ ਪਹੁੰਚ ਗਿਆ। ਆਪਣੇ ਸਿੱਖ ਭਰਾਵਾਂ ਨੂੰ ਦੇਖ ਕੇ, ਬਾਬਾ ਗੁਰਦਿੱਤ ਸਿੰਘ ਸਮੇਤ ਮੁਸਾਫ਼ਰਾਂ ਦੇ ਚਿਹਰੇ 'ਤੇ ਰੌਣਕ ਆ ਗਈ, ਉਨ੍ਹਾਂ ਸਮਝਿਆ ਕਿ ਇਹ ਸ਼ਾਇਦ ਉਨ੍ਹਾਂ ਦੇ ਹਮਦਰਦ ਸਿੱਖ ਹਨ, ਪਰ ਇਹ ਰੌਣਕ ਥੋੜਾ ਚਿਰ ਹੀ ਸੀ, ਜਲਦੀ ਹੀ ਉਨ੍ਹਾਂ ਨੂੰ ਅਸਲੀਅਤ ਦੀ ਸਮਝ ਪੈ ਗਈ।

ਬਾਬਾ ਗੁਰਦਿੱਤ ਸਿੰਘ ਅਨੁਸਾਰ :

"...ਦੂਸਰੇ ਦਿਨ 27 ਸਤੰਬਰ ਸਵੇਰੇ ਹੀ ਇੱਕ ਅਗਨ ਬੋਟ ਆਇਆ, ਜਿਸ ਵਿਚ ਕੁਝ ਗੋਰੇ ਅਫ਼ਸਰ ਹੀ ਸਨ, ਜਿਨ੍ਹਾਂ ਵਿਚ ਲਾਹੌਰ ਦਾ ਡਿਪਟੀ ਮਿਸਟਰ ਹਮਫਰੇਜ ਵੀ ਸੀ, ਥੋੜੀ ਦੇਰ ਪਿਛੋਂ ਇੱਕ ਹੋਰ ਅਗਨ ਬੋਟ ਆ ਰਿਹਾ ਸੀ ਜਿਸ

ਵਿਚ ਪੰਜਾਬੀ ਆ ਰਹੇ ਸਨ। ਜਿਨ੍ਹਾਂ ਵਿਚ ਬਹੁਤੇ ਸਿੱਖ ਸਨ। ਮਿ: ਹਮਫਰੇਜ, ਜਿਸ ਨੂੰ ਮੈਂ ਜਾਣਦਾ ਨਹੀਂ ਸਾਂ ਕਿ ਉਹ ਕੌਣ ਹੈ, ਨੇ ਮੈਨੂੰ ਪੁਛਿਆ ਕਿ ਅਗਨ ਬੋਟ ਮੇਂ ਸਿੱਖ ਲੋਗ ਆ ਰਹੇ ਹਨ ਇਨ ਕੋ ਤੁਮ ਜਾਨਤੇ ਹੋ ? ਮੈਂ ਕਿਹਾ ਨਹੀਂ। ਉਸ ਨੇ ਕਿਹਾ ਤੁਮਾਰੇ ਕੋਈ ਭਾਈ ਬੰਦ ਹੋਵੇਂਗੇ, ਮੈਂ ਕਿਹਾ ਹਾਂ ਅਸੀਂ ਤਾਰ ਸਰਦਾਰ ਹਰਚੰਦ ਸਿੰਘ ਜੀ ਰਈਸ ਲਾਇਲਪੁਰ ਨੂੰ ਸਿੰਘਾਪੁਰ ਤੋਂ ਭੇਜੀ ਸੀ ਸ਼ਾਇਦ ਉਹ ਦੂਸਰੇ ਲੀਡਰਾਂ ਨੂੰ ਨਾਲ ਲੈ ਕੇ ਆਇਆ ਹੋਵੇ, ਇਤਨੇ ਚਿਰ ਨੂੰ ਉਹ ਅਗਨ ਬੋਟ ਸਾਡੇ ਜਹਾਜ਼ ਦੀ ਪੌੜੀ ਨਾਲ ਆ ਗਿਆ, ਏਥੇ ਸਾਡੇ ਜਹਾਜ਼ ਦੇ ਮੁਸਾਫ਼ਰ ਪੰਜਾਬੀਆਂ ਨੂੰ ਵੇਖ ਕੇ ਬੜੇ ਖੁਸ਼ ਹੋਏ, ਕਿਉਂਕਿ ਸਾਰੇ ਹੀ ਉਹ ਵਰਦੀ ਤੋਂ ਬਿਨ੍ਹਾਂ ਦੇ ਪੋਸ਼ਾਕ ਵਿਚ ਸਨ। ਓਹ ਸਾਡੇ ਜਹਾਜ਼ ਵਿਚ ਚੜ੍ਹ ਆਏ ਮੈਂ ਆਪਣੇ ਸਾਥੀਆਂ ਸਣੇ ਅੱਗੇ ਜਾ ਕੇ ਪ੍ਰੇਮ ਨਾਲ ਫਤੇ ਬੁਲਾਈ ਤੇ ਮੈਂ ਉਨ੍ਹਾਂ ਦੇ ਗਲ ਲੱਗਣ ਨੂੰ ਤਿਆਰ ਸਾਂ, ਪ੍ਰੰਤੂ ਸਾਡੀ ਫਤੇ ਦਾ ਜਵਾਬ ਉਨ੍ਹਾਂ ਅੱਗੇ ਮੱਥੇ ਦੀ ਤਿਉੜੀ ਨਾਲ ਦਿੱਤਾ, ਜੇ ਉਨ੍ਹਾਂ ਵਿਚੋਂ ਕਿਸੇ ਦੇ ਮੂੰਹੋਂ ਫਤੇ ਦੀ ਅਵਾਜ਼ ਨਿਕਲੀ ਵੀ ਤਾਂ ਇਸ ਤਰ੍ਹਾਂ ਜਿਸ ਤਰ੍ਹਾਂ ਉਹ ਫਤੇ ਬੁਲਾਉਣੀ ਪਾਪ ਸਮਝਦੇ ਹੋਣ, ਅਥਵਾ ਸਾਡੇ ਨਾਲ ਬੋਲਣਾ, ਹੀ ਉਹ ਹੱਤਕ ਸਮਝਦੇ ਹੋਣ। ਬੱਸ ਸਾਨੂੰ ਹੁਣ ਜ਼ਿਆਦਾ ਬੋਲਣ ਦੀ ਲੋੜ ਨਾ ਰਹੀ, ਇਤਨੇ ਚਿਰ ਨੂੰ ਸਾਨੂੰ ਹੁਕਮ ਦਿੱਤਾ ਗਿਆ ਕਿ ਡਾਕਟਰ ਸਾਹਿਬ ਮੁਸਾਫ਼ਰਾਂ ਦੀ ਤੰਦਰੁਸਤੀ ਵੇਖਣਗੇ, ਇਸ ਲਈ ਫਸਟ ਤੇ ਸੈਕਿੰਡ ਕਲਾਸ ਦੇ ਮੁਸਾਫ਼ਰ ਇੱਕ ਲੈਣ ਵਿਚ ਖੜੇ ਹੋ ਜਾਣ, ਅਸੀਂ ਉਸੇ ਤਰ੍ਹਾਂ ਕੀਤਾ ਤੇ ਸਮਝਿਆ ਮਿ: ਹਮਫਰੇਜ ਡਾਕਟਰ ਹੋਵੇਗਾ, ਪਿਛੋਂ ਸਾਨੂੰ ਹੁਕਮ ਮਿਲਿਆ ਕਿ ਤੁਸੀਂ ਸਭ ਹੋਰ ਏਥੇ ਖੜੇ ਰਹੋ ਤੇ ਇੱਕ ਆਦਮੀ ਸਾਡੇ ਨਾਲ ਜਾ ਕੇ ਸਾਨੂੰ ਕਮਰਿਆਂ ਦੀ ਸ਼ਨਾਖ਼ਤ ਕਰਾ ਦੇਵੇ ਕਿ ਫਲਾਨਾ ਫਲਾਨਾ ਕਮਰਾ ਫਲਾਨੇ ਫਲਾਨੇ ਆਦਮੀ ਦਾ ਹੈ, ਸੋ ਏਸੇ ਤਰ੍ਹਾਂ ਹੀ ਕੀਤਾ ਗਿਆ, ਉਹ ਸਾਡੇ ਭਾਈਬੰਦ ਸਾਡੇ ਹੀ ਕਮਰਿਆਂ ਤੇ ਮੋਹਰਾਂ ਲਾ ਕੇ ਕਮਰੇ ਦੀ ਕੁਫਲਬੰਦੀ ਕਰਕੇ ਪਹਿਰੇ ਪਰ ਲਾ ਦਿੱਤੇ। ਬੱਸ ਅਸੀਂ ਸਰੀਰ ਵਾਲੇ ਕੱਪੜਿਆਂ ਸਣੇ ਹੀ ਬਾਹਰ ਰੈਹ ਗਏ। ਫਿਰ ਹੁਕਮ ਮਿਲਿਯਾ ਕਿ ਤੀਜੇ ਦਰਜੇ ਦੇ ਮੁਸਾਫ਼ਰ ਆਪੋ ਆਪਣੀ ਜਗਾ ਚਲੇ ਜਾਣ ਕਿਉਂਕਿ ਮਹਿਕਮਾ ਚੁੰਗੀ ਅਫ਼ਸਰਾਂ ਨੇ ਵਸੂਲ ਲਗਾਨ ਵਾਲੀਆਂ ਚੀਜ਼ਾਂ ਦੀ ਤਲਾਸ਼ੀ ਲੈਣੀ ਹੈ, ਇਸੇ ਤਰ੍ਹਾਂ ਹੀ ਕੀਤਾ ਗਿਆ, ਤਲਾਸ਼ੀ ਸ਼ੁਰੂ ਹੋ ਗਈ, ਸਾਰਾ ਦਿਨ ਹੁੰਦੀ ਰਹੀ ਜਦ ਰਾਤ ਪੈ ਗਈ ਤਾਂ ਮੇਰਾ ਦੂਜਾ ਸਮਾਨ ਤਾਂ ਜਬਤ ਕੀਤਾ ਹੋਇਆ ਸੀ ਪ੍ਰੰਤੂ ਇੱਕ ਲੋਹੇ ਦਾ ਪਲੰਘ ਕਮਰੇ ਵਿਚੋਂ ਬਾਹਰ ਹੁੰਦਾ ਸੀ ਜਿਸ 'ਤੇ ਮੈਂ ਕਦੇ ਗਰਮੀ ਦੇ ਵੇਲੇ ਕਮਰਿਓਂ ਬਾਹਰ ਸੌਂ ਜਾਂਦਾ ਹੁੰਦਾ ਸੀ, ਏਸ ਦੇ ਉੱਤੇ ਇੱਕ ਸਿੱਖ ਨੇ ਬਿਸਤਰਾ ਕਰ ਲਿਆ, ਮੇਰੇ ਆਦਮੀ ਨੇ ਇਸ ਨੂੰ ਰੋਕਣ ਦੀ ਕੋਸ਼ਿਸ਼ ਕੀਤੀ ਤੇ ਕਿਹਾ, ਇਸ 'ਤੇ ਬਾਬਾ ਹੋਰੀਂ ਤੇ ਉਨ੍ਹਾਂ ਦਾ ਭੁਝੰਗੀ (ਲੜਕਾ) ਸੌਣਗੇ, ਪ੍ਰੰਤੂ ਉਨ੍ਹਾਂ 'ਚੋਂ ਇੱਕ ਨੇ ਕਿਹਾ ਚੱਲ

ਉਏ ਤੂੰ ਨਹੀਂ ਜਾਣਦਾ ਕਿ ਸਰਦਾਰ ਸੁਖਾ ਸਿੰਘ ਜੀ ਸਪੁਰਡੈਂਟ ਪੁਲਿਸ ਹਨ। ਮੇਰੇ ਆਦਮੀ ਦੇ ਖ਼ਬਰ ਦੇਣ 'ਤੇ ਜਦੋਂ ਮੈਂ ਜਾ ਕੇ ਪੁੱਛਿਆ ਤਾਂ ਸੁਖਾ ਸਿੰਘ ਦੇ ਮਾਤਹਿਤ ਵਾਲੇ ਆਦਮੀ ਕੁਝ ਹਾਸੀ ਜਿਹੀ ਕਰਕੇ ਕਹਿਣ ਲੱਗੇ ਕਿ ਸਰਦਾਰ ਜੀ ਹੁਣ ਤੁਸੀਂ ਦੋ ਰੋਜ਼ ਹੋਰ ਪਲੰਘ 'ਤੇ ਸੌਂ ਕੇ ਕੀ ਕਰੋਗੇ, ਅਕਸਰ ਤਾਂ ਇਹ ਪਲੰਘ ਵਗੈਰਾ ਛੱਡਣੇ ਹੀ ਪੈਣੇ ਹਨ, ਭਾਵੇਂ ਉਨ੍ਹਾਂ ਹੋਰ ਵੀ ਗੱਲਾਂ ਕਹੀਆਂ, ਜਿਨ੍ਹਾਂ ਦੇ ਦੋਵੇਂ ਅਰਥ ਹੀ ਹੋ ਸਕਦੇ ਹਨ, ਹਾਸੇ ਦਾ ਹਾਸਾ ਤੇ ਤਾਹਨੇ ਦਾ ਤਾਹਨਾ, ਪਰ ਖ਼ੈਰ ਮੈਂ ਉਨ੍ਹਾਂ ਨਾਲ ਬੋਲਣਾ ਪਸੰਦ ਨਾ ਕੀਤਾ। ਜਹਾਜ਼ ਦੇ ਤਖਤਿਆਂ ਡੈੱਕ ਉੱਤੇ ਸੌਂ ਰਹਿਆ। 28 ਤਾਰੀਖ ਸਵੇਰ ਨੂੰ ਉਨ੍ਹਾਂ ਪੰਜਾਬੀਆਂ 'ਚੋਂ ਥੋੜਿਆ ਨੇ ਵਰਦੀਆਂ ਵੀ ਪਾ ਲਈਆਂ, ਜਿਸ ਕਰਕੇ ਸਾਰਜੰਟ ਤੇ ਇੰਸਪੈਕਟਰ ਵੀ ਮਾਲੂਮ ਹੋਣ ਲੱਗ ਪਏ, ਉਨ੍ਹਾਂ ਨੇ ਮੇਰੇ ਕਮਰੇ ਖੁਲਾਏ ਤੇ ਮੇਰੇ ਆਰਾਮ ਦਾ ਕਮਰਾ ਅਤੇ ਦਫ਼ਤਰ ਦਾ ਕਮਰਾ ਤੇ ਖਜ਼ਾਨਾ ਤੇ ਸਕੱਤਰ ਭਾਈ ਦਲਜੀਤ ਸਿੰਘ ਜੀ ਦੇ ਕਮਰੇ ਦੀ ਤਲਾਸ਼ੀ ਕਰ ਕੇ ਕਾਗਜ਼ ਵਗੈਰਾ ਸਭ ਇਕੱਠੇ ਕਰ ਲਏ। ਤਕਰੀਬਨ 2 ਘੰਟੇ ਦੀ ਪੜਤਾਲ ਦੇ ਪਿਛੋਂ ਸੁੱਖਾ ਸਿੰਘ ਨੇ ਆਪਣੇ ਅਫ਼ਸਰਾਂ ਨੂੰ ਕਹਿ ਦਿੱਤਾ ਕਿ ਇਥੇ ਬਹੁਤੇ ਕਾਗਜ਼ ਹਨ ਤੇ ਇਨ੍ਹਾਂ ਦੀ ਪੂਰੀ ਤਫ਼ਤੀਸ਼ ਕਰਨ ਲਈ ਦੋ ਜਾਂ ਤਿੰਨ ਮਹੀਨੇ ਚਾਹੀਏ, ਇੱਕ ਦੋ ਦਿਨ ਦਾ ਕੰਮ ਨਹੀਂ, ਅਫ਼ਸਰ ਦੇ ਪੁਛਣ ਤੇ ਸੁਖਾ ਸਿੰਘ ਨੇ ਇਹ ਵੀ ਕਿਹਾ ਕਿ ਇਨ੍ਹਾਂ ਕਾਗਜ਼ਾਂ ਵਿਚ ਕੋਈ ਕਾਗਜ਼ ਵੀ ਕਾਬਲ ਇਤਰਾਜ਼ ਮਾਲੂਮ ਨਹੀਂ ਹੁੰਦਾ, ਬਾਕੀ ਸਾਰੀਆਂ ਕਿਤਾਬਾਂ ਅਸੀਂ ਅਜੇ ਪੜ੍ਹੀਆਂ ਵੀ ਨਹੀਂ ਹਨ, ਇਸ ਲਈ ਜਬਤ ਕਰਨਾ ਜ਼ਰੂਰੀ ਹੈ। ਬੱਸ ਫਿਰ ਮੇਰੇ ਕਮਰਿਆਂ ਦੀ ਦਰ ਬੰਦੀ ਕੀਤੀ ਗਈ। ਦੂਸਰੇ ਪੁਲਿਸ ਦੇ ਅਫ਼ਸਰ ਜਿਹੜੇ ਸਵੇਰ ਤੋਂ ਹੀ ਮੁਸਾਫ਼ਰਾਂ ਨੂੰ ਇਹ ਕਹਿ ਰਹੇ ਸਨ ਕਿ ਅਸੀਂ ਪੁਲਿਸ ਦੀ ਤਰਫ਼ੋਂ ਤਲਾਸ਼ੀ ਲੈਣੀ ਹੈ ਦਿਨ ਭਰ ਤਲਾਸ਼ੀ ਲੈਂਦੇ ਰਹੇ ਅਤੇ ਰਾਤ ਨੂੰ ਬੱਸ ਕੀਤੀ, ਏਥੇ ਕਈ ਕਿਸਮ ਦੀਆਂ ਤਕਲੀਫ਼ਾਂ ਮੁਸਾਫ਼ਰਾਂ ਨੂੰ ਦਿੱਤੀਆਂ ਗਈਆਂ। ਜਿਨ੍ਹਾਂ ਦੇ ਜ਼ਿਕਰ ਦੀ ਲੋੜ ਨਹੀਂ ਭਾਸਦੀ ਕਿਉਂਕਿ ਪੁਲਿਸ ਦੀਆਂ ਕਰਤੂਤਾਂ ਨੂੰ ਦੁਨੀਆਂ ਖੁਦ ਹੀ ਜਾਣਦੀ ਹੈ ਕਿ ਜਮਦੂਤਾਂ ਦਾ ਉਨਾਂ ਤਰਾਸ ਨਹੀਂ ਹੁੰਦਾ ਜਿੰਨ੍ਹਾਂ ਪੁਲਿਸ ਵਾਲਿਆਂ ਦਾ।"[11]

ਇਸ ਤਰ੍ਹਾਂ ਪੂਰੇ ਦਿਨ ਪੁਲਿਸ ਵੱਲੋਂ ਜਹਾਜ਼ ਦਾ ਪੱਤ ਪੱਤ ਫੋਲ ਕੇ ਤਲਾਸ਼ੀ ਲਈ ਗਈ। ਵਾਰ ਵਾਰ ਮੁਸਫ਼ਾਰਾਂ ਦਾ ਸਾਮਾਨ ਫੋਲ ਕੇ ਦੇਖਿਆ, ਇਥੋਂ ਤੱਕ ਉਨ੍ਹਾਂ ਦੀ ਸਮੇਤ ਕੱਪੜਿਆਂ ਦੇ ਤਲਾਸ਼ੀ ਲਈ ਗਈ। ਪੁਲਿਸ ਵਾਲੇ ਬਾਬਾ ਗੁਰਦਿੱਤ ਸਿੰਘ ਸਮੇਤ ਮੁਸਾਫ਼ਰਾਂ ਨੂੰ ਲਗਾਤਾਰ ਅਵਾ ਤਵਾ ਬੋਲਦੇ ਰਹੇ, ਉਨ੍ਹਾਂ ਦਾ ਮਜ਼ਾਕ ਉਡਾਉਂਦੇ ਰਹੇ ਤੇ ਉਨ੍ਹਾਂ ਦਾ ਅਪਮਾਨ ਕਰਦੇ ਰਹੇ, ਪਰ ਫਿਰ ਵੀ ਮੁਸਾਫ਼ਰਾਂ ਨੇ ਠਰ੍ਹੰਮੇ ਦਾ ਲੜ ਨਾ ਛੱਡਿਆ। ਬੇਹੁਰਮਤੀ ਦੇ ਬਾਵਜੂਦ ਵੀ ਉਹ ਪੂਰੇ ਜ਼ਬਤ ਵਿਚ ਰਹੇ ਸਨ। ਇਥੇ ਜਹਾਜ਼ ਦੇ ਮਸਤੂਲਾਂ ਉਪਰ ਗਿਰਝਾਂ ਅਤੇ ਇੱਲ੍ਹਾਂ ਆ ਕੇ ਬੈਠ

ਗਈਆਂ, ਜਿਨ੍ਹਾਂ ਨੂੰ ਦੇਖ ਕੇ ਮੁਸਾਫ਼ਰ ਭੈਭੀਤ ਹੋ ਗਏ। ਉਨ੍ਹਾਂ ਅਨੁਸਾਰ ਇਹ ਮੌਤ ਦੀਆਂ ਨਿਸ਼ਾਨੀਆਂ ਸਨ। ਉਨ੍ਹਾਂ ਨੂੰ ਲੱਗਿਆ ਕਿ ਉਨ੍ਹਾਂ 'ਤੇ ਕੋਈ ਬਿਖਮ ਬਿਪਤਾ ਆਉਣ ਵਾਲੀ ਹੈ। ਇਸ ਦਾ ਟਾਕਰਾ ਕਰਨ ਲਈ ਉਹ ਭਗਤ ਕਬੀਰ ਸਾਹਿਬ ਅਤੇ ਬਾਬਾ ਫ਼ਰੀਦ ਜੀ ਦੇ ਸਲੋਕ ਪੜ੍ਹਨ ਲੱਗੇ।[12] ਸਰਕਾਰ ਵੱਲੋਂ ਪੈਰ ਪੈਰ 'ਤੇ ਮੁਸਾਫ਼ਰਾਂ ਨਾਲ ਧੋਖਾ ਕੀਤਾ ਗਿਆ ਸੀ, ਸਿੰਘਾਪੁਰ ਤੋਂ ਜੋ ਤਿੰਨ ਤਾਰਾਂ ਬਾਬਾ ਗੁਰਦਿੱਤ ਸਿੰਘ ਨੇ ਦਿੱਤੀਆਂ ਸਨ, ਉਨ੍ਹਾਂ ਵਿਚ ਇੱਕ ਹੀ ਵਾਈਸ ਰਾਏ ਨੂੰ ਕੀਤੀ ਗਈ ਸੀ, ਬਾਕੀ ਦੋ ਸ. ਹਰਚੰਦ ਸਿੰਘ ਰਈਸ ਲਾਇਲਪੁਰੀ ਵਾਲੀ ਤੇ 'ਬੰਗਾਲੀ' ਅਖ਼ਬਾਰ ਵਾਲੀ ਕੀਤੀਆਂ ਹੀ ਨਹੀਂ ਗਈਆਂ ਸਨ। ਜਿਸ ਦੀ ਪੁਸ਼ਟੀ ਪਿਛੋਂ ਬਾਬਾ ਜੀ ਨੂੰ ਮਿਲਣ 'ਤੇ ਸ. ਹਰਚੰਦ ਸਿੰਘ ਨੇ ਕੀਤੀ ਸੀ।[13]

# ਬਜ ਬਜ ਘਾਟ 'ਤੇ

29 ਸਤੰਬਰ ਨੂੰ ਸਵੇਰੇ ਜਦ ਮੁਸਾਫ਼ਰ ਲੰਗਰ ਪਾਣੀ ਤਿਆਰ ਕਰਨ ਦਾ ਆਹਰ ਕਰ ਰਹੇ ਸਨ ਤਾਂ ਅੰਗਰੇਜ਼ ਅਫ਼ਸਰਾਂ ਵੱਲੋਂ ਜਹਾਜ਼ ਨੂੰ ਇੱਕ ਦਮ ਕਲਕੱਤੇ ਲਿਜਾਣ ਦਾ ਹੁਕਮ ਦੇ ਦਿੱਤਾ ਗਿਆ।

ਜਦ ਮੁਸਾਫ਼ਰਾਂ ਨੇ ਉਜਰ ਕੀਤਾ ਕਿ ਉਨ੍ਹਾਂ ਨੂੰ ਰੋਟੀ ਪਾਣੀ ਤਾਂ ਛਕ ਲੈਣ ਦਿੱਤਾ ਜਾਵੇ, ਤਾਂ ਪੁਲਿਸ ਵਾਲਿਆਂ ਨੇ ਉੱਤਰ ਦਿੱਤਾ ਕਿ ਉਨ੍ਹਾਂ ਨੂੰ ਕਲਕੱਤੇ ਜਾ ਕੇ ਰੋਟੀ ਪਾਣੀ ਛਕਾਇਆ ਜਾਵੇਗਾ।[1] ਜਹਾਜ਼ ਉਪਰ ਸ਼ੁਰੂ ਤੋਂ ਹੀ ਰਵਾਇਤ ਸੀ ਕਿ ਲੰਗਰ ਤਿਆਰ ਹੋਣ ਤੋਂ ਬਾਅਦ ਦੋਵੇਂ ਵੇਲੇ ਹੀ ਪਹਿਲਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਅੱਗੇ ਭੋਗ ਲਵਾਇਆ ਜਾਂਦਾ ਸੀ ਤੇ ਫਿਰ ਸੰਗਤ ਵਿਚ ਵਰਤਾਇਆ ਜਾਂਦਾ ਸੀ। ਪਰ ਉਸ ਦਿਨ ਲੰਗਰ ਤਿਆਰ ਨਾ ਹੋਣ ਕਾਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਭੋਗ ਨਾ ਲਵਾਇਆ ਗਿਆ। ਜਿਸ ਨੇ ਮੁਸਾਫ਼ਰਾਂ ਨੂੰ ਮਾਯੂਸ ਕੀਤਾ। ਜਹਾਜ਼ ਕਲਕੱਤੇ ਲਈ ਰਵਾਨਾ ਹੋ ਗਿਆ। ਪਰ ਅਫ਼ਸਰਾਂ ਵੱਲੋਂ ਕਲਕੱਤੇ ਤੋਂ ਉੱਨੀ ਮੀਲ ਪਿੱਛੇ ਹੀ ਬਜ ਬਜ ਦੇ ਸਥਾਨ 'ਤੇ ਜਹਾਜ਼ ਨੂੰ ਰੋਕ ਦਿੱਤਾ ਗਿਆ। ਜਿਸ ਦੇ ਨਾਲ ਹੀ ਰੇਲਵੇ ਸਟੇਸ਼ਨ ਸੀ। ਇੱਕ ਲਾਂਚ 'ਤੇ ਕਲਕੱਤੇ ਦਾ ਪੁਲਿਸ ਕਮਿਸ਼ਨਰ ਸਰ ਫਰੈਡਰਿਕ ਹੈਲੀਡੇ, ਸੋਲਕਾਕ ਤੇ ਡਿਪਟੀ ਕਮਿਸ਼ਨਰ ਆਰ. ਹੰਫਰੀਜ ਪਹੁੰਚ ਗਏ। ਪੁਲਿਸ ਦੇ ਸਿੱਖ ਸਿਪਾਹੀ ਤੇ ਡਿਪਟੀ ਸੁੱਖਾ ਸਿੰਘ ਵੀ ਪਹੁੰਚ ਗਿਆ। ਅੰਗਰੇਜ਼ ਅਫ਼ਸਰ ਜਹਾਜ਼ ਦੇ ਉੱਪਰ ਚੜ੍ਹ ਗਏ। ਹੰਫਰੀ, ਬਾਬਾ ਗੁਰਦਿੱਤ ਸਿੰਘ ਨੂੰ ਜਹਾਜ਼ ਕਪਤਾਨ ਦੇ ਕੈਬਿਨ ਵਿਚ ਲੈ ਗਿਆ, ਬਾਕੀ ਮੁਸਾਫ਼ਰ ਅਤੇ ਜਹਾਜ਼ ਕਮੇਟੀ ਦੇ ਆਗੂ ਭਾਈ ਦਲਜੀਤ ਸਿੰਘ ਵਗੈਰਾ, ਕੈਬਿਨ ਦੇ ਬਾਹਰ ਖੜ੍ਹ ਕੇ ਅੰਦਰ ਹੋਣ ਵਾਲੀ ਗੱਲਬਾਤ ਸੁਣਨ ਲੱਗ ਪਏ। ਹੰਫਰੀ ਨੇ ਬਾਬਾ ਜੀ ਨੂੰ ਦੱਸਿਆ ਕਿ ਇੱਥੇ ਮੁਸਾਫ਼ਰਾਂ ਨੂੰ ਉੱਤਰਨਾ ਪੈਣਾ ਹੈ ਤੇ ਇਥੋਂ ਗੱਡੀ ਵਿਚ ਬਿਠਾ ਕੇ ਉਨ੍ਹਾਂ ਨੂੰ ਪੰਜਾਬ ਭੇਜਿਆ ਜਾਵੇਗਾ। ਬਾਬਾ ਗੁਰਦਿੱਤ ਸਿੰਘ ਨੂੰ ਇਹ ਤਜਵੀਜ਼ ਵੀ ਇੱਕ ਚਾਲ ਜਾਪੀ। ਕਲਕੱਤੇ ਦੇ ਪੁਰਾਣੇ ਜਾਣੂ ਹੋਣ ਕਰਕੇ ਉਨ੍ਹਾਂ ਨੂੰ ਪਤਾ ਸੀ ਕਿ ਪੰਜਾਬ ਨੂੰ ਗੱਡੀਆਂ ਹਾਵੜਾ ਸਟੇਸ਼ਨ ਤੋਂ ਚਲਦੀਆਂ ਹਨ ਜੋ ਬਜ ਬਜ ਘਾਟ ਤੋਂ ਉਲਟ ਪਾਸੇ ਸੀ, ਜਿਧਰ ਜਾਣ ਲਈ ਕੋਈ ਪੁਲ ਵਗੈਰਾ ਵੀ ਨਹੀਂ ਸੀ। ਬਜ ਬਜ ਤੋਂ ਗੱਡੀਆਂ ਸਿਆਲਦਾ ਸਟੇਸ਼ਨ ਵੱਲ ਜਾਂਦੀਆਂ, ਜਿਥੋਂ ਅੱਗੇ ਪੂਰਬੀ ਬੰਗਾਲ ਤੇ ਆਸਾਮ ਵੱਲ

ਨਿਕਲਦੀਆਂ ਸਨ।[2] ਬਾਬਾ ਗੁਰਦਿੱਤ ਸਿੰਘ ਨੇ ਕਿਹਾ ਕਿ ਇਥੋਂ ਤਾਂ ਕੋਈ ਸਿੱਧੀ ਗੱਡੀ ਪੰਜਾਬ ਵੱਲ ਜਾਂਦੀ ਹੀ ਨਹੀਂ ? ਤਾਂ ਹੰਫਰੀ ਨੇ ਕਿਹਾ ਕਿ ਇਥੋਂ ਚੱਲੀ ਗੱਡੀ ਪੰਜ ਸੌ ਮੀਲ ਪੂਰਬ ਵੱਲ ਜਾ ਕੇ ਅਗਾਂਹ ਨਵੀਂ ਖੂਹੀ ਤੋਂ ਪੰਜਾਬ ਆਸਾਮ ਵੱਲ ਜਾਣ ਵਾਲੀ ਲਾਈਨ ਨਾਲ ਮਿਲ ਜਾਵੇਗੀ।[3] ਇਸ 'ਤੇ ਬਾਬਾ ਜੀ ਨੇ ਕਿਹਾ ਕਿ ਉਹ, ਤੇ ਮੁਸਾਫ਼ਰ ਇਸ ਤਜਵੀਜ਼ ਨੂੰ ਕਦਾਚਿੱਤ ਵੀ ਪ੍ਰਵਾਨ ਨਹੀਂ ਕਰਨਗੇ। ਬਾਬਾ ਜੀ ਦੀ ਹੰਫਰੀ ਨਾਲ ਚੰਗੀ ਅੜੀ ਝੜੀ ਹੋਈ। ਉਨ੍ਹਾਂ ਨੇ ਜਹਾਜ਼ ਵਿਚੋਂ ਉਤਰਨ ਤੋਂ ਇਨਕਾਰ ਕਰ ਦਿੱਤਾ ਪਰ ਸ਼ਾਹਪੁਰ ਜ਼ਿਲ੍ਹੇ ਦੇ ਸਤਾਰਾਂ ਮੁਸਲਮਾਨ, ਭਾਨ ਸਿੰਘ ਤੇ ਕੁਝ ਹੋਰ ਬੰਦੇ ਉਤਰਨ ਲਈ ਤਿਆਰ ਹੋ ਗਏ। ਕਪਤਾਨ ਨੇ ਪੁਲ (Gangway) ਨੀਵਾਂ ਕਰ ਦਿੱਤਾ, ਤਾਂ ਉਹ ਉੱਤਰ ਕੇ ਹੇਠਾਂ ਚਲੇ ਗਏ ਪਰ ਸਿੱਖ ਮੁਸਾਫ਼ਰ ਅੜ ਗਏ ਸਨ। ਹੁਣ ਸ਼ਾਇਦ ਬੰਗਾਲ ਦਾ ਪੁਲਿਸ ਕਮਿਸ਼ਨਰ ਫਰੈਡਰਿਕ ਹੈਲੀਡੇ ਅੱਗੇ ਆਇਆ। ਉਸ ਨੇ ਬਾਬਾ ਗੁਰਦਿੱਤ ਸਿੰਘ ਤੇ ਮੁਸਾਫ਼ਰਾਂ ਨੂੰ ਪੰਦਰਾਂ ਮਿੰਟ ਦਾ ਨੋਟਿਸ ਦੇ ਕੇ, ਇੱਕ-ਦੋ-ਤਿੰਨ, ਮਿੰਟ ਗਿਣਨੇ ਸ਼ੁਰੂ ਕਰ ਦਿੱਤੇ ਤੇ ਨਾਲ ਹੀ ਉਹ ਉਚੀ ਅਵਾਜ਼ ਵਿੱਚ ਉਤਰਨ ਲਈ ਚੀਖਦਾ ਰਿਹਾ। ਹਥਿਆਰਬੰਦ ਸਿੱਖ ਸਿਪਾਹੀਆਂ ਨੇ ਮੁਸਾਫ਼ਰਾਂ ਨੂੰ ਧੱਕੇ ਮਾਰ-ਮਾਰ ਕੇ ਬਾਹਰ ਕੱਢਣਾ ਸ਼ੁਰੂ ਕਰ ਦਿੱਤਾ। ਜਹਾਜ਼ ਖਾਲੀ ਕਰਨ ਲਈ ਜਹਾਜ਼ ਦਾ ਅਮਲਾ ਵੀ ਅਧਿਕਾਰੀਆਂ ਨਾਲ ਰਲ ਗਿਆ ਸੀ। ਜਹਾਜ਼ ਨੇ ਤੁਰਨ ਲਈ ਵਿਸਲ ਵਜਾ ਦਿੱਤੀ ਅਤੇ ਮਲਾਹਾਂ ਨੇ ਉਸ ਤੈਰਦੇ ਜੈਟੀ ਨਾਲੋਂ ਜਹਾਜ਼ ਦੇ ਰੱਸੇ ਪੈੜੇ ਖੋਹਲਣੇ ਸ਼ੁਰੂ ਕਰ ਦਿੱਤੇ ਜਿਸ ਨਾਲ ਉਹ ਬੰਨ੍ਹਿਆਂ ਹੋਇਆ ਸੀ। ਇਸ 'ਤੇ ਮੁਸਾਫ਼ਰਾਂ ਨੇ ਸਮਝਿਆ ਕਿ ਸ਼ਾਇਦ ਜਹਾਜ਼ ਨੂੰ ਮੁੜ ਅੰਡੇਮਾਨ ਆਦਿ ਦੇ ਕਿਸੇ ਟਾਪੂ 'ਤੇ ਲਿਜਾ ਕੇ ਉਨ੍ਹਾਂ ਨੂੰ ਕੈਦ ਕਰ ਦਿੱਤਾ ਜਾਵੇਗਾ। ਉਸ ਵਕਤ ਬਾਬਾ ਜੀ ਦਾ ਸਕੱਤਰ ਭਾਈ ਦਲਜੀਤ ਸਿੰਘ ਖਜਾਨਾ ਖੁਲਵਾ ਕੇ ਕੈਸ਼ ਅਤੇ ਰੋਕੜ ਆਦਿ ਦੀ ਗਿਣਤੀ ਕਰ ਰਿਹਾ ਸੀ ਤਾਂ ਕਿ ਅਫ਼ਸਰਾਂ ਤੋਂ ਪੈਸਿਆਂ ਦੀ ਰਸੀਦ ਲਈ ਜਾਵੇ। ਪਰ ਉਸ ਨੂੰ ਖ਼ਜਾਨੇ ਦੀ ਗਿਣਤੀ ਵੀ ਨਾ ਕਰਨ ਦਿੱਤੀ ਗਈ, ਉਤਰਨ ਲਈ ਮਜ਼ਬੂਰ ਕੀਤਾ ਗਿਆ। ਹੁਣ ਬਾਬਾ ਜੀ ਅਤੇ ਮੁਸਾਫ਼ਰਾਂ ਨੇ ਦੇਖਿਆ ਕਿ ਖ਼ੂਨ ਖ਼ਰਾਬਾ ਹੋਣ ਲਈ ਤਿਆਰ ਹੈ, ਹੇਠ ਜਾ ਕੇ ਦੇਖਿਆ ਜਾਵੇਗਾ ਕਿ ਕੀ ਬੀਤਦੀ ਹੈ। ਉਹ ਆਪਣੀ ਜਾਨ ਤੋਂ ਵੀ ਪਿਆਰੀ ਵਸਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਿਰ ਉੱਪਰ ਬਿਰਾਜਮਾਨ ਕਰਕੇ ਜਹਾਜ਼ ਤੋਂ ਉਤਰਨੇ ਸ਼ੁਰੂ ਹੋ ਗਏ। ਬਾਬਾ ਜੀ ਦੇ ਸਿਰ ਤੋਂ ਸਵਾਰੀ ਗ੍ਰੰਥੀ ਸੁੱਚਾ ਸਿੰਘ ਨੇ ਆਪਣੇ ਸਿਰ ਉੱਪਰ ਬਿਰਾਜਮਾਨ ਕਰ ਲਈ ਤੇ ਮੁਸਾਫ਼ਰ ਸ਼ਬਦ 'ਹੁਣ ਦੇਖ ਹਮਾਰਾ ਹਾਲ ਪੀਆ ਹੁਣ ਦੇਖ ਹਮਾਰਾ ਹਾਲ' ਪੜ੍ਹਦੇ ਹੋਏ ਹੇਠਾਂ ਉਤਰਨੇ ਸ਼ੁਰੂ ਹੋ ਗਏ, ਹੇਠਾਂ ਆ ਕੇ ਉਨ੍ਹਾਂ ਨੇ ਇੱਕ ਦਰਖ਼ਤ ਦੀ ਛਾਂ ਦੇਖ ਕੇ ਤਖਤ ਪੋਸ਼ ਡਾਹ ਕੇ ਉੱਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਬਿਰਾਜਮਾਨ ਕਰ ਦਿੱਤਾ ਤੇ ਮੁਸਾਫ਼ਰਾਂ ਨੇ ਸ਼ਬਦ ਪੜ੍ਹਨੇ ਜਾਰੀ ਰੱਖੇ।[4]

## ਇੱਟ-ਖੜਿੱਕਾ

ਮੁਸਾਫ਼ਰ ਸਵੇਰ ਦੇ ਭੁੱਖੇ ਤਿਹਾਏ ਸਨ, ਪੁਲਿਸ ਵਾਲੇ ਉਨ੍ਹਾਂ ਨੂੰ ਇਹ ਝੂਠ ਬੋਲ ਕੇ ਲਿਆਏ ਸਨ ਕਿ ਤੁਹਾਨੂੰ ਕਲਕੱਤੇ ਚੱਲ ਕੇ ਰੋਟੀ ਪਾਣੀ ਛਕਾਇਆ ਜਾਵੇਗਾ, ਪਰ ਜਹਾਜ਼ ਤਾਂ ਕਲਕੱਤੇ ਤੋਂ ਉੱਨੀ ਮੀਲ ਪਿਛੇ ਹੀ ਰੋਕ ਦਿੱਤਾ ਗਿਆ ਸੀ। ਮੁਸਾਫ਼ਰਾਂ ਨੇ ਇਥੇ ਅਫ਼ਸਰਾਂ ਨੂੰ ਕਿਹਾ ਕਿ ਪਹਿਲਾਂ ਉਨ੍ਹਾਂ ਨੂੰ ਰੋਟੀ ਪਾਣੀ ਛਕਾਇਆ ਜਾਵੇ, ਬਾਕੀ ਗੱਲ ਉਹ ਫੇਰ ਕਰਨਗੇ ਪਰ ਅਫ਼ਸਰ, ਇਹ ਗੱਲ ਤਾਂ ਸੁਣਨ ਲਈ ਤਿਆਰ ਹੀ ਨਹੀਂ ਸਨ।[5] ਪੁਲਿਸ ਕਮਿਸ਼ਨਰ ਫਰੈਡਰਿਕ ਹੈਲੀਡੇ ਫਿਰ ਬਾਬਾ ਜੀ ਅਤੇ ਮੁਸਾਫ਼ਰਾਂ ਨੂੰ ਗੱਡੀ 'ਚ ਬੈਠਣ ਲਈ ਮਜ਼ਬੂਰ ਕਰਨ ਲੱਗ ਪਿਆ। ਬਾਬਾ ਜੀ ਨੇ ਉਸ ਸਾਹਮਣੇ ਆਪਣਾ ਛੇ ਨੁਕਾਤੀ ਪ੍ਰੋਗਾਮ ਰੱਖਿਆ ਜਿਸ ਨੂੰ ਪੂਰਾ ਕਰੇ ਬਗੈਰ ਉਹ ਪੰਜਾਬ ਨਹੀਂ ਜਾ ਸਕਦੇ ਸਨ :

1. "ਸ੍ਰੀ ਗੁਰੂ ਗ੍ਰੰਥ ਸਾਹਿਬ ਜੋ ਛੇ ਮਹੀਨਿਆਂ ਤੋਂ ਸਾਡੇ ਜਹਾਜ਼ 'ਚ ਹਨ, ਜਿਨ੍ਹਾਂ ਨੂੰ ਸਿੱਖ ਦਸਾਂ ਪਾਤਸ਼ਾਹੀਆਂ ਦਾ ਸਰੂਪ ਆਪਣਾ ਇਸ਼ਟ ਮੰਨਦੇ ਹਨ। ਕਲਕੱਤੇ ਦੇ ਗੁਰਦੁਆਰੇ ਵਿੱਚ ਬਿਰਾਜਮਾਨ ਕਰਨੇ ਹਨ। ਇਸ ਸ੍ਰੀ ਗੁਰੂ ਨਾਨਕ ਜਹਾਜ਼ ਦੇ ਮਾਲਕ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹੀ ਹਨ, ਇਸ ਲਈ ਜਹਾਜ਼ ਕਾਮਾਗਾਟਾ ਮਾਰੂ ਸ੍ਰੀ ਗੁਰੂ ਨਾਨਕ ਨੇਵੀਗੇਸ਼ਨ ਕੰਪਨੀ ਵਾਸਤੇ ਅੱਸੀ ਹਜ਼ਾਰ ਡਾਲਰ ਤੋਂ ਖ੍ਰੀਦ ਲਿਆ ਹੋਇਆ ਹੈ ਤੇ ਮਿਸਟਰ ਸਾਟੋ ਦੇ ਹੱਥਾਂ ਦੀ ਚਿੱਠੀ ਮੇਰੇ ਦਫ਼ਤਰ ਵਿਚ ਹੈ। ਜਿਸ ਦੇ ਮੁਤਾਬਕ ਅਸੀਂ ਕਲਕੱਤੇ ਵਿਚ ਅੱਠ ਦਿਨ ਦੇ ਅੰਦਰ ਪੈਸੇ ਦਾ ਬੰਦੋਬਸਤ ਕਰਕੇ ਜਹਾਜ਼ ਦੇ ਏਜੰਟ ਨੂੰ ਜੋ ਕਲਕੱਤੇ ਵਿਚ ਹੈ ਰੁਪਇਆ ਤਾਰ ਕੇ ਜਹਾਜ਼ ਖ੍ਰੀਦੇ ਦੀ ਰਜਿਸਟਰੀ ਕਰੋਣੀ ਹੈ।
2. ਜਹਾਜ਼ ਦੇ ਮੁਸਾਫ਼ਰਾਂ ਦਾ ਛੇ ਮਹੀਨੇ ਇਕੱਠੇ ਰਹੇ ਕਰਕੇ ਇੱਕ ਦੂਜੇ ਨਾਲ ਲੈਣ ਦੇਣ ਵੀ ਹੈ ਤੇ ਮੇਰੀਆਂ 24 ਜਾਂ 25 ਹਜ਼ਾਰ ਡਾਲਰ ਦੀਆਂ ਹੁੰਡੀਆਂ ਮੇਰੇ ਜਹਾਜ਼ ਦੇ ਦਫ਼ਤਰ ਵਿਚ ਹਨ, ਜਿਹੜਾ ਪੈਸਾ ਮੈਂ ਵਸੂਲ ਕਰਨਾ ਹੈ ਉਹ ਪੈਸਾ ਵੀ ਸ੍ਰੀ ਗੁਰੂ ਨਾਨਕ ਜਹਾਜ਼ ਦਾ ਹੀ ਹੈ।
3. ਸ੍ਰੀ ਗੁਰੂ ਨਾਨਕ ਜਹਾਜ਼ ਦੇ ਖਰਚਾਂ ਵਾਸਤੇ ਕਈਆਂ ਆਦਮੀਆਂ ਦਾ ਰੁਪਇਆ ਸਹੈਤਾਂ ਵਜੋਂ ਹੁਧਾਰ ਖਰਚ ਹੋ ਚੁੱਕਾ ਹੈ ਤੇ ਉਨ੍ਹਾਂ ਨੂੰ ਸ੍ਰੀ ਗੁਰੂ ਨਾਨਕ ਜਹਾਜ਼ ਮੋਹਰ ਲਾ ਕੇ ਰਸੀਦਾਂ ਦਿੱਤੀਆਂ ਹੋਈਆ ਹਨ, ਉਹ ਰੁਪਇਆ ਵੀ ਅਦਾ ਕਰਨਾ ਹੈ।
4. ਸਾਡੇ ਜਹਾਜ਼ ਵਿਚ ਹਜ਼ਾਰਾਂ ਹੀ ਰੁਪਏ ਦਾ ਸਮਾਨ ਪਿਆ ਹੈ, ਜੋ ਅਸੀਂ ਇਸ ਵੇਲੇ ਇਸ ਉਮੀਦ ਕਰਕੇ ਨਹੀਂ ਉਠਾ ਸਕਦੇ ਕਿ ਅਸੀਂ ਜਹਾਜ਼ ਖਰੀਦ ਲੈਣਾ ਹੈ, ਤੇ ਉਹ 433 ਮੰਜੇ ਜਿਹੜੇ ਲੱਕੜੀ ਦੇ ਬਣਾਏ ਹੋਏ ਹਨ, ਤੇ ਹੋਰ ਲੰਗਰ

ਦੇ ਬਰਤਨ ਬੜੇ ਬੜੇ ਕੀਮਤੀ ਹਨ, ਉਹ ਅਸੀਂ ਤਦ ਤੱਕ ਉਠਾ ਨਹੀਂ ਸਕਦੇ ਜਦ ਤੱਕ ਸਾਨੂੰ ਜਹਾਜ਼ ਦੇ ਖਰੀਦ ਲੈਣ ਦੀ ਉਮੀਦ ਨਾ ਰਹੇ। ਜੇ ਕਦੀ ਅਸੀਂ ਜਹਾਜ਼ ਨਾ ਖਰੀਦ ਸਕੀਏ ਤਾਂ ਇਹ ਚੀਜ਼ਾਂ ਅਸੀਂ ਜਹਾਜ਼ ਵਿਚ ਐਂਵੇ ਛੱਡ ਕੇ ਜਾ ਵੀ ਨਹੀਂ ਸਕਦੇ। ਇਨ੍ਹਾਂ ਗੱਲਾਂ ਵਾਸਤੇ ਸਾਨੂੰ ਕਿਸੇ ਲਾਇਕ ਵਕੀਲ ਦੀ ਡਾਢੀ ਲੋੜ ਹੈ, ਜਿਸ ਵਾਸਤੇ ਉੱਤੇ ਅਰਜ਼ ਕੀਤੀ ਗਈ ਹੈ।

5. ਇਹ ਉੱਪਰ ਦੱਸੀਆਂ ਗੱਲਾਂ ਘੱਟ ਤੋਂ ਘੱਟ ਸਾਡੇ ਇੱਕ ਹਫ਼ਤਾ ਗੁਰਦੁਆਰਾ ਹਾਵੜਾ ਵਿਚ ਜਾ ਕੇ ਰਹੇ ਬਿਨਾਂ ਪੂਰੀਆਂ ਨਹੀਂ ਹੋ ਸਕਦੀਆਂ, ਜਿਥੇ ਜਾ ਕੇ ਅਸੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵੀ ਬਿਰਾਜਮਾਨ ਕਰਨੇ ਹਨ।
6. ਮੁਸਾਫ਼ਰਾਂ ਨੇ ਕੋਈ ਸਰਕਾਰ ਪਾਸ ਦਰਖਾਸਤ ਨਹੀਂ ਕੀਤੀ ਕਿ ਸਾਨੂੰ ਸਰਕਾਰੀ ਭਾੜੇ ਤੇ ਭੇਜਿਆ ਜਾਵੇ। ਕਈਆਂ ਮੁਸਾਫ਼ਰਾਂ ਦੀ ਇਹ ਵੀ ਮਨਸ਼ਾ ਹੈ ਕਿ ਅਸੀਂ ਕਲਕੱਤੇ ਵਿਚ ਹੀ ਮੇਹਨਤ ਮਜ਼ਦੂਰੀ ਕਰਾਂਗੇ। ਕਿਉਂਕਿ ਹੁਣ ਅਕਤੂਬਰ ਦੇ ਮਹੀਨੇ ਵਿਚ ਪੰਜਾਬ ਜਾਈਏ ਤਾਂ ਖੇਤੀ ਕਰਨ ਵਾਸਤੇ ਇਸ ਮੌਕਿਆਂ ਲਈ ਪੈਲੀ ਤਾਂ ਮਿਲਣੀ ਹੀ ਨਹੀਂ ਵਿਹਲੇ ਬੈਠਣ ਨਾਲੋਂ ਕਲਕੱਤੇ ਮਜ਼ਦੂਰੀ ਕਰਨੀ ਅੱਛੀ ਸਮਝਦੇ ਹਾਂ।"[6]

ਬਾਬਾ ਗੁਰਦਿੱਤ ਸਿੰਘ ਦੀ ਸਾਰੀਆਂ ਮੰਗਾਂ ਬਿਲਕੁਲ ਵਾਜਬ ਤੇ ਕਾਨੂੰਨ ਅਨੁਸਾਰ ਸਨ, ਇਨ੍ਹਾਂ ਵਿਚ ਅਜਿਹੀ ਕੋਈ ਵੀ ਮੰਗ ਜਾਂ ਗੱਲ ਨਹੀਂ ਸੀ ਜਿਸ ਨਾਲ ਅੰਗਰੇਜ਼ ਸਰਕਾਰ ਨੂੰ ਕੋਈ ਆਰਥਿਕ ਹਰਜਾ ਜਾਂ ਕਾਨੂੰਨੀ ਨੁਕਸਾਨ ਪਹੁੰਚਦਾ ਹੋਵੇ। ਬਾਬਾ ਜੀ ਦੀਆਂ ਮੰਗਾਂ ਸੁਣ ਕੇ ਫਰੈਡਰਿਕ ਹੈਲੀਡੇ ਆਦਿ ਅਫ਼ਸਰ ਕੁਝ ਸਮੇਂ ਲਈ ਸਟੇਸ਼ਨ 'ਤੇ ਚਲੇ ਗਏ। ਦੁਬਾਰਾ ਫੇਰ ਆ ਕੇ ਉਹੀ ਗੱਲ ਦੁਹਰਾਉਣ ਲੱਗ ਪਏ ਕਿ 'ਜਲਦੀ ਗੱਡੀ 'ਚ ਬੈਠੋ! ਜਲਦੀ ਗੱਡੀ 'ਚ ਬੈਠੋ!'

ਅਖੀਰ ਬਾਬਾ ਗੁਰਦਿੱਤ ਸਿੰਘ ਨੇ ਸਿਰਫ਼ ਦੋ ਮੰਗਾਂ ਰੱਖੀਆਂ ਇੱਕ ਤਾਂ ਪੰਜ ਆਦਮੀਆਂ ਨੂੰ ਇਜਾਜ਼ਤ ਦਿੱਤੀ ਜਾਵੇ, ਕਿ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਪੂਰਨ ਗੁਰੂ ਮਰਿਆਦਾ ਅਨੁਸਾਰ ਕਲਕੱਤੇ ਦੇ ਗੁਰਦੁਆਰੇ ਵਿਚ ਬਿਰਾਜਮਾਨ ਕਰ ਦੇਣ। ਦੂਜਾ, ਮੇਰੇ ਖਰਚੇ 'ਤੇ ਇਥੇ ਹੀ ਮੈਨੂੰ ਵਕੀਲ ਮੰਗਵਾ ਦਿੱਤਾ ਜਾਵੇ, ਫਿਰ ਉਹ ਗੱਡੀ ਵਿਚ ਬੈਠ ਜਾਣਗੇ।[7] ਪਰ ਪੁਲਿਸ ਕਮਿਸ਼ਨਰ ਨੇ ਇਹ ਦੋਵੇਂ ਗੱਲਾਂ ਮੰਨਣ ਤੋਂ ਇਨਕਾਰ ਕਰ ਦਿੱਤਾ ਤੇ ਨਾਲ ਹੀ ਗੱਡੀ 'ਚ ਬੈਠਣ ਦੀ ਰੱਟ ਲਗਾਈ ਰੱਖੀ। ਪੁਲਿਸ ਅਫ਼ਸਰ ਬਾਬਾ ਜੀ ਅਤੇ ਮੁਸਾਫ਼ਰਾਂ ਨੂੰ ਨਾਲ ਨਾਲ ਇਹ ਵੀ ਜਤਲਾ ਰਿਹਾ ਸੀ ਕਿ ਸਰਕਾਰ ਤਾਂ ਉਨ੍ਹਾਂ 'ਤੇ ਬਹੁਤ ਵੱਡਾ ਪਰਉਪਕਾਰ ਕਰ ਰਹੀ ਹੈ, ਕਿਉਂਕਿ ਉਹ ਆਵਦੇ ਖਰਚੇ 'ਤੇ ਉਨ੍ਹਾਂ ਨੂੰ ਪੰਜਾਬ ਭੇਜ ਰਹੀ ਹੈ। ਬਾਬਾ ਜੀ ਨੇ ਕਿਹਾ ਕਿ ਸਰਕਾਰ ਨੂੰ ਸਾਡੇ 'ਤੇ ਅਜਿਹਾ ਪਰਉਪਕਾਰ ਕਰਨ ਦੀ ਲੋੜ ਨਹੀਂ। ਜਦ ਕੋਈ ਆਦਮੀ ਕੋਈ ਰਿਆਇਤ ਨਾ ਲੈਣੀ ਚਾਹੁੰਦਾ ਹੋਵੇ ਤਾਂ

ਸਰਕਾਰ ਧੱਕੇ ਨਾਲ ਉਸ ਦਾ ਭਲਾ ਕਿਉਂ ਕਰਦੀ ਹੈ? ਪਰ ਪੁਲਿਸ ਕਮਿਸ਼ਨਰ ਕਿਸੇ ਦਲੀਲ ਵੱਲ ਤਾਂ ਕੋਈ ਕੰਨ ਧਰ ਹੀ ਨਹੀਂ ਰਿਹਾ ਸੀ, ਉਹ ਤਾਂ ਰੋਅਬ ਨਾਲ ਗੱਡੀ ਵਿਚ ਬੈਠਣ ਦੀ ਰਟ ਲਗਾ ਰਿਹਾ ਸੀ। ਅਖੀਰ ਬਾਬਾ ਜੀ ਨੇ ਇਹ ਕਹਿ ਕੇ ਕਾਨੂੰਨੀ ਫਾਨਾ ਫਸਾ ਦਿੱਤਾ ਕਿ ਜੇਕਰ ਤੁਸੀਂ ਸਾਨੂੰ ਪੰਜਾਬ ਭੇਜਣਾ ਹੀ ਹੈ ਤਾਂ ਵਾਰੰਟ ਲਿਆ ਕੇ ਇੱਕ-ਇੱਕ ਨੂੰ ਗ੍ਰਿਫ਼ਤਾਰ ਕਰ ਲਵੋ, ਜਿਸ ਜਿਸ ਬੰਦੇ ਦਾ ਨਾਂਅ ਬੋਲੀ ਜਾਂਵੋਗੇ ਓਹੀ ਓਹੀ ਗੱਡੀ 'ਚ ਬੈਠੀ ਜਾਵੇਗਾ, ਜਿਸ ਦੇ ਵਾਰੰਟ ਨਾ ਹੋਏ ਉਹ ਜਿਥੇ ਮਰਜ਼ੀ ਚਲਿਆ ਜਾਵੇ।[8] ਬਾਬਾ ਜੀ ਨੇ ਪੁਲਿਸ ਕਮਿਸ਼ਨਰ ਨੂੰ ਇਹ ਵੀ ਆਖ ਦਿੱਤਾ ਕਿ ਉਹ ਵਾਰੰਟ ਲਿਆਉਣ ਲਈ ਇੱਕ ਘੰਟੇ ਦੀ ਮੋਹਲਤ ਦਿੰਦੇ ਹਨ, ਉਸ ਤੋਂ ਬਾਅਦ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਲੈ ਕੇ ਕਲਕੱਤੇ ਜਾਣਗੇ। ਅਫ਼ਸਰ ਇਹ ਸੁਣ ਕੇ ਸਟੇਸ਼ਨ 'ਤੇ ਚਲੇ ਗਏ। ਪਰ ਹਥਿਆਰ ਬੰਦ ਪੁਲਿਸ ਵਾਲਿਆਂ ਨੇ ਮੁਸਾਫਰਾਂ ਨੂੰ ਘੇਰਾ ਪਾਈ ਰੱਖਿਆ।

## ਕਲਕੱਤੇ ਨੂੰ ਰਵਾਨਗੀ

29 ਸਤੰਬਰ 1914 ਨੂੰ ਅੱਸੂ ਮਹੀਨੇ ਦਾ ਦਿਨ ਪੂਰਾ ਗਰਮ ਸੀ। ਭੁੱਖੇ ਤਿਹਾਏ ਮੁਸਾਫ਼ਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦੁਆਲੇ ਬੈਠੇ ਹੋਏ ਸ਼ਬਦ ਪੜ੍ਹਦੇ ਰਹੇ। ਇੱਕ ਘੰਟਾ ਉਡੀਕਣ ਤੋਂ ਬਾਅਦ ਬਾਬਾ ਗੁਰਦਿੱਤ ਸਿੰਘ ਨੇ ਕਲਕੱਤੇ ਚੱਲਣ ਦਾ ਹੁਕਮ ਦੇ ਦਿੱਤਾ। ਗ੍ਰੰਥੀ ਸੁੱਚਾ ਸਿੰਘ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਆਪਣੇ ਸਿਰ ਉੱਪਰ ਬਿਰਾਜਮਾਨ ਕਰ ਲਏ, ਇੱਕ ਸਿੰਘ ਚੋਰ ਦੀ ਸੇਵਾ ਕਰਨ ਲੱਗ ਪਿਆ, ਇੱਕ ਘੜਿਆਲ ਅਤੇ ਪਾਣੀ ਛਿੜਕਣ ਦੀ ਸੇਵਾ 'ਤੇ ਲੱਗ ਗਿਆ, ਭਾਈ ਨਾਭ ਕਮਲ ਸਿੰਘ ਨਿਸ਼ਾਨ ਸਾਹਿਬ ਲੈ ਕੇ ਸਭ ਤੋਂ ਅੱਗੇ ਸੀ, ਉਹ ਸ਼ਬਦ ਪੜ੍ਹਦੇ ਹੋਏ ਕਲਕੱਤੇ ਵੱਲ ਤੁਰ ਪਏ।[9] ਕੁੱਝ ਕੁ ਦੂਰੀ 'ਤੇ ਜਾਣ 'ਤੇ ਅਨੰਦਪੁਰ ਦੇ ਰਹਿਣ ਵਾਲਾ ਪੰਡਿਤ ਪੋਹਲੋ ਰਾਮ ਕੁਝ ਕੁ ਮੁਸਾਫ਼ਰਾਂ ਨੂੰ ਲੈ ਕੇ ਇੱਕ ਪਾਸੇ ਨਿਖੜ ਗਿਆ ਤੇ ਉਹ ਚੁੱਪ ਚਾਪ ਜਾ ਕੇ ਗੱਡੀ ਵਿਚ ਬੈਠ ਗਏ।[10] ਸਤਾਰਾਂ ਮੁਸਲਮਾਨਾਂ ਸਮੇਤ ਕੁਝ ਕੁ ਮੁਸਾਫ਼ਰ ਪਹਿਲਾਂ ਹੀ ਗੱਡੀ 'ਚ ਬੈਠ ਚੁੱਕੇ ਸਨ, ਹੁਣ ਗੱਡੀ 'ਚ ਬੈਠਣ ਵਾਲੇ ਮੁਸਾਫ਼ਰਾਂ ਦੀ ਗਿਣਤੀ ਪੰਜਾਹ ਸੱਠ ਦੇ ਕਰੀਬ ਹੋ ਗਈ ਸੀ, ਕਲਕੱਤੇ ਨੂੰ ਜਾਣ ਵਾਲੇ ਲੱਗਪਗ ਸਾਰੇ ਸਿੱਖ ਹੀ ਰਹਿ ਗਏ ਸਨ, ਜਿਨ੍ਹਾਂ ਦੇ ਮਨਾਂ ਅੰਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਿਆਰ ਤੇ ਸਤਿਕਾਰ ਹੱਦੋਂ ਵੱਧ ਸੀ। ਸ਼ਾਇਦ ਇਨ੍ਹਾਂ ਨਾਲ ਦੋ ਚਾਰ ਗ਼ੈਰ ਸਿੱਖ ਵੀ ਤੁਰ ਪਏ ਜੋ ਇੱਕ ਦੂਜੇ ਦੇ ਨੇੜਲੇ ਪਿੰਡਾਂ ਦੇ ਸਨ। ਪੁਲਿਸ ਦੇ ਡਿਪਟੀ ਸੁੱਖਾ ਸਿੰਘ ਨੇ ਆਪਣੇ ਹਥਿਆਰਬੰਦ ਸਿਪਾਹੀਆਂ ਨੂੰ ਇਨ੍ਹਾਂ ਸਿੱਖਾਂ ਦੇ ਆਸੇ ਪਾਸੇ ਤੇ ਪਿੱਛੇ ਤੋਰ ਲਿਆ। ਟਰਾਂਸਪੋਰਟ ਇੰਸਪੈਕਟਰ ਮਿ. ਐਮ. ਸੀ. ਗੁਰੇ ਨੇ ਸਹਾਇਕ ਸਟੇਸ਼ਨ ਮਾਸਟਰ ਰਾਮਦੇਵ ਖੋਸਲਾ ਨੂੰ ਮੁਸਾਫ਼ਰਾਂ ਦੇ ਪਿੱਛੇ

ਭੇਜਿਆ ਕਿ ਉਹ ਉਹਨਾਂ ਨੂੰ ਸਮਝਾ ਕੇ ਵਾਪਸ ਲੈ ਆਵੇ। ਖੋਸਲਾ ਨੇ ਜਾ ਕੇ ਬਾਬਾ ਗੁਰਦਿੱਤ ਸਿੰਘ ਨਾਲ ਗੱਲਬਾਤ ਕੀਤੀ ਅਤੇ ਉਹਨਾਂ ਨੂੰ ਪਿੱਛੇ ਮੁੜਕੇ ਗੱਡੀ 'ਚ ਬੈਠਣ ਲਈ ਮਨਾਉਣ ਦਾ ਯਤਨ ਕਰਨ ਲੱਗਾ। ਬਾਬਾ ਗੁਰਦਿੱਤ ਸਿੰਘ ਨੇ ਉਸ ਨੂੰ ਕਿਹਾ ਕਿ ਉਹ ਅਫ਼ਸਰਾਂ ਤੋਂ ਉਹਨਾਂ ਨੂੰ ਲਿਖਤੀ ਭਰੋਸਾ ਲੈ ਦੇਵੇ ਪਰ ਇਹ ਖੋਸਲੇ ਦੇ ਵੱਸ ਵਿਚ ਨਹੀਂ ਸੀ, ਉਹ ਉਹਨਾਂ ਨੂੰ ਗੱਡੀ ਵਿਚ ਬੈਠਣ 'ਤੇ ਹੀ ਜੋਰ ਲਗਾਉਂਦਾ ਰਿਹਾ। ਅਖੀਰ ਕੁਝ ਗਰਮ ਮਜ਼ਾਜ ਮੁਸਾਫ਼ਰਾਂ ਨੇ ਉਸ ਨੂੰ ਗਾਲਾਂ ਕੱਢ ਕੇ ਵਾਪਸ ਮੋੜ ਦਿੱਤਾ।[11]

ਮੁਸਾਫ਼ਰਾਂ ਦੇ ਇਸ ਤਰ੍ਹਾਂ ਆਪ ਮੁਹਾਰੇ ਤੁਰ ਜਾਣ ਨਾਲ ਬੰਗਾਲ ਪੁਲਿਸ ਦੇ ਕਮਿਸ਼ਨਰ ਸਰ ਫਰੈਡਰਿਕ ਹੈਲੀਡੇ, 24 ਪਗਰਨਾ ਜ਼ਿਲ੍ਹੇ ਦੇ ਜੱਜ ਜੇਮਜ਼ ਡੋਨਾਲਡ, ਇੰਟੈਲੀਜੈਂਸ ਡਾਇਰੈਕਟਰ ਸੌਲਕਾਕ ਤੇ ਡੇਵਿਡ ਪੈਟਰੀ ਦੇ ਸੱਤੀਂ ਕੱਪੜੀਂ ਅੱਗ ਲੱਗ ਉੱਠੀ। ਸਿੱਖਾਂ ਨੇ ਉਨ੍ਹਾਂ ਦੀ ਗੋਰਾਸ਼ਾਹੀ ਧੌਂਸ ਅਤੇ ਹੰਕਾਰ ਨੂੰ ਮਿੱਟੀ ਵਿਚ ਮਿਲਾ ਦਿੱਤਾ ਸੀ। ਸਿੱਖਾਂ ਨੇ ਉਨ੍ਹਾਂ ਦੀ ਕਿਸੇ ਵੀ ਧਮਕੀ ਦੀ ਕੋਈ ਪ੍ਰਵਾਹ ਨਹੀਂ ਕੀਤੀ ਸੀ। ਜਦ ਉਹ ਰੇਲਵੇ ਫਾਟਕ ਲੰਘ ਕੇ ਕਲਕੱਤੇ ਨੂੰ ਜਾਣ ਵਾਲੀ ਸੜਕ ਪੈ ਰਹੇ ਸਨ ਤਾਂ ਡੇਵਿਡ ਪੈਟਰੀ ਨੇ ਉਨ੍ਹਾਂ ਨੂੰ ਰੋਕਣ ਦੀ ਕੋਸ਼ਿਸ਼ ਕੀਤੀ। ਉਹ ਪਿਸਤੌਲ ਕੱਢ ਕੇ ਜਲੂਸ ਦੇ ਅੱਗੇ ਖੜ੍ਹ ਗਿਆ। ਭਾਈ ਅਮਰ ਸਿੰਘ ਨਿਹੰਗ ਤੇ ਭਾਈ ਇੰਦਰ ਸਿੰਘ ਅਕਾਲੀ ਚੜਿੱਕ ਨੇ ਆਪਣੀਆਂ ਛਾਤੀਆਂ ਨੰਗੀਆਂ ਕਰਕੇ ਉਸ ਨੂੰ ਲਲਕਾਰਿਆਂ ਕਿ ਜੇ ਤੇਰੇ ਵਿਚ ਜੁਰੱਅਤ ਹੈ ਤਾਂ ਚਲਾ ਗੋਲੀ, ਅਸੀਂ ਮੌਤ ਤੋਂ ਨਹੀਂ ਡਰਦੇ।[12] ਸਿੰਘਾਂ ਦੇ ਰੋਹ ਅਤੇ ਦਲੇਰੀ ਨੂੰ ਦੇਖ ਕੇ ਪੈਟਰੀ ਜਰਕ ਗਿਆ, ਉਸ ਨੇ ਪਾਸੇ ਹਟ ਕੇ ਰਸਤਾ ਛੱਡ ਦਿੱਤਾ ਤੇ ਸਿੰਘ ਸ਼ਬਦ ਪੜ੍ਹਦੇ ਹੋਏ ਫਿਰ ਰਵਾਨਾ ਹੋ ਗਏ।

ਹੁਣ ਪੁਲਿਸ ਕਮਿਸ਼ਨਰ ਹੈਲੀਡੇ ਅਤੇ ਜੱਜ ਜੇਮਜ਼ ਡੋਨਾਲਡ ਨੇ ਕਲਕੱਤੇ ਤੋਂ ਫੌਜ ਮੰਗਵਾਉਣ ਦਾ ਫੈਸਲਾ ਕਰ ਲਿਆ। ਉਨ੍ਹਾਂ ਨੇ ਸਟੇਸ਼ਨ ਦੇ ਤਾਰ ਘਰ 'ਚ ਜਾ ਕੇ ਬੰਗਾਲ ਸਰਕਾਰ ਨਾਲ ਰਾਬਤਾ ਕਾਇਮ ਕੀਤਾ ਪਰ ਉਨ੍ਹਾਂ ਦਾ ਬੰਗਾਲ ਐਗਜੈਕਟਿਵ ਕੌਂਸਲ ਦੇ ਮੈਂਬਰ ਸਰ ਵਿਲੀਅਮ ਡਿਊਕ ਨਾਲ ਤਾਲਮੇਲ ਬਣ ਗਿਆ। ਉਨ੍ਹਾਂ ਨੇ ਡਿਊਕ ਕੋਲੋਂ ਬਾਗੀ ਹੋਏ ਸਿੱਖਾਂ ਨੂੰ ਕਾਬੂ ਕਰਨ ਦੀ ਮੰਗ ਕੀਤੀ। ਡਿਊਕ ਨੂੰ ਜਹਾਜ਼ ਦੇ ਮਾਮਲੇ ਦਾ ਪਤਾ ਸੀ ਕਿਉਂਕਿ ਭਾਰਤ ਸਰਕਾਰ ਨੇ ਬਦੇਸ਼ਾਂ ਤੋਂ ਆ ਰਹੇ ਮੁਸਾਫ਼ਰਾਂ ਨਾਲ ਨਜਿੱਠਣ ਲਈ ਦਾਖਲੇ ਦੀ ਮਨਾਹੀ ਵਾਲੇ ਨਵੇਂ ਕਾਨੂੰਨ ਤਹਿਤ ਬੰਗਾਲ ਸਰਕਾਰ ਨੂੰ ਪੂਰੀਆਂ ਤਾਕਤਾਂ ਦੇ ਰੱਖੀਆਂ ਸਨ।[13] ਉਹ ਫੌਜ ਦੀ ਇਜਾਜ਼ਤ ਦੇਣ ਤੋਂ ਝਿਜਕ ਗਿਆ ਤੇ ਉਸ ਨੇ ਉਨ੍ਹਾਂ ਨੂੰ ਸਲਾਹ ਦਿੱਤੀ ਕਿ ਉਹ ਸਿੱਖਾਂ ਨੂੰ ਮਨਾਉਣ ਦੀ ਕੋਸ਼ਿਸ਼ ਕਰਨ, ਨਾਲ ਹੀ ਉਸ ਨੇ ਖੁਦ ਮੌਕੇ 'ਤੇ ਪਹੁੰਚਣ ਦੀ ਹਾਮੀ ਭਰ ਦਿੱਤੀ। ਡਿਊਕ ਕੋਲੋਂ ਫੌਜ ਨਾ

ਮਿਲਣ ਕਰਕੇ ਹੈਲੀਡੇ ਅਤੇ ਡੋਨਾਲਡ ਨੇ ਬੰਗਾਲ ਸਰਕਾਰ ਦੇ ਮੁੱਖ ਸਕੱਤਰ ਜੇ. ਜੀ ਕਿਊਮਿੰਗ ਨੂੰ ਪੈਦਾ ਹੋ ਚੁੱਕੀ ਖ਼ਤਰਨਾਕ ਸਥਿਤੀ ਤੋਂ ਜਾਣੂੰ ਕਰਵਾਇਆ। ਕਿਊਮਿੰਗ ਨੇ ਕਲਕੱਤੇ ਦੇ ਫੋਰਟ ਵਿਲੀਅਮ ਕਿਲੇ ਵਿਚ ਤਾਇਨਾਤ 'ਸਿਟੀ ਆਫ ਲੰਡਨ ਰੈਜਮੈਂਟ' ਦੇ ਡੇਢ ਸੌ ਹਥਿਆਰਬੰਦ 'ਰੌਇਲ ਫਿਊਜੀਲੀਅਰਜ' ਨੂੰ ਸ਼ਾਮ ਪੰਜ ਦੇ ਕਰੀਬ ਮੌਕੇ ਲਈ ਰਵਾਨਾ ਕਰ ਦਿੱਤਾ।[14] ਇਸ ਦੇ ਨਾਲ ਹੀ ਫਰੈਡਰਿਕ ਹੈਲੀਡੇ ਨੇ ਕਲਕੱਤੇ ਪੁਲਿਸ ਹੈੱਡਕੁਆਟਰ ਨਾਲ ਤਾਲ ਮੇਲ ਕਰ ਲਿਆ। ਜਿਥੋਂ 'ਹੰਗਾਮੀ ਸਥਿਤੀ' ਨਾਲ ਨਜਿੱਠਣ ਲਈ ਰਿਜ਼ਰਵ ਪੁਲਿਸ ਦੇ ਸੁਪਰਡੈਂਟ ਜੇ. ਐਚ ਈਸਟਵੁੱਡ ਨੇ ਕਾਹਲ ਵਿਚ ਤੀਹ ਗੋਰੇ ਸਾਰਜੰਟਾਂ ਅਤੇ ਹੋਰ ਦੇਸੀ ਸਿਪਾਹੀਆਂ ਨੂੰ ਨਾਲ ਲੈ ਕੇ ਮੌਕੇ ਵੱਲ ਭੱਜਣ ਦੀ ਕੋਸ਼ਿਸ਼ ਕੀਤੀ।[15] ਈਸਟਵੁੱਡ ਐਨਾ ਕਾਹਲ ਵਿਚ ਸੀ ਕਿ ਆਪਣੀ ਫੋਰਸ ਨੂੰ ਲਿਜਾਣ ਲਈ ਜਿਸ ਤਰ੍ਹਾਂ ਦੇ ਸਾਧਨ ਵੀ ਉਸ ਨੂੰ ਮਿਲੇ ਉਨ੍ਹਾਂ ਦੀ ਵਰਤੋਂ ਕੀਤੀ ਗਈ ਜਿਨ੍ਹਾਂ ਵਿਚ ਜੇਲ੍ਹ ਦੀ ਬੱਸ, ਅੱਗ ਬੁਝਾਊ ਇੰਜਣ ਤੇ ਟੈਕਸੀਆਂ ਆਦਿ ਸਨ।[16] ਪੰਜਾਹ ਸਾਲਾ ਈਸਟਵੁੱਡ ਜਮਾਂਦਰੂ ਹੀ ਖ਼ੂਨ ਦਾ ਪਿਆਸਾ ਗੋਰਾ ਬਘਿਆੜ ਸੀ, ਉਹ ਸੀਰੀਆ ਅਤੇ ਯੂਨਾਨ ਦੀ 'ਨੀਲ' ਮੁਹਿੰਮ 'ਚ ਵੀ ਵਿਦਰੋਹੀਆਂ ਨੂੰ ਕੁਚਲਣ ਲਈ ਭਾਗ ਲੈ ਚੁੱਕਿਆ ਸੀ।[17]

ਪੁਲਿਸ ਕਮਿਸ਼ਨਰ ਹੈਲੀਡੇ ਅਤੇ ਜੱਜ ਜੇਮਜ਼ ਡੋਨਾਲਡ, ਫੌਜ ਤੇ ਪੁਲਿਸ ਬੁਲਾਉਣ ਲਈ ਤਾਰਾਂ ਦੇਣ ਉਪਰੰਤ ਕਾਰ 'ਚ ਸਵਾਰ ਹੋ ਕੇ ਸਿੱਖਾਂ ਦੇ ਪਿੱਛੇ-ਪਿੱਛੇ ਚੱਲ ਪਏ। ਉਦੋਂ ਤੱਕ ਸਿੱਖਾਂ ਨੇ ਦੋ ਤਿੰਨ ਮੀਲ ਦਾ ਪੈਂਡਾ ਮਾਰ ਲਿਆ ਸੀ। ਜਦ ਪੁਲਿਸ ਕਮਿਸ਼ਨਰ ਦੀ ਗੱਡੀ ਉਨ੍ਹਾਂ ਦੇ ਪਿੱਛੇ ਪਹੁੰਚੀ ਤਾਂ ਉਨ੍ਹਾਂ ਨੇ ਰਾਹ ਨਾਂਹ ਛੱਡਿਆ, ਉਹ ਸ਼ਬਦ ਪੜ੍ਹਦੇ ਹੋਏ ਆਪਣੀ ਚਾਲ ਤੁਰੇ ਗਏ। ਭਾਵੇਂ ਸਿੱਖਾਂ ਦੇ ਪਿੱਛੇ ਰਫ਼ਲਾਂ ਨਾਲ ਹਥਿਆਰਬੰਦ ਤੀਹ-ਪੈਂਤੀ ਪੁਲਸੀਏ ਜਾ ਰਹੇ ਸਨ, ਡਿਪਟੀ ਸੁੱਖਾ ਸਿੰਘ ਵੀ ਛਟਿਆ ਹੋਇਆ ਬਦਮਾਸ਼ ਸੀ, ਫਿਰ ਵੀ ਪੁਲਿਸ ਕਮਿਸ਼ਨਰ ਦੀ ਸਿੱਖਾਂ ਤੋਂ ਰਾਹ ਮੰਗਣ ਦੀ ਜੁਰੱਅਤ ਨਾ ਪਈ, ਜਦ ਕਿ ਉਨ੍ਹਾਂ ਦੀ ਗਿਣਤੀ ਸਿਰਫ਼ ਢਾਈ ਸੌ ਦੇ ਲਗਭਗ ਸੀ ਤੇ ਉਹ ਸਾਰੇ ਹੀ ਬੇਹਥਿਆਰੇ ਸਨ।

ਪੁਲਿਸ ਕਮਿਸ਼ਨਰ ਅਤੇ ਜੱਜ ਡੋਨਾਲਡ ਨੇ ਪਿੱਛੇ ਮੁੜ ਕੇ ਸਟੇਸ਼ਨ 'ਤੇ ਹੀ ਫੋਰਸ ਨੂੰ ਉਡੀਕਣ ਦਾ ਫੈਸਲਾ ਕਰ ਲਿਆ। ਜਦ ਉਹ ਪਿਛੇ ਮੁੜ ਪਏ ਤਾਂ ਈਸਟਵੁੱਡ ਆਪਣੀ ਫੋਰਸ ਲੈ ਕੇ ਪਹੁੰਚ ਗਿਆ। ਉਹ ਪਿਸਤੌਲ ਭਰ ਕੇ ਮੁਸਾਫ਼ਰਾਂ ਦੇ ਮੂਹਰੇ ਹੋ ਗਏ ਤੇ ਡਾਂਗਾਂ ਵਾਲੇ ਸਿਪਾਹੀ ਆਸੇ ਪਾਸੇ। ਜਦ ਤੱਕ ਐਗਜੈਕਟਿਵ ਕੌਂਸਲ ਦਾ ਮੈਂਬਰ ਸਰ ਵਿਲੀਅਮ ਡਿਊਕ ਤੇ ਬੰਗਾਲ ਦਾ ਮੁੱਖ ਸਕੱਤਰ ਜੇ. ਜੀ ਕਿਊਮਿੰਗ ਵੀ ਪਹੁੰਚ ਗਏ। ਉਹ ਕਾਰ 'ਚੋਂ ਉੱਤਰ ਕੇ ਜਲੂਸ ਦੇ ਮੂਹਰੇ ਖੜ੍ਹ ਗਏ। ਮਜਬੂਰਨ ਹੁਣ ਜਲੂਸ ਨੂੰ ਖੜ੍ਹਨਾ ਪੈ ਗਿਆ ਸੀ। ਬਾਬਾ ਗੁਰਦਿੱਤ ਸਿੰਘ ਅਨੁਸਾਰ:

"...ਬਜ ਬਜ ਤੋਂ ਚਾਰ ਕੁ ਮੀਲ ਦੀ ਵਿੱਥ ਤੇ ਪਹੁੰਚੇ ਹੋਵਾਂਗੇ ਤਾਂ ਅੱਗੋਂ ਇੱਕ ਹੋਰ ਮੋਟਰ ਆਈ, ਜਿਸ 'ਚ ਕੁਝ ਅਫ਼ਸਰ ਤੇ ਕੁਝ ਪੁਲਿਸ ਦੇ ਗੋਰੇ ਵੀ ਸਨ, ਉਨ੍ਹਾਂ ਸਾਨੂੰ ਖੜੇ ਹੋਣ ਲਈ ਆਖਿਆ ਅਸੀਂ ਖੜੇ ਹੋ ਗਏ, ਇੱਕ ਅਫ਼ਸਰ ਜਿਹੜਾ ਮੇਰੀ ਕੁ ਉਮਰ ਦਾ ਸੀ ਤੇ ਉਚਾ ਵੀ ਮੇਰੇ ਕੁ ਜਿੰਨਾ ਹੀ ਸੀ, ਨੇ ਪੁੱਛਿਆ ਕਿ ਗੁਰਦਿੱਤ ਸਿੰਘ ਕਿਹੜਾ ਹੈ ? ਮੈਂ ਕਿਹਾ ਕਿ ਮੈਂ ਹਾਂ!

ਅਫ਼ਸਰ : ਤੁਮ ਲੋਗ ਕਹਾਂ ਜਾਤੇ ਹੋ ?

ਮੈਂ : ਕਲਕੱਤੇ ਨੂੰ ਜਾਂਦੇ ਹਾਂ।

ਅਫ਼ਸਰ : ਕਲਕੱਤੇ ਕਿਆ ਕਾਮ ਹੈ ?

ਮੈਂ : ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਗੁਰਦੁਆਰੇ ਬਿਰਾਜਮਾਨ ਕਰਨਾ ਹੈ ਤੇ ਲਾਟ ਸਾਹਿਬ ਪਾਸ ਜਾ ਕਰ ਆਪਣੇ ਦੁੱਖਾਂ ਦੀ ਬਾਬਤ ਅਰਜ਼ ਕਰਨੀ ਹੈ।

ਅਫ਼ਸਰ : ਲਾਟ ਸਾਹਿਬ ਨੇ ਹਮਕੋ ਭੇਜਾ ਹੈ ਕਿ ਤੁਮਾਰੀ ਫ਼ਰਿਆਦ ਸੁਨੇਂ। ਹਮ ਲਾਟ ਸਾਹਿਬ ਕੇ ਕਮਿਸ਼ਨਰ ਹੈਂ।

ਮੈਂ : ਬਹੁਤ ਅੱਛਾ, ਆਪ ਸੁਨੋ ਮੈਂ ਕਹਿੰਦਾ ਹਾਂ।

ਅਫ਼ਸਰ : ਨਹੀਂ ਨਹੀਂ ਇਸ ਜਗ੍ਹਾ ਨਹੀਂ ਤੁਮ ਬਜ ਬਜ ਚਲੋ, ਉਸ ਜਗ੍ਹਾ ਹਮ ਸਬ ਸਟੇਸ਼ਨ ਪਰ ਬੈਠੇਂਗੇ, ਔਰ ਤੁਮਾਰੀ ਫ਼ਰਿਆਦ ਸੁਨੇਂਗੇ।

ਉਸ ਵੇਲੇ ਮੁਸਾਫ਼ਰਾਂ ਇੱਕ ਦੂਜੇ ਵੱਲ ਤੱਕਿਆ ਤੇ ਥੋੜੀ ਬਾਤ ਚੀਤ ਕੀਤੀ ਤੇ ਇਸ ਨਤੀਜੇ ਤੇ ਪਹੁੰਚੇ ਕਿ ਸਾਨੂੰ ਕਲਕੱਤੇ ਕਿਸੇ ਪਹੁੰਚਣ ਨਹੀਂ ਦੇਣਾ, ਕਿਉਂਕਿ ਬੇਸ਼ੁਮਾਰ ਅੰਗਰੇਜ਼ੀ ਪਲਟਨ ਦੇ ਰਸਾਲੇ ਖੜ੍ਹੇ ਸਨ, ਜੋ ਕਿ ਗੋਲੀ ਦਾਗ ਦੇਣਗੇ ਜੇ ਅਸੀਂ ਜ਼ਰਾ ਵੀ ਚੂੰ ਚਰਾਂ ਕੀਤੀ ਤੇ ਜਿਹੜੀ ਗੱਲ ਅਸੀਂ ਮੰਗਦੇ ਸਾਂ ਕਿ ਸਾਡੀ ਫ਼ਰਿਆਦ ਸੁਣੀ ਜਾਵੇ, ਸੋ ਇਹ ਹੁਣ ਆਪਣੀ ਜ਼ੁਬਾਨੀ ਮੰਨਦੇ ਹਨ ਚਲੋ ਅਸੀਂ ਫਰਿਆਦ ਸੁਣਦੇ ਹਾਂ। ਭਾਵੇਂ ਸਾਨੂੰ ਇਨ੍ਹਾਂ ਦੇ ਇਸ ਕਹਿਣ 'ਤੇ ਕੋਈ ਇਤਬਾਰ ਵੀ ਨਹੀਂ ਤੇ ਨਾ ਇਨ੍ਹਾਂ ਪਾਸੋਂ ਸਾਡੀ ਬੇਹਤਰੀ ਦੀ ਕੋਈ ਉਮੀਦ ਹੀ ਹੋ ਸਕਦੀ ਹੈ, ਪ੍ਰੰਤੂ ਸਾਡੇ ਵਾਸਤੇ ਹੋਰ ਕੋਈ ਰਸਤਾ ਨਹੀਂ ਸੀ ਸਿਵਾਏ ਇਸ ਗੱਲ ਦੇ ਕਿ ਅਸੀਂ ਪਿੱਛੇ ਹਟ ਚਲੀਏ। ਜੇ ਫਰਿਆਦ ਸੁਣ ਲੈਣ ਤਾਂ ਗੱਲ ਅੱਛੀ ਹੈ ਨਹੀਂ ਤਾਂ ਅਸੀਂ ਰੇਲ 'ਤੇ ਬੈਠ ਜਾਈਏ, ਤੇ ਜਿਹੜੇ ਖੂਹ 'ਚ ਸਾਨੂੰ ਪਾ ਦੇਣ ਪੈ ਜਾਈਏ। ਪਿੱਛੇ ਮੁੜਨ ਦਾ ਫੈਸਲਾ ਕਰ ਲਿਆ ਤੇ ਮੁੜ ਪਏ।"[18]

ਮੁਸਾਫ਼ਰਾਂ ਨੇ ਪਿੱਛੇ ਮੁੜਨ ਦਾ ਫੈਸਲਾ ਕਰ ਲਿਆ ਸੀ ਪਰ ਮੁਸਾਫ਼ਰਾਂ ਨੂੰ ਨਰਮ ਪਏ ਦੇਖ ਕੇ ਪੁਲਸ ਵਾਲਿਆਂ ਦੀਆਂ ਚੜ੍ਹ ਮੱਚੀਆਂ ਸਨ।

ਬਾਬਾ ਜੀ ਦੇ ਅਨੁਸਾਰ :

## ਮੁਸਾਫ਼ਰਾਂ ਨਾਲ ਬਦਸਲੂਕੀ

...ਜਦੋਂ ਪਿਛਾਂਹ ਵਾਪਸ ਚਲੇ ਆਉਂਦੇ ਸਾਂ ਤਾਂ ਗੋਰਿਆਂ ਨੇ ਮੁਸਾਫ਼ਰਾਂ ਤੇ ਬੜੀ ਸਖ਼ਤੀ ਕੀਤੀ, ਪਸ਼ੂਆਂ ਵਾਂਗ ਠੁੱਡੇ, ਘਸੁੰਨ ਤੇ ਡੰਡੇ ਮਾਰਦੇ ਆਏ। ਸਗੋਂ ਇੱਕ ਥਾਂ 'ਤੇ ਮੇਰੇ ਲੜਕੇ ਦੇ ਘੜੀ ਘੜੀ ਪਾਣੀ ਮੰਗਣ ਪਰ ਮੈਂ ਇੱਕ ਦੁਕਾਨ ਤੋਂ ਜਿਹੜੀ ਸੜਕ ਦੇ ਕੰਢੇ ਤੇ ਹੀ ਸੀ ਇੱਕ ਲੈਮੋਨੇਡ ਪੁੱਛਣ ਲੱਗਾ ਤਾਂ ਇੱਕ ਗੋਰੇ ਨੇ ਮੈਨੂੰ ਧੌਣੋਂ ਫੜ ਕੇ ਅਜਿਹਾ ਧੱਕਾ ਦਿੱਤਾ ਕਿ ਡਿਗਣੋਂ ਮਸਾਂ ਹੀ ਬਚਿਆ। ਦਸਤਾਰ ਨੂੰ ਹੱਥ ਪੈ ਜਾਣ ਕਰਕੇ ਲੱਥਣ ਤੋਂ ਬਚ ਗਈ। ਇਸ ਵੇਲੇ ਮੇਰੇ ਸਾਥੀਆਂ ਨੂੰ ਬੇਸ਼ੱਕ ਗੁੱਸਾ ਆਇਆ ਪਰ ਮੈਂ ਭਾਣਾ ਮੰਨਣ ਵਾਲੇ ਗੁਰੂ ਦੇ ਹੁਕਮ ਵੱਲ ਉਨ੍ਹਾਂ ਦਾ ਧਿਆਨ ਦਵਾ ਕੇ ਸ਼ਾਂਤ ਰਹਿਣ ਲਈ ਆਖਿਆ। ਮੁਸਾਫ਼ਰ ਹੁਣ ਬਜ ਬਜ ਪਹੁੰਚ ਗਏ ਤੇ ਰੇਲ ਦੇ ਸਟੇਸ਼ਨ ਦੀ ਤਰਫ਼ ਨੂੰ ਗਏ ਕਿਉਂਕਿ ਅਫ਼ਸਰਾਂ ਨੇ ਕਿਹਾ ਸੀ ਕਿ ਬਜ ਬਜ ਰੇਲ ਦੇ ਸਟੇਸ਼ਨ ਪਰ ਬੈਠ ਕੇ ਤੁਹਾਡੀ ਫਰਿਆਦ ਸੁਣਾਂਗੇ ਅਤੇ ਸਟੇਸ਼ਨ ਤੋਂ ਬਿਨ੍ਹਾਂ ਅਫ਼ਸਰਾਂ ਦੇ ਬੈਠਣ ਦੇ ਲਾਇਕ ਹੋਰ ਕੋਈ ਜਗ੍ਹਾ ਵੀ ਨਹੀਂ ਸੀ। ਜਦ ਅਸੀਂ ਪਲੇਟਫਾਰਮ 'ਤੇ ਗਏ ਤਾਂ ਅੱਗੇ ਇੱਕ ਪਲਟਨ ਹਥਿਆਰ ਬੰਦ ਤੇ ਸੈਂਕੜੇ ਪੁਲਸੀਏ ਵੀ ਹਥਿਆਰ ਬੰਦ ਖੜੇ ਸਨ। ਉਨ੍ਹਾਂ ਸਾਨੂੰ ਧੱਕੇ ਮਾਰਨੇ ਸ਼ੁਰੂ ਕੀਤੇ ਤੇ ਪਿਛੇ ਜਾਓ, ਪਿਛੇ ਜਾਓ, ਜਹਾਜ਼ ਪਰ ਚੜ੍ਹੋ, ਪੁਕਾਰਨ ਲੱਗੇ। ਅਸੀਂ ਉਥੋਂ ਧੱਕੇ ਖਾਂਦੇ ਹੋਏ ਮੁੜ ਕੇ ਉਸੇ ਮੈਦਾਨ ਵਿਚ ਆ ਗਏ ਜਿਥੇ ਬੈਠੇ ਤੁਰ ਗਏ ਸਾਂ। ਉਸ ਤਖਤ ਪੋਸ਼ ਤੇ ਜਿਹੜਾ ਅਸੀਂ ਛੱਡ ਗਏ ਸਾਂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬਿਰਾਜਮਾਨ ਕਰ ਦਿੱਤੇ ਗਏ। ਇਥੇ ਫੌਜ ਤੇ ਪੁਲਿਸ ਨੇ ਮਿਲ ਕੇ ਸਾਨੂੰ ਬੜਾ ਧਮਕਾਇਆ ਤੇ ਫਿਰ ਮੁੜ ਕੇ ਜਹਾਜ਼ ਵਿਚ ਚੜ੍ਹਨ ਲਈ ਜ਼ੋਰ ਦਿੱਤਾ, ਪ੍ਰੰਤੂ ਅਸਾਂ ਵਿਚਾਰ ਕੀਤੀ ਕਿ ਜਿਸ ਜਹਾਜ਼ ਤੋਂ ਸਾਨੂੰ ਪਿਛੇ ਦੱਸੇ ਮੂਜਬ ਨੀਲਾਮੀ ਵਾਲੀ ਬੋਲੀ ਦੀ ਤਰ੍ਹਾਂ ਤੇ ਪੁਕਾਰ ਪੁਕਾਰ ਕੇ ਉਤਾਰਿਆ ਸੀ ਤੇ ਇੱਕ ਮਿੰਟ ਲਈ ਵੀ ਸਾਡਾ ਉਥੇ ਠਹਿਰਨਾ ਬੁਰਾ ਸਮਝਿਆ ਗਿਆ ਸੀ ਉਸੇ ਹੀ ਜਹਾਜ਼ 'ਤੇ ਸਾਨੂੰ ਫੇਰ ਚੜ੍ਹਾਉਣਾ ਇਹ ਸਾਡੇ ਵਾਸਤੇ ਕੋਈ ਖੈਰ ਹੱਥਾ ਨਹੀਂ। ਪ੍ਰੰਤੂ ਜਦ ਫੌਜ ਤੇ ਪੁਲਿਸ ਸਾਨੂੰ ਠੁੱਡਿਆਂ ਤੇ ਮੁੱਕਿਆਂ ਨਾਲ ਅੱਗੇ ਲਾ ਕੇ ਜਹਾਜ਼ ਵੱਲ ਲੈ ਤੁਰੀ ਤਾਂ ਉਸ ਮੈਦਾਨ ਵਿਚ ਜਾ ਕੇ ਜਿਸ ਦਾ ਜ਼ਿਕਰ ਉੱਤੇ ਆ ਚੁਕਾ ਹੈ, ਮੁਸਾਫ਼ਰ ਬੈਠ ਗਏ ਤੇ ਜਹਾਜ਼ ਵਿਚ ਚੜ੍ਹ ਕੇ ਕਮੌਤੇ ਮਰਨ ਨਾਲੋਂ ਮੈਦਾਨ ਵਿਚ ਸਖ਼ਤੀ ਝੱਲਣ ਲਈ ਤਿਆਰ ਹੋ ਗਏ, ਤੇ ਮੁਸਾਫ਼ਰ ਕਮੇਟੀ ਨੇ ਕਹਿ ਦਿੱਤਾ ਭਾਵੇਂ ਕੁਝ ਵੀ ਹੋਵੇ ਜਹਾਜ਼ 'ਤੇ ਨਹੀਂ ਚੜ੍ਹਨਾ।"[19]

# ਖ਼ੂਨੀ ਸਾਕਾ



ਡਿਪਟੀ ਕਮਿਸ਼ਨਰ ਐਚ. ਹੇਫ਼ਗੀ ਵਲੋਂ 5-10-1914 ਨੂੰ ਮੌਕੇ 'ਤੇ ਜਾ ਕੇ ਬਣਾਇਆ ਗਿਆ ਖ਼ੂਨੀ ਸਾਕੇ ਦਾ ਨਕਸ਼ਾ।

ਜਦ ਇੱਧਰ ਉੱਧਰ ਭਟਕਦੇ, ਸਵੇਰ ਦੇ ਭੁੱਖੇ ਤਿਹਾਏ ਮੁਸਾਫਰ ਮੁੜ ਬਜ ਬਜ ਸਟੇਸ਼ਨ 'ਤੇ ਪਹੁੰਚੇ ਤਾਂ ਸ਼ਾਮ ਦੇ ਸੱਤ ਵੱਜ ਚੁੱਕੇ ਸਨ। ਇੱਥੇ ਪਹੁੰਚ ਕੇ ਸਰ ਵਿਲੀਅਮ. ਡਿਊਕ ਤੇ ਕਿਊਮਿੰਗ, ਬਾਬਾ ਗੁਰਦਿੱਤ ਸਿੰਘ ਤੇ ਮੁਸਾਫ਼ਰਾਂ ਨਾਲ ਸ਼ਿਕਾਇਤਾਂ ਸੁਣਨ ਦਾ ਕੀਤਾ ਵਾਅਦਾ ਭੁੱਲ ਗਏ ਸਨ ਤੇ ਉਹ ਹੁਣ ਰਾਤ ਵੇਲੇ ਮੁਸਾਫ਼ਰਾਂ ਦਾ ਕੀ ਕੀਤਾ ਜਾਵੇ, ਦੇ ਫ਼ਿਕਰ 'ਚ ਰੁੱਝ ਗਏ ਸਨ। ਸਟੇਸ਼ਨ ਤੋਂ ਪਹਿਲੀ ਗੱਡੀ ਕਦੋਂ ਦੀ ਜਾ ਚੁੱਕੀ ਸੀ, ਹੁਣ ਅਧਿਕਾਰੀਆਂ ਸਾਹਮਣੇ ਦੋ ਹੀ ਰਾਹ ਸਨ ਜਾਂ ਤਾਂ ਮੁਸਾਫ਼ਰਾਂ ਲਈ ਸਪੈਸ਼ਲ ਗੱਡੀ ਬੁੱਕ ਹੋਣ ਤੱਕ ਮੁਸਾਫ਼ਰਾਂ ਨੂੰ ਮੈਦਾਨ 'ਚ ਹੀ ਬੈਠਾ ਰਹਿਣ ਦਿੱਤਾ ਜਾਵੇ ਜਾਂ ਮੁੜ ਰਾਤ ਭਰ ਲਈ ਜਹਾਜ਼ 'ਚ ਤਾੜ ਦਿੱਤਾ ਜਾਵੇ। ਉਨ੍ਹਾਂ ਨੂੰ ਰਾਤ ਸਮੇਂ ਮੁਸਾਫ਼ਰਾਂ ਦੇ ਖਿਸਕ ਜਾਣ ਦਾ ਡਰ ਵੀ ਸੀ। ਇਸ ਕਰਕੇ ਉਨ੍ਹਾਂ ਨੇ ਨਵੀਂ ਗੱਡੀ ਦਾ ਬੰਦੋਬਸਤ ਹੋਣ ਤੱਕ ਮੁਸਾਫ਼ਰਾਂ ਨੂੰ ਮੁੜ

ਜਹਾਜ਼ ਵਿੱਚ ਹੀ ਤਾੜਨ ਦਾ ਫੈਸਲਾ ਕੀਤਾ, ਜਿਸ ਕਰਕੇ ਫੌਜੀ ਅਤੇ ਸਿਪਾਹੀ ਉਨ੍ਹਾਂ ਨੂੰ ਠੁਡੇ ਮਾਰ ਕੇ ਧੱਕਦੇ ਧਕਾਉਂਦੇ ਜਹਾਜ਼ ਵੱਲ ਲੈ ਤੁਰੇ ਸਨ ਪਰ ਮੁਸਾਫ਼ਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕਰਕੇ ਮੈਦਾਨ ਵਿਚ ਡਟ ਗਏ ਸਨ।

ਇਧਰ ਡਿਊਕ, ਸਟੇਸ਼ਨ 'ਤੇ ਸਪੈਸ਼ਲ ਗੱਡੀ ਦਾ ਬੰਦੋਬਸਤ ਕਰਨ ਵੱਲ ਰੁੱਝਿਆ ਹੋਇਆ ਸੀ, ਮੁਸਾਫ਼ਰਾਂ ਦੀਆਂ ਮੁਸ਼ਕਲਾਂ ਵੱਲ ਉਸ ਦਾ ਕੋਈ ਧਿਆਨ ਨਹੀਂ ਸੀ।[1] ਜਦ ਮੁਸਾਫ਼ਰ ਮੈਦਾਨ ਵਿਚ ਡਟ ਗਏ ਸਨ ਤਾਂ ਪੁਲਿਸ ਕਮਿਸ਼ਨਰ ਹੈਲੀਡੇ ਨੇ ਪੰਜਾਬ ਪੁਲਿਸ ਦੇ ਸਿਪਾਹੀਆਂ ਨੂੰ ਸਿੱਖਾਂ ਦੇ ਸੱਜੇ ਪਾਸੇ ਤਾਇਨਾਤ ਕਰਕੇ ਉਨ੍ਹਾਂ ਦਾ ਕਲਕੱਤੇ ਵੱਲ ਜਾਣ ਦਾ ਰਸਤਾ ਬੰਦ ਕਰ ਦਿੱਤਾ। ਜਿਹੜੇ ਮੈਦਾਨ ਵਿਚ ਸਿੱਖ ਬੈਠੇ ਸਨ, ਉਸ ਦੇ ਪਿਛਲੇ ਪਾਸੇ ਟੋਭਾ ਸੀ ਤੇ ਅਗਲੇ ਪਾਸੇ ਡੇਢ ਮੀਟਰ ਉੱਚਾ ਲੋਹੇ ਦਾ ਜੰਗਲਾ ਸੀ ਜੋ ਰੇਲਵੇ ਲਾਈਨ ਦੇ ਨਾਲ ਨਾਲ ਜਾਂਦਾ ਸੀ।[2] ਜੰਗਲੇ ਦੇ ਉੱਪਰੋਂ ਟੱਪਣਾ, ਰੋਕਣ ਲਈ ਲੋਹੇ ਦੀਆਂ ਪੱਤੀਆਂ ਦੇ ਸਿਰ ਬਰਛਿਆਂ ਵਾਂਗ ਤਿੱਖੇ ਕੀਤੇ ਹੋਏ ਸਨ। ਖੱਬੇ ਪਾਸੇ ਦਾ ਰਾਹ ਹੁਗਲੀ ਨਦੀ ਦੀ ਬੰਦਰਗਾਹ ਵੱਲ ਜਾਂਦਾ ਸੀ ਜਿਥੇ ਉਨ੍ਹਾਂ ਦਾ ਜਹਾਜ਼ ਖੜਾ ਸੀ। ਹੁਣ ਢਾਈ ਸੌ ਦੇ ਕਰੀਬ ਨਿਹੱਥੇ ਸਿੱਖ ਪੂਰੀ ਤਰ੍ਹਾਂ ਘੇਰੇ ਵਿਚ ਆਏ ਹੋਏ ਸਨ। ਕਿਸੇ ਪਾਸੇ ਵੀ ਉਨ੍ਹਾਂ ਦੇ ਭੱਜਣ ਲਈ ਰਾਹ ਨਹੀਂ ਸੀ। ਹੁਣ ਉਹਨਾਂ ਦਾ ਇੱਕੋ ਇੱਕ ਓਟ ਆਸਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਸੀ, ਜਿਸ ਦੇ ਦੁਆਲੇ ਸਿੱਖ ਇਕੱਠੇ ਹੋਏ ਬੈਠੇ ਸਨ। ਬਾਬਾ ਗੁਰਦਿੱਤ ਸਿੰਘ ਅਨੁਸਾਰ :

"ਮੁਸਾਫ਼ਰ ਸਾਰੇ ਹੀ ਉਥੇ ਬੈਠ ਗਏ ਤੇ ਰਹਿਰਾਸ ਦਾ ਪਾਠ ਕਰਨਾ ਸ਼ੁਰੂ ਕੀਤਾ। ਫੌਜ ਤੇ ਪੁਲਿਸ ਦੋ ਤਰਫ਼ੀ ਘੇਰਾ ਪਾਈ ਖਲੋਤੀਆਂ ਸਨ, ਇੱਕ ਪਾਸੇ ਵੱਲ ਰੇਲਵਾਈ ਜੰਗਲਾ ਸੀ ਤੇ ਜੰਗਲਿਓਂ ਪਾਰ ਕੁਝ ਹੋਰ ਫੌਜ ਖੜ੍ਹੀ ਸੀ। ਦੂਜੇ ਬੰਨੇ ਉਹ ਮੈਦਾਨ ਸੀ ਜਿਸ ਦਾ ਇੱਕ ਰਸਤਾ ਜਹਾਜ਼ ਪਰ ਚੜ੍ਹਨ ਨੂੰ ਜਾ ਰਿਹਾ ਸੀ। ਰਹਿਰਾਸ ਦਾ ਭੋਗ ਪੈਣ ਵਿਚ ਥੋੜੀ ਹੀ ਦੇਰ ਸੀ ਜਦੋਂ ਮੇਰੇ ਭੁਜੰਗੀ ਬਲਵੰਤ ਸਿੰਘ ਦੀ ਉੱਚੀ ਉੱਚੀ ਰੋਂਦੇ ਦੀ ਆਵਾਜ਼ ਆਈ। ਜਦ ਮੈਂ ਉਸਦੇ ਰੋਣ ਦਾ ਕਾਰਣ ਪੁੱਛਿਆ ਤਾਂ ਇੱਕ ਮੁਸਾਫ਼ਰ ਵੱਲੋਂ ਜਵਾਬ ਮਿਲਿਆ ਕਿ ਬਲਵੰਤ ਸਿੰਘ ਨੂੰ ਪੁਲਿਸ ਉਠਾ ਕੇ ਲੈ ਚਲੀ ਹੈ ਤਾਂ ਉਹ ਰੋਂਦਾ ਹੈ। ਮੈਂ ਇਸ ਗੱਲ ਦਾ ਸਬੱਬ ਝੱਟ ਸਮਝ ਗਿਆ ਤੇ ਲੜਕੇ ਨੂੰ ਕਿਹਾ ਕਿ ਬਲਵੰਤ ਸਿੰਘ ਬਾਪੂ ਜੀ ਬਾਪੂ ਜੀ ਪੁਕਾਰ ਕੇ ਰੋਣ ਦਾ ਸਮਾਂ ਨਹੀਂ। ਅਸੀਂ ਹੁਣ ਬਾਪੂ ਪੁੱਤਰ ਦੇ ਸਰਬੰਧ ਨੂੰ ਤਿਆਗ ਕੇ ਇੱਥੇ ਹੀ ਸ਼ਹੀਦ ਹੋਵਾਂਗੇ। ਮੇਰਾ ਇੱਥੇ ਕਹਿਣ ਦਾ ਭਾਵ ਇਹ ਸੀ ਕਿ ਅਸੀਂ ਜਹਾਜ਼ ਉੱਤੇ ਚੜ੍ਹਨਾ ਨਹੀਂ ਤੇ ਸਾਡੇ ਉਦਾਲੇ ਨੰਗੀਆਂ ਸੰਗੀਨਾਂ ਵਾਲੇ ਕਾਤਲ ਤਿਆਰ ਹਨ, ਲੜਕੇ ਦੀ ਆਵਾਜ਼ ਆਈ ਕਿ ਬਾਪੂ ਜੀ! ਮੈਂ ਵੀ ਸ਼ਹੀਦ ਹੋਵਾਂਗਾ। ਪਰੰਤੂ ਉਹ ਲੜਕਾ ਕਦੇ ਆਪਣੇ ਖਡੌਣ ਵਾਲਿਆਂ ਤੋਂ ਜੁਦਾ ਹੋਣਾ ਨਹੀਂ ਚਾਹੁੰਦਾ ਸੀ,

ਇਸ ਲਈ ਹੱਥ ਪੈਰ ਮਾਰ ਕੇ ਜ਼ਿਆਦਾ ਰੋਣਾ ਸ਼ੁਰੂ ਕੀਤਾ ਤੇ ਪੁਲਿਸ ਵਾਲੇ ਨੇ ਜਿਸ ਨੇ ਉਸ ਨੂੰ ਲੈ ਜਾਣ ਵਾਸਤੇ ਚੁੱਕਿਆ ਹੋਯਾ ਸੀ, ਗੁੱਸੇ ਨਾਲ ਏਹ ਕੈਹਕੇ ਸੁੱਟ ਦਿੱਤਾ ਕਿ ਤੂੰ ਮਰਨਾ ਹੀ ਹੈ ਤਾਂ ਜਾਹ ਮਰ। ਹੁਣ ਏਸ ਗੱਲ ਵੱਲ ਧਿਆਨ ਦਵਾਉਣਾ ਵੀ ਜ਼ਰੂਰੀ ਹੈ ਕਿ ਮੇਰੀ ਸਮਝ ਵਿਚ ਜਿਹੜੀ ਉਸ ਵੇਲੇ ਆਈ ਸੀ (ਜੇ ਮੈਂ ਭੁਲਦਾ ਨਾ ਹੋਵਾਂ ਤਾਂ ਇਸ ਤਰ੍ਹਾਂ ਸੀ) ਤਾਂ ਸਾਰੇ ਦਿਨ ਦੀਆਂ ਸਾਨੂੰ ਦਿੱਤੀਆਂ ਹੋਈਆਂ ਤਕਲੀਫ਼ਾਂ ਅਫ਼ਸਰਾਂ ਦੀ ਕਿਸੇ ਗਿਣਤੀ ਵਿਚ ਨਹੀਂ ਸਨ ਪ੍ਰੰਤੂ ਅਫ਼ਸਰ ਸਾਨੂੰ ਆਪਣਾ ਹੁਕਮ ਨਾਂ ਮੰਨਣ ਵਾਲਾ ਸਮਝਕੇ ਸਾਡੇ ਹੱਥੋਂ ਅੱਕੇ ਹੋਏ ਸਨ। ਬਾਕੀ ਸਾਡਾ ਇੱਕ ਉਨ੍ਹਾਂ ਦੇ ਸਾਹਮਣੇ ਸੱਚਾ ਜਵਾਬ ਕਰਨਾ ਉਨ੍ਹਾਂ ਪਰ ਗੋਲੀ ਚਲੌਣ ਨਾਲੋਂ ਵੀ ਜਿਆਦਾ ਗੁਨਾਹ ਸਮਝਿਆ ਜਾਂਦਾ ਹੈ ਤੇ ਉਨ੍ਹਾਂ ਦੀ ਸਾਡੇ ਉੱਤੇ ਗੋਲੀ ਚਲਾਉਣੀ ਮੁਰਗਾਈਆਂ ਕੂੰਜਾਂ ਜਾ ਹਰਨੀਆਂ ਦੀ ਡਾਰ ਉੱਤੇ ਚਲੌਣ ਦੇ ਬਰਾਬਰ ਸੀ। ਇਸ ਲਈ ਮਾਲੂਮ ਹੁੰਦਾ ਹੈ ਕਿ ਜਦੋਂ ਅਸੀ ਜਹਾਜ਼ 'ਤੇ ਚੜ੍ਹਨੋਂ ਨਾਂਹ ਕਰ ਦਿੱਤੀ ਤਾਂ ਉਦੋਂ ਹੀ ਅਫ਼ਸਰਾਂ ਨੇ ਸ਼ਾਇਦ ਸਾਡੇ 'ਤੇ ਗੋਲੀ ਚਲਾਉਣ ਦਾ ਫੈਸਲਾ ਕਰ ਲਿਆ ਹੋਵੇ। ਇਸ ਖਿਆਲ ਨੂੰ ਇਹ ਗੱਲ ਜ਼ਿਆਦਾ ਪੱਕਿਆਂ ਕਰਦੀ ਹੈ ਜਿਹੜੀ ਕਿ ਉਨ੍ਹਾਂ ਮਾਸੂਮ ਬੱਚੇ ਨੂੰ ਸਾਡੇ ਉੱਤੇ ਆਉਣ ਵਾਲੀ ਮੌਤ ਤੋਂ ਬਚਾ ਲੈਣ ਵਾਸਤੇ ਹੀ ਬਾਹਰ ਕੱਢ ਲੈਣ ਦੀ ਕੋਸ਼ਿਸ਼ ਕੀਤੀ। ਮਗਰ ਉਸ ਪੁਲਿਸ ਦੇ ਛੋਟੇ ਅਫ਼ਸਰ ਦੀ ਇਹ ਸਖ਼ਤ ਗਲਤੀ ਸੀ ਜਿਹੜਾ ਉਸ ਬੱਚੇ ਨੂੰ ਜ਼ਿਆਦਾ ਰੋਂਦਾ ਤੇ ਛੜੀਆਂ ਮਾਰਦਾ ਕਰਕੇ ਗੁੱਸੇ ਵਿਚ ਆ ਕੇ ਉਸੇ ਮੌਤ ਦੇ ਮੂੰਹ ਅੱਗੇ ਸੁੱਟ ਗਿਆ, ਜਿਥੋਂ ਕਿ ਰੈਹਮ ਦਿਲ ਅਫ਼ਸਰ ਉਸ ਨੂੰ ਬਚਾਉਣਾ ਚਾਹੁੰਦਾ ਸੀ।[3]

ਬਾਬਾ ਜੀ ਦੇ ਬਿਆਨ ਤੋਂ ਸਪਸ਼ਟ ਹੈ ਕਿ ਐਨੀਆਂ ਤਕਲੀਫਾਂ ਅਤੇ ਬੇਹੁਰਮਤੀ ਦੇ ਬਾਵਜੂਦ ਵੀ ਮੁਸਾਫਰ ਸ਼ਾਂਤ ਮਨ ਨਾਲ ਰਹਿਰਾਸ ਦਾ ਪਾਠ ਸੁਣਨ ਵਿੱਚ ਲੱਗੇ ਹੋਏ ਸਨ। ਪਰ ਉਹਨਾਂ ਦਾ ਇਸ ਤਰ੍ਹਾਂ ਸ਼ਾਂਤ ਬੈਠਣਾ ਵੀ ਅੰਗਰੇਜ਼ ਹਾਕਮਾਂ ਨੂੰ ਅੱਗ ਲਾਉਣ ਦਾ ਕਾਰਨ ਬਣ ਗਿਆ। ਬਾਬਾ ਜੀ ਅਨੁਸਾਰ :

"ਹੁਣ ਦੂਜੇ ਪਾਸੇ ਰੈਹਰਾਸ ਦਾ ਭੋਗ ਪੈ ਗਿਆ ਤੇ ਅਰਦਾਸਾ ਹੋ ਰਿਹਾ ਸੀ। ਇੱਕ ਗੋਰੇ ਨੇ ਮੈਨੂੰ ਅਵਾਜ਼ ਮਾਰੀ। ਮੈਂ ਇੱਕ ਅਰਦਾਸਾ ਸੁਣਦਾ ਸਾਂ, ਇਸ ਕਰਕੇ 'ਠੈਹਰ' ਆਖ ਕੇ ਜਵਾਬ ਦਿੱਤਾ, ਪਰੰਤੂ ਇੱਕ ਗੋਰਾ ਮੁਸਾਫ਼ਰਾਂ ਨੂੰ ਲਾਠੀਆਂ ਮਾਰਦਾ ਮਾਰਦਾ ਮੇਰੇ ਵੱਲ ਵਧਿਆ ਤਾਂ ਉਸ ਪਾਸੋਂ ਇੱਕ ਮੁਸਾਫ਼ਰ ਨੇ ਲਾਠੀ ਖੋਹ ਲਈ। ਇਧਰੋਂ ਅਰਦਾਸੇ ਦਾ ਭੋਗ ਪੈਂਦਾ ਹੈ, ਓਧਰੋਂ ਇੱਕ ਗੋਰਾ ਅਫ਼ਸਰ ਬੜੇ ਜ਼ੋਰ ਨਾਲ ਅੱਗੇ ਆ ਰਿਹਾ ਹੈ ਤੇ ਇੱਕ ਮੁਸਾਫ਼ਰ ਅੱਗੋਂ ਉਸ ਨੂੰ ਰੋਕਦਾ ਹੈ, ਉਸ ਦੇ ਹੱਥ ਵਿਚ (ਜਿਥੋਂ ਤੀਕ ਮੇਰਾ ਖਿਆਲ ਹੈ ਕਿ ਸ਼ਾਇਦ ਨਾਭ ਕਮਲ ਸਿੰਘ ਹੀ ਹੋਵੇ) ਨਿਸ਼ਾਨ ਸਾਹਿਬ ਸੀ। ਮਗਰ ਇਥੇ ਕੋਈ ਚੰਗੀ ਤਰ੍ਹਾਂ ਪਤਾ ਨਹੀਂ ਲਗਾ ਕਿ ਅਸਲ ਗੱਲ ਕੀ ਸੀ, ਪਰੰਤੂ ਪੁਲਿਸ ਦੀ ਤਰਫ਼ੋਂ ਪਿਸਤੌਲਾਂ ਦੇ ਫਾਇਰ ਹੋਣੇ ਸ਼ੁਰੂ ਹੋ

ਗਏ। ਬਸ ਸੋਣ ਦੀ ਬਰਸਾਤ ਵਾਂਗ ਗੋਲੀਆਂ ਚੱਲਣੀਆਂ ਸ਼ੁਰੂ ਹੋ ਜਾਂਦੀਆਂ ਹਨ ਤੇ ਪੁਲਿਸ ਤਲਵਾਰਾਂ ਦੇ ਵਾਰ ਇਸ ਤਰ੍ਹਾਂ ਖੁੱਲੇ ਕਰ ਰਹੀ ਸੀ ਜੋ ਉਹ ਆਪਣੇ ਪਰਾਏ ਵੀ ਨਹੀਂ ਦੇਖਦੀ ਸੀ। ਮੇਰੇ ਸਾਥੀ ਮੇਰੀਆਂ ਅੱਖਾਂ ਅੱਗੇ ਧੜਾਧੜ ਡਿਗਦੇ ਸਨ। ਦੋ ਡਿਗਦੇ ਸਨ ਤਾਂ ਚਾਰ ਅਗਲੇ ਪਾਸੇ ਹੋਰ ਜਾ ਖੜੇ ਹੁੰਦੇ ਸਨ। ਦੋ ਤਿੰਨ ਮਿੰਟ ਵਿਚ ਹੀ ਮੈਨੂੰ ਪਤਾ ਲੱਗਾ ਕਿ ਮੈਨੂੰ ਉਥੋਂ ਕੋਈ ਚੁਕ ਕੇ ਲੈ ਭੱਜਿਆ ਹੈ। ਮੈਂ ਏਹ ਗੱਲ ਵੀ ਕਬੂਲ ਕਰਦਾ ਹਾਂ ਕਿ ਮੈਨੂੰ ਚੁੱਕ ਕੇ ਲੈ ਜਾਣ ਵਾਲੇ ਬਹਾਦਰਾਂ ਨੂੰ ਮੈਂ ਇੰਨੀਆਂ ਗਾਲਾਂ ਜਾਂ ਭੈੜੇ ਸ਼ਬਦ ਕਹੇ ਜੇਹੜੇ ਮੈਂ ਜਨਮ ਵਿਚ ਕਿਸੇ ਨੂੰ ਵੀ ਨਾਂ ਕਹੇ ਹੋਣ। ਸੁਣਨ ਵਾਲਿਆਂ ਨੂੰ ਏਸ ਗੱਲ ਤੋਂ ਹੈਰਾਨ ਨਹੀਂ ਹੋਣਾ ਚਾਹੀਦਾ ਕਿ ਜੇਹੜੇ ਮੈਨੂੰ ਗੋਲੀਆਂ ਵਿੱਚੋਂ ਲੈ ਕੇ ਭੱਜਣ ਦੀ ਹਿੰਮਤ ਕਰਨ ਮੈਂ ਉਨ੍ਹਾਂ ਨੂੰ ਬੁਰੇ ਸ਼ਬਦ ਕਿਉਂ ਕਹੇ? ਮੈਂ ਉਸ ਵੇਲੇ ਮੇਰੀ ਜਾਨ ਬਚੌਣ ਵਾਲਿਆਂ ਨੂੰ ਆਪਣੇ ਦੁਸ਼ਮਣ ਸਮਝਦਾ ਸੀ, ਕਿਉਂਕਿ ਭਾਵੇਂ ਉਹ ਮੇਰੀ ਜਾਨ ਬਚੌਣ ਦਾ ਉਪਕਾਰ ਕਰਦੇ ਸਨ, ਪਰੰਤੂ ਉਨ੍ਹਾਂ ਦੇ ਏਸ ਤਰ੍ਹਾਂ ਕਰਨ ਨਾਲ ਜੇ ਕਦੇ ਮੇਰੀ ਪਿੱਠ ਵਿਚ ਗੋਲੀ ਵੱਜ ਜਾਂਦੀ ਤਾਂ ਸਿੱਖ ਧਰਮ ਮੂਜਬ ਮੇਰਾ ਇਹ ਮਨੁਖਾ ਜਨਮ ਕੁੱਤੇ ਦੇ ਬਰਾਬਰ ਸਮਝਿਆ ਜਾਂਦਾ। ਕਿਉਂਕਿ ਸਿੱਖ ਧਰਮ ਵਿਚ ਐਸੇ ਸਮੇਂ ਵੇਲੇ ਸਾਹਮਣੇ ਮੁਖ ਰੱਖ ਕੇ ਗੋਲੀ ਖਾ ਕੇ ਜਿਹੜਾ ਮਰਨਾ ਹੈ, ਸ਼ਹੀਦੀ ਮੌਤ ਅਖਵਾਉਂਦਾ ਹੈ, ਅਥਵਾ 'ਸ਼ਹੀਦ' ਪਦ ਦਾ ਅਧਿਕਾਰੀ ਬਣਦਾ ਹੈ ਤੇ ਦੁਸ਼ਮਣ ਦੀ ਗੋਲੀ ਅਥਵਾ ਕੋਈ ਸ਼ਸਤਰ ਚੱਲਣ ਵੇਲੇ ਉਸ ਤਰਫ਼ ਪਿੱਠ ਕਰਕੇ ਮਰਨਾ ਸਿੱਖ ਧਰਮ ਮੂਜਬ ਇਸ ਵਰਗਾ ਕੋਈ ਪਾਪ ਹੀ ਨਹੀਂ, ਇਸ ਦਾ ਦਰਜਾ ਗੀਦੀਆਂ ਵਿਚ ਹੁੰਦਾ ਹੈ ਤੇ ਇਸ ਦਾ ਮਾਸ ਗਿਰਝਾਂ ਵੀ ਖਾਣਾ ਪਸੰਦ ਨਹੀਂ ਕਰਦੀਆਂ ਤੇ ਗੁਰਪੁਰੀ ਵਿਚ ਇਸ ਦੇ ਰੂਹ ਦਾ ਪਹੁੰਚਣਾ ਤਾਂ ਇੱਕ ਬੰਨੇ ਰਿਹਾ ਪਰੰਤੂ ਕਿਸੇ ਜਗ੍ਹਾ ਵੀ ਇਸ ਨੂੰ ਢੋਈ ਨਹੀਂ ਮਿਲਦੀ ਇਤਿਆਦੀ ਮੇਰੇ ਖਿਆਲ ਆਪਦੀ ਜਾਨ ਬਚਾਉਣ ਨਾਲੋਂ ਮੈਨੂੰ ਸਿੱਧੇ ਮੱਥੇ ਮਰਨ ਨੂੰ ਪ੍ਰੇਰਦੇ ਸਨ।"[4]

## ਗੋਲੀ ਕਿਵੇਂ ਚੱਲੀ?

ਬਾਬਾ ਗੁਰਦਿੱਤ ਸਿੰਘ ਦੇ ਬਿਆਨ ਤੋਂ ਸਪਸ਼ਟ ਹੈ ਕਿ ਅੰਗਰੇਜ਼ ਅਧਿਕਾਰੀਆਂ ਵੱਲੋਂ ਸਿੱਖਾਂ ਉੱਪਰ ਉਸ ਵਕਤ ਗੋਲੀਬਾਰੀ ਕੀਤੀ ਗਈ ਜਿਸ ਵਕਤ ਉਹ ਰਹਿਰਾਸ ਦੇ ਪਾਠ ਉਪਰੰਤ ਅਰਦਾਸ ਵਿਚ ਜੁੜੇ ਖੜੇ ਸਨ। ਅੰਗਰੇਜ਼ ਅਧਿਕਾਰੀ ਸਿੱਖਾਂ ਦੇ ਧਰਮ ਤੇ ਰੀਤੀ ਰਿਵਾਜਾਂ ਬਾਰੇ ਇੰਨੇ ਅਣਜਾਣ ਨਹੀਂ ਸਨ ਕਿ ਉਨ੍ਹਾਂ ਨੂੰ ਪਤਾ ਹੀ ਨਾ ਹੋਵੇ ਕਿ ਹੁਣ ਸਿੱਖ ਖੜ੍ਹੇ ਹੋ ਕੇ ਕੀ ਕਰਨ ਲੱਗੇ ਹਨ? ਜੇਕਰ ਉਹ ਬਿਲਕੁਲ ਹੀ ਅਣਜਾਣ ਸਨ ਤਾਂ ਉਨ੍ਹਾਂ ਕੋਲ ਪੁਲਿਸ ਦਾ ਡਿਪਟੀ ਸੁੱਖਾ ਸਿੰਘ ਮੌਜੂਦ ਸੀ, ਉਸ ਤੋਂ ਪੁੱਛਿਆ ਦੱਸਿਆ ਜਾ ਸਕਦਾ ਸੀ। ਅਧਿਕਾਰੀਆਂ ਨੂੰ

ਐਨਾ ਕੁ ਤਾਂ ਸਬਰ ਤੋਂ ਕੰਮ ਲੈਣਾ ਚਾਹੀਦਾ ਸੀ ਕਿ ਅਰਦਾਸ ਦੀ ਸਮਾਪਤੀ ਉੱਪਰੰਤ ਗੁਰਦਿੱਤ ਸਿੰਘ ਨਾਲ ਗੱਲਬਾਤ ਕੀਤੀ ਜਾ ਸਕਦੀ ਸੀ ? ਜਦਕਿ ਉਹ ਤਾਂ ਖੁਦ ਹੀ ਗੱਲਬਾਤ ਕਰਨ ਲਈ ਕਲਾਈਆਂ ਖਾ ਰਿਹਾ ਸੀ। ਸਪਸ਼ਟ ਹੈ ਕਿ ਚਿੱਟੇ ਹਾਕਮ ਹੋਣ ਦਾ ਹੰਕਾਰ ਅਧਿਕਾਰੀਆਂ ਦੇ ਸਿਰ ਨੂੰ ਚੜ੍ਹਿਆ ਹੋਇਆ ਸੀ, ਉਹ ਇੱਕ ਮਿੰਟ ਵੀ ਸਬਰ ਨਹੀਂ ਕਰ ਸਕਦੇ ਸਨ ਕਿ ਉਨ੍ਹਾਂ ਨੇ ਗੁਰਦਿੱਤ ਸਿੰਘ ਨੂੰ ਬੁਲਾਇਆ ਹੋਵੇ ਤੇ ਉਹ ਉਨ੍ਹਾਂ ਦੀ ਗੱਲ ਵੱਲ ਧਿਆਨ ਹੀ ਨਾ ਦੇਵੇ। ਇਸੇ ਗਰੂਰ ਦਾ ਗਰੱਸਿਆ, ਗੁੱਸੇ 'ਚ ਆ ਕੇ ਕਲਕੱਤਾ ਪੁਲਿਸ ਦਾ ਸੁਪਰਡੈਂਟ ਜੇ. ਐਚ ਈਸਟਵੁੱਡ ਕਿਸੇ ਸਿਪਾਹੀ ਤੋਂ ਸੋਟੀ ਫੜ ਕੇ ਘੁੰਮਾਉਂਦਾ ਹੋਇਆ, ਅਰਦਾਸ ਵਿਚ ਘੁਸ ਆਇਆ ਸੀ। ਉਸ ਨੂੰ ਹੰਕਾਰ ਸੀ ਕਿ ਉਹ ਗੁਰਦਿੱਤ ਸਿੰਘ ਨੂੰ ਗਲੋਂ ਫੜ ਕੇ ਘੜੀਸਦਾ ਹੋਇਆ ਆਪਣੇ ਉੱਚ ਅਫ਼ਸਰਾਂ ਦੇ ਚਰਨਾਂ ਵਿਚ ਲਿਜਾ ਹਾਜ਼ਰ ਕਰੇਗਾ ਪਰ ਉਸ ਨੂੰ ਸਿੱਖਾਂ ਦੇ ਸੁਭਾਅ ਦਾ ਅਸਲੋਂ ਹੀ ਗਿਆਨ ਨਹੀਂ ਸੀ। ਭਾਵੇਂ ਭੁੱਖੇ-ਭਾਣੇ ਸਿੱਖ ਸਵੇਰ ਦੀ ਖੱਜਲ-ਖੁਆਰੀ ਅਤੇ ਪੈਰ ਪੈਰ 'ਤੇ ਹੋਣ ਵਾਲੀ ਬੇਹੁਰਮਤੀ ਨਾਲ ਗੁੱਸੇ ਵਿਚ ਭਰੇ ਪੀਤੇ ਪਏ ਸਨ ਪਰ ਉਹ ਸ਼ਾਂਤ ਰਹੇ ਸਨ, ਹੁਣ ਈਸਟਵੁੱਡ ਨੇ ਸਿਰੇ ਦਾ ਕੁਕਰਮ ਕਰ ਦਿੱਤਾ ਸੀ। ਉਸ ਨੇ ਉਹਨਾਂ ਦੀ ਅਰਦਾਸ ਨੂੰ ਭੰਗ ਕਰ ਕੇ ਉਹਨਾਂ ਦੇ ਧਾਰਮਿਕ ਜਜ਼ਬਿਆਂ ਨੂੰ ਸੱਟ ਮਾਰੀ ਸੀ। ਸਿੱਖਾਂ ਦੇ ਬਰਦਾਸ਼ਤ ਦੀ ਹੱਦ ਹੋ ਚੁੱਕੀ ਸੀ। ਹੁਣ ਉਹ ਜ਼ਾਲਮਾਂ ਦਾ ਟਾਕਰਾ ਕਰਨ 'ਤੇ ਉਤਾਰੂ ਹੋ ਚੁੱਕੇ ਸਨ, ਉਹਨਾਂ ਦੇ ਧਰਮ ਨੇ ਉਹਨਾਂ ਨੂੰ ਸਬਕ ਦਿੱਤਾ ਸੀ:

'ਜਬ ਆਵ ਕਾ ਅਉਧ ਨਿਦਾਨ ਬਨੈ ਅਤਿ ਹੀ ਰਣ ਮੈ ਤਬ ਜੂਝ ਮਰੋਂ॥

ਜਦ ਈਸਟਵੁੱਡ ਸੋਟੀ ਘੁੰਮਾਉਂਦਾ ਧੁੱਸ ਦੇ ਕੇ ਸੰਗਤ ਵਿਚ ਘੁਸ ਕੇ ਅੱਗੇ ਵਧਣ ਦਾ ਰਾਹ ਬਣਾ ਰਿਹਾ ਸੀ, ਤਾਂ ਚੋਹਲਾ ਸਾਹਿਬ (ਸ੍ਰੀ ਅੰਮ੍ਰਿਤਸਰ) ਦੇ ਰਹਿਣ ਵਾਲੇ ਭਾਈ ਟਹਿਲ ਸਿੰਘ ਨੇ ਉਸਦੀ ਸੋਟੀ ਖੋਹ ਲਈ।[5] ਸੋਟੀ ਖੋਹਣ 'ਤੇ ਈਸਟਵੁੱਡ ਗੁੱਸੇ ਨਾਲ ਲਾਲ ਹੋ ਗਿਆ। ਉਸ ਨੇ ਹੱਥ ਵਿਚ ਫੜੇ ਹੋਏ ਪਿਸਤੌਲ ਵਿਚੋਂ ਦੋ ਗੋਲੀਆਂ ਦਾਗ਼ ਦਿੱਤੀਆਂ ਜਿਨ੍ਹਾਂ ਵਿਚੋਂ ਇੱਕ ਭਾਈ ਹਰਨਾਮ ਸਿੰਘ ਗੁੱਜਰਵਾਲ ਦੀ ਪੱਗ ਵਿਚ ਦੀ ਲੰਘ ਗਈ ਤੇ ਦੂਜੀ ਭਾਈ ਠਾਕਰ ਸਿੰਘ ਉਦੋ ਨੰਗਲ (ਸ੍ਰੀ ਅੰਮ੍ਰਿਤਸਰ) ਦੀ ਬਾਂਹ ਵਿਚ ਲੱਗੀ।[6] ਹੁਣ ਜ਼ਿਲ੍ਹਾ ਹੁਸਿਆਰਪੁਰ ਦੇ ਪਿੰਡ ਟੂਟੋ ਮਜ਼ਾਰਾ ਦੇ ਰਹਿਣ ਵਾਲੇ ਭਾਈ ਮੁਨਸ਼ਾ ਸਿੰਘ ਨੇ ਪਿਸਤੌਲ, ਜੋ ਉਸ ਨੇ ਕਿਸੇ ਖਾਸ ਮੌਕੇ ਲਈ ਹੁਣ ਤੱਕ ਵੱਡਾ ਜੋਖਮ ਉਠਾ ਕੇ ਆਪਣੇ ਕਪੜਿਆਂ ਵਿਚ ਲੁਕੋ ਰੱਖਿਆ ਸੀ, ਕੱਢ ਕੇ ਈਸਟਵੁੱਡ ਦੇ ਦੋ ਗੋਲੀਆਂ ਮਾਰੀਆਂ। ਜਿਸ ਨਾਲ ਈਸਟਵੁੱਡ ਜ਼ਖ਼ਮੀ ਹੋ ਕੇ ਥਾਂਏ ਹੀ ਡਿੱਗ ਪਿਆ।[7]

ਈਸਟ ਵੁੱਡ ਵੱਲੋਂ ਚਲਾਈਆਂ ਗਈਆਂ ਪਹਿਲੀਆਂ ਗੋਲੀਆਂ ਦੀ ਅਵਾਜ਼ ਸੁਣ ਕੇ ਸਿਪਾਹੀਆਂ ਨੇ ਅੰਨ੍ਹੇਵਾਹ ਸਿੱਖਾਂ 'ਤੇ ਗੋਲੀਬਾਰੀ ਸ਼ੁਰੂ ਕਰ ਦਿੱਤੀ। ਉਹ

ਤਾਂ ਸਵੇਰ ਦੇ ਹੀ ਸਿੱਖਾਂ 'ਤੇ ਗੋਲੀਆਂ ਚਲਾਉਣ ਲਈ ਹਲ਼ਕੇ ਕੁੱਤਿਆਂ ਵਾਂਗ ਸੰਗਲੀਆਂ ਤੁੜਵਾ ਰਹੇ ਸਨ। ਹੁਣ ਗੋਲੀ ਚੱਲਣ ਦੀ ਅਵਾਜ਼ ਹੀ ਉਹਨਾਂ ਲਈ ਕਾਫ਼ੀ ਸੀ। ਬਾਬਾ ਗੁਰਦਿੱਤ ਸਿੰਘ ਨੂੰ ਘੜੀਸਣ ਲਈ ਈਸਟ ਵੁੱਡ ਦੇ ਪਿੱਛੇ ਪਿੱਛੇ ਡੇਵਿਡ ਪੈਟਰੀ ਵੀ ਸੰਗਤ ਵਿਚ ਜਾ ਵੜਿਆ ਸੀ, ਹੁਣ ਆਪਣੇ ਸਿਪਾਹੀਆਂ ਦੀਆਂ ਗੋਲੀਆਂ ਨਾਲ ਜ਼ਖ਼ਮੀ ਹੋ ਕੇ ਉਹ ਵੀ ਧਰਤੀ ਉੱਪਰ ਚੁਫਾਲ ਡਿੱਗ ਪਿਆ ਸੀ। ਗੋਲੀਆਂ ਉਸ ਦੀਆਂ ਬਾਂਹਾਂ ਤੇ ਲੱਤਾਂ ਵਿਚ ਲੱਗੀਆਂ ਸਨ।[8]

ਇੱਕ ਗੋਲੀ ਪਿਛਿਓਂ ਈਸਟ ਵੁੱਡ ਦੇ ਮੌਰਾਂ 'ਚ ਲੱਗੀ ਸੀ। ਲੱਗਦਾ ਹੈ ਕਿ ਪੁਲਿਸ ਨੇ ਈਸਟ ਵੁੱਡ ਵੱਲੋਂ ਪਹਿਲੀ ਗੋਲੀ ਚਲਾਉਣ ਸਾਰ ਹੀ ਗੋਲੀ ਬਾਰੀ ਸ਼ੁਰੂ ਕਰ ਦਿੱਤੀ ਸੀ, ਜਿਸ ਕਾਰਨ ਉਸ ਦੇ ਪਿੱਛਿਓਂ ਵੀ ਗੋਲੀ ਵੱਜ ਗਈ ਸੀ। ਗੋਲੀਬਾਰੀ ਕਾਰਨ ਭਾਜੜ ਮੱਚ ਗਈ। ਰਾਤ ਦਾ ਹਨੇਰਾ ਵੀ ਪਸਰ ਚੁੱਕਿਆ ਸੀ, ਕ੍ਰਿਪਾਨਾਂ ਵਾਲੇ ਸਿਪਾਹੀਆਂ ਨੇ ਵੀ ਸਿੱਖਾਂ ਉੱਪਰ ਹੱਲਾ ਬੋਲ ਦਿੱਤਾ ਪਰ ਮੌਤ ਦੇ ਮੂੰਹ ਤੇ ਗੁੱਸੇ ਵਿਚ ਆਏ ਸਿੱਖਾਂ ਨੇ ਉਨ੍ਹਾਂ ਕੋਲੋਂ ਹੀ ਕ੍ਰਿਪਾਨਾਂ ਤੇ ਸੋਟੀਆਂ ਖੋਹ ਕੇ ਮੋੜਵਾਂ ਹੱਲਾ ਕਰ ਦਿੱਤਾ, ਜਿਸ ਨਾਲ ਉਹ ਪੁਲਿਸ ਵਾਲਿਆਂ ਨੂੰ ਧੱਕ ਕੇ ਪਿੱਛੇ ਤੱਕ ਲੈ ਗਏ।[9]

ਫੋਰਟ ਵਿਲੀਅਮ ਕਿਲੇ ਤੋਂ ਪਹੁੰਚੇ 'ਰੋਇਲ ਫਿਊਜੀਲੀਅਰਜ' ਦੇ ਸ਼ਾਹੀ ਬੰਦੂਕਚੀ ਰੇਲਵੇ ਪੱਟੜੀ ਦੇ ਨਾਲ ਨਾਲ ਸੱਜੇ ਪਾਸੇ ਪੁਜ਼ੀਸ਼ਨਾਂ ਲਈ ਖੜੇ ਸਨ। ਹੁਣ ਪੁਲਿਸ ਕਮਿਸ਼ਨਰ ਫਰੈਡਰਿਕ ਹੈਲੀਡੇ ਜਿਸ ਦੇ ਪੈਰ ਵਿੱਚ ਗੋਲੀ ਲੱਗੀ ਸੀ, ਨੇ ਸ਼ਾਹੀ ਬੰਦੂਕਚੀਆਂ ਦੇ ਕਮਾਂਡਰ ਕੈਪਟਨ ਫਰਾਂਸਿਸ ਮੂਰ ਨੂੰ ਗੋਲੀ ਚਲਾਉਣ ਦਾ ਹੁਕਮ ਦੇ ਦਿੱਤਾ।[10] ਹੁਣ ਸ਼ਾਹੀ ਬੰਦੂਕਚੀਆਂ ਨੇ 303 ਬੋਰ ਦੀਆਂ ਰਫ਼ਲਾਂ ਨਾਲ ਮੁਸਾਫ਼ਰਾਂ ਦਾ ਸ਼ਿਕਾਰ ਕਰਨਾ ਸ਼ੁਰੂ ਕਰ ਦਿੱਤਾ। ਪਹਿਲਾਂ ਪਿਸਤੌਲਾਂ ਅਤੇ ਕ੍ਰਿਪਾਨਾਂ ਸੋਟੀਆਂ ਦੀ ਲੜਾਈ 'ਚ ਤਾਂ ਉਨ੍ਹਾਂ ਦਾ ਖਾਸ ਨੁਕਸਾਨ ਨਹੀਂ ਹੋਇਆ ਸੀ, ਹੁਣ 303 ਦੀਆਂ ਗੋਲੀਆਂ ਨਾਲ ਉਹ ਧੜਾ ਧੜ ਡਿਗਣੇ ਸ਼ੁਰੂ ਹੋ ਗਏ। ਜਿਵੇਂ ਉੱਪਰ ਬਾਬਾ ਗੁਰਦਿੱਤ ਸਿੰਘ ਨੇ ਦੱਸਿਆ ਹੈ ਕਿ ਜੇ ਗੋਲੀ ਖਾ ਕੇ ਚਾਰ ਡਿਗਦੇ ਸਨ ਤਾਂ ਉਨ੍ਹਾਂ ਦੀ ਥਾਂ ਪੰਜ ਅੱਗੇ ਆ ਜਾਂਦੇ ਸਨ, ਇਸ ਤੋਂ ਪਤਾ ਲੱਗਦਾ ਹੈ ਕਿ ਸਿੱਖ ਆਪਣੇ ਇਸ਼ਟ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਵੀ ਗੋਲੀਆਂ ਲੱਗਣ ਤੋਂ ਬਚਾਓ ਕਰ ਰਹੇ ਹੋਣਗੇ। ਅਖੀਰ ਜਿੱਧਰ ਕਿਸੇ ਦਾ ਮੂੰਹ ਹੋਇਆ ਉਹ ਰਾਤ ਦੇ ਹਨੇਰੇ ਵਿਚ ਉਧਰੋ ਹੀ ਨੱਠ ਉਠਿਆ, ਬਹੁਤੇ ਮੁਸਾਫ਼ਰ ਟੋਭੇ 'ਚ ਵੜ ਗਏ ਸਨ, ਜਿਸ 'ਚ ਲੰਬੀ ਲੰਬੀ ਦੱਭ ਉੱਗੀ ਹੋਈ ਸੀ। ਕੁੱਝ ਕੁ ਮੁਸਾਫ਼ਰਾਂ ਨੇ ਇੰਡੋ ਬਰਮਾ ਆਇਲ ਕੰਪਨੀ ਦੇ ਹਾਤੇ 'ਚ ਖੜੀਆਂ ਤੇਲ ਟੈਂਕੀਆਂ ਦਾ ਆਸਰਾ ਲਿਆ ਸੀ, ਤੇ ਕੁਝ ਕੁ ਨੇ ਮੈਦਾਨ 'ਚ ਖੜ੍ਹੇ ਇੱਕ ਦਰਖਤ ਉਹਲੇ ਹੋ ਕੇ ਬਚਣ ਦੀ ਕੋਸ਼ਿਸ਼ ਕੀਤੀ ਸੀ ਪਰ ਉਹ ਮਾਰੇ ਗਏ ਸਨ। ਕੁਝ ਕੁ ਮੁਸਾਫ਼ਰ ਭੱਜ ਕੇ ਆਸ

ਪਾਸ ਦੀਆਂ ਦੁਕਾਨਾਂ 'ਚ ਵੜ ਗਏ, ਤੇ ਕੁੱਝ ਕੁ ਨੇ ਜਿਥੇ ਵੀ ਕੋਈ ਥੋੜਾ ਬਹੁਤ ਅੜਤਲਾ ਮਿਲਿਆ ਉਥੇ ਹੀ ਬਚਾਓ ਲਈ ਸ਼ਰਨ ਲੈਣ ਦੀ ਕੋਸ਼ਿਸ਼ ਕੀਤੀ। ਗੋਰੇ ਪੁਲਿਸ ਵਾਲੇ ਬਿਲਕੁਲ ਹੀ ਅੰਨ੍ਹੇ ਹੋ ਗਏ ਸਨ, ਹਨੇਰੇ 'ਚ ਜਿਥੇ ਕਿਸੇ ਸਿੱਖ ਦਾ ਝਾਉਲਾ ਪੈਂਦਾ ਸੀ, ਉਧਰੇ ਹੀ ਗੋਲੀਆਂ ਦੀ ਵਾਛੜ ਕਰ ਦਿੰਦੇ ਸਨ। ਉਨ੍ਹਾਂ ਨੇ ਹਨੇਰੇ 'ਚ ਦੋ ਸਿੱਖ ਪੁਲਸੀਏ ਸਿਪਾਹੀ ਮੱਲ ਸਿੰਘ ਤੇ ਹਵਾਲਦਾਰ ਸੌਣ ਸਿੰਘ ਵੀ ਗੋਲੀਆਂ ਨਾਲ ਭੁੰਨ ਸੁੱਟੇ ਸਨ ਜੋ ਇੱਕ ਵਾੜ ਵਿੱਚ ਸਿੱਖ ਮੁਸਾਫਰਾਂ ਦੀ ਤਲਾਸ਼ ਕਰਦੇ ਫਿਰਦੇ ਸਨ।[11] ਉਨ੍ਹਾਂ ਨੇ ਦੁਕਾਨਾਂ ਅੰਦਰ ਵੀ ਗੋਲੀਆਂ ਚਲਾਈਆ ਸਨ। ਜਿਨ੍ਹਾਂ ਨਾਲ ਇੱਕ ਦੁਕਾਨ ਦਾ ਨੌਕਰ ਦੇਸ਼ ਬੰਧੂ ਜੋ ਉੜੀਸਾ ਦਾ ਰਹਿਣ ਵਾਲਾ ਸੀ, ਜ਼ਖ਼ਮੀ ਹੋ ਗਿਆ ਤੇ ਦੁਕਾਨਾਂ ਦੀ ਤਲਾਸ਼ੀ ਕਰਕੇ ਮੁਸਾਫ਼ਰਾਂ ਨੂੰ ਲੱਭ ਰਹੇ ਸਿਪਾਹੀਆਂ ਨੇ ਉਸ ਨੂੰ ਜ਼ਖ਼ਮੀ ਮੁਸਾਫ਼ਰ ਸਮਝ ਕੇ ਉਸ ਦੇ ਢਿੱਡ ਵਿਚ ਕ੍ਰਿਪਾਨ ਫੇਰ ਕੇ ਉਸ ਨੂੰ ਪਾਰ ਬੁਲਾ ਦਿੱਤਾ ਸੀ। ਇੱਕ ਔਰਤ ਰੁਕਮਣੀ ਕਾਂਤਾ ਮਾਜੂਮਦਾਰ ਜੋ ਟੋਭੇ ਵਲੋਂ ਆ ਰਹੀ ਸੀ, ਗੋਲੀ ਲੱਗਣ ਨਾਲ ਚੱਲ ਵੱਸੀ।[12]

ਕੁਝ ਮੁਸਾਫ਼ਰ ਮਰ ਕੇ ਮੈਦਾਨ 'ਚ ਢੇਰੀ ਹੋਏ ਪਏ ਸਨ, ਕਾਫ਼ੀ ਸਾਰੇ ਜ਼ਖ਼ਮੀ ਹੋਏ ਕਰਾਹ ਰਹੇ ਸਨ ਤੇ ਵੀਹ ਪੱਚੀ ਮੁਸਾਫ਼ਰਾਂ ਨੂੰ ਮੌਕੇ ਤੋਂ ਹੀ ਗ੍ਰਿਫ਼ਤਾਰ ਕਰ ਲਿਆ ਸੀ, ਬਾਕੀ ਜਾਨ ਬਚਾਉਣ ਲਈ ਇੱਧਰ ਉਧਰ ਖਿੰਡ ਗਏ ਸਨ। ਪਰ ਗੋਰੇ ਹੁਕਮਰਾਨਾਂ ਅਤੇ ਪੁਲਿਸ ਮੁਖੀਆਂ ਨੇ ਰੇਲਵੇਂ ਸਟੇਸ਼ਨ ਤੇ ਮੈਦਾਨ ਨੂੰ ਇੱਕ ਤਰ੍ਹਾਂ ਨਾਲ ਜੰਗ ਦਾ ਮੈਦਾਨ ਹੀ ਬਣਾ ਦਿੱਤਾ ਸੀ, ਸਾਰੇ ਇਲਾਕੇ 'ਚ ਉਨ੍ਹਾਂ ਨੇ ਥਾਂ ਪਰ ਥਾਂ ਹਥਿਆਰ ਬੰਦ ਸਿਪਾਹੀਆਂ ਦੇ ਪਹਿਰੇ ਲਗਾ ਦਿੱਤੇ ਸਨ। ਇਸ ਇਲਾਕੇ 'ਚ ਰਹਿਣ ਵਾਲੀਆਂ ਅੰਗਰੇਜ਼ ਇਸਤਰੀਆਂ ਅਤੇ ਬੱਚਿਆਂ ਨੂੰ ਇੱਕ ਘਰ ਵਿਚ ਇਕੱਠੇ ਕਰਕੇ, ਫਰਾਂਸਿਸ ਮੂਰ ਨੇ ਹਥਿਆਰਬੰਦ ਸਿਪਾਹੀਆਂ ਦੇ ਪਹਿਰੇ ਲਗਾ ਦਿੱਤੇ ਸਨ।[13] ਉਸ ਨੇ 1857 ਦੇ ਗ਼ਦਰ ਵਰਗੀ ਦਹਿਸ਼ਤ ਫੈਲਾ ਦਿੱਤੀ ਸੀ।

ਫੌਜੀ ਹਰ ਥਾਂ ਟਾਰਚਾਂ ਮਾਰ ਮਾਰ ਲੁਕੇ ਹੋਏ ਮੁਸਾਫ਼ਰਾਂ ਨੂੰ ਲੱਭਦੇ ਫਿਰਦੇ ਸਨ। ਉਨ੍ਹਾਂ ਨੇ ਇੱਕ ਮੁਸਾਫ਼ਰ ਮੰਗਲ ਸਿੰਘ ਨੂੰ ਬੇੜੀ ਵਿਚ ਲੁਕੇ ਬੈਠੇ ਨੂੰ ਫੜ ਲਿਆ ਸੀ। ਸੁਭਾਵਕ ਹੀ ਹੈ ਕਿ ਮੰਗਲ ਸਿੰਘ ਨੇ ਆਪਣੀ ਜਾਨ ਬਚਾਉਣ ਲਈ ਛੁੱਟ ਕੇ ਭੱਜਣ ਦਾ ਯਤਨ ਕੀਤਾ ਹੋਵੇਗਾ ਪਰ ਫੌਜੀਆਂ ਨੇ ਬੇਰਹਿਮੀ ਨਾਲ ਉਸ ਨੂੰ ਕੁੱਟ ਮਾਰ ਕੇ ਲੱਤਾਂ ਬਾਹਾਂ ਤੋਂ ਨੂੜ ਲਿਆ ਸੀ ਤੇ ਮਰੇ ਪਸ਼ੂ ਵਾਂਗ ਲੱਤਾਂ ਬਾਂਹਾਂ ਵਿਚਕਾਰ ਬਾਂਸ ਲੰਘਾ ਕੇ ਉਸ ਨੂੰ ਚੁੱਕ ਕੇ ਸਟੇਸ਼ਨ 'ਤੇ ਲਿਆਂਦਾ ਗਿਆ, ਜਿਥੇ ਉਸ ਦੇ ਗਲ ਵਿਚ ਸੰਗਲ ਪਾ ਕੇ ਉਸ ਨੂੰ ਬਿਜਲੀ ਲੈਂਪ ਦੇ ਖੰਭੇ ਨਾਲ ਲਟਕਾ ਦਿੱਤਾ।[14]

ਗੋਲੀ ਬੰਦ ਹੋਣ ਤੋਂ ਬਾਅਦ ਫੌਜੀਆਂ ਵੱਲੋਂ ਮੋਇਆਂ ਤੇ ਜ਼ਖ਼ਮੀਆਂ ਦੀ ਭਾਲ ਕੀਤੀ ਗਈ। ਜ਼ਖ਼ਮੀਆਂ 'ਚ ਈਸਟਵੁੱਡ, ਡੇਵਿਡ ਪੈਟਰੀ, ਰੇਲਵੇ ਦਾ ਟ੍ਰੈਫ਼ਿਕ

ਸੁਪਰਡੈਂਟ ਮੈਲਕਮ ਲੋਮੈਕਸ ਸਮੇਤ ਸਰਕਾਰੀ ਪੱਖ ਦੇ ਕੁੱਲ ਗਿਆਰਾਂ ਬੰਦੇ ਸ਼ਾਮਿਲ ਸਨ ਜਿਨ੍ਹਾਂ 'ਚ 6 ਗੋਰੇ ਤੇ ਪੰਜ ਪੰਜਾਬੀ ਪੁਲਸੀਏ ਸਨ। ਮੁਸਾਫ਼ਰਾਂ ਦੀ ਧਿਰ 'ਚੋਂ ਫੌਜੀਆਂ ਨੇ ਸਿਰਫ਼ ਅੱਠ ਜ਼ਖ਼ਮੀ ਸਿੱਖਾਂ ਨੂੰ ਹੀ ਕਲਕੱਤੇ ਦੇ ਮੈਡੀਕਲ ਕਾਲਜ 'ਚ ਪੁਚਾਇਆ, ਜਿਨ੍ਹਾਂ 'ਚੋਂ ਦੋ ਦੀ ਰਸਤੇ 'ਚ ਹੀ ਮੌਤ ਹੋ ਗਈ ਸੀ ਤੇ ਉਨ੍ਹਾਂ ਦੀ ਸ਼ਨਾਖ਼ਤ ਕਰੇ ਵਗੈਰ ਹੀ ਉਨ੍ਹਾਂ ਨੂੰ ਮੁਰਦਾਖਾਨੇ 'ਚ ਪਹੁੰਚਾ ਦਿੱਤਾ ਸੀ।[15] ਬਾਕੀ ਜ਼ਖ਼ਮੀ ਤੇ ਮੋਏ ਸਿੱਖਾਂ ਵੱਲ ਫੌਜੀਆਂ ਨੇ ਰਾਤ ਭਰ ਕੋਈ ਧਿਆਨ ਨਹੀਂ ਦਿੱਤਾ ਸੀ, ਉਹ ਚਾਰ ਚੁਫੇਰੇ ਖਿੰਡੇ ਪਏ ਸਨ। ਫੌਜੀਆਂ ਦਾ ਮੁੱਖ ਧਿਆਨ ਤਾਂ ਸਿੱਖਾਂ ਨੂੰ ਗ੍ਰਿਫ਼ਤਾਰ ਕਰਨ 'ਤੇ ਲੱਗਿਆ ਹੋਇਆ ਸੀ, ਨਾ ਕਿ ਜ਼ਖ਼ਮੀਆਂ ਨੂੰ ਬਚਾਉਣ 'ਤੇ। ਇਨ੍ਹਾਂ ਜ਼ਖ਼ਮੀਆਂ 'ਚੋਂ ਬਹੁਤ ਸਾਰੇ ਰਾਤ ਨੂੰ ਹੀ ਜ਼ਖ਼ਮਾਂ ਦੀ ਤਾਬ ਨਾ ਝੱਲਦੇ ਹੋਏ ਦਮ ਤੋੜ ਗਏ ਸਨ, ਜਦ ਕਿ ਉਨ੍ਹਾਂ ਨੂੰ ਬਚਾਇਆ ਜਾ ਸਕਦਾ ਸੀ।

# ਕਤਲੇਆਮ ਤੋਂ ਬਾਅਦ

ਸਵੇਰ ਹੋਣ ਸਾਰ ਹੀ ਫੌਜੀਆਂ ਨੇ ਜਿਥੇ ਬਜ ਬਜ ਘਾਟ ਦੇ ਆਲੇ ਦੁਆਲੇ ਅਤੇ ਕਲਕੱਤੇ ਦੇ ਦੱਖਣੀ ਹਿੱਸੇ 'ਚ ਸਿੱਖਾਂ ਦੀ ਤਲਾਸ਼ ਸ਼ੁਰੂ ਕਰ ਦਿੱਤੀ ਸੀ, ਉਥੇ ਹੁਣ ਉਨ੍ਹਾਂ ਨੇ ਜ਼ਖ਼ਮੀ ਤੇ ਮੋਏ ਸਿੱਖਾਂ ਦੀਆਂ ਲਾਸ਼ਾਂ ਨੂੰ ਇਕੱਠਾ ਕਰਨਾ ਸ਼ੁਰੂ ਕਰ ਦਿੱਤਾ। ਮੋਏ ਸਿੱਖਾਂ ਦੀ ਗਿਣਤੀ ਅਠਾਰਾਂ ਸੀ, ਜਿਨ੍ਹਾਂ ਦੀਆਂ ਲਾਸਾਂ ਨੂੰ ਉਨ੍ਹਾਂ ਨੇ ਇੱਕ ਲਾਈਨ 'ਚ ਚਿਣ ਕੇ ਸਟੇਸ਼ਨ 'ਤੇ ਰੱਖ ਦਿੱਤਾ। ਇਨ੍ਹਾਂ 'ਚੋਂ ਸਤਾਰਾਂ ਸਿੱਖ ਗੋਲੀਆਂ ਨਾਲ ਪੂਰੇ ਹੋਏ ਸਨ ਜਦ ਕਿ ਇੱਕ ਲਾਸ਼ ਉਨ੍ਹਾਂ ਨੂੰ ਦਰਿਆ 'ਚੋਂ ਮਿਲੀ ਸੀ।[1] ਬਾਕੀ ਮੁਸਾਫ਼ਰ ਫੱਟੜ ਸਨ ਜੋ ਰਾਤ ਭਰ ਕਰਾਹੁੰਦੇ ਰਹੇ ਸਨ। ਇਨ੍ਹਾਂ ਲਾਸ਼ਾਂ ਨੂੰ ਇੱਕ ਟਰੱਕ ਵਿਚ ਲੱਦ ਕੇ ਕਲਕੱਤੇ ਦੇ ਮੁਰਦਾਖਾਨੇ 'ਚ ਲਿਜਾਇਆ ਗਿਆ ਜਦ ਕਿ ਜ਼ਖਮੀਆਂ ਨੂੰ ਜੇਲ੍ਹ ਦੇ ਹਸਪਤਾਲ 'ਚ ਲਿਜਾਇਆ ਗਿਆ, ਜਿਥੇ ਉਹ ਇੱਕ ਤਰ੍ਹਾਂ ਨਾਲ ਬੰਦੀ ਹੀ ਸਨ। ਸਰਕਾਰ ਵੱਲੋਂ ਹਾਵੜਾ ਅਤੇ ਸਿਆਲਦਾ ਸਟੇਸ਼ਨਾਂ 'ਤੇ ਸਖ਼ਤ ਨਜ਼ਰ ਰੱਖੀ ਹੋਈ ਸੀ, ਇਨ੍ਹਾਂ ਸਟੇਸ਼ਨਾਂ 'ਤੇ ਮਿਲਣ ਵਾਲੇ ਸਿੱਖਾਂ ਕੋਲੋਂ ਸਖ਼ਤ ਪੁੱਛ ਗਿੱਛ ਕੀਤੀ ਜਾਂਦੀ ਸੀ। 24 ਪਰਗਨਾ ਜ਼ਿਲ੍ਹੇ ਤੇ ਦੱਖਣੀ ਕਲਕੱਤੇ 'ਚ ਵੀ ਮਿਲਣ ਵਾਲੇ ਆਮ ਸਿੱਖਾਂ ਕੋਲੋਂ ਪੁੱਛਗਿੱਛ ਕੀਤੀ ਜਾਂਦੀ ਸੀ, ਇਨ੍ਹਾਂ ਇਲਾਕਿਆਂ 'ਚ ਢੋਲ ਰਾਹੀਂ ਮੁਨਾਦੀ ਕਰਵਾ ਕੇ ਲੁਕੇ ਮੁਸਾਫ਼ਰਾਂ ਦੀ ਸੂਚਨਾ ਦੇਣ ਵਾਲੇ ਨੂੰ ਪ੍ਰਤੀ ਮੁਸਾਫਰ ਸੌ ਰੁਪਏ ਇਨਾਮ ਦੇਣ ਦਾ ਐਲਾਨ ਕਰ ਦਿੱਤਾ ਗਿਆ।[2] ਪੁਲਿਸ ਤੇ ਫੌਜ ਨੇ ਕਲਕੱਤੇ ਤੋਂ ਬਾਹਰਲੇ ਉਨ੍ਹਾਂ ਇਲਾਕਿਆਂ 'ਚ ਵੀ ਤਲਾਸ਼ੀ ਕੀਤੀ ਸੀ ਜਿਥੇ ਸਿੱਖਾਂ ਦੇ ਛੁਪੇ ਹੋਣ ਦੀ ਸ਼ੱਕ ਪੈਂਦੀ ਸੀ ਜਾਂ ਇਤਲਾਹ ਮਿਲਦੀ ਸੀ।[3]

## ਜਿਉਂਦੇ ਮੁਸਾਫ਼ਰਾਂ ਨਾਲ ਕੀ ਬੀਤੀ ?

ਭਾਈ ਹਰਨਾਮ ਸਿੰਘ ਗੁੱਜਰਵਾਲ ਅਨੁਸਾਰ :

"ਬਜ ਬਜ ਆ ਕੇ ਜਦੋਂ ਕਪਤਾਨ ਗੁਰਦਿੱਤ ਸਿੰਘ ਨੂੰ ਲੈਣ ਆਇਆ ਤਾਂ ਗੁਰਦਿੱਤ ਸਿੰਘ ਦੇ ਦੁਆਲਿਓਂ ਘੇਰਾ ਉਹ ਤੋੜ ਨਾ ਸਕਿਆ। ਉਹ ਆਪਣੇ ਡੰਡੇ ਨਾਲ ਹੁਝਾਂ ਮਾਰਨ ਲਗਾ ਤਾਂ ਟਹਿਲ ਸਿੰਘ ਨੇ ਉਸ ਦਾ ਡੰਡਾ ਖੋਹ ਲਿਆ। ਇਸ ਤੋਂ ਪੁਲਿਸ ਕਪਤਾਨ ਹਰਖ ਵਿਚ ਆ ਗਿਆ ਤਾਂ ਉਸ ਨੇ ਦੋ ਗੋਲੀਆਂ

ਚਲਾਈਆਂ। ਇੱਕ ਮੇਰੀ ਪੱਗ 'ਚ ਦੀ ਲੰਘ ਗਈ ਤੇ ਦੂਜੀ ਠਾਕਰ ਸਿੰਘ ਉਦੋ ਨੰਗਲ ਅੰਮ੍ਰਿਤਸਰ ਦੀ ਬਾਂਹ 'ਚ ਵੱਜੀ। ਫੇਰ ਪੁਲਿਸ ਵਾਲਿਆਂ ਨੇ ਗੋਲੀਆਂ ਚਲਾਉਣੀਆਂ ਸ਼ੁਰੂ ਕਰ ਦਿੱਤੀਆਂ। ਮੁਨਸ਼ਾ ਸਿੰਘ ਜ਼ਿਲ੍ਹਾ ਅੰਬਾਲੇ ਵਾਲੇ ਨੇ ਆਪਣਾ ਪਿਸਤੌਲ ਉਸ ਕਪਤਾਨ 'ਚ ਖਾਲੀ ਕਰ ਦਿੱਤਾ। ਫੇਰ ਤਾਂ ਫੌਜ ਨੇ ਵਾਲੀਆਂ ਮਾਰੀਆਂ। ਪਹਿਲਾਂ ਅਸਮਾਨ 'ਚ, ਦੂਜੀ ਜ਼ਰਾ ਹੇਠਾਂ, ਤੀਜੀ ਸਿੱਧੀ ਸਾਨੂੰ। ਸਾਡੇ ਵੱਲੋਂ ਕੇਵਲ ਮੁਨਸ਼ਾ ਸਿੰਘ ਨੇ ਹੀ ਗੋਲੀ ਚਲਾਈ। ਪੁਲਿਸ ਦੀਆਂ ਕ੍ਰਿਪਾਨਾਂ ਖੋਹ ਕੇ ਮੁਕਾਬਲਾ ਕੀਤਾ। ਹਰਭਜਨ ਸਿੰਘ ਦੇ ਹੱਥ 'ਚ ਪੁਲਿਸ ਤੋਂ ਖੋਹੀ ਹੋਈ ਤਲਵਾਰ ਸੀ, ਦੁਕਾਨਾਂ 'ਚ ਦੀ ਹੋ ਕੇ ਅਸੀਂ ਭੱਜੇ। 8, 9 ਵਜੇ ਦਾ ਵਕਤ ਸੀ। ਅਸੀਂ ਸਾਰੇ ਬਚੇ ਹੋਏ ਦਰਿਆ ਦੇ ਨਾਲ ਹੋ ਕੇ ਕਲਕੱਤੇ ਵੱਲ ਨੂੰ ਹੋ ਤੁਰੇ। ਡੇਢ ਮੀਲ 'ਤੇ ਇੱਕ ਵਾੜ ਆ ਗਈ ਵਾੜ ਲੋਹੇ ਦੇ ਜੰਗਲੇ ਦੀ ਸੀ। ਵਾੜ ਟੱਪ ਕੇ ਸਭ ਖਿੰਡਰ ਪੁੰਡਰ ਗਏ। ਅਸੀਂ ਦਸ ਆਦਮੀ ਦਰਿਆ ਦੇ ਨਾਲ ਨਾਲ ਹੀ ਮੀਲ ਕੁ ਹੋਰ ਤੁਰੇ ਗਏ। ਅਗਾਂਹ ਹੋੜੀਆਂ ਦਰਿਆਂ ਦੇ ਕੰਢੇ 'ਤੇ ਖੜੀਆਂ ਸਨ। ਇੱਕ ਵਿਚ ਅਸੀਂ ਚੜ੍ਹ ਗਏ ਤੇ ਮੈਂ ਪਾਣੀ 'ਚ ਉਤਰ ਕੇ ਉਹ ਨੂੰ ਧੱਕੇ ਦੇ ਕੇ ਡੂੰਘੇ ਪਾਣੀ ਤੱਕ ਲੈ ਗਿਆ। ਜਦ ਪਾਣੀ ਮੇਰੀ ਛਾਤੀ ਤੱਕ ਆ ਗਿਆ ਤਾਂ ਮੈਂ ਉੱਪਰ ਚੜ੍ਹਨ ਲੱਗਾ। ਬੇੜੀ ਹੁਝਕੇ ਨਾਲ ਇੱਕ ਪਾਸੇ ਭਾਰ ਨਾਲ ਉਲਟ ਗਈ ਤੇ ਅਸੀਂ ਸਾਰੇ ਪਾਣੀ ਵਿਚ ਭਿੱਜ ਗਏ। ਆਪੋ ਵਿਚ ਦੀ ਗਾਲੀਓ ਗਾਲੀ ਹੋ ਕੇ ਅਸੀਂ ਫੇਰ ਤੁਰ ਪਏ। ਅਗਾਂਹ ਜਾ ਕੇ ਫੇਰ ਹੋੜੀਆਂ ਆਈਆਂ। ਅਸਾਂ ਇੱਕ ਮਲਾਹ ਨੂੰ ਜਗਾਇਆ ਉਹ ਸਾਨੂੰ ਪਾਰ ਲੈ ਗਿਆ। ਪਾਰ ਜਾ ਕੇ ਅਸਾਂ ਇੱਕ ਪੌਂਡ ਦਿੱਤਾ ਤੇ ਦੂਜਾ ਜਪਾਨੀ ਪੰਜਾਂ ਰੁਪਈਆਂ ਦਾ ਨੋਟ। ਪਰ ਉਹ ਰੁਪਏ ਮੰਗੇ, ਸਾਡੇ ਪਾਸ ਰੁਪਇਆ ਨਹੀਂ ਸੀ। ਅਸੀਂ ਉਹੋ ਉਸ ਨੂੰ ਦੇ ਕੇ ਤੁਰ ਪਏ। ਏਸੇ ਤਰ੍ਹਾਂ ਕਿਸੇ ਦੂਜੇ ਘਾਟੋਂ ਦਸ ਆਦਮੀ ਹੋਰ ਪਾਰ ਲੰਘੇ। ਇਹ ਦਾਨ ਸਿੰਘ ਅੱਚਰਵਾਲ ਦਾ ਜਥਾ ਸੀ। ਸਾਡੇ ਜਥੇ ਵਿਚ ਮੈਂ, ਠਾਕਰ ਸਿੰਘ, ਪੂਰਨ ਸਿੰਘ, ਕਾਬਲ ਸਿੰਘ, ਸੁਰੈਣ ਸਿੰਘ ਸਰਹਾਲੀ, ਸੁੰਦਰ ਸਿੰਘ ਚਿਮਨੇ ਜਿਲ੍ਹਾ ਲੁਧਿਆਣਾ, ਬਾਕੀ ਹੋਰ ਛੇਵਾਂ ਦੇ ਨਾਂ ਯਾਦ ਨਹੀਂ।

ਅਸੀਂ ਰਾਤ ਨੂੰ ਤੁਰਦੇ ਤੇ ਦਿਨੇ ਲੁਕੇ ਰਹਿੰਦੇ। ਅਸਾਂ ਪੰਜਾਬ ਨੂੰ ਜਾਣ ਵਾਲੀ ਜੀ. ਟੀ. ਰੋਡ ਦਾ ਰਾਹ ਫੜਿਆ। ਉਸ ਸੜਕ ਤੋਂ ਹਟਵੇਂ ਹਟਵੇਂ ਅਸੀਂ ਯਾਤਰੀ ਬਣ ਕੇ ਬਨਾਰਸ ਦਾ ਨਾਂ ਪੁੱਛ ਪੁੱਛ ਕੇ ਤੁਰੇ ਗਏ। ਬਾਂਕੂਲੇ ਆ ਕੇ ਅਸੀਂ ਇਕਠੇ ਹੋ ਗਏ। ਉਥੇ 25 ਆਦਮੀ ਹੋਰ ਪਿਛੋਂ ਨਾਲ ਆ ਮਿਲੇ। ਪੁਲਿਸ ਤੇ ਫੌਜ ਉਨ੍ਹਾਂ ਦਾ ਪਿੱਛਾ ਕਰਦੀ ਆ ਰਹੀ ਸੀ। ਜਦੋਂ ਪੁਲਿਸ ਆ ਕੇ ਪਈ, ਸੋਨ ਦਰਿਆ ਦਾ ਕੰਢਾ ਸੀ। ਪੁਲ ਫੌਜ ਨੇ ਰੋਕ ਲਿਆ ਸੀ। ਅਸੀਂ ਸੁੱਤੇ ਪਏ ਸਾਂ। ਇੱਕ ਆਦਮੀ ਪਹਿਰੇ 'ਤੇ ਸੀ। ਉਸ ਨੇ ਦਗੜ ਦਗੜ ਤੇ ਛਪਲ ਛਪਲ ਸੁਣ ਕੇ ਸਾਨੂੰ ਜਗਾਇਆ। ਘਸਮਾਨ ਮੱਚ ਗਿਆ। ਆਪੋ ਧਾਪੀ ਪੈ ਗਈ। 25 ਆਦਮੀ ਫੜੇ ਗਏ। ਅਸੀਂ

ਦਸ ਫੇਰ ਉੱਠ ਨੱਠੇ। ਦਸ ਤਾਂ ਅਗਲੇ ਸਾਂ ਪੂਰਨ ਸਿੰਘ ਘੋਲੀਆ ਤੇ ਸੁਰੈਣ ਸਿੰਘ ਬਦਲ ਗਿਆ, ਦੋ ਆਦਮੀ ਹੋਰ ਆ ਗਏ। ਅਸੀਂ ਦਸ ਫੇਰ ਸੋਨ ਦੇ ਨਾਲ ਨਾਲ ਦੱਖਣ ਪੱਛਮ ਨੂੰ ਹੋ ਭੱਜੇ। ਮੀਲ ਕੁ ਜਾ ਕੇ ਅਸਾਂ ਦਰਿਆ ਪਾਰ ਕਰਨਾ ਚਾਹਿਆ। ਦਰਿਆ ਅਸਗਾਹੀ ਵਗਦਾ ਸੀ ਛੇ-ਸੱਤ ਸੌ ਗਜ਼ ਚੌੜਾ। ਪਹਿਲਾਂ ਇੱਕ ਮੁੰਡਾ ਲੰਘਣ ਲਗਾ ਤਾਂ ਉਹ ਕੁਝ ਦੂਰ ਜਾ ਕੇ ਰੁੜ ਗਿਆ ਪਰ ਬਹੁਤ ਦੂਰ ਜਾ ਕੇ ਪਾਰ ਲਗ ਗਿਆ। ਉਸ ਪਾਰੋਂ ਵਾਜਾਂ ਮਾਰੀਆਂ, "ਮੈਂ ਪਹੁੰਚ ਗਿਆ ਹਾਂ, ਤੁਸੀਂ ਆ ਜਾਉ।

ਕੁੱਝ ਹੋਰ ਦੂਰ ਜਾ ਕੇ ਅਸੀਂ ਵੀ ਠਿੱਲ ਪਏ। ਕੁੱਝ ਅਸੀ ਤੁਰ ਲੈਂਦੇ ਕੁਝ ਡੂੰਘੇ ਥਾਂ ਤਰ ਪੈਂਦੇ। ਆਖਰ ਅਸੀਂ ਪਾਰ ਲਗ ਗਏ। ਚਾਰ ਦਿਨ ਹੋਰ ਤੁਰੇ ਗਏ। ਅਸੀਂ ਭੁੱਖ ਦੇ ਮਾਰੇ ਇੱਕ ਪਿੰਡ ਜਾ ਵੜੇ ਤੇ ਖਾਣਾ ਮੰਗਿਆ। ਪਿੰਡ ਵਾਲਿਆਂ ਨੇ ਸਾਨੂੰ ਘੇਰ ਲਿਆ। ਖਾਣਾ ਦਾਣਾ ਦਿੱਤਾ, ਪਰ ਘੇਰਾ ਨਾ ਛੱਡਿਆ। ਅਸੀਂ ਹੁੰਦੇ ਹਵਾਂਦੇ ਜੰਗਲ ਵੱਲ ਨੂੰ ਹੋ ਕੇ ਨੱਠੇ, ਲੋਕ ਸਾਡੇ ਮਗਰ, ਅੱਠ ਆਦਮੀ ਤਾਂ ਉਨ੍ਹਾਂ ਨੇ ਫੜ ਲਏ। ਮੈਂ ਤੇ ਸੁੰਦਰ ਸਿੰਘ ਭੱਜ ਕੇ ਜੰਗਲ 'ਚ ਜਾ ਵੜੇ ਤੇ ਦੋ ਕੁ ਦਿਨ ਕੱਟੇ। ਫੇਰ ਅਸੀਂ ਭੁੱਖ ਦੇ ਮਾਰੇ ਇੱਕ ਹੋਰ ਪਿੰਡ 'ਚ ਗਏ ਤੇ ਰੋਟੀ ਪਾਣੀ ਮੰਗਿਆ। ਚੌਲ ਤਾਂ ਸਾਨੂੰ ਉਨ੍ਹਾਂ ਨੇ ਦਿੱਤੇ ਪਰ ਨਾਲ ਹੀ ਸਾਨੂੰ ਘੇਰ ਲਿਆ ਤੇ ਲਾਗੇ ਪੁਲਿਸ ਨੂੰ ਇਤਲਾਹ ਕਰ ਦਿੱਤੀ। ਅਸੀਂ ਜੰਗਲ ਵੱਲ ਨੱਠਣ ਦੀ ਕੋਸ਼ਿਸ਼ ਕੀਤੀ, ਪਰ ਜੰਗਲ ਦੂਰ ਸੀ ਜਾ ਨਾ ਸਕੇ ਤੇ ਪੁਲਿਸ ਨੇ ਰਾਹ 'ਚ ਹੀ ਆ ਫੜਿਆ। ਸਾਡੇ ਡੌਲੇ ਬੰਨ੍ਹ ਲਏ, ਲੱਤਾਂ ਹੱਥਾਂ ਨੂੰ ਰੱਸੇ ਪਾ ਲਏ ਤੇ ਫੜ ਕੇ ਲਾਗੇ ਦੋ ਕੁ ਮੀਲ ਥਾਣੇ ਲੈ ਗਏ। ਅਸੀਂ ਪਟਨੇ ਤੋਂ ਉਰੇ ਪੁਰੀ ਦੇ ਸਟੇਸ਼ਨ ਤੋਂ ਫੜੇ ਗਏ। ਉਥੋਂ ਸਾਨੂੰ ਕਲਕੱਤੇ ਲੈ ਗਏ।"[4]

ਬਾਬਾ ਗੁਰਦਿੱਤ ਸਿੰਘ ਅਨੁਸਾਰ :

"...ਜਦੋਂ ਮੇਰੇ ਸਾਥੀ ਜੇਹੜੇ ਚਾਰ ਪੰਜ ਜਣੇ ਸਨ, ਮੈਨੂੰ ਚੁੱਕ ਕੇ ਲੈ ਭੱਜੇ ਤਾਂ ਉਨ੍ਹਾਂ 'ਚ ਇੱਕ ਗੋਲੀ ਖਾ ਕੇ ਡਿੱਗ ਪਿਆ, ਬਾਕੀ ਦਿਆਂ ਨੇ ਮੈਨੂੰ ਜੰਗਲੇ ਉੱਤੋਂ ਦੀ ਖਿੱਦੋ ਵਾਂਗਰ ਸਿੱਟ ਦਿੱਤਾ ਤੇ ਆਪ ਵੀ ਜੰਗਲਾ ਟੱਪ ਗਏ। ਏਹ ਜੰਗਲਾ ਟੀਨ ਦੇ ਪੱਤਰਿਆਂ ਦਾ ਬਣਿਆ ਹੋਇਆ ਸੀ, ਜਿਨ੍ਹਾਂ ਵਿਚ ਕਾੜ ਕਾੜ ਗੋਲੀਆਂ ਵੱਜਦੀਆਂ ਸਨ ਤੇ ਬਰਸਾਤ ਦੇ ਗੜਿਆਂ ਵਾਂਗੂੰ ਖੜਕਦੀਆਂ ਸਨ। ਮੇਰੇ ਨਾਲਦਿਆਂ ਵਿੱਚੋਂ ਇੱਕ ਨੂੰ ਧੌਣ ਵਿੱਚ ਗੋਲੀ ਲੱਗੀ ਸੀ, ਉਸੇ ਨੂੰ ਹੀ ਇੱਕ ਛਾਤੀ ਤੋਂ ਹੇਠਾਂ ਕਰਕੇ ਵੱਜੀ ਸੀ ਤੇ ਜਿਹੜਾ ਮੈਨੂੰ ਅੱਗੋਂ ਥੱਬਾ ਭਰ ਕੇ ਫਿਰ ਚੁਕ ਕੇ ਭੱਜਣ ਵਾਲਾ ਭਾਈ ਠਾਕੁਰ ਸਿੰਘ ਜੀ ਵਲਦ ਭਾਈ ਬੁੱਢਾ ਸਿੰਘ ਜੀ ਜਿਮੀਂਦਾਰ ਪਿੰਡ ਉਦੋ ਨੰਗਲ ਡਾਕਖਾਨਾ ਮੇਹਤਾ ਜ਼ਿਲ੍ਹਾ ਅੰਮ੍ਰਿਤਸਰ ਸੀ, ਉਸ ਦੀ ਖੱਬੀ ਬਾਂਹ ਵਿੱਚ ਦੋ ਗੋਲੀਆਂ ਵੱਜੀਆਂ ਸਨ। ਬਸ ਉਹ ਮੈਨੂੰ ਅੱਗੇ ਇੱਕ ਜੰਗਲ ਵਿੱਚ

ਲੈ ਗਏ, ਪਰ ਉਸ ਦੇ ਲਹੂ ਨਾਲ ਮੇਰੇ ਸਾਰੇ ਕੱਪੜੇ ਭਿੱਜ ਗਏ। ਉਸ ਵਿਚਾਰੇ ਨੇ ਸੋਹਜੇ ਹੀ ਕਿਹਾ ਕਿ ਮੇਰੀ ਬਾਂਹ ਵਾਲੀਆਂ ਦੋਵੇਂ ਗੋਲੀਆਂ ਵਿੱਚ ਹੀ ਹਨ, ਮੈਂ ਆਪਣੇ ਕੋਟ ਦੇ ਖੀਸੇ 'ਚ ਹੱਥ ਮਾਰਿਆ ਕਿ ਚਾਕੂ ਹੋਵੇ ਤਾਂ ਮੈਂ ਗੋਲੀਆਂ ਕੱਢ ਦੇਵਾਂ, ਮਗਰ ਬਦਕਿਸਮਤੀ ਨਾਲ ਚਾਕੂ ਨਾ ਮਿਲਿਆ, ਇੱਕ ਪਾਣੀ ਦੀ ਛੰਭ ਵਿੱਚ ਮੈਨੂੰ ਲੈ ਕੇ ਵੜ ਗਏ, ਜਿਸ 'ਚ ਆਦਮੀ ਨਾਲੋਂ ਉੱਚੀ ਉੱਚੀ ਦੱਭ ਸੀ, ਉਹ ਤਿੰਨ ਜਣੇ ਮੇਰੇ ਤਿੰਨੀਂ ਪਾਸੀਂ ਬੈਠ ਗਏ. ਅਸੀਂ ਰਾਤ ਉਸ ਗੋਡੇ ਗੋਡੇ ਪਾਣੀ ਵਿੱਚ ਹੀ ਬੈਠੇ ਰਹੇ, ਸਾਡੇ ਇੱਕ ਪਾਸੇ ਵੱਲ ਅੱਗੇ ਮੈਦਾਨ ਤੇ ਗੰਗਾ ਨਦੀ ਸੀ, ਚੜ੍ਹਦੇ ਪਾਸੇ ਵੱਲ ਰੇਲ ਦੀ ਸੜਕ ਸੀ, ਦੂਜੇ ਪਾਸੇ ਵੱਲ ਬਗੀਚਾ ਸੀ ਤੇ ਬਗੀਚੇ ਵਾਲਾ ਬੰਨਾ ਛੱਡ ਕੇ ਬਾਕੀ ਚਾਰ ਚੁਫੇਰੇ ਦੇਸੀ ਫੌਜ ਵਾਲੇ ਬੰਦੂਕਾਂ ਨਾਲ ਪੈਹਰਾ ਦੇ ਰਹੇ ਸਨ ਤੇ ਸਟੇਸ਼ਨ ਦੇ ਉਦਾਲੇ ਪਦਾਲੇ ਤਿੰਨ ਵਜੇ ਤੱਕ ਟਾਵੀਂ ਟਾਵੀਂ ਗੋਲੀ ਚਲਦੀ ਰਹੀ, ਜਿਸ ਤੋਂ ਮਾਲੂਮ ਹੁੰਦਾ ਸੀ ਕਿ ਮੁਸਾਫ਼ਰਾਂ ਨੂੰ ਲੱਭ ਲੱਭ ਮਾਰਦੇ ਸਨ। ਕਰੀਬਨ ਚਾਰ ਵਜੇ ਸਵੇਰੇ ਮੈਂ ਦੇਖਿਆ ਕਿ ਮੇਰੇ ਸਾਥੀ ਬੇਹੋਸ਼ ਹਨ। ਮੈਂ ਹੁਣ ਇਨ੍ਹਾਂ ਦੇ ਹੱਥੋਂ ਨਿਕਲ ਜਾਣ ਦਾ ਹਛਾ ਵੇਲਾ ਵੇਖ ਕੇ ਬਾਹਰ ਨਿਕਲਿਆ। ਅੱਗੇ ਪੈਹਰੇ ਵਾਲਾ ਫੌਜੀ ਵੀ ਗੋਡਿਆਂ ਵਿੱਚ ਬੰਦੂਕ ਰੱਖ ਕੇ ਸੁੱਤਾ ਪਿਆ ਨਜ਼ਰ ਆਇਆ। ਮੈਂ ਉਸ ਤੋਂ ਦੂਜੀ ਤਰਫ਼ ਨੂੰ ਗਿਆ। ਇੱਕ ਬਗੀਚੇ ਵਿੱਚ ਜਾ ਕੇ ਪਾਣੀ ਦਾ ਤਲਾਓ ਦੇਖਿਆ ਮੈਂ ਬੜਾ ਹੀ ਧਿਆਇਆ ਸੀ. ਇਸ ਲਈ ਪਾਣੀ ਪੀਣ ਲੱਗਾ ਵਿੱਚ ਸੱਪ ਤਰਦਾ ਫਿਰਦਾ ਸੀ, ਇਸ ਲਈ ਮੈਂ ਮੂੰਹ ਅੱਗੇ ਰੁਮਾਲ ਲੈ ਕੇ ਘੁੱਟਾਂ ਨਾਲ ਪਾਣੀ ਪੀਤਾ ਤਾਂ ਕਿ ਮੂੰਹ 'ਚ ਕੋਈ ਚੀਜ਼ ਨਾ ਲੰਘ ਜਾਵੇ। ਓਥੋਂ ਤੁਰਿਆ, ਜਿਸ ਰਸਤੇ ਥਾਣੀਂ ਰਾਤੀਂ ਅਸੀਂ ਆਏ ਸੀ ਓਸੇ ਹੀ ਰਾਹ ਗਿਆ। ਇਸ ਮੁਰਾਦ ਨਾਲ ਕਿ ਮੈਂ ਆਪਣੇ 'ਸ਼ਹੀਦ' ਹੋਏ ਸਾਥੀਆਂ ਦੇ ਨਾਲ ਜਾ ਮਿਲਾਂ, ਪਰੰਤੂ ਕੋਈ ਦੋ ਸੌ ਕਦਮ ਸ਼ਹੀਦਾਂ ਤੋਂ ਉਰੇ ਹੀ ਫੌਜ ਦਾ ਬਹੁਤ ਸਾਰਾ ਗਰੋਹ ਦੇਖਿਆ ਤੇ ਮੈਨੂੰ ਖਿਆਲ ਆਇਆ ਕਿ ਸ਼ਹੀਦਾਂ ਵਾਲੀ ਜਗ੍ਹਾ ਤੱਕ ਮੇਰਾ ਪੁੱਜਣਾ ਮੁਸ਼ਕਲ ਹੈ ਜਦ ਤੱਕ ਕਿ ਏਥੋਂ ਦਾ ਕੋਈ ਵਾਕਿਫ਼ਕਾਰ ਕੋਈ ਹੋਰ ਰਸਤਾ ਨਾ ਦੱਸੇ। ਮੇਰੇ ਖਿਆਲ ਵਿੱਚ ਏਥੇ ਏਸ ਕਿੱਸੇ ਨੂੰ ਸਾਰਾ ਦੱਸਣ ਦੀ ਕੋਈ ਲੋੜ ਨਹੀਂ ਭਾਸਦੀ, ਏਨ੍ਹਾਂ ਕੈਹਣਾ ਬੱਸ ਹੈ ਕਿ ਮੈਂ ਬੜੀ ਹਿੰਮਤ ਨਾਲ ਇੱਕ ਬੰਗਾਲੀ ਬਾਬੂ ਨੂੰ ਮਿਲਿਆ, ਉਹ ਦੋ ਤਿੰਨ ਹੋਰ ਸਾਥੀਆਂ ਨੂੰ ਬੁਲਾ ਲਿਆਇਆ, ਉਨ੍ਹਾਂ ਨੇ ਲੰਬੀ ਵਿਚਾਰ ਤੋਂ ਪਿੱਛੋਂ ਮੈਨੂੰ ਇਹ ਸਲਾਹ ਦਿੱਤੀ ਕਿ ਤੇਰੇ ਇਸ ਵੇਲੇ ਨਾਲ ਦੇ ਸ਼ਹੀਦਾਂ ਨਾਲ ਸ਼ਹੀਦ ਹੋਣ ਨਾਲੋਂ ਆਪਣੇ ਆਪ ਨੂੰ ਬਚੌਣਾ ਅਤੇ ਇਸ ਸੱਚੀ ਹਕੀਕਤ ਨੂੰ (ਜੋ ਤੇਰੇ ਨਾਲ ਵਰਤੀ ਹੈ) ਦੁਨੀਆਂ ਵਿਚ ਰੋਸ਼ਨ ਕਰਨ ਪਰ ਹਿੰਦੁਸਤਾਨ ਨੂੰ ਬਹੁਤ ਹੀ ਲਾਭ ਪ੍ਰਾਪਤ ਹੋਵੇਗਾ। ਮੈਂ ਭਾਵੇਂ ਕੁਝ ਚਿਰ ਤਾਂ ਜ਼ਿਦ ਕੀਤੀ, ਪਰੰਤੂ ਉਹਨਾਂ ਦੀ ਦਾਨਾਈ ਦੀਆਂ ਗੱਲਾਂ ਤੇ ਦੇਸ਼ ਦੇ ਲਾਭ ਨੂੰ ਮੁਖ ਰੱਖਦੇ ਹੋਏ ਏਹ ਇਰਾਦਾ ਕਰ ਲਿਆ ਕਿ

ਜਦ ਤੱਕ ਫੜਿਆ ਨਾ ਜਾਵਾਂ ਤਦ ਤੱਕ ਇਸ ਸੱਚੀ ਹਕੀਕਤ ਨੂੰ ਰੋਸ਼ਨ ਕਰਨ ਦੀ ਕੋਸ਼ਿਸ਼ ਕਰਾਂਗਾ। ਬਸ ਉਨਾਂ ਦੀ ਥੋੜੀ ਜਿਹੀ ਮਦਦ ਨਾਲ ਮੈਂ ਅੱਗੇ ਚਲਿਆ ਗਿਆ ਤੇ ਜਿਸ ਤਰ੍ਹਾਂ ਗਿਆ ਤੇ ਜਿਥੇ ਗਿਆ ਏਹ ਗੱਲਾਂ ਨਾ ਦੱਸਦਾ ਹੋਇਆ ਕੇਵਲ ਏਹੋ ਹੀ ਦੱਸਦਾ ਹਾਂ ਕਿ 30 ਸਤੰਬਰ ਦੇ ਦਿਨ ਮੈਂ ਕਈ ਆਦਮੀਆਂ ਨੂੰ ਮਿਲ ਕੇ ਆਪਣੀ ਹਕੀਕਤ ਦੱਸੀ ਤੇ ਉਹਨਾਂ ਨੂੰ ਕਿਹਾ ਕਿ ਤੁਸੀਂ ਦੇਸ਼ ਬੰਧੂ ਸੀ. ਆਰ ਦਾਸ ਯਾ ਏ. ਚੱਕਰਵਤੀ ਜਾਂ ਹੋਰ ਕਿਸੇ ਲਾਇਕ ਵਕੀਲ ਨੂੰ ਮਿਲਾ ਦਿਉ। ਉਸ ਦਿਨ ਛੁੱਟੀ ਦਾ ਦਿਨ ਹੋਣ ਕਰਕੇ ਮੇਰੀਆਂ ਕੋਸ਼ਿਸ਼ਾਂ ਬੇਅਰਥ ਹੀ ਗਈਆਂ। ਫੇਰ ਕੁਝ ਆਦਮੀਆਂ ਨਾਲ ਮੁਲਾਕਾਤ ਹੋਈ ਜਿੰਨਾਂ ਨੇ ਮੈਨੂੰ ਕਿਹਾ ਕਿ ਕੁਝ ਖਰਚ ਦਿਓ ਤਾਂ ਕੋਈ ਵਕੀਲ ਤੁਹਾਨੂੰ ਲਿਆ ਦਿੰਦੇ ਹਾਂ। ਮੈਂ 8 ਪੌਂਡ ਦੇ ਦਿੱਤੇ ਤੇ ਚਾਰ ਪੰਜ ਘੰਟੇ ਪਿਛੋਂ ਓਥੋਂ ਵੀ ਮੈਨੂੰ ਨਾ ਮੈਦ ਹੋਣਾ ਪਿਆ, ਉਨ੍ਹਾਂ ਅੱਠਾਂ ਪੌਂਡਾ ਵਿਚੋਂ ਮੇਰਾ ਖਿਆਲ ਹੈ ਕਿ ਦਸ ਬਾਰਾਂ ਰੁਪਏ ਮੇਰੀ ਬਾਬਤ ਖਰਚ ਹੋ ਗਏ ਹੋਣਗੇ, ਪਰੰਤੂ ਬਾਕੀ ਰਕਮ ਨਾਂ ਮੈਂ ਮੰਗੀ ਤੇ ਨਾ ਉਨ੍ਹਾਂ ਦਿੱਤੀ।"[5]

ਫੌਜ ਨੇ ਬਚ ਕੇ ਨਿਕਲੇ ਮੁਸਾਫ਼ਰਾਂ ਦੀ ਐਨੀ ਤੇਜ਼ੀ ਨਾਲ ਭਾਲ ਕੀਤੀ ਸੀ ਕਿ ਗਿਆਰਾਂ ਅਕਤੂਬਰ ਤੱਕ 202 ਮੁਸਾਫ਼ਰਾਂ ਨੂੰ ਗ੍ਰਿਫ਼ਤਾਰ ਕਰਕੇ ਕਲਕੱਤੇ ਦੀ ਅਲੀਪੁਰ ਜੇਲ੍ਹ 'ਚ ਬੰਦ ਕਰ ਦਿੱਤਾ ਸੀ, ਜਿਨ੍ਹਾਂ 'ਚ ਬਾਬਾ ਗੁਰਦਿੱਤ ਸਿੰਘ ਦਾ ਸੱਤ ਸਾਲਾਂ ਭੁਝੰਗੀ ਭਾਈ ਬਲਵੰਤ ਸਿੰਘ ਵੀ ਸ਼ਾਮਿਲ ਸੀ। ਜਹਾਜ਼ 'ਚ ਕੁੱਲ 321 ਮੁਸਾਫ਼ਰ ਵਾਪਸ ਆਏ ਸਨ, ਜਿਨ੍ਹਾਂ 'ਚੋਂ 62 ਰੇਲ ਗੱਡੀ ਵਿਚ ਬੈਠ ਕੇ ਪੰਜਾਬ ਪਹੁੰਚ ਗਏ ਸਨ, 18 ਮਾਰੇ ਗਏ ਸਨ, 29 ਹਾਲਾਂ ਵੀ ਭਗੌੜੇ ਸਨ, ਜਿਨ੍ਹਾਂ ਵਿਚ ਬਾਬਾ ਗੁਰਦਿੱਤ ਸਿੰਘ ਤੇ ਉਸ ਦਾ ਸਕੱਤਰ ਭਾਈ ਦਲਜੀਤ ਸਿੰਘ ਵੀ ਸ਼ਾਮਿਲ ਸਨ।[6]

## ਗੋਲੀਬਾਰੀ ਵਿੱਚ ਮਾਰੇ ਗਏ ਮੁਸਾਫਰ

| ਮੁਸਾਫਰ ਦਾ ਨਾਂਅ | ਪਿਤਾ ਦਾ ਨਾਂਅ | ਪਿੰਡ | ਤਹਿਸੀਲ | ਜਿਲਾ |
|---|---|---|---|---|
| 1. ਸੀਹਾਂ ਸਿੰਘ | ਸੇਵਾ ਸਿੰਘ | ਕੋਟ ਦਾਤਾ | ਪੱਟੀ | ਤਰਨਤਾਰਨ |
| 2. ਭਗਤ ਸਿੰਘ | ਹੀਰਾ ਸਿੰਘ | ਰਾਜੇਆਣਾ | ਬਾਘਾ ਪੁਰਾਣਾ | ਮੋਗਾ |
| 3. ਅਰਜਨ ਸਿੰਘ | ਲੱਖ ਸਿੰਘ | ਢੱਡੇ | ਜਲੰਧਰ | ਜਲੰਧਰ |
| 4. ਇੰਦਰ ਸਿੰਘ | ਵੀਰ ਸਿੰਘ | ਸਿੱਧਵਾਂ | ਨਕੋਦਰ | ਜਲੰਧਰ |
| 5. ਨਰੈਣ ਸਿੰਘ | ਬਚਨ ਸਿੰਘ | ਲੌਂਗੋ ਦੇਵਾ | ਜੀਰਾ | ਫਿਰੋਜ਼ਪੁਰ |
| 6. ਲਛਮਣ ਸਿੰਘ | ਦੇਵਾ ਸਿੰਘ | ਮਾਨੋ ਚਾਹਲ | ਤਰਨਤਾਰਨ | ਤਰਨਤਾਰਨ |

| | | | | |
|---|---|---|---|---|
| 7. ਰੂੜ ਸਿੰਘ | ਲਾਭ ਸਿੰਘ | ਨਾਨੋ ਕੇ | ਅਜਨਾਲਾ | ਸ੍ਰੀ ਅੰਮ੍ਰਿਤਸਰ |
| 8. ਭਜਨ ਸਿੰਘ | ਅਨੋਖ ਸਿੰਘ | ਰਾਜੀਆ | ਧਨੌਲਾ | ਬਰਨਾਲਾ |
| 9. ਚੰਨਣ ਸਿੰਘ | ਕਾਹਨ ਸਿੰਘ | ਵਜੀਦ ਕੇ | ਬਰਨਾਲਾ | ਬਰਨਾਲਾ |
| 10. ਸ਼ਿਬ ਸਿੰਘ | ਮਤਾਬ ਸਿੰਘ | ਨਾਨੋ ਕੇ | ਅਜਨਾਲਾ | ਸ੍ਰੀ ਅੰਮ੍ਰਿਤਸਰ |
| 11. ਰੂੜ ਸਿੰਘ | ਸ਼ੇਰ ਸਿੰਘ | ਲੰਗੇਆਣਾ | ਬਾਘਾ ਪੁਰਾਣਾ | ਮੋਗਾ |
| 12. ਕਾਕੜ ਸਿੰਘ | ਰਾਮ ਸਿੰਘ | ਭੋਖੜੀ (ਹਰਿ ਰਾਏਪੁਰ) | ਬਠਿੰਡਾ | ਬਠਿੰਡਾ |
| 13. ਈਸ਼ਰ ਸਿੰਘ | ਜੀਵਾ ਸਿੰਘ | ਮਾਣੂੰਕੇ | ਜਗਰਾਉਂ | ਲੁਧਿਆਣਾ |
| 14. ਮਸਤਾਨ ਸਿੰਘ | ਬਿਸ਼ਨ ਸਿੰਘ | ਲੀਲ | ਪੱਖੋਵਾਲ | ਲੁਧਿਆਣਾ |
| 15. ਕੇਹਰ ਸਿੰਘ | ਝੰਡਾ ਸਿੰਘ | ਖੇਮੂਆਣਾ | ਬਠਿੰਡਾ | ਬਠਿੰਡਾ |
| 16. ਰਤਨ ਸਿੰਘ | ਬਤਨ ਸਿੰਘ | ਜਮਸ਼ੇਰ | ਜਲੰਧਰ | ਜਲੰਧਰ |
| 17. ਟਹਿਲ ਸਿੰਘ | ਗੰਡਾ ਸਿੰਘ | ਰਾਣੀਵਾਲਾ | ਪੱਟੀ | ਤਰਨਤਾਰਨ |
| 18. ਇੰਦਰ ਸਿੰਘ | (ਇਨਕੁਆਰੀ ਕਮੇਟੀ ਦੀ ਰਿਪੋਰਟ ਵਿਚ ਇਸ ਮੁਸਾਫਰ ਦੇ ਪਿੰਡ ਆਦਿ ਦੀ ਕੋਈ ਜਾਣਕਾਰੀ ਨਹੀ ਦਿੱਤੀ ਗਈ। ਅੰਦਾਜ਼ੇ ਮੁਤਾਬਕ, ਇਹ ਮੁਸਾਫਰ ਇੰਦਰ ਸਿੰਘ ਪਿੰਡ ਲਧਾਈਕੇ, ਤਹਿ ਬਾਘਾ ਪੁਰਾਣਾ ਜਿਲਾ ਮੋਗਾ ਹੋ ਸਕਦਾ ਹੈ. 376 ਮੁਸਾਫਰਾਂ ਵਿਚ ਗਿਆਰਾਂ ਇੰਦਰ ਸਿੰਘ ਹਨ, ਦਸ ਇੰਦਰ ਸਿੰਘਾਂ ਦਾ ਨਾਮ ਪਤਾ ਬਜਬਜ ਘਾਟ 'ਤੇ ਗ੍ਰਿਫ਼ਤਾਰ ਕੀਤੇ ਗਏ ਵਿਅਕਤੀਆਂ ਵਿੱਚ ਹੈ, ਪਰ ਇੰਦਰ ਸਿੰਘ ਲਧਾਈਕੇ ਦਾ ਨਹੀਂ ਹੈ। ਬਾਬਾ ਗੁਰਦਿੱਤ ਸਿੰਘ ਦੀ ਪੁਸਤਕ 'ਗੁਰੂ ਨਾਨਕ ਜਹਾਜ਼ ਦੇ ਮੁਸਾਫਰਾਂ ਦੀ ਦਰਦ ਭਰੀ ਕਥਾ' ਦੀ ਸੂਚੀ ਵਿੱਚ ਇਸ ਮੁਸਾਫਰ ਦਾ ਨਾਮ ਨਹੀਂ ਹੈ। ਉਥੇ ਇੰਦਰ ਸਿੰਘ ਪਿੰਡ ਢੱਡੇ ਲਿਖਿਆ ਹੈ. ਪਰ ਵੈਨਕੂਵਰ ਦੀ ਖਾਲਸਾ ਦੀਵਾਨ ਕੋਲ ਭੇਜੀ ਸੂਚੀ ਵਿੱਚ ਇੰਦਰ ਸਿੰਘ ਲਧਾਈਕੇ ਦਾ ਨਾਮ ਹੈ ਤੇ ਦਸਤਖਤਾਂ ਵਾਲੀ ਥਾਂ ਅੰਗੂਠਾ ਲਗਾਇਆ ਹੋਇਆ ਹੈ।) | | | |
| 19. ਪੰਡਿਤ ਗੋਧੀ ਰਾਮ | ਬਿਸ਼ਨ ਰਾਮ | ਅੱਚਰਵਾਲ | ਜਗਰਾਉਂ | ਲੁਧਿਆਣਾ |
| 20. ਰੁਕਮਣੀ ਕਾਂਤਾ | ਮਾਜੂਮਦਾਰ (ਆਮ ਨਾਗਰਿਕ) | ਦਿਓਪਾੜਾ | | ਕਲਕੱਤਾ |
| 21. ਦੀਨ ਬੰਧੂ (ਆਮ ਨਾਗਰਿਕ) | | ਭਦਰਕ | ਬਾਲਾਸੋਰ | ਉੜੀਸਾ |

## ਹਸਪਤਾਲ ਵਿੱਚ ਦਾਖਲ ਮੁਸਾਫਰ

| ਮੁਸਾਫਰ ਦਾ ਨਾਂਅ | ਪਿਤਾ ਦਾ ਨਾਂਅ | ਪਿੰਡ | ਤਹਿਸੀਲ | ਜਿਲਾ |
|---|---|---|---|---|
| 1 ਬਹਾਦਰ ਸਿੰਘ | ਚੰਦਾ ਸਿੰਘ | ਗਿਲਾਂਵਾਲੀ | ਡੇਰਾ ਬਾਬਾ ਨਾਨਕ | ਗੁਰਦਾਸਪੁਰ |
| 2 ਪੀਰ ਬਖਸ਼ | ਟੰਡਾ | ਨੂਰ ਮਹਿਲ | ਫਿਲੌਰ | ਜਲੰਧਰ |
| 3 ਹਜ਼ਾਰਾ ਸਿੰਘ | ਜੀਵਨ ਸਿੰਘ | ਪਾਸਲਾ | ਫਿਲੌਰ | ਜਲੰਧਰ |
| 4 ਇੰਦਰ ਸਿੰਘ | ਸੁੰਦਰ ਸਿੰਘ | ਤਲਵੰਡੀ | ਵਲਟੋਹਾ | ਲਹੌਰ |
| 5 ਰਲਾ ਸਿੰਘ | ਬੀਰ ਸਿੰਘ | ਢੰਪਈ | ਮੁੱਲਾਂਪੁਰ | ਲੁਧਿਆਣਾ |
| 6 ਪਰਬਾ ਸਿੰਘ | ਕਰਤਾਰ ਸਿੰਘ | ਬਹਾਦਰਪੁਰ | ਪਟਿਆਲਾ | ਪਟਿਆਲਾ |
| 7 ਮੰਗਲ ਸਿੰਘ | ਤੇਜਾ ਸਿੰਘ | ਲਖਮੀਪੁਰ | ਰੂਪਨਗਰ | ਰੂਪਨਗਰ |
| 8 ਬਾਦਲ ਸਿੰਘ | ਦੇਵਾ ਸਿੰਘ | ਹੁਸਿਆਰਪੁਰ | ਖਰੜ | ਮੁਹਾਲੀ |

# ਸਰਕਾਰੀ ਬਿਆਨ

ਬਜ ਬਜ ਘਾਟ 'ਤੇ ਨਿਹੱਥੇ ਸਿੱਖਾਂ ਦਾ ਕੀਤਾ ਗਿਆ ਕਤਲੇਆਮ ਐਨਾ ਬੇਰਹਿਮ ਸੀ ਕਿ ਇਸ ਦੀ ਚਰਚਾ ਜਲਦੀ ਹੀ ਜੰਗਲ ਦੀ ਅੱਗ ਵਾਂਗ ਚਾਰ ਚੁਫੇਰੇ ਫੈਲ ਗਈ। ਇਸ ਕਤਲੇਆਮ 'ਚ ਸਿੱਖਾਂ ਤੋਂ ਇਲਾਵਾ ਦੋ ਆਮ ਨਾਗਰਿਕ ਮਾਰੇ ਗਏ ਸਨ, ਪੰਜ ਗੋਰਿਆਂ ਸਮੇਤ ਗਿਆਰਾਂ ਸਿਪਾਹੀ ਤੇ ਫੌਜੀ ਜ਼ਖ਼ਮੀ ਹੋਏ ਸਨ, ਜਿਨ੍ਹਾਂ 'ਚ ਮਿ : ਈਸਟਵੁੱਡ ਤੇ ਰੇਲਵੇ ਸੁਪਰਡੈਂਟ ਮੈਲਕਮ ਲੋਮੈਕਸ ਦੀ ਹਾਲਤ ਤਾਂ ਕਾਫ਼ੀ ਗੰਭੀਰ ਸੀ। ਇਸ ਕਤਲੇਆਮ ਨੂੰ ਜਾਇਜ਼ ਠਹਿਰਾਉਣ ਲਈ, ਹੁਣ ਬੰਗਾਲ ਸਰਕਾਰ ਨੂੰ ਤੁਰੰਤ ਪੈਰ ਇੱਕ ਅਕਤੂਬਰ 1914 ਨੂੰ ਇੱਕ ਲੰਬਾ-ਚੌੜਾ ਪ੍ਰੈਸ ਬਿਆਨ ਜਾਰੀ ਕਰਨਾ ਪੈ ਗਿਆ, ਜਿਸ ਵਿਚ ਵਾਪਰੀ ਘਟਨਾ 'ਤੇ ਤਾਂ ਅਫ਼ਸੋਸ ਪ੍ਰਗਟ ਕੀਤਾ ਗਿਆ ਸੀ ਪਰ ਬਿਆਨ 'ਚ ਸਿੱਖਾਂ ਨੂੰ ਹੀ ਦੋਸ਼ੀ ਠਹਿਰਾਇਆ ਗਿਆ ਸੀ।[1] ਸਰਕਾਰ ਨੇ ਇਹ ਬਿਆਨ ਸਿਰਫ 'ਦਾ ਪਾਈਨੀਅਰ' ਵਿਚ 2 ਅਕਤੂਬਰ ਨੂੰ ਪ੍ਰਕਾਸ਼ਿਤ ਕਰਵਾਇਆ ਸੀ ਪਰ ਬਾਕੀ ਅਖ਼ਬਾਰਾਂ ਨੂੰ ਬਿਆਨ ਛਾਪਣ ਤੋਂ ਵਰਜ ਦਿੱਤਾ ਗਿਆ ਸੀ। 'ਸਟੇਟਸਮੈਨ' ਨੇ ਵੀ 2 ਅਕਤੂਬਰ ਨੂੰ ਸਰਕਾਰ ਦਾ ਸੰਖੇਪ ਬਿਆਨ ਛਾਪਿਆ ਸੀ, ਜਿਸ ਵਿਚ ਕਿਹਾ ਗਿਆ ਸੀ ਕਿ "ਬੰਗਾਲ ਦੇ ਗਵਰਨਰ ਨੂੰ ਹੋਈਆਂ ਮੌਤਾਂ 'ਤੇ ਦੁੱਖ ਹੈ। ਸਰਕਾਰ ਮੁਸਾਫ਼ਰਾਂ ਨੂੰ ਜਹਾਜ਼ ਦੇ ਸਫ਼ਰ ਦੇ ਕਾਰਨ ਪੇਸ਼ ਆਈਆਂ ਮੁਸੀਬਤਾਂ ਨੂੰ ਧਿਆਨ ਵਿਚ ਰੱਖਦੀ ਹੋਈ, ਖੁੱਲ੍ਹੇ ਇਰਾਦੇ ਨਾਲ, ਉਨ੍ਹਾਂ ਦੇ ਘਰ ਭੇਜਣ ਲਈ ਕਾਰਵਾਈ ਕਰ ਰਹੀ ਹੈ। ਸਰਕਾਰ ਨੂੰ ਉਨ੍ਹਾਂ ਦੇ ਮਨ ਅੰਦਰ ਪੈਦਾ ਹੋਏ ਰਾਜਸੀ ਉੱਸਲਵੱਟੇ ਬਾਰੇ ਵੀ ਪਤਾ ਸੀ। ਇਸ ਲਈ ਉਸ ਨੇ ਪੰਜਾਬ ਸਰਕਾਰ ਦੀ ਸਹਿਮਤੀ ਨਾਲ ਇਹ ਵਿਚਾਰ ਬਣਾਇਆ ਸੀ ਕਿ ਮੁਸਾਫਰਾਂ ਨੂੰ ਤੁਰੰਤ ਅਤੇ ਸਿੱਧਾਂ ਉਨ੍ਹਾਂ ਦੇ ਘਰੀਂ ਭੇਜ ਦਿੱਤਾ ਜਾਵੇ। ਇਹ ਕਹਿਣ ਦੀ ਲੋੜ ਨਹੀਂ ਕਿ ਕਿਸੇ ਨੂੰ ਜਰਾ ਜਿੰਨਾਂ ਵੀ ਸ਼ੱਕ ਨਹੀਂ ਸੀ ਕਿ ਮੁਸਾਫ਼ਰ ਬ੍ਰਿਟਿਸ਼ ਅਧਿਕਾਰੀਆਂ ਉਪਰ, ਬਿਨਾਂ ਕਿਸੇ ਕਿਸਮ ਦੀ ਭੜਕਾਹਟ ਦੇ ਹਮਲਾ ਕਰਨ ਲਈ ਹਥਿਆਰਬੰਦ ਸਨ।"[2]

ਸਰਕਾਰ ਨੇ ਆਪਣਾ ਪੱਖ ਸਹੀ ਸਿੱਧ ਕਰਨ ਲਈ ਇਹ ਬਿਆਨ ਵੈਨਕੂਵਰ ਤੋਂ ਨਿਕਲਣ ਵਾਲੇ ਅਖ਼ਬਾਰਾਂ 'ਪਰਾਵਿੰਸ' ਦੇ 27 ਅਕਤੂਬਰ 1914 ਦੇ ਪਰਚੇ 'ਚ ਵੀ ਛਪਵਾਇਆ ਸੀ ਤਾਂ ਕਿ ਕੈਨੇਡਾ ਦੇ ਸਿੱਖਾਂ ਦੇ ਗੁੱਸੇ ਨੂੰ ਠੰਡਿਆ ਕੀਤਾ ਜਾ ਸਕੇ।

ਬੰਗਾਲ ਸਰਕਾਰ ਵੱਲੋਂ ਇਹ ਬਿਆਨ ਜਾਰੀ ਕਰਨ ਦੇ ਤੀਜੇ ਦਿਨ, ਜ਼ਖ਼ਮਾਂ ਦੀ ਤਾਬ ਨਾ ਝੱਲਦਾ ਹੋਇਆ ਇਸ ਸਾਰੇ ਪੁਆੜੇ ਦੀ ਜੜ੍ਹ ਸੁਪਰਡੈਂਟ ਈਸਟਵੁੱਡ ਪੂਰਾ ਹੋ ਗਿਆ। ਉਸ ਦੇ ਜਨਾਜ਼ੇ 'ਚ 2000 ਤੋਂ ਵੱਧ ਬੰਦੇ ਸ਼ਾਮਿਲ ਹੋਏ ਤੇ ਉਸ ਨੂੰ ਪੂਰੇ ਫੌਜੀ ਸਨਮਾਨਾਂ ਨਾਲ ਦਫ਼ਨਾਇਆ ਗਿਆ।[3] ਕਈ ਜੰਗਾਂ ਦੇ ਨਾਇਕ ਜ਼ਾਲਮ ਦਾ ਅੰਤ ਸਿੱਖਾਂ ਹੱਥੋਂ ਹੋਣਾ ਲਿਖਿਆ ਸੀ। ਬਜ ਬਜ ਦੇ ਕਤਲੇਆਮ ਨੇ ਪੰਜਾਬ ਦੇ ਸਿੱਖਾਂ ਅੰਦਰ ਖਲਬਲੀ ਪੈਦਾ ਕਰ ਦਿੱਤੀ। ਅੰਗਰੇਜ਼ ਸਰਕਾਰ ਲਈ ਇਹ ਕਾਂਡ ਬੜਾ ਕੁਮੌਕੇ ਵਾਪਰਿਆ ਸੀ। ਉਧਰ ਜੰਗ ਛਿੜ ਪਈ ਸੀ, ਜੰਗ ਦੇ ਫਰੰਟ 'ਤੇ ਸਿੱਖ ਫੌਜੀ ਹੀ ਅੱਗੇ ਸਨ: ਸਰਕਾਰ ਨੂੰ ਡਰ ਪੈਦਾ ਹੋ ਗਿਆ ਸੀ ਕਿ ਕਿਧਰੇ ਨਿਰਦੋਸ਼ ਸਿੱਖਾਂ ਦੇ ਕਤਲੇਆਮ ਦੀ ਖ਼ਬਰ ਸੁਣ ਕੇ ਸਿੱਖ ਫੌਜੀ ਨਾ ਭੜਕ ਉੱਠਣ! ਜਿਵੇਂ ਭਾਰਤੀ ਸਟੇਟ ਨੇ ਜੂਨ 1984 'ਚ ਸ੍ਰੀ ਦਰਬਾਰ ਸਾਹਿਬ ਦੇ ਹਮਲੇ ਤੋਂ ਬਾਅਦ ਇਸ ਕੁਕਰਮ ਨੂੰ ਛਪਾਉਣ ਲਈ ਦੇਸ਼ਾਂ ਵਿਦੇਸ਼ਾਂ 'ਚ ਆਪਣੇ ਆਪ ਨੂੰ ਸਹੀ ਸਿੱਧ ਕਰਨ ਲਈ ਹਰ ਹਰਬਾ ਵਰਤਿਆ ਸੀ, ਉਸੇ ਤਰ੍ਹਾਂ ਅੰਗਰੇਜ਼ ਸਰਕਾਰ ਨੇ ਵੀ ਇਸ ਕਾਂਡ ਦੇ ਸਿੱਖਾਂ 'ਤੇ ਪੈਣ ਵਾਲੇ ਅਸਰ ਨੂੰ ਰੋਕਣ ਲਈ ਹਰ ਪੱਧਰ 'ਤੇ ਬਾਨਣੂੰ ਬੰਨਣੇ ਸ਼ੁਰੂ ਕਰ ਦਿੱਤੇ।

ਉਸ ਵਕਤ ਕਲਕੱਤੇ ਦੇ ਪ੍ਰਮੁੱਖ ਗੁਰੂ ਘਰ ਗੁਰਦੁਆਰਾ ਬੜਾ ਸਿੱਖ ਸੰਗਤ ਉਪਰ ਸਰਕਾਰ ਭਗਤ ਸਿੱਖਾਂ ਜਿਨ੍ਹਾਂ ਵਿੱਚ ਸਹਿਜਧਾਰੀ ਵੀ ਸਨ, ਦਾ ਕਬਜਾ ਸੀ। ਅਜਿਹੇ ਵਿਅਕਤੀਆਂ ਵਲੋਂ 8 ਅਕਤੂਬਰ 1914 ਨੂੰ ਗੁਰੂ ਘਰ ਵਿੱਚ ਇਕੱਠ ਕੀਤਾ ਗਿਆ,ਜਿਸ ਵਿੱਚ ਮੁੱਖ ਬੁਲਾਰੇ ਪੰਡਤ ਸੁੰਦਰ ਲਾਲ ਮਿਸ਼ਰ ਆਨਰੇਰੀ ਮੈਜਿਸਟ੍ਰੇਟ ਅਤੇ ਲਾਲਾ ਅਮਰ ਨਾਥ 107 ਹੈਰੀਸਨ ਰੋਡ ਸਨ। ਇਕੱਠ ਵਿੱਚ ਬਜ ਬਜ ਘਾਟ ਦੇ ਸਾਕੇ ਉਪਰ ਦੁੱਖ ਪ੍ਰਗਟ ਕਰਦਿਆਂ, ਮੁਸਾਫਰਾਂ ਉਪਰ ਦੋਸ਼ ਲਾਇਆ ਗਿਆ ਕੇ ਉਹਨਾਂ ਨੇ ਪਹਿਲਾਂ ਫਸਾਦ ਸ਼ੁਰੂ ਕੀਤਾ ਸੀ। ਇਕੱਠ ਵਿੱਚ ਜਿਥੇ ਸਿੱਖਾਂ ਨੂੰ ਜੰਗ ਵਿੱਚ ਅੰਗਰੇਜ਼ਾਂ ਦੀ ਖੁੱਲ ਕੇ ਮੱਦਦ ਕਰਨ ਦੀ ਬੇਨਤੀ ਕੀਤੀ ਗਈ,ਉਥੇ ਜੰਗ ਦੀ ਜਿੱਤ ਲਈ ਵੀ ਵਹਿਗੁਰੂ ਅੱਗੇ ਅਰਦਾਸ ਕੀਤੀ ਗਈ। ਇਕੱਠ ਵਲੋਂ ਗੁਰਮੁਖੀ ਅਤੇ ਅੰਗਰੇਜ਼ੀ ਅਖਬਾਰਾਂ ਨੂੰ ਅਪੀਲ ਕੀਤੀ ਗਈ ਕਿ ਉਹ ਬਜ ਬਜ ਘਾਟ ਦੇ ਸਾਕੇ ਬਾਰੇ ਰਿਪੋਰਟਾਂ ਛਾਪਣੀਆਂ ਬੰਦ ਕਰ ਦੇਣ ਤਾਂ ਕਿ ਸਿੱਖ ਫੌਜੀਆਂ ਦੇ ਮਨਾਂ ਉੱਪਰ ਕੋਈ ਮੰਦਾ ਪ੍ਰਭਾਵ ਨਾਂਹ ਪਵੇ, ਜੋ ਕਿ ਅੰਗਰੇਜ਼ ਫੌਜ ਦੀ ਰੀੜ੍ਹ ਦੀ ਹੱਡੀ ਹਨ।

ਪਾਸ ਕੀਤੇ ਗਏ ਮਤਿਆਂ ਉਪਰ ਪੰਡਤ ਸੁੰਦਰ ਲਾਲ ਮਿਸ਼ਰ, ਲਾਲਾ ਅਮਰਨਾਥ ਸਰਮਾਂ, ਬਿਸ਼ਨੂੰ ਸਿੰਘ, ਮੋਹਣ ਸਿੰਘ ਟਰੱਸਟੀ ਗੁਰਦੁਆਰਾ ਬੜਾ ਸਿੱਖ ਸੰਗਤ, ਗੁਰਦੁਆਰੇ ਦਾ ਸਕੱਤਰ ਨਿਹਾਲ ਸਿੰਘ, ਗੰਡਾ ਸਿੰਘ, ਗੁਰਚਰਨ ਸਿੰਘ, ਦਿਆਲ ਸਿੰਘ, ਨਰੈਣ ਦੱਤ, ਗੁਰਬਖਸ਼ ਸਿੰਘ, ਮੁੱਖ ਗ੍ਰੰਥੀ ਨਾਥ ਸਿੰਘ ਅਤੇ

ਪੰਡਿਤ ਨਿਤਿਆਂ ਨੰਦ ਜੇਤਲੀ ਦੇ ਦਸਤਖ਼ਤ ਸਨ।

ਸਰਕਾਰ ਨੇ ਸ੍ਰੀ ਅਕਾਲ ਤਖਤ ਦੇ ਸਰਬਰਾਹ ਅਰੂੜ ਸਿੰਘ ਨੂੰ ਮਜ਼ਬੂਰ ਕੀਤਾ ਕਿ ਉਹ ਬਿਆਨ ਦੇਵੇ ਕਿ ਕਾਮਾਗਾਟਾ ਮਾਰੂ ਦੇ ਜਿਨ੍ਹਾਂ ਮੁਸਾਫ਼ਰਾਂ ਨੇ ਬਜ ਬਜ ਘਾਟ 'ਤੇ ਫਸਾਦ ਕੀਤਾ ਸੀ ਉਹ ਸਿੱਖ ਨਹੀਂ ਸਨ। ਅਰੂੜ ਸਿੰਘ ਨੇ 6 ਅਕਤੂਬਰ 1914 ਨੂੰ ਸ੍ਰੀ ਅਕਾਲ ਤਖਤ ਸਾਹਿਬ 'ਤੇ ਆਪਣੇ ਕੁਝ ਕੁ ਝੋਲੀ ਚੁੱਕਾਂ ਨਾਲ ਗਿਆਨੀ ਗੁਰਬਖ਼ਸ਼ ਸਿੰਘ ਦੀ ਸਕੱਤਰੀ ਹੇਠ ਇੱਕਠ ਕਰਕੇ, ਇੱਕ ਬਿਆਨ 'ਦੇਸ਼ ਅਖ਼ਬਾਰ' 'ਚ ਛਪਵਾਇਆ ਕਿ "ਕਾਮਾਗਾਟਾ ਮਾਰੂ ਦੇ ਮੁਸਾਫ਼ਰ ਸਿੱਖ ਨਹੀਂ ਹਨ, ਉਨ੍ਹਾਂ ਨੂੰ ਪੰਥ 'ਚੋਂ ਖਾਰਜ ਕੀਤਾ ਜਾਂਦਾ ਹੈ।"[5] ਚੀਫ਼ ਖਾਲਸਾ ਦੀਵਾਨ ਦੇ ਮੁਖੀ ਸਰ ਸੁੰਦਰ ਸਿੰਘ ਮਜੀਠੀਆ ਵੱਲੋਂ ਵੀ ਇੱਕ ਪੱਤਰ ਜਾਰੀ ਕੀਤਾ ਗਿਆ ਜਿਸ ਵਿਚ ਮੁਸਾਫ਼ਰਾਂ ਨੂੰ 'ਅਸਿੱਖ' ਕਿਹਾ ਗਿਆ।[6]

# ਪ੍ਰਤੀਕਰਮ

ਭਾਵੇਂ ਅੰਗ੍ਰੇਜ਼ ਸਰਕਾਰ ਨੇ ਗੁਰੂ ਨਾਨਕ ਜਹਾਜ਼ ਦੇ ਨਿਹੱਥੇ ਮੁਸਾਫ਼ਰਾਂ ਨੂੰ ਇਕੱਲ ਵਾਂਝੇ ਘੇਰ ਕੇ ਉਨ੍ਹਾਂ ਦਾ ਸ਼ਿਕਾਰ ਖੇਡਿਆ ਸੀ ਪਰ ਇਸ ਕਤਲੇਆਮ ਦੀ ਕਣਸੋਅ ਜਿਉਂ ਜਿਉਂ ਬਾਹਰ ਫੈਲਣੀ ਸ਼ੁਰੂ ਹੋਈ, ਉਸ 'ਤੇ ਪ੍ਰਤੀਕਰਮ ਹੋਣਾ ਵੀ ਲਾਜ਼ਮੀ ਸੀ।

ਪੰਜਾਬ 'ਚ ਸ. ਹਰਚੰਦ ਸਿੰਘ ਲਾਇਲਪੁਰੀ ਦੇ 'ਖਾਲਸਾ ਅਖ਼ਬਾਰ' ਭਾਈ ਜੀਵਨ ਸਿੰਘ 'ਸੇਵਕ' ਦੇ 'ਖਾਲਸਾ ਸੇਵਕ' ਅਤੇ ਸ. ਅਮਰ ਸਿੰਘ ਦੇ 'ਸ਼ੇਰੇ ਪੰਜਾਬ' ਨੇ ਇਸ ਕਾਂਡ ਸਬੰਧੀ ਬੜੇ ਅੱਗ ਉਗਲਦੇ ਲੇਖ ਛਾਪੇ ਸਨ। ਜਿਨ੍ਹਾਂ ਤੋਂ ਚਿੜ ਕੇ ਸਰਕਾਰ ਨੇ ਇਨ੍ਹਾਂ ਅਖ਼ਬਾਰਾਂ ਦੀਆਂ ਜਮਾਨਤਾਂ ਜਬਤ ਕਰ ਲਈਆਂ।[1]

ਕ੍ਰਿਮੀਨਲ ਇੰਟੈਲੀਜੈਂਸ ਦੇ ਡਾਇਰੈਕਟਰ ਨੇ 13 ਅਕਤੂਬਰ ਦੀ ਆਪਣੀ ਹਫ਼ਤਾਵਰੀ ਖੁਫ਼ੀਆ ਰਿਪੋਰਟ ਵਿੱਚ ਇਸ ਤਰ੍ਹਾਂ ਦਰਜ ਕੀਤਾ ਸੀ :

"**ਬਜ ਬਜ ਦੇ ਫਸਾਦ ਬਾਰੇ ਇਤਰਾਜਯੋਗ ਤਕਰੀਰ :**

4 ਅਕਤੂਬਰ ਨੂੰ ਲਾਹੌਰ ਵਿੱਚ ਚਾਰ ਸੌ ਦੇ ਕਰੀਬ ਸਿੱਖਾਂ ਦਾ ਇਕੱਠ ਹੋਇਆ ਜਿਸ ਵਿੱਚ 'ਲਾਇਲ ਗਜ਼ਟ' ਦੇ ਸੰਪਾਦਕ ਅਮਰ ਸਿੰਘ ਵਲੋਂ ਬਜ ਬਜ ਦੇ ਫ਼ਸਾਦ ਬਾਰੇ ਬੜੀ ਇਤਰਾਜ਼ਯੋਗ ਤਕਰੀਰ ਕੀਤੀ ਗਈ। ਜਿਸ ਵਿੱਚ ਉਸ ਨੇ ਜਹਾਜ਼ ਦੇ ਹਾਂਗਕਾਂਗ ਤੋਂ ਚੱਲ ਕੇ ਕਲਕੱਤੇ ਪਹੁੰਚਣ ਦਾ ਵੇਰਵੇ ਨਾਲ ਵਿਸਥਾਰ ਦਿੱਤਾ। ਉਸ ਨੇ ਕਿਹਾ ਕਿ ਸਿੱਖ ਘਰੋਂ-ਘਰੀ ਜਾਣ ਤੋਂ ਪਹਿਲਾਂ ਕਲਕੱਤੇ ਜਾ ਕੇ ਆਪਣੇ ਬੀਵੀ ਬੱਚਿਆਂ ਲਈ ਕੁਝ ਨਾ ਕੁਝ ਖ਼ਰੀਦਣਾ ਚਾਹੁੰਦੇ ਸਨ ਪਰ ਪੁਲੀਸ ਫੌਜ ਨੇ ਉਨ੍ਹਾਂ ਨੂੰ ਪਿੱਛੇ ਮੋੜ ਦਿੱਤਾ। ਉਸ ਨੇ ਕਿਹਾ ਕਿ ਸਿੱਖਾਂ ਕੋਲ ਕਿਰਪਾਨਾਂ ਅਤੇ ਲਾਠੀਆਂ ਸਨ, ਜੋ ਉਨ੍ਹਾਂ ਨੇ ਸਵੈ ਰੱਖਿਆ ਲਈ ਵਰਤੀਆਂ। ਪਰ ਫ਼ੌਜੀਆਂ ਨੇ ਗੋਲੀਆਂ ਦੀਆਂ ਵਾਲੀਆਂ ਮਾਰੀਆਂ ਜਿਨ੍ਹਾਂ ਨਾਲ ਦੋਵਾਂ ਪਾਸਿਆਂ ਦਾ ਨੁਕਸਾਨ ਹੋਇਆ। ਉਸ ਨੇ ਇਸ ਗੱਲ ਨੂੰ ਵੀ ਰੱਦ ਕਰ ਦਿੱਤਾ ਕਿ ਇੱਕ ਸਿੱਖ ਨੇ ਰਿਵਾਲਵਰ ਨਾਲ ਪਹਿਲਾਂ ਗੋਲੀ ਚਲਾਈ ਸੀ ਜਿਸ ਤੋਂ ਭੜਕਾਹਟ ਵਿੱਚ ਆ ਕੇ ਫ਼ੌਜ ਨੇ ਵਾਲੀਆਂ ਮਾਰੀਆਂ। ਉਸ ਨੇ ਦਾਅਵਾ ਕੀਤਾ ਕਿ ਮਰਨ ਵਾਲੇ ਸਿੱਖਾਂ ਦੀ ਗਿਣਤੀ ਸਰਕਾਰ ਅਤੇ ਅਖ਼ਬਾਰਾਂ ਵਲੋਂ ਦੱਸੀ ਗਿਣਤੀ ਨਾਲੋਂ ਕਿਤੇ ਵੱਧ ਹੈ। ਅਮਰ ਸਿੰਘ ਨੇ ਸਿੰਘ ਸਭਾ ਨੂੰ ਅਪੀਲ ਕੀਤੀ ਕਿ ਉਹ ਸਾਰੇ ਮਾਮਲੇ ਦੀ ਖ਼ੁਦ ਪੜਤਾਲ ਕਰ ਕੇ ਦੋਸ਼ੀਆਂ ਨੂੰ ਸਜ਼ਾ ਦਿਵਾਏ।"[2]

ਗਿ. ਹੀਰਾ ਸਿੰਘ ਦਰਦ ਅਨੁਸਾਰ :

ਕਾਮਾ ਗਾਟਾ ਮਾਰੂ ਦੇ ਸ਼ਹੀਦਾਂ ਨਿਮਿੱਤ ਪਾਠ ਕਰਾਉਣ, ਅਰਦਾਸਾ ਸੋਧਣ ਅਤੇ ਪੀੜਤਾਂ ਲਈ ਕੋਈ ਫੰਡ ਇਕੱਠਾ ਕਰਨ ਵਾਲੇ ਨੂੰ ਡਾਂਟ ਫਾਂਟ ਦਿੱਤੀ ਜਾਂਦੀ ਸੀ ਤੇ ਕਈ ਹਾਲਤਾਂ ਵਿਚ ਸਖ਼ਤ ਸਜਾ ਵੀ ਦਿੱਤੀ ਜਾਂਦੀ ਸੀ।[3] ਸਰਕਾਰ ਨੇ ਇੱਕ ਫਿਰਤੂ ਚਿੱਠੀ ਕੱਢੀ ਜਿਸ ਰਾਹੀਂ ਕਾਮਾ ਗਾਟਾ ਮਾਰੂ ਬਾਰੇ ਜਲਸਿਆਂ ਵਿਚ ਬੋਲਣਾ ਤੇ ਅਖ਼ਬਾਰਾਂ ਵਿਚ ਲਿਖਣਾ ਮਨ੍ਹਾਂ ਕੀਤਾ ਗਿਆ ਸੀ।[4]

ਪਰ ਸਖਤੀ ਦੇ ਬਾਵਜੂਦ ਵੀ ਸਿੱਖਾਂ ਵਿੱਚ ਗੁੱਸਾ ਵਧ ਰਿਹਾ ਸੀ। ਗਿਆਨੀ ਦਰਦ ਅਨੁਸਾਰ:

ਮੈਂ ਉਸ ਵਕਤ ਗੁਰਮਤਿ ਪ੍ਰਚਾਰਕ ਜਥੇ ਦਾ ਸਕੱਤਰ ਸੀ। ਮੈਂ ਕਾਮਾਗਾਟਾ ਮਾਰੂ ਦੇ ਸਾਕੇ ਬਾਰੇ ਪਿੰਡਾਂ ਵਿੱਚ ਪ੍ਰਚਾਰ ਕੀਤਾ ਕਿ ਮੁਸਾਫਰਾਂ ਦੀ ਹਮਦਰਦੀ ਦੇ ਗੁਰਮਤੇ ਪਾਸ ਕਰੋ ਅਤੇ ਸ਼ਹੀਦਾਂ ਨਮਿੱਤ ਅਰਦਾਸ ਕਰੋ। .... ਸਰਕਾਰ ਵਲੋਂ ਕੱਢੀ ਇੱਕ ਗਸ਼ਤੀ ਚਿੱਠੀ ਮਿਲੀ ਜਿਸ ਵਿੱਚ ਮੁਸਾਫਰਾਂ ਨਾਲ ਹਮਦਰਦੀ ਕਰਨ ਵਾਲਿਆਂ ਨੂੰ ਚੇਤਾਵਨੀ ਦਿੱਤੀ ਗਈ ਸੀ। ਇੱਕ ਚਿੱਠੀ ਸਰਕਾਰ ਭਗਤ ਸਿੱਖਾਂ ਵਲੋਂ ਵੀ ਮਿਲੀ।

ਇੱਕ ਦਿਨ ਠੀਕਰੀਵਾਲਾ ਦਾ ਥਾਣੇਦਾਰ ਚੱਕ ਨੰ: 41 ਦੇ ਨੰਬਰਦਾਰ ਅਤੇ ਮੈਨੂੰ ਲਾਇਲਪੁਰ ਲੈ ਗਿਆ। ਜਿਥੇ ਅੰਗਰੇਜ਼ ਪੁਲੀਸ ਅਫਸਰ ਨੇ ਕਿਹਾ ਕਿ ਕਾਮਾਗਾਟਾ ਮਾਰੂ ਵਾਲਿਆਂ ਨਾਲ ਕੋਈ ਬਾਤ ਚੀਤ ਨਾਂ ਕੀਤੀ ਜਾਵੇ। ਨੰਬਰਦਾਰ ਨੇ ਤਾਂ ਹਾਂ ਵਿੱਚ ਹਾਂ ਆਖੀ ਪਰ ਮੇਰਾ ਮਨ ਵਿਆਕੁਲ ਹੋ ਗਿਆ। ਉਥੋਂ ਆ ਕੇ ਮੈਂ ਪਿੰਡ ਦੇ ਗੁਰਦੁਆਰੇ ਵਿੱਚ ਅਖੰਡ ਪਾਠ ਰੱਖਿਆ, ਅਰਦਾਸੇ ਵਿੱਚ ਦਿਲਾਂ ਦੀ ਭੜਾਸ ਕੱਢੀ। ਅੱਖੀਆਂ ਛਮ ਛਮ ਰੋ ਰਹੀਆਂ ਸਨ। ਇਹਨਾਂ ਸ਼ਬਦਾਂ ਨਾਲ ਅਰਦਾਸਾ ਮੁਕਾਇਆ ਹੇ ਵਾਹਿਗੁਰੂ ਅਸੀਂ ਬੜੇ ਬੇਵਸ ਹਾਂ, ਗੁਲਾਮ ਹਾਂ,ਆਪਣੇ ਸ਼ਹੀਦ ਵਤਨੀ ਭਰਾਵਾਂ ਵਾਸਤੇ ਚਾਰ ਹੰਝੂ ਵੀ ਨਹੀਂ ਕੇਰ ਸਕਦੇ ਹਮਦਰਦੀ ਨਹੀਂ ਪ੍ਰਗਟ ਕਰ ਸਕਦੇ, ਤੂੰ ਹੀ ਉਹਨਾਂ ਦੀਆਂ ਆਤਮਾਂਵਾਂ ਨੂੰ ਆਪਣੇ ਚਰਨਾਂ ਵਿੱਚ ਵਾਸਾ ਦੇਹ ਅਤੇ ਸਾਨੂੰ ਬਲ ਬਖਸ਼ ਕੇ ਅਸੀਂ ਦੁੱਖੀ ਵਤਨੀ ਭਰਾਵਾਂ ਨਾਲ ਹਮਦਰਦੀ ਤੇ ਸਹਾਇਤਾ ਕਰ ਸਕੀਏ।

ਚੜ੍ਹਾਵੇ ਦੇ 30-32 ਰੁਪਏ ਹੋ ਗਏ। ਇਸ ਅਖੰਡ ਪਾਠ ਦੀ ਕਾਰਵਾਈ ਅਖਬਾਰਾਂ ਨੂੰ ਵੀ ਘੱਲੀ, ਇਹ ਵੀ ਕਿਹਾ ਕਿ ਜੇਕਰ ਮੁਸਾਫਰਾਂ ਲਈ ਕੋਈ ਫੰਡ ਜਾਂ ਸਹਾਇਤਾ ਕਾਇਮ ਹੋਵੇ ਤਾਂ ਸਾਡੇ ਵੀ ਪੈਸੇ ਤੁਛ ਭੇਟਾ ਸ਼ਾਮਲ ਕੀਤੀ ਜਾਵੇ।......... ਖਬਰ ਸਿਰਫ ਲ਼ਹੌਰ ਦੇ 'ਹਿੰਦੂ' ਅਖਬਾਰ ਵਿੱਚ ਛਪੀ।

ਤੀਜੇ ਦਿਨ ਠੀਕਰੀਵਾਲ ਦਾ ਠਾਣੇਦਾਰ ਆ ਧਮਕਿਆ। ਅੱਗ ਬਬੋਲਾ ਹੋਇਆ ਕਿ ਬਾਗੀਆਂ ਲਈ ਅਖੰਡ ਪਾਠ ਕਿਉ ਕੀਤਾ? ਮੈਨੂੰ ਲਾਇਲਪੁਰ ਦੇ

ਅੰਗਰੇਜ਼ ਸੁਪਰਡੈਂਟ ਅੱਗੇ ਲਿਆ ਪੇਸ਼ ਕੀਤਾ। ਉਸ ਨੇ ਡਾਂਟ ਡਪਟ ਕੀਤੀ ਅਤੇ ਚਿਤਾਵਨੀ ਦੇ ਕੇ ਛੱਡ ਦਿੱਤਾ ਕਿ ਅੱਗੋਂ ਅਜਿਹਾ ਨਾਂ ਕੀਤਾ ਜਾਵੇ।[5]

ਨਨਕਾਣਾ ਸਾਹਿਬ ਦੇ ਮੈਨੇਜਰ ਸ: ਨਰੈਣ ਸਿੰਘ ਐਮ. ਏ. ਅਨੁਸਾਰ "ਬਜ ਬਜ ਦੇ ਘਾਟ 'ਤੇ ਹੋਏ ਇਸ ਦਰਦਨਾਕ ਹਾਦਸੇ ਬਾਰੇ ਉਸ ਸਮੇਂ ਇੱਕ ਸੋਲ੍ਹਾਂ ਸਾਲ ਦੀ ਸਿੱਖ ਬੱਚੀ ਹਰਨਾਮ ਕੌਰ ਨੇ ਹੇਠਾਂ ਲਿਖੀ ਕਵਿਤਾ 'ਖਾਲਸਾ ਸੇਵਕ' ਅਖ਼ਬਾਰ ਵਿਚ ਛਪਵਾਈ ਜਿਸ ਦੀ ਸਜਾ ਮਾਲਕ ਅਖ਼ਬਾਰ ਭਾਈ ਜੀਵਨ ਸਿੰਘ ਜੀ ਨੂੰ ਭੁਗਤਣੀ ਪਈ। ਜਿਨ੍ਹਾਂ ਦੀ ਦੋ ਹਜ਼ਾਰ ਦੀ ਜ਼ਮਾਨਤ ਜ਼ਬਤ ਹੋ ਕੇ ਅਖ਼ਬਾਰ ਬੰਦ ਹੋ ਗਿਆ ਜੋ ਅੱਜ ਤੱਕ ਮੁੜ ਨਾ ਨਿਕਲ ਸਕਿਆ।

"ਮਾਰੇ ਗਏ ਹਾਂ ਰਾਹੀ ਮਾਰੇ ਗਏ ਹਾਂ ਰਾਹੀ
ਖਾਲੀ ਚਲੇ ਹਾਂ ਖਾਲੀ ਦੇਖੋ ਅਸੀਂ ਮੁਸਾਫ਼ਰ
ਖੱਫਣ ਨਾ ਲੈਣ ਦਿੱਤਾ ਡਾਹਢੀ ਇਹ ਮੌਤ ਕਾਫਰ
ਲੱਕੜ ਨਾ ਮੂਲ ਲੀਤੀ ਲੰਬੂ ਕਿਸੇ ਨਾ ਲਾਇਆ
ਟੋਟਾ ਭੀ ਗਿੱਠ ਭੌਂ ਦਾ ਵੰਡੇ ਨਹੀਂ ਹੈ ਆਇਆ
ਰੋਇਆ ਨਾ ਪਾਸ ਕੋਈ ਮਾਰੀ ਕਿਸੇ ਨਾ ਧਾਹੀ
ਮਾਰੇ ਗਏ ਹਾਂ ਲੋਕੋ ਮਾਰੇ ਗਏ ਹਾਂ ਰਾਹੀ।"[6]

ਪਰ ਜਿਉਂ ਜਿਉਂ ਇਸ ਕਤਲੇਆਮ ਦੀ ਕਣਸੋਅ ਦੇਸ਼ ਬਦੇਸ਼ ਵਿੱਚ ਵਸਦੇ ਸਿੱਖਾਂ ਤੱਕ ਪੁੱਜਦੀ ਗਈ ਤਿਉਂ ਤਿਉਂ ਉਨ੍ਹਾਂ ਵਿੱਚ ਗੁੱਸੇ ਅਤੇ ਬਦਲੇ ਦੀ ਅੱਗ ਭੜਕਦੀ ਗਈ। ਭਾਵੇਂ ਲੱਗ ਪੱਗ ਸਾਰੇ ਮੁਸਾਫ਼ਰਾਂ ਦਾ ਸਬੰਧ ਪੰਜਾਬ ਨਾਲ ਸੀ ਪਰ ਉਨ੍ਹਾਂ ਦੇ ਸੰਘਰਸ਼ ਦੀ ਪੂਰੀ ਖ਼ਬਰ ਸਾਰ ਕੈਨੇਡਾ, ਅਮਰੀਕਾ ਅਤੇ ਟਾਪੂਆਂ 'ਤੇ ਵਸਣ ਵਾਲੇ ਭਾਰਤੀਆਂ ਨੂੰ ਸੀ। ਉਥੋਂ ਦੀਆਂ ਅਖ਼ਬਾਰਾਂ ਵਿੱਚ ਗੁਰੂ ਨਾਨਕ ਜਹਾਜ਼ ਛੇ ਮਹੀਨੇ ਤੋਂ ਖ਼ਬਰਾਂ ਦਾ ਸਰੋਤ ਬਣਿਆ ਰਿਹਾ ਸੀ। ਜਹਾਜ਼ ਦੀ ਵਾਪਸੀ ਨੇ ਭਾਵੇਂ ਬਦੇਸ਼ਾਂ ਵਿਚ ਵਸਣ ਵਾਲੇ ਭਾਰਤੀਆਂ ਖਾਸ ਕਰਕੇ ਸਿੱਖਾਂ ਦੇ ਦਿਲਾਂ ਅੰਦਰ ਇਸ ਬੇਇਨਸਾਫ਼ੀ ਵਿਰੁੱਧ ਅੱਗ ਬਾਲ ਦਿੱਤੀ ਸੀ ਪਰ ਬਜ ਬਜ ਘਾਟ ਦੇ ਸਾਕੇ ਨੇ, ਬਲਦੀ ਉੱਪਰ ਤੇਲ ਦਾ ਕੰਮ ਕੀਤਾ ਸੀ। ਬਦੇਸ਼ਾਂ ਵਿੱਚ ਵਸਣ ਵਾਲੇ ਸਿੱਖਾਂ ਦੇ ਮਨਾਂ ਵਿੱਚ ਅੰਗ੍ਰੇਜ਼ ਸਾਮਰਾਜ ਵਿਰੁੱਧ ਸੁਲਘਦੀ ਅਗਨ ਪ੍ਰਚੰਡ ਹੋ ਗਈ। ਕਈ ਥਾਵਾਂ 'ਤੇ ਸਿੱਖਾਂ ਵੱਲੋਂ ਮੁਸਾਫਰਾਂ ਦੀ ਹਮਦਰਦੀ ਵਿੱਚ ਇਕੱਠ ਕੀਤੇ ਗਏ ਅਤੇ ਲਾਰਡ ਹਾਰਡਿੰਗ ਨੂੰ ਪਟੀਸ਼ਨ ਪੇਸ਼ ਕੀਤੇ ਗਏ। ਜਿੰਨਾਂ ਵਿੱਚ ਅੰਗਰੇਜ਼ੀ ਭਾਸ਼ਾ ਵਿੱਚ ਛਪਦੇ ਅਖ਼ਬਾਰਾਂ ਦੀ ਗਲਤ ਕਿੱਸੇ ਛਾਪਣ ਕਰਕੇ ਨਿਖੇਧੀ ਕੀਤੀ ਗਈ ਸੀ। ਇਸ ਦੇ ਨਾਲ ਹੀ ਬੰਗਾਲ ਸਰਕਾਰ ਦੇ ਬਿਆਨ ਨੂੰ ਰੱਦ ਕਰਕੇ ਨਿਰਪੱਖ ਪੜਤਾਲ ਦੀ ਮੰਗ ਕੀਤੀ ਗਈ।[7]

ਲਾਹੌਰ ਦੀ ਸ੍ਰੀ ਗੁਰੂ ਸਿੰਘ ਸਭਾ ਨੇ 10 ਅਕਤੂਬਰ ਨੂੰ ਉਪਰੋਕਤ ਮਤਾ

ਪਾਸ ਕੀਤਾ : "ਸਿੱਖਾਂ ਦੀ ਪ੍ਰਤੀਨਿਧ ਸ੍ਰੀ ਗੁਰੂ ਸਿੰਘ ਸਭਾ ਲਾਹੌਰ ਦੀ ਅੰਤਰਿੰਗ ਕਮੇਟੀ ਨੇ ਬਜਬਜ ਦੇ ਫਸਾਦ ਦੀ ਨਿਖੇਧੀ ਕਰਦਿਆਂ ਮਤਾ ਪਾਸ ਕੀਤਾ ਹੈ ਜਿਸ ਦੁਆਰਾ ਲਾਰਡ ਹਾਰਡਿੰਗ ਦੀ ਸਰਕਾਰ ਤੋਂ ਮੰਗ ਕੀਤੀ ਗਈ ਹੈ ਕਿ ਇਸ ਮਾਮਲੇ ਦੀ ਨਿਰਪੱਖ ਜਾਂਚ ਕਰਾਉਣ ਲਈ ਮਿਲਿਆ-ਜੁਲਿਆ ਕਮਿਸ਼ਨ, ਜਿਸ ਵਿਚ ਸਰਕਾਰੀ ਅਧਿਕਾਰੀ, ਗੈਰ ਸਰਕਾਰੀ ਵਿਅਕਤੀ ਅਤੇ ਸਿੱਖ ਨੇਤਾ ਸ਼ਾਮਲ ਹੋਣ, ਨਿਯੁਕਤ ਕੀਤਾ ਜਾਵੇ। ਉਹਨਾਂ ਨੇ ਮਾਮਲੇ ਬਾਰੇ ਕੁਝ ਲੋਕਾਂ ਦੇ ਪੂਰਵ ਨਿਰਣੇ ਵਾਲੇ ਮੁਤੱਸਅਬੀ ਫੈਸਲੇ ਦੀ ਵੀ ਨਿਖੇਧੀ ਕੀਤੀ।"[8] ਸਿੰਘ ਸਭਾ ਦਾ ਇਹ ਬਿਆਨ ਕਲਕੱਤੇ ਦੇ 'ਸਟੇਟਸਮੈਨ' ਵਿਚ 11 ਅਕਤੂਬਰ ਨੂੰ ਪ੍ਰਕਾਸ਼ਿਤ ਹੋਇਆ।

ਸਿੱਖ ਹਲਕਿਆਂ 'ਚ ਇਸ ਘਟਨਾ ਦੀ ਨਿਰਪੱਖ ਜਾਂਚ ਕਰਵਾਉਣ ਦੀ ਮੰਗ ਉੱਠ ਖੜੀ ਹੋਈ। ਕਲਕੱਤੇ 'ਚ ਰਹਿਣ ਵਾਲੇ ਪ੍ਰਸਿੱਧ ਕਾਂਗਰਸੀ ਆਗੂ ਸ੍ਰੀ ਸੁਰਿੰਦਰ ਨਾਥ ਬੈਨਰਜੀ ਦੀ ਇੰਡੀਅਨ ਐਸੋਸੀਏਸ਼ਨ ਨੇ ਵੀ ਇਸ ਮੰਗ ਦਾ ਸਮਰਥਨ ਕੀਤਾ। ਬੈਨਰਜੀ ਨੇ ਆਪਣੇ ਅਖ਼ਬਾਰ 'ਬੰਗਾਲੀ' ਦੇ 3 ਅਕਤੂਬਰ ਵਾਲੇ ਅੰਕ 'ਚ ਲਿਖਿਆ: "ਅਸਾਡਾ ਵਿਚਾਰ ਹੈ ਕਿ ਅਧਿਕਾਰੀ ਇਸ ਗੱਲ ਨੂੰ ਖੋਲ ਕੇ ਦੱਸਣ ਕਿ ਉਨ੍ਹਾਂ ਨੇ ਇਹ ਕਿਉਂ ਜ਼ਰੂਰੀ ਸਮਝਿਆ ਕਿ ਸਿੱਖ ਪ੍ਰਵਾਸੀਆਂ ਨੂੰ ਉਨ੍ਹਾਂ ਦੇ ਘਰੀਂ ਜਾਣ 'ਤੇ ਮਜ਼ਬੂਰ ਕੀਤਾ ਜਾਵੇ, ਉਨ੍ਹਾਂ ਨੂੰ ਕਲਕੱਤੇ ਜਾਣ ਤੋਂ ਕਿਉਂ ਰੋਕਿਆ ਗਿਆ? ਜਦੋਂ ਕਿ ਉਨ੍ਹਾਂ 'ਚੋਂ ਕੁਝ ਅਜਿਹਾ ਕਰਨਾ ਚਾਹੁੰਦੇ ਸਨ। ਅਜਿਹੀ ਕਾਰਵਾਈ ਨੂੰ ਕਾਨੂੰਨ ਦੀ ਵਿਵਸਥਾ ਨੂੰ ਮੁੱਖ ਰੱਖ ਕੇ ਜਾਂ ਜਨਤਕ ਸ਼ਾਂਤੀ ਨੂੰ ਸਨਮੁਖ ਰੱਖ ਕੇ ਹੀ ਜਾਇਜ਼ ਠਹਿਰਾਇਆ ਜਾ ਸਕਦਾ ਹੈ। ਨਿਰਸੰਦੇਹ ਅਧਿਕਾਰੀਆਂ ਕੋਲ ਕੋਈ ਆਪਣੇ ਕਾਰਨ ਮੌਜੂਦ ਹੋਣਗੇ। ਸ਼ਾਇਦ ਉਨ੍ਹਾਂ ਨੇ ਪੁਲਿਸ ਦੀਆਂ ਰਿਪੋਰਟਾਂ 'ਤੇ ਅਮਲ ਕੀਤੇ ਹੋਣਗੇ ਪਰ ਇਹ ਰਿਪੋਰਟਾਂ ਜਿਵੇਂ ਕਿ ਸਭ ਜਾਣਦੇ ਹਨ, ਹਮੇਸ਼ਾ ਰੱਬੀ ਸੱਚ ਨਹੀਂ ਹੁੰਦੀਆਂ, ਵਾਸਤਵਿਕ 'ਚ ਸਾਡਾ ਖਿਆਲ ਹੈ ਕਿ ਜੇ ਉਨ੍ਹਾਂ ਨੂੰ ਕਲਕੱਤੇ ਜਾਣ ਦੀ ਆਗਿਆ ਦੇ ਦਿੱਤੀ ਜਾਂਦੀ ਤਾਂ ਕੋਈ ਗੰਭੀਰ ਖ਼ਤਰਾ ਨਹੀਂ ਸੀ। ਇਹ ਅਫ਼ਸੋਸ ਜਨਕ ਸਾਕਾ, ਅਸੀਂ ਮਹਿਸੂਸ ਕਰਦੇ ਹਾਂ ਕਿ ਥੋੜੀ ਜਿਹੀ ਨੀਤੀ ਅਤੇ ਸਿਆਣਪ ਵਰਤ ਕੇ ਟਾਲਿਆ ਜਾ ਸਕਦਾ ਸੀ।"[9] ਜੰਗ ਦੇ ਦਿਨ ਹੋਣ ਕਾਰਨ ਸਰਕਾਰ ਉਪਰ ਲੋਕਾਂ ਦਾ ਦਬਾਓ ਵੱਧ ਰਿਹਾ ਸੀ।

# ਪੜਤਾਲੀਆ ਕਮੇਟੀ

ਅਖੀਰ 15 ਅਕਤੂਬਰ 1914 ਨੂੰ ਵਾਈਸ ਰਾਏ ਲਾਰਡ ਹਾਰਡਿੰਗ ਨੇ ਇਸ ਘਟਨਾ ਦੀ ਜਾਂਚ ਕਰਵਾਉਣ ਲਈ ਪੜਤਾਲੀਆਂ ਕਮੇਟੀ ਗਠਨ ਕਰਨ ਦਾ ਐਲਾਨ ਕਰ ਦਿੱਤਾ। ਇਸ ਬਾਰੇ ਭਾਰਤ ਸਰਕਾਰ ਦੇ ਸਕੱਤਰ ਮਿ. ਐਚ ਵੀਲ੍ਹਰ ਸੀ.ਐਸ.ਆਈ, ਸੀ.ਆਈ.ਈ. ਨੇ ਬੰਗਾਲ ਸਰਕਾਰ ਨੂੰ ਪੱਤਰ ਲਿਖ ਕੇ ਕਮੇਟੀ ਦੇ ਮੈਂਬਰਾਂ ਅਤੇ ਕੰਮ ਢੰਗ ਬਾਰੇ ਜਾਣਕਾਰੀ ਦਿੱਤੀ :

ਸ਼ਿਮਲਾ 15 ਅਕਤੂਬਰ 1914

ਸ੍ਰੀ ਮਾਨ ਜੀਓ,

ਇਸ ਮਹੀਨੇ ਦੀ 11 ਤਾਰੀਖ ਦੀ ਤਾਰ ਨਾਲ ਸਮਾਪਤ ਹੋਏ ਪੱਤਰ ਵਿਹਾਰ ਦੇ ਹਵਾਲੇ ਨਾਲ, ਬਜਬਜ ਦੇ ਫਸਾਦ ਬਾਰੇ ਮੈਂ ਆਪ ਨੂੰ ਸੂਚਿਤਾ ਕਰਨਾ ਚਾਹੁੰਦਾ ਹਾਂ ਕਿ ਇਸ ਮਾਮਲੇ ਨਾਲ ਦੋਨਾਂ ਸਰਕਾਰਾਂ ਦਾ ਸਬੰਧ ਹੈ, ਕਿਉਂਕਿ ਇਹ ਸੂਬਾਈ ਤੌਰ 'ਤੇ ਬੜਾ ਅਹਿਮ ਹੈ। ਇਸ ਲਈ ਬੰਗਾਲ ਦੇ ਗਵਰਨਰ ਅਤੇ ਪੰਜਾਬ ਦੇ ਲੈਫਟੀਨੈਂਟ ਗਵਰਨਰ ਦੀ ਸਹਿਮਤੀ ਨਾਲ ਭਾਰਤ ਸਰਕਾਰ ਨੇ ਜਾਂਚ ਕਮਿਸ਼ਨ ਗਠਿਤ ਕਰਨ ਦਾ ਫੈਸਲਾ ਕੀਤਾ ਹੈ ਜਿਸ ਵਿਚ ਹੇਠ ਲਿਖੇ ਵਿਅਕਤੀ ਹੋਣੇ ਹਨ :

ਚੇਅਰਮੈਨ: ਮਾਨਯੋਗ ਸਰ ਵਿਲੀਅਮ ਵਿਨਸੈਂਟ ਕੇ ਟੀ, ਆਈ. ਸੀ.ਐਸ.

ਮੈਂਬਰ : ਮਿ. ਐਚ. ਵਿਮਜਲੇ ਆਈ.ਸੀ.ਐਸ.

ਮਾਨਯੋਗ ਬਿਜੈ ਚੰਦ ਮਹਿਤਾਬ ਕੇ.ਸੀ.ਐਸ.ਆਈ, ਕੇ.ਸੀ. ਆਈ.ਈ., ਆਈ.ਓ.ਐਮ. (ਮਹਾਰਾਜਾ ਬਰਦਵਾਨ)

ਮਾਨਯੋਗ ਮਿ. ਪੀ.ਜੇ. ਫਾਗਨ, ਆਈ.ਸੀ.ਐਸ.

ਮਾਨਯੋਗ ਸਰਦਾਰ ਦਲਜੀਤ ਸਿੰਘ ਸੀ.ਐਸ.ਆਈ.

**2. ਕਮੇਟੀ ਦਾ ਵਿਚਾਰ ਗੋਚਰਾ ਵਿਸ਼ਾ ਹੇਠ ਲਿਖੇ ਅਨੁਸਾਰ ਹੋਵੇਗਾ**

ਇਹ ਕਮੇਟੀ ਕੋਮਾਗਾਟਾ ਮਾਰੂ ਦੇ ਬ੍ਰਿਟਿਸ ਕਲੰਬੀਆ ਦੇ ਸਫਰ ਨਾਲ ਸਬੰਧਤ ਮਾਮਲੇ, ਉਸ ਦੀ ਭਾਰਤ ਨੂੰ ਵਾਪਸੀ, 29 ਸਤੰਬਰ, 1914 ਨੂੰ ਬਜਬਜ ਵਿਖੇ ਫਸਾਦ 'ਤੇ ਉਸ ਨਾਲ ਸਬੰਧਤ ਹੋਣ ਵਾਲੇ ਵਿਅਕਤੀਆਂ ਬਾਰੇ ਜਾਂਚ ਕਰੇਗੀ ਅਤੇ ਇਸ ਬਾਰੇ ਭਾਰਤ ਸਰਕਾਰ ਨੂੰ ਆਪਣੀ ਰਿਪੋਰਟ ਦੇਵੇਗੀ।

3. ਕਮੇਟੀ ਨੂੰ ਆਪਣੀ ਬੈਠਕ ਕਲਕੱਤਾ ਵਿਖੇ ਤੁਰੰਤ ਸੱਦਣ ਲਈ ਕਿਹਾ ਗਿਆ ਹੈ। ਕਲਕੱਤਾ ਵਿਚ ਚੇਅਰਮੈਨ (ਸਰ ਵਿਨਸੈਂਟ) ਦਾ ਠਿਕਾਣਾ ਹੋਵੇਗਾ ਬੰਗਾਲ ਕਲੱਬ। ਗਵਰਨਰ ਇਨ ਕੌਂਸਲ ਦੀ ਪ੍ਰਵਾਨਗੀ ਨਾਲ ਮੈਂ ਤੁਹਾਨੂੰ ਕਹਿ ਰਿਹਾ ਹਾਂ ਕਿ ਐਸੇ ਗਵਾਹ ਕਮੇਟੀ ਦੇ ਸਾਹਮਣੇ ਪੇਸ਼ ਕੀਤੇ ਜਾਣ ਜਿਹੜੇ ਕਿ ਸਥਾਨਕ ਸਰਕਾਰ ਦੀ ਰਾਏ ਵਿਚ ਜਰੂਰੀ ਹਨ ਤੇ ਉਨ੍ਹਾਂ ਦੀ ਗਵਾਹੀ ਲਈ ਜਾਵੇ। ਜਾਂਚ ਲਈ ਲੋੜੀਂਦੇ ਦਸਤਾਵੇਜੀ ਸਬੂਤ ਵੀ ਪੇਸ਼ ਕੀਤੇ ਜਾਣ। ਮੈਨੂੰ ਉਮੀਦ ਹੈ ਕਿ ਜਾਂਚ, ਜਿਥੋਂ ਤੱਕ ਹੋ ਸਕੇ, ਛੇਤੀ ਤੋਂ ਛੇਤੀ ਪੂਰੀ ਕੀਤੀ ਜਾਵੇਗੀ। ਵੇਰਵੇ ਸਰ ਵਿਨਸੈਂਟ ਨਾਲ ਮਿਲਕੇ ਤਹਿ ਕੀਤੇ ਜਾ ਸਕਦੇ ਹਨ।

4. ਕਮੇਟੀ ਨੂੰ, ਸੰਭਵ ਹੈ ਕਿ ਦਫ਼ਤਰ ਲਈ ਇਕ ਕਮਰਾ, ਕਾਗਜ ਪੱਤਰ ਅਤੇ ਦਫ਼ਤਰੀ ਅਮਲੇ ਦੀ ਲੋੜ ਪਵੇਗੀ ਅਤੇ ਭਾਰਤ ਸਰਕਾਰ ਨੂੰ ਇਸ ਬਾਰੇ ਕੋਈ ਸੰਦੇਹ ਨਹੀਂ ਕਿ ਗਵਰਨਰ ਵੱਲੋਂ ਇਸ ਲਈ ਹਰ ਤਰ੍ਹਾਂ ਦੀ ਲੋੜੀਂਦੀ ਸਹਾਇਤਾ ਲਈ ਪ੍ਰਬੰਧ ਕੀਤਾ ਜਾਵੇਗਾ।

ਤੁਹਾਡਾ ਸੇਵਕ
ਐਚ. ਵੀਹਲਰ
ਸਕੱਤਰ, ਭਾਰਤ ਸਰਕਾਰ

ਇਸ ਕਮੇਟੀ 'ਚ ਤਿੰਨ ਅੰਗ੍ਰੇਜ਼ ਅਧਿਕਾਰੀ ਤੇ ਦੋ ਮਹਾਰਾਜੇ ਸਨ, ਜੋ ਅੰਗਰੇਜ਼ ਸਰਕਾਰ ਦੇ ਹੀ ਖ਼ੈਰ ਖਵਾਹ ਸਨ। ਸਰ ਵਿਲੀਅਮ ਵਿਨਸੈਂਟ ਨੂੰ ਇਸ ਕਮੇਟੀ ਦਾ ਚੇਅਰਮੈਨ ਥਾਪਿਆ ਗਿਆ। ਮਿ: ਵਿਮਜ਼ਲੇ ਆਈ. ਸੀ. ਐਸ. ਤੇ ਬਰਦਮਾਨ ਦੇ ਮਹਾਰਾਜਾ ਸਰ ਬਿਜਾਏ ਚੰਦ ਮਹਿਤਾਬ ਬੰਗਾਲ ਤੋਂ ਮੈਂਬਰ ਲਏ ਗਏ। ਮਿ : ਫਾਗਨ ਆਈ. ਸੀ. ਐਸ. ਤੇ ਮਹਾਰਾਜਾ ਕਪੂਰਥਲਾ ਦਾ ਤਾਇਆ ਸ. ਦਲਜੀਤ ਸਿੰਘ ਪੰਜਾਬ ਤੋਂ ਮੈਂਬਰ ਸਨ।[1]

ਕਲਕੱਤੇ 'ਚ ਕਾਨੂੰਨ ਘੜਨ ਵਿਭਾਗ ਦੀ ਪੁਰਾਣੀ ਬਿਲਡਿੰਗ ਨੂੰ ਦਫ਼ਤਰ ਬਣਾ ਕੇ ਕਮੇਟੀ ਨੇ ਫੌਰੀ ਤੌਰ 'ਤੇ ਆਪਣਾ ਕੰਮ ਸ਼ੁਰੂ ਕਰ ਦਿੱਤਾ। ਇਸ ਕਮੇਟੀ ਤੋਂ ਪਹਿਲਾਂ ਬੰਗਾਲ ਸਰਕਾਰ ਦੇ ਅਧਿਕਾਰੀਆਂ ਮਿ. ਡਬਲਿਊ ਹਾਪਕਿਨਸ ਅਤੇ ਮਿ. ਐਫ.ਕੇ ਡੋਬਿਨ ਦੀ ਤਫ਼ਤੀਸ਼ੀ ਕਮੇਟੀ ਨੇ 24 ਪਰਗਨਾ ਦੇ ਡੀ.ਸੀ. ਮਿ. ਜੇ ਡੋਨਾਲਡ, ਰੇਲਵੇ ਦੇ ਟ੍ਰੈਫਿਕ ਮੈਨੇਜਰ ਐਫ.ਐਚ ਰੀਕਸ, ਸਹਾਇਕ ਸਟੇਸ਼ਨ ਮਾਸਟਰ ਰਾਮਦੇਵ ਘੋਸਲਾ, ਮੈਡੀਕਲ ਕਾਲਜ ਹਸਪਤਾਲ ਦੇ ਹਾਊਸ ਸਰਜਨ ਡਾ. ਡੀ.ਪੀ ਗੋਰੇ, ਰਾਇਲ ਫਿਊਜੀਲਰਜ ਦੇ ਕਪਤਾਨ ਐਫ. ਮੂਰ, ਬਦ ਕਿਸਮਤ ਜਹਾਜ਼ ਦੇ ਕਪਤਾਨ ਟੀ. ਯਾਮਾਮਾਤੋ, ਚੀਫ ਇੰਜਨੀਅਰ ਟੀ. ਸਿਓਜ਼ਾਕੀ ਤੋਂ ਇਲਾਵਾ ਜ਼ਖ਼ਮੀ ਸਿੱਖਾਂ ਦੇ ਵੀ ਬਿਆਨ ਲਏ ਸਨ। ਕਮੇਟੀ ਨੇ ਹੋਰ ਬਹੁਤ ਸਾਰੀਆਂ

ਗਵਾਹੀਆਂ ਵੀ ਇਕੱਠੀਆਂ ਕੀਤੀਆਂ ਸਨ। ਪਰ ਤਫ਼ਤੀਸ ਵਿਚ ਦੋਸ਼ੀ ਸਿੱਖਾਂ ਨੂੰ ਹੀ ਠਹਿਰਾਇਆ ਗਿਆ ਸੀ।

ਹੁਣ ਵਾਇਸ ਰਾਏ ਵੱਲੋਂ ਕਾਇਮ ਕੀਤੀ ਗਈ ਕਮੇਟੀ ਨੇ ਪਹਿਲੀ ਤਫ਼ਤੀਸ ਨੂੰ ਹੀ ਆਧਾਰ ਬਣਾਇਆ ਸੀ। ਕਮੇਟੀ ਨੇ ਬਜ ਬਜ ਘਾਟ ਦਾ ਦੌਰਾ ਕਰਨ ਤੋਂ ਇਲਾਵਾ ਪੰਜਾਬ ਜਾ ਕੇ ਜੇਲ੍ਹਾਂ 'ਚ ਨਜ਼ਰਬੰਦ ਉਹਨਾਂ ਮੁਸਾਫ਼ਰਾਂ ਦੇ ਬਿਆਨ ਵੀ ਲਏ ਜੋ ਸਾਕਾ ਵਾਪਰਨ ਤੋਂ ਪਹਿਲਾਂ ਹੀ ਰੇਲ ਗੱਡੀ ਵਿੱਚ ਸਵਾਰ ਹੋ ਕੇ ਪੰਜਾਬ ਚਲੇ ਗਏ ਸਨ। ਕਮੇਟੀ ਨੇ ਡੇਢ ਮਹੀਨੇ 'ਚ ਕੰਮ ਖਤਮ ਕਰਕੇ ਇੱਕ ਹਜ਼ਾਰ ਟਾਈਪ ਕੀਤੇ ਸਫ਼ਿਆਂ ਦੀ ਰਿਪੋਰਟ ਤਿਆਰ ਕੀਤੀ, ਜਿਸ ਨੂੰ ਜਨਵਰੀ 1915 ਦੇ ਅੱਧ 'ਚ ਭਾਰਤ ਦੀ ਕਾਨੂੰਨ ਘੜਨੀ ਐਸੰਬਲੀ ਦੇ ਇਜਲਾਸ 'ਚ ਪੇਸ਼ ਕਰ ਦਿੱਤਾ ਗਿਆ। ਇਹ ਰਿਪੋਰਟ ਜਿਸ ਵਿਚ 55 ਮੱਦਾਂ ਸਨ 16 ਜਨਵਰੀ 1915 ਦੇ 'ਦਾ ਗੱਜ਼ਟ ਆਫ਼ ਇੰਡੀਆ' ਵਿਚ ਪ੍ਰਕਾਸ਼ਿਤ ਹੋਈ।[2] ਜਿਸ ਵਿਚ ਕਿਹਾ ਸੀ ਕਿ ਕਮੇਟੀ ਨੇ ਬਜਬਜ, ਕਲਕੱਤਾ ਅਤੇ ਜਲੰਧਰ ਵਿਚ 27 ਬੈਠਕਾਂ ਕੀਤੀਆਂ ਸਨ ਤੇ 201 ਗਵਾਹਾਂ ਦੇ ਬਿਆਨ ਲਏ ਸਨ।[3] ਜਿਵੇਂ ਕਿ ਪਹਿਲਾਂ ਹੀ ਉਮੀਦ ਸੀ ਕਮੇਟੀ ਨੇ ਫੌਜ, ਪੁਲਿਸ ਤੇ ਅਧਿਕਾਰੀਆਂ ਨੂੰ ਪੂਰੀ ਤਰ੍ਹਾਂ ਬਰੀ ਕਰ ਦਿੱਤਾ ਸੀ ਤੇ ਗੋਲੀ ਚਲਾਉਣ ਦਾ ਸਾਰਾ ਦੋਸ਼ ਮੁਸਾਫ਼ਰਾਂ ਸਿਰ ਮੜ੍ਹ ਦਿੱਤਾ ਸੀ। ਸਾਰੇ ਪੁਆੜੇ ਦੀ ਜੜ੍ਹ ਬਾਬਾ ਗੁਰਦਿੱਤ ਸਿੰਘ ਨੂੰ ਦੱਸਿਆ ਗਿਆ ਸੀ, ਰਿਪੋਰਟ 'ਚ ਕਿਹਾ ਗਿਆ ਸੀ ਕਿ ਉਸ ਨੇ ਮੁਸਾਫ਼ਰਾਂ ਨਾਲ ਧੋਖਾ ਕੀਤਾ ਸੀ ਕਿ ਉਹ ਕੈਨੇਡਾ 'ਚ ਉੱਤਰ ਸਕਦੇ ਹਨ। ਆਪ ਦੀ ਨਾਕਾਮੀ 'ਤੇ ਪਰਦਾ ਪਾਉਣ ਲਈ ਉਸ ਨੇ ਮੁਸਾਫ਼ਰਾਂ ਦੀਆਂ ਭਾਵਨਾਵਾਂ ਨੂੰ ਸਰਕਾਰ ਦੇ ਵਿਰੁੱਧ ਉਭਾਰਿਆ ਸੀ। ਜਦ 29 ਸਤੰਬਰ ਨੂੰ ਜਹਾਜ਼ ਬਜਬਜ ਘਾਟ 'ਤੇ ਲੱਗਿਆ ਸੀ ਤਾਂ ਉਸ ਨੇ ਫਸਾਦ ਕਰਨ ਲਈ ਮੁਸਾਫ਼ਰਾਂ ਨੂੰ ਰਿਵਾਲਵਰ ਦਿੱਤੇ ਸਨ।[4]

ਕਮੇਟੀ ਨੇ ਕਿਹਾ ਸੀ ਕਿ 'ਫਸਾਦੀਆਂ' ਵੱਲੋਂ ਗੋਲਬਾਰੀ ਲਈ ਵਰਤੇ ਗਏ ਪਿਸਤੌਲਾਂ ਦੀ ਗਿਣਤੀ 30 ਜਾਂ 40 ਸੀ ਪਰ ਬਾਅਦ 'ਚ ਇਹ ਵੀ ਕਿਹਾ ਕਿ ਇਕ ਅੰਦਾਜੇ ਮੁਤਾਬਿਕ 'ਫਸਾਦੀਆਂ' ਕੋਲ ਪਿਸਤੌਲਾਂ ਦੀ ਗਿਣਤੀ 20 ਸੀ। ਰਿਪੋਰਟ ਵਿਚ ਕਿਹਾ ਗਿਆ ਸੀ ਕਿ ਇਸ ਗੱਲ ਦਾ ਪਤਾ ਨਹੀਂ ਲੱਗ ਸਕਿਆ ਕਿ ਪਹਿਲਾਂ ਗੋਲੀ ਕਿਸ ਧਿਰ ਨੇ ਚਲਾਈ ਸੀ, ਪਰ ਰਿਪੋਰਟ ਦੇ ਅਗਲੇ ਪੈਰੇ ਵਿਚ ਹੀ ਕਿਹਾ ਗਿਆ ਹੈ ਕਿ ਪਹਿਲਾਂ ਗੋਲੀ ਸਿੱਖਾਂ ਨੇ ਚਲਾਈ ਸੀ ਅਤੇ ਪੁਲਸ ਨੇ ਸਵੈ-ਰੱਖਿਆ ਵਜੋਂ ਬਾਅਦ ਵਿਚ ਗੋਲੀ ਚਲਾਈ। ਫੌਜ ਨੂੰ ਤਾਂ ਉਸ ਸਮੇਂ ਗੋਲੀ ਚਲਾਉਣੀ ਪਈ ਜਦੋਂ ਪਾਣੀ ਸਿਰ ਉਤੋਂ ਦੀ ਲੰਘ ਗਿਆ ਸੀ।[5]

ਕਿਸੇ ਰੇਲਵੇ ਅਧਿਕਾਰੀ ਨੇ ਇਹ ਕਿਹਾ ਸੀ ਕਿ ਸਿੱਖ ਬੇ-ਹਥਿਆਰੇ ਸਨ, ਪਰ ਕਮੇਟੀ ਨੇ ਇਸ ਗੱਲ ਨੂੰ ਇਹ ਕਹਿਕੇ ਰੱਦ ਕਰ ਦਿੱਤਾ ਕਿ ਉਸ ਅਧਿਕਾਰੀ

ਨੇ ਇਹ ਬਿਆਨ ਕਮੇਟੀ ਸਾਹਮਣੇ ਨਹੀਂ ਦਿੱਤਾ। ਕਮੇਟੀ ਨੇ ਕਿਹਾ ਕਿ ਪੁਲਸ ਸੁਪਰਡੈਂਟ ਈਸਟਵੁੱਡ 'ਤੇ ਗੋਲੀ ਚਲਾਉਣ ਵਾਲੇ ਸਿੱਖ ਦੀ ਸਨਾਖਤ ਨਹੀਂ ਹੋ ਸਕੀ, ਕਿਉਂਕਿ ਉਹ ਫਸਾਦ ਵਿਚ ਮਾਰਿਆ ਗਿਆ ਸੀ।[6]

ਬਜਬਜ ਘਾਟ 'ਤੇ ਗੜਬੜ ਦੌਰਾਨ ਗੋਰੇ ਫੌਜੀਆਂ ਨੇ ਹਨੇਰੇ ਵਿੱਚ ਫਿਰਦੇ ਪੰਜਾਬ ਪੁਲਸ ਦੇ ਹੌਲਦਾਰ ਮੱਲ ਸਿੰਘ ਅਤੇ ਸਿਪਾਹੀ ਸਾਵਣ ਸਿੰਘ ਨੂੰ ਮੁਸਾਫ਼ਰ ਸਿੱਖ ਸਮਝਕੇ ਗੋਲੀਆਂ ਮਾਰ ਕੇ ਮਾਰ ਦਿੱਤਾ ਸੀ, ਪੜਤਾਲੀਆ ਕਮੇਟੀ ਸਾਹਮਣੇ ਰੇਲਵੇ ਅਧਿਕਾਰੀਆਂ ਨੇ ਇਹ ਕਿਹਾ ਸੀ ਕਿ ਮੱਲ ਸਿੰਘ ਅਤੇ ਸਾਵਣ ਸਿੰਘ ਨੂੰ ਗੋਰੇ ਫੌਜੀਆਂ ਨੇ ਗੋਲੀਆਂ ਮਾਰੀਆਂ ਸਨ, ਪਰ ਕਮੇਟੀ ਨੇ ਇਹਨਾਂ ਦੀ ਗਵਾਹੀ ਨੂੰ ਰੱਦ ਕਰਦਿਆਂ ਕਿਹਾ ਸੀ ਕਿ ਮੱਲ ਸਿੰਘ ਅਤੇ ਸਾਵਣ ਸਿੰਘ ਨੂੰ ਗੋਲੀਆਂ ਰੇਲਵੇ ਸਟੇਸ਼ਨ ਨੇੜੇ ਨਹੀਂ, ਉਥੇ ਵੱਜੀਆਂ ਸਨ, ਜਿਥੇ ਸਿੱਖ ਇਕੱਠੇ ਹੋਏ ਸਨ। ਇਹਨਾਂ ਦੋਵਾਂ ਦੀ ਮੌਤ ਦਾ ਜਿੰਮੇਵਾਰ ਵੀ ਸਿੱਖਾਂ ਨੂੰ ਹੀ ਠਹਿਰਾਇਆ ਗਿਆ ਸੀ।[7]

ਪੜਤਾਲੀਆ ਕਮੇਟੀ ਨੇ ਸਿੱਖਾਂ ਦੀਆਂ ਲਾਸਾਂ ਦਾ ਪੋਸਟ ਮਾਰਟਮ ਕਰਨ ਵਾਲੇ ਡਾਕਟਰਾਂ ਕੋਲੋਂ ਵੀ ਮਨ-ਮਰਜੀ ਦੇ ਬਿਆਨ ਦਿਵਾਏ ਸਨ। ਕਮੇਟੀ ਨੇ ਕਿਹਾ ਸੀ ਕਿ ਮੁਸਾਫ਼ਰਾਂ ਕੋਲ 38 ਦੇ ਬੋਰ ਦੇ ਪਿਸਤੌਲ ਸਨ, ਡਾਕਟਰਾਂ ਨੇ ਸਿੱਖਾਂ ਦੇ ਸਰੀਰਾਂ ਵਿਚੋਂ ਮਿਲੀਆਂ ਗੋਲੀਆਂ ਨੂੰ 450 ਅਤੇ 32 ਬੋਰਾਂ ਦੀਆਂ ਗੋਲੀਆਂ ਦੱਸਿਆ ਸੀ, ਜੋ ਹਥਿਆਰ ਪੁਲਸ ਅਤੇ ਫੌਜ ਕੋਲ ਸਨ, ਪਰ ਬਾਅਦ ਵਿੱਚ ਡਾਕਟਰਾਂ ਨੇ ਇਹ ਕਹਿ ਦਿੱਤਾ ਕਿ 450 ਅਤੇ 32 ਬੋਰ ਦੇ ਪਿਸਤੌਲ ਮੁਸਾਫ਼ਰਾਂ ਕੋਲ ਵੀ ਹੋ ਸਕਦੇ ਹਨ। ਕਮੇਟੀ ਦੀ ਰਿਪੋਰਟ ਦਾ ਹਰ ਹਿੱਸਾ ਹਾਸੋਹੀਣਾ ਅਤੇ ਆਪਾ ਵਿਰੋਧੀ ਸੀ।[8]

ਪੜਤਾਲੀਆ ਕਮੇਟੀ ਨੇ ਜਹਾਜ਼ ਵਿਚ ਮੌਜੂਦ ਪੈਸਿਆਂ ਬਾਰੇ ਗੋਲ-ਮੋਲ ਗੱਲਾਂ ਕੀਤੀਆਂ ਸਨ। ਇਹ ਮੰਨਿਆ ਸੀ ਕਿ ਪੰਜਾਬ ਦੇ ਸੀ. ਆਈ. ਡੀ ਅਫਸਰ ਡੀ. ਪੈਟਰੀ ਨੇ ਤਿਜੋਰੀ ਵਿਚ ਪੈਸੇ ਦੇਖੇ ਸਨ, ਜਿਹਨਾਂ ਵਿਚ 300 ਸੋਨੇ ਦੇ ਪੌਂਡ, 2000 ਭਾਰਤੀ ਰੁਪਈਆ ਅਤੇ ਜਪਾਨੀ ਨੋਟਾਂ ਦੇ ਬੰਡਲ ਸਨ। ਸਪੱਸਟ ਸੀ ਕਿ ਜਹਾਜ਼ ਵਿਚੋਂ ਇਹ ਰੁਪਈਏ ਸ਼ਾਹੀ ਫੌਜੀਆਂ ਅਤੇ ਪੁਲਸ ਵਾਲਿਆਂ ਨੇ ਲੁੱਟ ਲਏ ਸਨ। ਪੜਤਾਲੀਆ ਕਮੇਟੀ ਨੇ ਰਿਪੋਰਟ ਦੀ 48 ਨੰਬਰ ਮੱਦ ਵਿੱਚ ਕਿਹਾ ਸੀ ਕਿ ਸਾਹੀ ਫੌਜ ਦੇ ਇਕ ਤੋਪਚੀ ਨੇ ਹਾਂਗਕਾਂਗ ਅਤੇ ਸੰਘਾਈ ਬੈਂਕਾਂ ਦੀਆਂ ਕਲਕੱਤਾ ਬਰਾਂਚਾਂ ਵਿਚੋਂ 2900 ਯੈਨ ਪੌਂਡਾਂ ਵਿਚ ਕੈਸ ਕਰਵਾਏ ਸਨ। ਸੌ-ਸੌ ਰੁਪਏ ਦੇ ਪੰਜ ਨੋਟ ਪੈਸੇ ਵਟਾਉਣ ਵਾਲੇ ਇੱਕ ਵਿਅਕਤੀ ਕੋਲੋਂ ਬਰਾਮਦ ਹੋਏ ਸਨ, ਜਿਸ ਦੇ ਰਿਕਾਰਡ ਵਿਚ ਫੋਰਟ ਵਿਲੀਅਮ ਕਿਲੇ ਦੇ ਸ਼ਾਹੀ ਫੌਜੀਆਂ ਨੇ ਦਸਤਖ਼ਤ ਕੀਤੇ ਹੋਏ ਸਨ। ਇਹ ਸਭ ਸਬੂਤ ਮਿਲਣ ਦੇ ਬਾਵਜੂਦ ਕਮੇਟੀ ਨੇ ਸ਼ਾਹੀ ਫੌਜੀਆਂ ਨੂੰ ਇਹ ਕਹਿਕੇ ਬਰੀ ਕਰ ਦਿੱਤਾ ਸੀ ਕਿ ਪੈਸੇ ਵਟਾਉਣ ਵਾਲੇ ਵਿਅਕਤੀ ਦੀ

ਕਿਤਾਬ ਵਿਚ ਕੀਤੇ ਗਏ ਦਸਤਖ਼ਤ ਜਾਅਲੀ ਹਨ।[9]

ਕਮੇਟੀ ਨੇ ਕਿਸੇ 'ਤੇ ਵੀ ਕੋਈ ਮੁਕੱਦਮਾ ਦਾਇਰ ਕਰਨ ਦੀ ਸਿਫ਼ਾਰਸ਼ ਨਹੀਂ ਸੀ ਕੀਤੀ। ਕਮੇਟੀ ਦੀ ਪੜਤਾਲ ਦੌਰਾਨ ਹੌਲੀ ਹੌਲੀ ਕੁਝ ਕੁ ਮੁਸਾਫ਼ਰਾਂ ਦੇ ਗਰੁੱਪ ਛੱਡੇ ਜਾਂਦੇ ਸਨ। ਜਨਵਰੀ 1915 ਦੇ ਅਖੀਰ ਤੱਕ ਲਗਭਗ ਸਾਰੇ ਮੁਸਾਫ਼ਰਾਂ ਨੂੰ ਜੇਲ੍ਹਾਂ 'ਚੋਂ ਤਾਂ ਛੱਡ ਦਿੱਤਾ ਸੀ ਪਰ ਉਨ੍ਹਾਂ ਨੂੰ ਪੰਜਾਬ 'ਚ ਉਨ੍ਹਾਂ ਦੇ ਪਿੰਡਾਂ 'ਚ ਹੀ ਨਜ਼ਰਬੰਦ ਕਰ ਦਿੱਤਾ ਸੀ ਪਰ ਇਸ ਦੇ ਬਾਵਜੂਦ ਵੀ 31 ਸਿੱਖ ਮੁਸਾਫ਼ਰ ਅਜੇ ਵੀ ਜੇਲ੍ਹਾਂ 'ਚ ਬੰਦ ਸਨ। ਜਿਨ੍ਹਾਂ ਨੂੰ ਕਮੇਟੀ, ਮੁਸਾਫ਼ਰਾਂ ਦੇ ਰਿੰਗ ਲੀਡਰ ਜਾਂ ਗੁਰਦਿੱਤ ਸਿੰਘ ਦੇ ਬਾਡੀਗਾਰਡ ਸਮਝਦੀ ਸੀ।[10]

ਸਰਹਾਲੀ ਦੇ ਮੁਸਾਫ਼ਰ ਸੁਰੈਣ ਸਿੰਘ ਕੋਲੋਂ ਰਿਵਾਲਵਰ ਬਰਾਮਦ ਹੋਇਆ ਦੱਸਿਆ ਗਿਆ ਸੀ, ਜਿਸ ਕਰਕੇ ਉਸ ਨੂੰ ਮਿਦਨਾਪੁਰ ਦੀ ਜ਼ੇਲ੍ਹ 'ਚ ਬੰਦ ਕਰ ਦਿੱਤਾ ਸੀ।[11] ਕਮੇਟੀ ਨੇ ਦਾਅਵਾ ਕੀਤਾ ਸੀ ਕਿ ਬਜਬਜ ਘਾਟ ਤੋਂ ਅਮਰੀਕਾ ਦੀ ਸਮਿਥ ਐਂਡ ਵੈਸਨ ਕੰਪਨੀ ਦੇ 38 ਬੋਰ ਦੇ ਰਿਵਾਲਵਰ ਮਿਲੇ ਸਨ, ਜਿਹਨਾਂ ਦੇ ਸੀਰੀਅਲ ਨੰਬਰ 112357, 112377, 112388, 112390 ਅਤੇ 112429 ਸਨ।[12]

ਬਾਬਾ ਗੁਰਦਿੱਤ ਸਿੰਘ ਰੂਪੋਸ਼ ਹੋ ਗਿਆ ਸੀ।[13] ਸਰਕਾਰ ਨੇ ਉਸ ਦੀ ਗ੍ਰਿਫ਼ਤਾਰ ਲਈ 1000 ਰੁਪਏ ਦਾ ਇਨਾਮ ਰੱਖ ਕੇ ਉਸ ਦੀ ਫੋਟੋ ਵਾਲੇ ਇਸ਼ਤਿਹਾਰ ਕੱਢ ਦਿੱਤੇ ਸਨ।[14]

ਸਿੰਧ ਦੇ ਨੌਜਵਾਨ ਜਵਾਹਰ ਮੱਲ ਨੂੰ ਪਹਿਲਾਂ ਕਲਕੱਤੇ ਦੀ ਜੇਲ੍ਹ 'ਚ ਰੱਖਿਆ ਗਿਆ, ਉਸ ਤੋਂ ਬਾਅਦ ਬੰਬਈ ਦੀ ਜੇਲ੍ਹ 'ਚ ਭੇਜ ਦਿੱਤਾ ਗਿਆ ਸੀ ਤੇ ਬਿਆਲੀ ਮਹੀਨਿਆਂ ਬਾਅਦ ਉਹ ਹੈਦਰਾਬਾਦ (ਸਿੰਧ) ਦੀ ਜੇਲ੍ਹ 'ਚੋਂ ਰਿਹਾਅ ਹੋਇਆ।[15] ਸੀ. ਆਈ .ਡੀ ਰਿਪੋਰਟਾਂ 'ਚ ਜਵਾਹਰ ਮੱਲ ਨੂੰ ਖ਼ਤਰਨਾਕ ਇਨਕਲਾਬੀ ਮੰਨਿਆ ਗਿਆ ਸੀ। ਜਿਸ ਕਰਕੇ ਉਸ ਨੂੰ ਸਭ ਤੋਂ ਵੱਧ ਸਜਾ ਭੁਗਤਣੀ ਪਈ ਸੀ।

ਪੰਜਾਬ ਸੀ. ਆਈ. ਡੀ ਦੇ ਅਫਸਰ ਡੀ. ਪੈਟਰੀ ਨੇ ਵੱਖਰੇ ਤੌਰ ਤੇ ਰਿਪਰੋਟ ਪੇਸ਼ ਕੀਤੀ ਸੀ, ਜਿਸ ਵਿੱਚ ਉਸ ਨੇ ਸਿੱਖ ਸੁਭਾਅ ਬਾਰੇ ਵੀ ਕਾਫੀ ਟਿੱਪਣੀਆਂ ਕੀਤੀਆਂ ਸਨ। ਬਾਕੀ ਰਿਪਰੋਟ ਵਿਚ ਉਸ ਨੇ ਪੜਤਾਲੀਆ ਕਮੇਟੀ ਵਾਲੀਆਂ ਗੱਲਾਂ ਹੀ ਦੁਹਰਾਈਆਂ ਸਨ।[16] ਹੁਸਿਆਰਪੁਰ ਦੇ ਡੀ.ਸੀ. ਮਿ. ਆਰ ਹੰਫਰੀ, ਜੋ ਬਜਬਜ ਦੇ ਸਾਕੇ ਮੌਕੇ ਮੌਜੂਦ ਸੀ, ਨੇ ਪੰਜਾਬ ਸਰਕਾਰ ਨੂੰ ਆਪਣੀ ਵੱਖਰੀ ਰਿਪੋਰਟ ਪੇਸ਼ ਕੀਤੀ ਸੀ। ਜਿਸ ਵਿਚ ਬਾਬਾ ਗੁਰਦਿੱਤ ਸਿੰਘ ਨੂੰ ਧੋਖੇਬਾਜ ਤੇ ਠੱਗ ਤੱਕ ਦੱਸਿਆ ਸੀ। ਹੰਫਰੀ ਨੇ ਸਰਕਾਰੀ ਪੱਖ ਨੂੰ ਹੀ ਜਾਇਜ ਠਹਿਰਾਇਆ ਸੀ।[17] ਬੰਗਾਲ ਸਰਕਾਰ ਦੇ ਮੁੱਖ ਸਕੱਤਰ ਜੇ.ਜੀ. ਕਿਊਮਿੰਗ ਨੇ ਆਪਣੀ ਲੰਮੀ-ਚੌੜੀ ਰਿਪੋਰਟ ਜਿਸ ਦੀਆਂ 32 ਮੱਦਾਂ ਸਨ, ਵਿਚ ਇੰਕਸਾਫ ਕੀਤਾ ਸੀ ਕਿ

ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਰੂਪ ਜੋ ਸਿੱਖ ਬਜ ਬਜ ਘਾਟ 'ਤੇ ਛੱਡ ਗਏ ਸਨ, ਉਹ ਕਲਕੱਤੇ ਦੇ ਇਕ ਸੀਨੀਅਰ ਪੁਲਸ ਅਫ਼ਸਰ ਕੋਲ ਸੀ।[18] ਬੰਗਾਲ ਦੇ ਸੀ. ਆਈ. ਡੀ ਅਫਸਰ ਐਫ. ਐਸ. ਏ ਸਲੋਕੋਕ ਨੇ ਕਰਿਮੀਨਲ ਇੰਟੈਲੀਜੈਂਸ ਦੇ ਡਾਇਰੈਕਟਰ ਸਰ ਚਾਰਲਸ ਕਲੀਵਲੈਂਡ ਨੂੰ ਪੇਸ਼ ਕੀਤੀ 39 ਮੱਦਾਂ ਵਾਲੀ ਆਪਣੀ ਰਿਪੋਰਟ ਵਿਚ ਬਾਕੀ ਅਫਸਰਾਂ ਵਾਲੀਆਂ ਗੱਲਾਂ ਹੀ ਦੁਹਰਾਈਆਂ ਸਨ।[19]

# ਪੰਜਾਬ ਵਿੱਚ ਗ਼ਦਰ ਦੀ ਗਰਜ਼

ਮਾਰਚ 1913 ਵਿੱਚ ਅਮਰੀਕਾ ਅੰਦਰ ਗ਼ਦਰ ਪਾਰਟੀ ਦਾ ਗਠਨ ਹੋ ਗਿਆ ਸੀ। ਗ਼ਦਰੀ ਲੀਡਰਸ਼ਿਪ ਗੁਰੂ ਨਾਨਕ ਜਹਾਜ਼ ਦੇ ਘਟਨਾ ਕਰਮ ਨਾਲ ਬੜਾ ਨੇੜਿਉਂ ਜੁੜੀ ਹੋਈ ਸੀ। ਉਹ ਪਹਿਲਾਂ ਹੀ ਅੰਗਰੇਜ਼ ਸਾਮਰਾਜ ਵਿਰੁੱਧ ਧੂੰਆ ਧਾਰ ਪ੍ਰਚਾਰ ਕਰ ਰਹੀ ਸੀ, ਇਸ ਸਾਕੇ ਦਾ ਉਸ ਨੂੰ ਪ੍ਰਮੁੱਖ ਮੁੱਦਾ ਮਿਲ ਗਿਆ ਸੀ, ਜਿਸ ਕਰਕੇ ਦੇਸ਼ ਬਦੇਸ਼ ਵਿੱਚ ਸਿੱਖਾਂ ਵੱਲੋਂ ਗ਼ਦਰ ਲਹਿਰ ਵਿੱਚ ਧੜਾ ਧੜ ਸ਼ਮੂਲੀਅਤ ਕੀਤੀ ਗਈ। ਪਾਰਟੀ ਨੇ 'ਹਿੰਦੁਸਤਾਨ ਗ਼ਦਰ' ਅਕੂਤਬਰ 1914 ਦੇ ਅੰਕ ਵਿਚ ਭਾਈ ਮੁਨਸ਼ਾ ਸਿੰਘ ਦੁਖੀ ਦੀ ਲੰਬੀ ਕਵਿਤਾ 'ਕਾਮਾਗਾਟਾ ਮਾਰੂ ਜਹਾਜ਼ ਦੇ ਬੇਬਸ ਹਿੰਦੀਆਂ ਦੀ ਪੁਕਾਰ' 6, 13, 20 ਅਕਤੂਬਰ ਨੂੰ ਤਿੰਨ ਕਿਸਤਾਂ ਵਿੱਚ ਛਾਪੀ ਸੀ। ਜਿਸ ਦੀ ਵੈਰਾਗਮਈ ਸੁਰ ਅੱਖਾਂ ਵਿਚ ਹੰਝੂ ਵੀ ਲਿਆਉਂਦੀ ਸੀ ਤੇ ਦਿਲਾਂ ਵਿਚ ਭਾਂਬੜ ਵੀ ਬਾਲ਼ਦੀ ਸੀ। ਪੰਜਾਬ ਵਿੱਚ ਉਸ ਵਕਤ ਅੰਗਰੇਜ਼ਾਂ ਵੱਲੋਂ ਦਿੱਲੀ 'ਚ ਗੁਰਦੁਆਰਾ ਰਕਾਬ ਗੰਜ ਦੀ ਕੰਧ ਢਾਉਣ ਵਿਰੁੱਧ ਐਜੀਟੇਸ਼ਨ ਚੱਲ ਰਹੀ ਸੀ, ਇਸ ਸਾਕੇ ਦੀ ਖ਼ਬਰ ਨੇ ਇਸ ਐਜੀਟੇਸ਼ਨ ਨੂੰ ਹੋਰ ਬਲ ਬਖਸ਼ਿਆ। ਇਸ ਸਾਕੇ ਦੇ ਖ਼ਬਰ ਜਿਉਂ ਜਿਉਂ ਪਿੰਡਾਂ ਤੱਕ ਪਹੁੰਚਦੀ ਗਈ ਸਿੱਖ ਵਸੋਂ ਵਿੱਚ ਅੰਗਰੇਜ਼ਾਂ ਵਿਰੁੱਧ ਨਫ਼ਰਤ ਫੈਲਦੀ ਗਈ। ਪਹਿਲੀ ਸੰਸਾਰ ਜੰਗ ਲੱਗ ਜਾਣ ਕਰਕੇ, ਪੰਜਾਬ ਵਿਚੋਂ ਨੌਜਵਾਨਾਂ ਨੂੰ ਜਬਰੀ ਭਰਤੀ ਕਰਕੇ ਦੇਸ਼ਾਂ ਬਦੇਸ਼ਾਂ ਦੇ ਮੋਰਚਿਆਂ 'ਤੇ ਭੇਜਿਆ ਜਾ ਰਿਹਾ ਸੀ, ਜਿਸਨੇ ਪੰਜਾਬੀਆਂ ਦੇ ਮਨਾਂ ਅੰਦਰ ਵਿਆਪਕ ਬੇਚੈਨੀ ਵਿੱਚ ਹੋਰ ਵਾਧਾ ਕੀਤਾ।

## ਪੇਸ਼ਬੰਦੀਆਂ

ਅੰਗਰੇਜ਼ ਸਾਮਰਾਜ ਨੂੰ ਜੰਗ ਦੇ ਸਾਰੇ ਮੋਰਚਿਆਂ 'ਤੇ ਕਸੂਤਾ ਫਸਿਆ ਦੇਖ ਕੇ ਗ਼ਦਰ ਪਾਰਟੀ ਨੇ ਇਸ ਮੌਕਾ ਮੇਲ ਦਾ ਫਾਇਦਾ ਉਠਾਉਣ ਦੀ ਯੋਜਨਾ ਬਣਾਈ। ਜੰਗ ਕਾਰਨ ਦੇਸੀ ਫੌਜਾਂ ਵਿਚ ਬੇਚੈਨੀ ਫੈਲ ਚੁੱਕੀ ਸੀ, ਗ਼ਦਰ ਪਾਰਟੀ ਇਸ ਬੇਚੈਨੀ ਨੂੰ ਦੇਸ਼ ਅਜ਼ਾਦ ਕਰਵਾਉਣ ਦੇ ਲੇਖੇ ਲਾਉਣੀ ਚਾਹੁੰਦੀ ਸੀ। ਅਗਸਤ 1914 ਵਿਚ ਪਾਰਟੀ ਵੱਲੋਂ ਪੰਜਾਬ ਚੱਲਣ ਦਾ ਸੱਦਾ ਦਿੱਤਾ ਗਿਆ ਤਾਂ ਕੈਨੇਡਾ, ਅਮਰੀਕਾ ਤੇ ਟਾਪੂਆਂ ਤੋਂ 8000 ਦੇ ਕਰੀਬ ਸਿੱਖ ਪੰਜਾਬ ਆ ਉੱਤਰੇ, ਜਿਨ੍ਹਾਂ

ਵਿਚ ਵੀਹ ਪੱਚੀ ਗ਼ੈਰ ਸਿੱਖ ਵੀ ਸਨ।[1]

ਕਲਕੱਤੇ ਦੇ ਬਜ ਬਜ ਘਾਟ ਤੇ ਗੁਰੂ ਨਾਨਕ ਜਹਾਜ਼ ਦਾ ਸਾਕਾ 29 ਸਤੰਬਰ 1914 ਨੂੰ ਵਾਪਰਿਆ ਸੀ ਤੇ ਗ਼ਦਰੀਆਂ ਨਾਲ ਭਰਿਆ ਪਹਿਲਾ ਜਹਾਜ਼ 'ਨਾਮ ਸੰਗ' ਅਕਤੂਬਰ ਦੇ ਪਹਿਲੇ ਹਫ਼ਤੇ ਹੀ ਕਲਕੱਤੇ ਦੀ ਬੰਦਰਗਾਹ 'ਤੇ ਆ ਲੱਗਿਆ ਸੀ। ਜਿਸ ਵਿੱਚ ਗ਼ਦਰ ਪਾਰਟੀ ਦੇ ਬਾਨੀ ਪ੍ਰਧਾਨ ਬਾਬਾ ਸੋਹਣ ਸਿੰਘ ਭਕਨਾ ਸਮੇਤ ਗ਼ਦਰ ਲਹਿਰ ਦੀ ਲਗਭਗ ਸਾਰੀ ਲੀਡਰਸ਼ਿਪ ਹੀ ਸਵਾਰ ਸੀ। ਅੰਗ੍ਰੇਜ਼ ਸਰਕਾਰ ਨੇ ਇਨ੍ਹਾਂ ਨੂੰ ਕਾਬੂ ਕਰਨ ਲਈ ਪਹਿਲਾਂ ਹੀ ਬੋਰਾਂ ਲਗਾ ਰੱਖੀਆਂ ਸਨ। ਸਰਕਾਰ ਨੇ ਜਹਾਜ਼ੋਂ ਉੱਤਰਦਿਆਂ ਹੀ ਗ਼ਦਰੀਆਂ ਨੂੰ ਗ੍ਰਿਫ਼ਤਾਰ ਕਰਕੇ ਪੰਜਾਬ ਦੀਆਂ ਜੇਲ੍ਹਾਂ ਵਿੱਚ ਡੱਕ ਦਿੱਤਾ।[2] ਸੋ ਸਰਕਾਰ ਸਾਹਮਣੇ ਦੂਹਰਾ ਮਸਲਾ ਖੜਾ ਹੋ ਗਿਆ ਸੀ। ਇੱਕ ਪਾਸੇ ਤਾਂ ਬਜ ਬਜ ਦਾ ਸਾਕਾ ਤਾਜ਼ਾ ਤਾਜ਼ਾ ਵਾਪਰ ਕੇ ਹਟਿਆ ਸੀ, ਜਿਸ ਨਾਲ ਸਿੱਖ ਵਰਗ ਵਿੱਚ ਹਾਹਾਕਾਰ ਮੱਚ ਗਈ ਸੀ, ਉਧਰੋਂ ਗ਼ਦਰੀ ਧੜਾ ਧੜ ਆਉਣੇ ਸ਼ੁਰੂ ਹੋ ਗਏ ਸਨ। ਸਰਕਾਰ ਨੂੰ ਪਤਾ ਸੀ ਕਿ ਹੁਣ ਮੁਸਾਫ਼ਰਾਂ ਦੇ ਕਤਲੇਆਮ ਦਾ ਗ਼ਦਰੀਆਂ ਨੂੰ ਸਿੱਖ ਵਰਗ ਵੱਲੋਂ ਪੂਰਾ ਪੂਰਾ ਫਾਇਦਾ ਮਿਲੇਗਾ। ਸਰਕਾਰ ਨਹੀਂ ਸੀ ਚਾਹੁੰਦੀ ਕਿ ਬਜ ਬਜ ਦੇ ਸਾਕੇ ਦਾ ਵੱਧ ਤੋਂ ਵੱਧ ਪ੍ਰਚਾਰ ਹੋਵੇ। ਇਸ ਕਰਕੇ ਉਸ ਨੇ ਅਖ਼ਬਾਰਾਂ 'ਤੇ ਸੈਂਸਰ ਲਗਾ ਦਿੱਤੀ ਸੀ। ਗ਼ਦਰ ਲਹਿਰ ਨੂੰ ਸਿੱਖ ਹਿਮਾਇਤ ਤੋਂ ਵਾਝਾਂ ਕਰਨ ਲਈ ਉਸ ਵੱਲੋਂ ਸੰਭਵ ਦੀ ਹੱਦ ਤੱਕ ਹਰ ਹੀਲਾ ਵਰਤਿਆ ਗਿਆ।

ਇੱਧਰ ਪੰਜਾਬ ਵਿੱਚ ਗ਼ਦਰੀ ਆ ਉੱਤਰੇ ਸਨ ਤੇ ਉਧਰ ਪਿੰਡਾਂ ਵਿਚੋਂ ਭਰਤੀ ਮਿਲਣੀ ਮੁਸ਼ਕਿਲ ਹੋ ਗਈ ਸੀ, ਨੌਜਵਾਨ ਪਿੰਡ ਛੱਡ ਛੱਡ ਭੱਜਣ ਲੱਗੇ ਸਨ। ਗ਼ਦਰੀਆਂ ਨੇ ਪ੍ਰਚਾਰ ਰਾਹੀਂ ਸਾਰੇ ਪੰਜਾਬ ਵਿਚ ਗਾਹ ਪਾ ਛੱਡਿਆ ਸੀ। ਪੰਜਾਬ ਦੇ ਗਵਰਨਰ ਜਰਨਲ ਓ'ਡਵਾਇਰ ਨੇ 27 ਫਰਵਰੀ 1915 ਨੂੰ ਲਾਹੌਰ ਵਿੱਚ ਸਰਕਾਰ ਪ੍ਰਸਤ ਸਿੱਖ ਸਰਦਾਰਾਂ ਦੀ ਮੀਟਿੰਗ ਰੱਖੀ ਅਤੇ ਉਨ੍ਹਾਂ ਨੂੰ ਆਖਿਆ ਕਿ ਉਹ ਇਸ ਘੜੀ ਸਰਕਾਰ ਦੀ ਮਦਦ ਕਰਨ! ਉਸਨੇ 'ਫਸਾਦੀਆਂ' ਵੱਲੋਂ ਪੈਦਾ ਕੀਤੀ ਸਥਿਤੀ ਵੀ ਬਿਆਨ ਕੀਤੀ ਅਤੇ ਉਨ੍ਹਾਂ ਨੂੰ ਆਖਿਆ ਕਿ ਉਹ ਸਿੱਖ ਭਾਈਚਾਰੇ ਨੂੰ ਇਨ੍ਹਾਂ ਲੋਕਾਂ ਦਾ ਸਾਥ ਦੇਣ ਤੋਂ ਰੋਕਣ! ਵਿਧਾਨ ਕੌਂਸਲ ਦੇ ਮੈਂਬਰ ਸਰਦਾਰ ਬਹਾਦਰ ਗੱਜਣ ਸਿੰਘ ਨੇ ਸਰਕਾਰ ਵੱਲੋਂ ਚੁੱਕੇ ਕਦਮਾਂ ਦੀ ਸ਼ਲਾਘਾ ਕੀਤੀ ਅਤੇ 'ਫਸਾਦੀਆਂ' ਨੂੰ ਸਖ਼ਤੀ ਨਾਲ ਕੁਚਲਣ ਲਈ ਕਿਹਾ।[3]

ਜਦ ਸਥਿਤੀ ਪੂਰੀ ਤਰ੍ਹਾਂ ਨਾਜ਼ੁਕ ਬਣ ਗਈ ਤਾਂ ਓ'ਡਵਾਇਰ ਨੇ 15 ਮਾਰਚ 1915 ਨੂੰ ਲਾਹੌਰ 'ਚ ਕਮਿਸ਼ਨਰਾਂ, ਡਿਪਟੀ ਕਮਿਸ਼ਨਰਾਂ ਤੋਂ ਇਲਾਵਾ ਸਿੱਖ ਸਰਦਾਰਾਂ ਦੀ ਮੀਟਿੰਗ ਬੁਲਾਈ ਅਤੇ ਸਾਰੀ ਸਥਿਤੀ ਉਨ੍ਹਾਂ ਸਾਹਮਣੇ ਖੋਹਲ ਕੇ ਰੱਖੀ। ਉਸ ਨੇ ਗ਼ਦਰ ਲਹਿਰ ਨੂੰ ਕੁਚਲਣ ਲਈ ਸਿੱਖ ਸਰਦਾਰਾਂ ਦਾ ਪੂਰਨ

ਸਹਿਯੋਗ ਮੰਗਿਆ ਤਾਂ ਉਨ੍ਹਾਂ ਵੱਲੋਂ ਪੂਰੀ ਤਰ੍ਹਾਂ ਸਹਿਯੋਗ ਦੇਣ ਦਾ ਭਰੋਸਾ ਦਿਵਾਇਆ ਗਿਆ।[4]

ਗੁੱਸੇ ਵਿਚ ਬੁਖਲਾਏ ਹੋਏ ਓ'ਡਵਾਇਰ ਨੇ ਸਿੱਖ ਪਤਵੰਤਿਆਂ ਨੂੰ ਹੀ ਨਹੀਂ ਸਿੱਖਾਂ ਦੇ ਧਾਰਮਿਕ ਆਗੂਆਂ ਸਮੇਤ ਹਰ ਵਰਗ ਦੇ ਪਤਵੰਤਿਆਂ ਤੇ ਧਾਰਮਿਕ ਆਗੂਆਂ ਦੀ ਬਾਂਹ ਮਰੋੜ ਕੇ ਮੂਹਰੇ ਲਾ ਲਿਆ ਸੀ। ਇੱਕ ਤਰ੍ਹਾਂ ਨਾਲ ਉਸ ਨੇ ਦਹਿਸ਼ਤ ਦਾ ਮਾਹੌਲ ਪੈਦਾ ਕਰ ਦਿੱਤਾ ਸੀ। ਜੰਗ ਦੇ ਦਿਨ ਹੋਣ ਕਾਰਨ ਉਹ ਕਿਸੇ ਨੂੰ ਵੀ ਤਸੀਹੇ ਦੇ ਕੇ ਜੇਲ੍ਹ ਵਿੱਚ ਸੁੱਟ ਸਕਦਾ ਸੀ। ਓ'ਡਵਾਇਰ ਚਾਹੁੰਦਾ ਸੀ ਕਿ ਉਸ ਦੇ ਹੁਕਮ ਬਗੈਰ ਪੱਤਾ ਵੀ ਨਾ ਹਿੱਲੇ। "ਜੰਗ ਛਿੜ ਪੈਣ ਕਾਰਨ ਹਾਲਾਤ ਇੱਕ ਦਮ ਤਿੱਖਾ ਮੋੜ ਕੱਟ ਗਏ ਸਨ। ਜੰਗ ਨਾਲ ਬਰਤਾਨਵੀ ਹਕੂਮਤ ਵੱਡੇ ਸੰਕਟ ਵਿੱਚ ਘਿਰ ਗਈ ਸੀ। ਉਸ ਸੰਕਟ ਦੀ ਘੜੀ ਵਿਚ ਉਸ ਨੂੰ ਭਾਰਤ ਅੰਦਰ ਆਪਣੇ ਵਫ਼ਾਦਾਰ ਵਰਗਾਂ ਦੀ ਪੂਰਨ ਅਤੇ ਅਣਥਿੜਕਵੀਂ ਰਾਜਸੀ ਹਿਮਾਇਤ ਦੀ ਭਾਰੀ ਲੋੜ ਪੈਦਾ ਹੋ ਗਈ ਸੀ। ਖਾਸ ਕਰਕੇ ਪੰਜਾਬ ਅੰਦਰ, ਜਿਥੇ ਉਨ੍ਹਾਂ ਦੇ ਸਾਹਮਣੇ ਗ਼ਦਰੀ ਇਨਕਲਾਬੀਆਂ ਵੱਲੋਂ ਵੱਡੀ ਰਾਜਸੀ ਗੜਬੜ ਕਰਨ ਦਾ ਹਕੀਕੀ ਖ਼ਤਰਾ ਤੇ ਖਦਸ਼ਾ ਖੜਾ ਹੋ ਗਿਆ ਸੀ, ਉਨ੍ਹਾਂ ਦੀ ਆਪਣੇ ਵਫ਼ਾਦਾਰ ਵਰਗਾਂ ਤੇ ਵਿਅਕਤੀਆਂ ਉੱਤੇ ਨਿਰਭਰਤਾ ਬੇਹੱਦ ਵੱਧ ਗਈ ਸੀ। ਦੁਰਭਾਗ ਵੱਸ ਉਸ ਵੇਲੇ ਪੰਜਾਬ ਦਾ ਹਾਕਮ ਮਾਈਕਲ ਉਡਵਾਇਰ ਨਾਂ ਦਾ ਜ਼ਾਲਮ ਤੇ ਸਿਰੇ ਦਾ ਬਦ ਵਿਅਕਤੀ ਸੀ, ਜਿਸ ਨੇ ਪੰਜਾਬ ਅੰਦਰ ਸਾਰੇ ਧਾਰਮਿਕ ਵਰਗਾਂ ਦੇ ਪਤਵੰਤੇ ਲੋਕਾਂ ਨਾਲ ਬਹੁਤ ਗੂੜੀ ਸਾਂਝ ਗੰਢ ਰੱਖੀ ਸੀ। ਆਪਣੇ ਆਕਰਮਣਸ਼ੀਲ ਸੁਭਾਅ ਦੇ ਅਨੁਸਾਰ ਉਡਵਾਇਰ ਨੇ ਇਨ੍ਹਾਂ ਪਤਵੰਤੇ ਲੋਕਾਂ ਉੱਤੇ ਪੂਰਾ ਦਬਾਅ ਚਾੜ ਦਿੱਤਾ ਸੀ। ਆਪਣੇ ਆਮ ਸੁਭਾਅ ਮੁਤਾਬਿਕ ਇਹ ਪਤਵੰਤੇ ਲੋਕ ਅਖੀਰ ਨੂੰ ਸਰਕਾਰੀ ਦਬਾਅ ਤੇ ਝੇਪ ਹੇਠ ਆ ਗਏ ਸਨ ਅਤੇ ਉਨ੍ਹਾਂ ਨੇ ਸਰਕਾਰ ਦੇ ਵਿਰੋਧ ਦਾ ਰੁੱਖ ਛੱਡ ਕੇ, ਸਹਿਯੋਗ ਦਾ ਪੈਂਤੜਾ ਲੈ ਲਿਆ ਸੀ।"[5]

## ਸ੍ਰੀ ਅਕਾਲ ਤਖਤ ਦੇ ਸਰਬਰਾਹ ਦਾ ਰੋਲ

ਹਕੂਮਤ ਦੇ ਨਸ਼ੇ ਵਿੱਚ ਭਾਵੇਂ ਅੰਗ੍ਰੇਜ਼ ਹਾਕਮਾਂ ਨੇ, ਨਿਹੱਥੇ ਮੁਸਾਫ਼ਰਾਂ ਦਾ ਬੇਦਰਦੀ ਨਾਲ ਘਾਣ ਕੀਤਾ ਸੀ, ਪਰ ਉਨ੍ਹਾਂ ਨੂੰ ਇਹ ਉਮੀਦ ਨਹੀਂ ਸੀ ਕਿ ਸਿੱਖ ਵਰਗ ਵਿੱਚ ਇਸ ਤਰ੍ਹਾਂ ਹਾਹਾਕਾਰ ਮੱਚ ਜਾਵੇਗੀ। ਜੰਗ ਦੇ ਮੈਦਾਨ ਵਿੱਚ ਬਹੁਤਾ ਦਾਰੋਮਦਾਰ ਸਿੱਖ ਫੌਜਾਂ ਦੇ ਸਿਰ 'ਤੇ ਹੀ ਸੀ, ਹਾਕਮਾਂ ਨੂੰ ਫਿਕਰ ਪੈ ਗਿਆ ਸੀ ਕਿ ਜੇਕਰ ਇਸ ਕਤਲੇਆਮ ਦੀ ਕਣਸੋਅ ਸਿੱਖ ਫੌਜੀਆਂ ਦੇ ਕੰਨਾਂ ਤੱਕ ਪੈ ਗਈ ਤਾਂ ਉਨ੍ਹਾਂ ਦੇ ਵਿਗੜ ਜਾਣ ਦਾ ਡਰ ਸੀ। ਭਾਵੇਂ ਉਸ ਸਮੇਂ ਅੱਜ ਵਾਂਗ ਮੀਡੀਏ ਦਾ ਜ਼ੋਰ ਨਹੀਂ ਸੀ, ਡਾਕ ਵੀ ਅੰਗਰੇਜ਼ਾਂ ਦੇ ਹੱਥਾਂ ਵਿਚੋਂ ਸੈਂਸਰ ਹੋ ਕੇ ਲੰਘਦੀ ਸੀ ਪਰ

ਫਿਰ ਵੀ ਉਨ੍ਹਾਂ ਨੂੰ ਆਪਣਾ ਪਾਲਾਂ ਮਾਰ ਰਿਹਾ ਸੀ। ਪਿੱਛੇ ਜਿਕਰ ਕਰ ਹੀ ਆਏ ਹਾਂ ਕਿ ਕਿਵੇਂ ਓ'ਡਵਾਇਰ ਨੇ, ਹਰ ਵਰਗ ਦੇ ਪਤਵੰਤਿਆਂ ਦੀ ਬਾਂਹ ਨੂੰ ਮਰੋੜਾ ਚਾੜ੍ਹ ਦਿੱਤਾ ਸੀ। ਬਜ ਬਜ ਕਤਲੇਆਮ ਦਾ ਰੋਸ ਹਿੰਦੂ ਜਾਂ ਮੁਸਲਮਾਨ ਵਰਗ ਅੰਦਰ ਤਾਂ ਨਾ ਮਾਤਰ ਹੀ ਸੀ, ਇਹ ਰੋਸ ਸਿਰਫ਼ ਸਿੱਖ ਮਨਾਂ ਅੰਦਰ ਹੀ ਸੁਲਘ ਰਿਹਾ ਸੀ, ਜੋ ਅੰਗਰੇਜ਼ਾਂ ਲਈ ਬੜੀ ਵੱਡੀ ਸਮੱਸਿਆ ਬਣ ਸਕਦਾ ਸੀ। ਇਸ ਸਮੱਸਿਆ ਨੂੰ ਰੋਕਣ ਲਈ ਓ'ਡਵਾਇਰ ਨੇ ਹਰ ਫਰੰਟ 'ਤੇ ਪੇਸ਼ ਬੰਦੀਆਂ ਕਰਨ ਦੀ ਵਿਉਂਤ ਬਣਾਈ।

ਉਸ ਵਕਤ ਸ੍ਰੀ ਦਰਬਾਰ ਸਾਹਿਬ ਸਮੇਤ ਲਗਭਗ ਸਾਰੇ ਗੁਰੂ ਘਰਾਂ ਦੇ ਪ੍ਰਬੰਧ 'ਤੇ ਬ੍ਰਾਹਮਣਵਾਦੀ ਮਹੰਤ ਕਾਬਜ਼ ਹੋ ਚੁੱਕੇ ਸਨ, ਜੋ ਅੰਗਰੇਜ਼ਾਂ ਪ੍ਰਤੀ ਪ੍ਰੁੱਜ ਕੇ ਵਫ਼ਾਦਾਰ ਵੀ ਸਨ। ਸ੍ਰੀ ਅਕਾਲ ਤਖਤ ਸਾਹਿਬ ਦਾ ਸਰਬਰਾਹ ਅਰੂੜ ਸਿੰਘ ਵੀ ਅੰਗਰੇਜ਼ਾਂ ਵੱਲੋਂ ਥਾਪਿਆ ਗਿਆ ਉਨ੍ਹਾਂ ਦਾ ਵਫ਼ਾਦਾਰ ਰੁਕਨ ਸੀ। ਸਿੱਖ ਸਫਾਂ ਅੰਦਰ ਬਜ ਬਜ ਕਤਲੇਆਮ ਦਾ ਪ੍ਰਭਾਵ ਰੋਕਣ ਲਈ ਓ'ਡਵਾਇਰ ਵੱਲੋਂ ਸਰਬਰਾਹ ਅਰੂੜ ਸਿੰਘ ਕੋਲੋਂ ਬਿਆਨ ਜਾਰੀ ਕਰਵਾਇਆ ਗਿਆ ਕਿ ਬਜ ਬਜ ਘਾਟ ਦੇ ਮੁਸਾਫ਼ਰ ਤਾਂ ਸਿੱਖ ਨਹੀਂ ਹਨ ਉਹ ਤਾਂ ਅਸਿੱਖ ਸਨ। 6 ਅਕਤੂਬਰ 1914 ਦੇ ਕੁੱਝ ਅਖ਼ਬਾਰਾਂ ਵਿੱਚ ਇਸ ਤਰ੍ਹਾਂ ਦੀ ਖ਼ਬਰ ਪ੍ਰਕਾਸ਼ਿਤ ਹੋਈ ਕਿ ਸ੍ਰੀ ਅਕਾਲ ਬੁੰਗੇ ਦੇ ਸਾਹਮਣੇ ਸ. ਅਰੂੜ ਸਿੰਘ ਵੱਲੋਂ ਗਿਆਨੀ ਗੁਰਬਖ਼ਸ਼ ਸਿੰਘ ਦੀ ਸਕੱਤਰੀ ਹੇਠ ਇੱਕ ਜਲਸਾ ਕੀਤਾ ਗਿਆ ਜਿਸ ਵਿੱਚ ਪਾਸ ਕੀਤੇ ਗਏ ਮਤੇ ਵਿੱਚ ਆਖਿਆ ਗਿਆ ਕਿ 'ਕਾਮਾਗਾਟਾ ਮਾਰੂ ਦੇ ਮੁਸਾਫ਼ਰ ਸਿੱਖ ਨਹੀਂ ਸਨ। ਅਸਿੱਖ ਹੋਣ ਕਰਕੇ ਉਨ੍ਹਾਂ ਨੂੰ ਪੰਥ ਵਿਚੋਂ ਖ਼ਾਰਜ ਕੀਤਾ ਜਾਂਦਾ ਹੈ।[6] ਇਸ ਬਿਆਨ ਦਾ ਅਸਰ ਵਿਸਾਲ ਸਿੱਖ ਵਰਗ 'ਤੇ ਤਾਂ ਕੀ ਹੋਣਾ ਸੀ, ਅੰਗਰੇਜ਼ਾਂ ਦਾ ਵਫ਼ਾਦਾਰ ਅਖਵਾਉਣ ਵਾਲਾ ਪਤਵੰਤਾ ਵਰਗ ਵੀ ਇਸ ਬਿਆਨ ਨਾਲ ਪੂਰੀ ਤਰ੍ਹਾਂ ਸਹਿਮਤ ਨਹੀਂ ਸੀ। 'ਦੇਸ਼' ਅਖ਼ਬਾਰ ਵਿੱਚ ਛਪੀ ਖ਼ਬਰ ਵਿੱਚ ਇਹ ਕਿਹਾ ਗਿਆ ਸੀ ਕਿ ਜਲਸੇ ਵਿੱਚ ਅਰੂੜ ਸਿੰਘ ਵੱਲੋਂ ਪੇਸ਼ ਕੀਤੇ ਗਏ ਮਤੇ ਦੀ ਪ੍ਰੋੜ੍ਹਤਾ, ਸ. ਸੁੰਦਰ ਸਿੰਘ ਮਜੀਠੀਆ ਦੇ ਪੁੱਤਰ ਨੇ ਕੀਤੀ ਸੀ। ਪਰ ਖ਼ਬਰ ਛਪਣ ਦੇ

**ਗਲਤ ਬਿਆਨੀ**

੬ ਤ੍ਰੀਕ ਦੇ ਅਖਬਾਰ ਦੇਸ਼ ਵਿਚ ਸਰਦਾਰ ਅਰੂੜ ਸਿੰਘ ਜੀ ਵਲੋਂ ਅਕਾਲ ਬੁੰਗੇ ਦੇ ਸਾਹਮਣੇ ਕੋਮਾ ਗਾਟਾ ਮਾਰੂ ਜਹਾਜ਼ ਦੇ ਮੁਸਾਫਰਾਂ ਦੇ ਵਿਰੁਧ ਕੀਤੇ ਗਏ ਜਲਸੇ ਦੀ ਰਪੋਰਟ ਛੱਪੇ ਹੋਏ ਵਿਚ ਰੈਜ਼ੋਲੂਸ਼ਨ ਦੀ ਤਾਈਦ ਸਰਦਾਰ ਸੁੰਦਰ ਸਿੰਘ ਜੀ ਮਜੀਠੀਆ ਦੇ ਸਪੁਤ੍ਰ ਵਲੋਂ ਕੀਤੀ ਗਈ ਕਹੀ ਹੈ ਜੋ ਬਿਲਕੁਲ ਗਲਤ ਹੈ। ਸਰਦਾਰ ਜੀ ਦੇ ਸਪੁਤ੍ਰ ਉਸ ਦਿਨ ਅੰਮ੍ਰਿਤਸਰ ਸਨ ਹੀ ਨਹੀਂ ਓਹ ਪਟਿਆਲੇ ਹਨ।

ਤੀਜੇ ਦਿਨ ਹੀ 8 ਅਕਤੂਬਰ 1914 ਦੇ 'ਖਾਲਸਾ ਸਮਾਚਾਰ' ਵਿਚ ਮੀਜੀਠੀਆ ਪਰਿਵਾਰ ਨੇ ਇਸ ਖ਼ਬਰ ਦੀ ਤਰਦੀਦ ਕਰ ਦਿੱਤੀ ਸੀ ਕਿ ਮਜੀਠੀਏ ਦਾ ਪੁੱਤਰ ਤਾਂ ਜਲਸੇ ਵਾਲੇ ਦਿਨ ਸ੍ਰੀ ਅੰਮ੍ਰਿਤਸਰ ਵਿੱਚ ਮੌਜੂਦ ਹੀ ਨਹੀਂ ਸੀ।[7]

## ਗ਼ਦਰ ਦੀ ਅਸਫ਼ਲਤਾ :

ਭਾਵੇਂ ਬਦੇਸ਼ਾਂ ਵਿੱਚੋਂ ਆ ਰਹੀ ਗ਼ਦਰ ਪਾਰਟੀ ਦੀ ਚੋਟੀ ਦੀ ਲੀਡਰਸ਼ਿੱਪ ਨੂੰ ਕਲਕੱਤੇ ਆਦਿ ਦੀਆਂ ਬੰਦਰਗਾਹਾਂ 'ਤੇ ਗ੍ਰਿਫ਼ਤਾਰ ਕਰ ਲਿਆ ਸੀ, ਪਰ ਫਿਰ ਵੀ ਸੈਂਕੜੇ ਹੀ ਗ਼ਦਰੀ ਸਰਕਾਰੀ ਸੂਹੀਆਂ ਅਤੇ ਪੁਲਸੀਆਂ ਨੂੰ ਚਕਮਾਂ ਦੇ ਪੰਜਾਬ ਪਹੁੰਚ ਗਏ ਸਨ। ਇਹਨਾਂ ਵਿੱਚ ਪ੍ਰਮੁੱਖ ਸਨ, ਬਾਬਾ ਨਿਧਾਨ ਸਿੰਘ, ਭਾਈ ਕਰਤਾਰ ਸਿੰਘ ਸਰਾਭਾ, ਬਾਬਾ ਹਰਨਾਮ ਸਿੰਘ ਕੋਟਲਾ, ਨੌਧ ਸਿੰਘ, ਭਾਈ ਜਗਤ ਸਿੰਘ ਸੁਰ ਸਿੰਘ, ਪੰਡਤ ਸਿੰਘ ਪਰਮਾਨੰਦ ਝਾਂਸੀ, ਰਹਿਮਤ ਅਲੀ ਵਜੀਦਕੇ, ਬਾਬੂ ਕਾਂਸ਼ੀ ਰਾਮ, ਭਾਈ ਉੱਤਰ ਸਿੰਘ ਹਾਂਸ, ਭਾਈ ਈਸ਼ਰ ਸਿੰਘ ਢੁੱਡੀਕੇ, ਬਾਬਾ ਗੁੱਜਰ ਸਿੰਘ ਭਕਨਾ ਅਤੇ ਸੰਤ ਬਾਬਾ ਵਸਾਖਾ ਸਿੰਘ ਦਦੇਹਰ ਆਦਿ ਸਨ। ਵੱਡੀ ਗਿਣਤੀ ਵਿੱਚ ਗ੍ਰਿਫ਼ਤਾਰੀਆਂ ਦੇ ਬਾਵਜੂਦ ਇਹਨਾਂ ਗ਼ਦਰੀਆਂ ਨੇ ਦਿਨਾਂ ਵਿੱਚ ਹੀ ਪੰਜਾਬ 'ਚ ਜਿੱਡਾ ਵੱਡਾ ਢਾਂਚਾ ਖੜਾ ਕਰ ਲਿਆ ਸੀ, ਇਹ ਕਿਸੇ ਚਮਤਕਾਰ ਤੋਂ ਘੱਟ ਨਹੀਂ ਸੀ। ਉਹਨਾਂ ਨੇ ਮਾਝੇ ਦੁਆਬੇ ਤੇ ਮਾਲਵੇ 'ਚ ਅਰਧ ਖੁੱਲ੍ਹੇ ਪ੍ਰਚਾਰ ਰਾਹੀਂ ਸਿੱਖ ਵਰਗ ਨੂੰ ਨਾਲ ਜੋੜ ਲਿਆ ਸੀ। ਅਪੀਲ ਤਾਂ ਉਹਨਾਂ ਨੇ ਹਿੰਦੂ ਮੁਸਲਮਾਨ ਵਰਗਾਂ ਨੂੰ ਵੀ ਕੀਤੀ ਸੀ, ਪਰ ਹੁੰਗਾਰਾਂ ਸਿਰਫ਼ ਸਿੱਖਾਂ ਵੱਲੋਂ ਹੀ ਮਿਲਿਆ ਸੀ।

ਮਾਲਵੇ 'ਚ ਧਾਰਮਕ ਆਗੂ, ਭਾਈ ਸਾਹਿਬ ਭਾਈ ਰਣਧੀਰ ਸਿੰਘ ਵਾਲੇ ਜਥੇ ਦੇ ਸੱਠ ਦੇ ਕਰੀਬ ਸਿੰਘ ਗ਼ਦਰ ਲਹਿਰ ਵਿੱਚ ਸਰਗਰਮ ਸਨ। ਗੁਰਦੁਆਰਾ ਰਕਾਬ ਗੰਜ ਦੀ ਕੰਧ ਦੇ ਸੰਘਰਸ਼ ਨਾਲ ਜੁੜੇ ਸਿੱਖ ਵੀ ਗ਼ਦਰ ਲਹਿਰ ਨਾਲ ਜੁੜ ਗਏ ਸਨ। ਬਾਹਰੋਂ ਆਏ ਗ਼ਦਰੀਆਂ ਨੇ ਫਿਰੋਜ਼ਪੁਰ ਅਤੇ ਲਹੌਰ ਨੇੜੇ ਮੀਆਂਮੀਰ ਦੀਆਂ ਸਿੱਖ ਪਲਟਣਾ ਨਾਲ ਸੰਬੰਧ ਜੋੜ ਲਏ ਸਨ। ਗ਼ਦਰੀਆਂ ਵੱਲੋਂ ਇਨ੍ਹਾਂ ਛਾਉਣੀਆਂ ਵਿੱਚ 19 ਫਰਵਰੀ 1915 ਨੂੰ ਗ਼ਦਰ ਕਰਨ ਦਾ ਪ੍ਰੋਗ੍ਰਾਮ ਮਿਥਿਆ ਗਿਆ ਪਰ ਅੰਗਰੇਜ਼ਾਂ ਨੂੰ ਸਮੇਂ ਸਿਰ ਭੇਤ ਲੱਗ ਜਾਣ ਕਾਰਨ, ਗ਼ਦਰ ਦੀ ਯੋਜਨਾ ਬੁਰੀ ਤਰ੍ਹਾਂ ਅਸਫ਼ਲ ਹੋ ਗਈ।

ਦਿਨਾਂ ਵਿੱਚ ਹੀ ਸੈਂਕੜੇ ਗ਼ਦਰੀ ਗ੍ਰਿਫ਼ਤਾਰ ਕਰ ਲਏ ਗਏ ਜਿੰਨਾਂ ਉੱਤੇ ਲਹੌਰ 'ਚ 1915 ਤੋਂ ਲੈ ਕੇ 1917 ਤੱਕ ਚਾਰ ਮੁਕੱਦਮੇ ਚਲਾਏ ਗਏ। (1) ਲਹੌਰ ਸਾਜਿਸ਼ ਕੇਸ (2) ਪਹਿਲਾ ਲਹੌਰ ਸਪਲੀਮੈਂਟਰੀ ਕੇਸ (3) ਦੂਜਾ ਲਹੌਰ ਸਪਲੀਮੈਂਟਰੀ ਕੇਸ (4) ਤੀਜਾ ਲਹੌਰ ਸਪਲੀਮੈਂਟਰੀ ਕੇਸ।[8]

ਇਹਨਾਂ ਕੇਸਾਂ ਵਿੱਚ ਸੱਠ ਦੇ ਕਰੀਬ ਗ਼ਦਰੀਆਂ ਨੂੰ ਫ਼ਾਂਸੀ ਲਗਾ ਦਿੱਤਾ ਗਿਆ। ਦੋ ਸੋ ਤੋਂ ਵੱਧ ਗ਼ਦਰੀਆਂ ਨੂੰ ਅੰਡੇਮਾਨ, ਹਜ਼ਾਰੀ ਬਾਗ਼, ਮਿੰਟਗੁੰਮਰੀ, ਮੁਲਤਾਨ, ਲਹੌਰ ਅੰਬਾਲਾ ਆਦਿ ਦੀਆਂ ਜੇਲ੍ਹਾਂ ਵਿੱਚ ਉਮਰ ਕੈਦਾਂ ਭੋਗਣ ਲਈ ਡੱਕ ਦਿੱਤਾ ਗਿਆ। ਸੈਂਕੜੇ ਹੀ ਗ਼ਦਰੀਆਂ ਨੂੰ ਪਿੰਡਾਂ ਵਿੱਚ ਜੂਹ ਬੰਦ ਕਰ ਦਿੱਤਾ ਗਿਆ।[9] ਜਿਨ੍ਹਾਂ ਵਿੱਚ ਗੁਰੂ ਨਾਨਕ ਜਹਾਜ਼ ਦੇ ਮੁਸਾਫ਼ਰ ਵੀ ਸ਼ਾਮਲ ਸਨ। ਇਹ ਲੋਕ ਪਿੰਡੋਂ ਬਾਹਰ ਨਹੀਂ ਜਾ ਸਕਦੇ ਸਨ, ਹਰ ਹਫ਼ਤੇ ਥਾਣਿਆਂ ਵਿੱਚ ਹਾਜ਼ਰੀਆਂ ਲਵਾਉਣੀਆਂ ਪੈਂਦੀਆਂ ਸਨ। ਪਿੰਡ ਵਿੱਚ ਰੋਜ਼ਾਨਾ ਨੰਬਰਦਾਰ ਨੂੰ ਦਿਖਾਲੀ ਦੇਣੀ ਪੈਂਦੀ ਸੀ। ਇਹਨਾਂ ਲੋਕਾਂ ਦੀਆਂ ਜ਼ਮੀਨਾਂ ਜਾਇਦਾਦਾਂ ਜ਼ਬਤ ਕਰ ਲਈਆਂ ਗਈਆਂ, ਜਿਸ ਕਾਰਨ ਉਹ ਅਤੇ ਉਹਨਾਂ ਦੇ ਪ੍ਰਵਾਰ ਘੋਰ ਗਰੀਬੀ ਵਿੱਚ ਦਿਨ ਕੱਟਣ ਲੱਗੇ।[10]

# ਜਬੈ ਬਾਣ ਲਾਗੇ...

## ਹਾਪਕਿਨਸਨ ਦਾ ਕਤਲ

ਕੈਨੇਡਾ ਵਿਚ ਜਦ ਬੇਲਾ ਸਿੰਘ ਉੱਪਰ ਭਾਈ ਭਾਗ ਸਿੰਘ ਤੇ ਭਾਈ ਬਤਨ ਸਿੰਘ ਦੇ ਕਤਲ ਦਾ ਕੇਸ ਚਲ ਰਿਹਾ ਸੀ ਤਾਂ ਬਹੁਤ ਸਾਰੇ ਸਿੱਖ ਤਰੀਕ 'ਤੇ ਜਾਇਆ ਕਰਦੇ ਸਨ। ਉਹਨਾਂ ਵਿਚ ਭਾਈ ਮੇਵਾ ਸਿੰਘ ਵੀ ਹੁੰਦਾ ਸੀ, ਜੋ ਪਿਛੋਂ ਅੰਮ੍ਰਿਤਸਰ ਜ਼ਿਲ੍ਹੇ ਦੇ ਪਿੰਡ ਲੋਪੋਕੇ ਦਾ ਰਹਿਣ ਵਾਲਾ ਭਜਨੀਕ ਸਿੱਖ ਅਤੇ ਗੰਭੀਰ ਸ਼ਖ਼ਸ ਸੀ।[1] ਆਮ ਤੌਰ 'ਤੇ ਸਿੱਖਾਂ ਨੂੰ ਤਲਾਸ਼ੀ ਲੈ ਕੇ ਅਦਾਲਤ ਵਿਚ ਦਾਖਲ ਹੋਣ ਦਿੱਤਾ ਜਾਂਦਾ ਸੀ ਜਾਂ ਉਹਨਾਂ ਨੂੰ ਅਦਾਲਤ ਦੇ ਬਾਹਰ ਹੀ ਖੜ੍ਹਾ ਕਰ ਦਿੱਤਾ ਜਾਂਦਾ ਸੀ। 21 ਅਕਤੂਬਰ 1914 ਨੂੰ ਵੀ ਕੇਸ ਦੀ ਤਾਰੀਕ ਸੀ। ਭਾਈ ਮੇਵਾ ਸਿੰਘ ਵੀ ਅਦਾਲਤ ਦੇ ਬਾਹਰ ਬਰਾਂਡੇ ਵਿਚ ਆਮ ਵਾਂਗ ਟਹਿਲ ਰਿਹਾ ਸੀ। ਸਾਹਮਣਿਉਂ ਬੜੀ ਤੇਜ਼ੀ ਨਾਲ ਵਿਲੀਅਮ ਹਾਪਕਿਨਸਨ ਆ ਗਿਆ। ਜਦ ਉਹ ਹੋਰ ਨੇੜੇ ਆਇਆ ਤਾਂ ਭਾਈ ਮੇਵਾ ਸਿੰਘ ਨੇ ਆਮ ਵਾਂਗ ਹੀ ਉਸਦਾ ਸੁਆਗਤ ਕੀਤਾ, ਉਸ ਨੇ ਦੋਵੇਂ ਹੱਥ ਬਰਾਂਡੀ ਦੀਆਂ ਜੇਬਾਂ ਵਿਚ ਪਾਏ ਹੋਏ ਸਨ। ਜਦ ਹਾਪਕਿਨਸਨ ਹੋਰ ਨੇੜੇ ਆ ਗਿਆ ਤਾਂ ਭਾਈ ਮੇਵਾ ਸਿੰਘ ਨੇ ਬਾਜ਼ ਵਾਲੀ ਫੁਰਤੀ ਨਾਲ ਪਿਸਤੌਲ ਕੱਢਿਆ ਤੇ ਛੇ ਗੋਲੀਆਂ ਹਾਪਕਿਨਸਨ ਵਿੱਚਦੀ ਲੰਘਾ ਦਿੱਤੀਆਂ। ਹਾਪਕਿਨਸਨ ਗੋਡਿਆਂ ਭਾਰ ਡਿੱਗ ਪਿਆ। ਉਸ ਨੇ ਡਿਗਦੇ ਨੇ ਹੀ ਭਾਈ ਮੇਵਾ ਸਿੰਘ ਦੇ ਪੱਟ ਫੜ ਲਏ। ਮੇਵਾ ਸਿੰਘ ਨੇ ਪਿਸਤੌਲ ਦਾ ਮੁੱਠਾ ਜ਼ੋਰ ਜ਼ੋਰ ਨਾਲ ਉਸ ਦੀ ਪੁੜਪੁੜੀ ਵਿਚ ਮਾਰਿਆ ਤਾਂ ਉਹ ਇੱਕ ਪਾਸੇ ਨੂੰ ਲੁੜਕ ਗਿਆ। ਮੇਵਾ ਸਿੰਘ ਨੇ ਆਪਣਾ ਦੂਸਰਾ ਪਿਸਤੌਲ ਕੱਢਿਆ ਤੇ ਉਸ ਨੂੰ ਪਹਿਲੇ ਹੱਥ ਵਿਚ ਲੈ ਕੇ ਖੁਸ਼ੀ ਨਾਲ ਉਛੱਲਦਿਆਂ ਹੋਇਆਂ ਹਵਾਈ ਫਾਇਰ ਕੀਤੇ। ਅਦਾਲਤ ਦੇ ਅੰਦਰ ਭਗਦੜ ਮੱਚ ਗਈ।[2]

ਅਦਾਲਤ ਦਾ ਸਫਾਈ ਕਰਮਚਾਰੀ ਭੱਜ ਕੇ ਮੇਵਾ ਸਿੰਘ ਕੋਲ ਆ ਗਿਆ। ਮੇਵਾ ਸਿੰਘ ਨੇ ਪਿਸਤੌਲ ਦੇਣ ਤੋਂ ਇਨਕਾਰ ਕਰ ਦਿੱਤਾ ਕਿ ਉਹ ਹਥਿਆਰ ਪੁਲਿਸ ਨੂੰ ਦੇਵੇਗਾ ਪਰ ਕਰਮਚਾਰੀਆਂ ਨੇ ਇਕੱਠੇ ਹੋ ਕੇ ਉਸ ਤੋਂ ਹਥਿਆਰ ਖੋਹ

ਲਏ। ਜਿਵੇਂ ਨਵੰਬਰ 1984 ਵਿੱਚ ਭਾਈ ਬੇਅੰਤ ਸਿੰਘ ਤੇ ਭਾਈ ਸਤਵੰਤ ਸਿੰਘ ਵੱਲੋਂ ਇੰਦਰਾ ਗਾਂਧੀ ਮਾਰੀ ਜਾਣ ਤੋਂ ਬਾਅਦ ਸਿੱਖ ਕੌਮ ਮੁੜ ਉਠ ਕੇ ਖੜੀ ਹੋ ਗਈ ਸੀ, ਉਸੇ ਤਰ੍ਹਾਂ ਹਾਪਕਿਨਸਨ ਦੀ ਮੌਤ ਦੀ ਖ਼ਬਰ ਸੁਣ ਕੇ ਸਿੱਖ ਬਾਘੀਆਂ ਪਾ ਉੱਠੇ। ਹਾਪਕਿਨਸਨ ਜਾਸੂਸ ਹੀ ਨਹੀਂ ਉਹ ਅੰਗਰੇਜੀ ਸਾਮਰਾਜ ਦਾ ਚਿੰਨ ਸੀ। ਭਾਈਚਾਰਾ ਉਸ ਦੀਆਂ ਜ਼ਿਆਦਤੀਆਂ ਤੋਂ ਤਪਿਆ ਪਿਆ ਸੀ। ਭਾਈ ਮੇਵਾ ਸਿੰਘ ਨੇ ਆਪਣੇ ਬਿਆਨ ਵਿੱਚ ਕਿਹਾ ਕਿ ਮਾਰਨਾ ਤਾਂ ਉਸ ਨੇ ਮੈਲਕਮ ਰੀਡ ਨੂੰ ਵੀ ਸੀ ਪਰ ਉਹ ਕਚਹਿਰੀ ਵਿੱਚ ਹਾਜ਼ਰ ਨਹੀਂ ਸੀ।[3]

ਚੰਗੀ ਕਿਸਮਤ ਕਾਰਨ ਉਹ ਦਫ਼ਤਰ ਵਿੱਚ ਕੁਝ ਕੰਮ ਹੋਣ ਕਰਕੇ ਲੇਟ ਹੋ ਗਿਆ ਸੀ।

ਕੈਨੇਡੀਅਨ ਸਰਕਾਰ ਨੇ ਹਾਪਕਿਨਸਨ ਨੂੰ ਸਰਕਾਰੀ ਸਨਮਾਨਾਂ ਨਾਲ ਦਫ਼ਨਾਇਆ, ਉਸ ਦੇ ਜਨਾਜ਼ੇ 'ਚ ਦੋ ਹਜ਼ਾਰ ਦੇ ਕਰੀਬ ਲੋਕ ਸ਼ਾਮਲ ਸਨ। ਉਨ੍ਹਾਂ 'ਚ ਸਿਵਲ ਪੁਲਿਸ, ਫਾਇਰ ਬ੍ਰਿਗੇਡ, ਇਮੀਗ੍ਰੇਸ਼ਨ, ਕਸਟਮ ਦੇ ਅਧਿਕਾਰੀ, ਅਮਰੀਕਨ ਇਮੀਗ੍ਰੇਸ਼ਨ ਮਹਿਕਮੇ ਦੇ ਮੁਲਾਜ਼ਮ, ਸੀ. ਪੀ. ਆਰ. ਦੇ ਮੁਲਾਜ਼ਮ ਔਰੰਜ ਲੌਜ ਜਿਸ ਨਾਲ ਪਹਿਲਾਂ ਹਾਪਕਿਨਸਨ ਸਬੰਧਿਤ ਸੀ, ਸਭ ਸ਼ਾਮਲ ਸਨ। ਰਸਤੇ 'ਚ ਜਿਥੇ ਕਿਤੇ ਵੀ ਕੋਈ ਭਾਰਤੀ ਸੀ, ਉਸ ਦੁਆਲੇ ਚਿੱਟੇ ਕੱਪੜਿਆਂ ਵਾਲਾ ਇੱਕ-ਇੱਕ ਸਿਪਾਹੀ ਮੌਜੂਦ ਸੀ। ਪੁਲਸ ਨੂੰ ਸੂਚਨਾ ਮਿਲੀ ਸੀ ਕਿ ਮੈਲਕਮ ਰੀਡ ਤੇ ਉਨ੍ਹਾਂ ਦਾ ਮੁਖੀ (ਮੈਕਲੈਨਨ) ਭਾਰਤੀਆਂ ਦੀ ਹਿੱਟ ਲਿਸਟ 'ਤੇ ਹਨ। ਇਸ ਲਈ ਉਹ ਉਨ੍ਹਾਂ ਨੂੰ ਕੋਈ ਅਜਿਹਾ ਮੌਕਾ ਨਹੀਂ ਦੇਣਾ ਚਾਹੁੰਦੇ ਸਨ। ਲੂਈ ਹਾਰੀਕੋਰਟ, ਬਰਤਾਨਵੀ ਬਸਤੀਆਂ ਦੇ ਸਕੱਤਰ ਨੇ ਹਾਪਕਿਨਸਨ ਦੇ ਕਾਮਾਗਾਟਾ ਮਾਰੂ ਸਬੰਧੀ ਕੀਤੇ ਗਏ ਕੰਮ ਨੂੰ ਭਾਰਤ ਦੇ ਸਕੱਤਰ ਵਾਂਗ ਹੀ ਸਲਾਹਿਆ ਸੀ। ਉਸ ਨੇ ਤੁਰੰਤ ਹੀ ਪੁੱਛ-ਗਿੱਛ ਕੀਤੀ ਸੀ ਕਿ ਹਾਪਕਿਨਸਨ ਦੇ ਪਰਿਵਾਰ ਲਈ ਕੀ ਕੀਤਾ ਗਿਆ ਹੈ?"[4]

ਹਾਪਕਿਨਸਨ ਨੇ ਬ੍ਰਿਟਿਸ਼ ਸਾਮਰਾਜ ਦੀ ਕਿੱਡੀ ਵੱਡੀ 'ਸੇਵਾ' ਕੀਤੀ ਸੀ, ਇਹ ਉਸ ਦੀ ਮੌਤ ਤੋਂ ਬਾਅਦ ਪਤਾ ਲੱਗਿਆ। ਭਾਰਤ ਦੇ ਸੈਕਟਰੀ ਆਫ਼ ਸਟੇਟ ਨੇ ਵਾਇਸਰਾਏ ਨੂੰ ਦੱਸਿਆ, "ਹਾਪਕਿਨਸਨ ਦਾ ਕਤਲ ਉਸ ਵੱਲੋਂ ਭਾਰਤ ਲਈ ਕੀਤੇ ਕੰਮਾਂ ਕਰਕੇ ਹੋਇਆ ਹੈ"। ਹਾਪਕਿਨਸਨ ਦੀ ਵਿਧਵਾ ਨੂੰ ਭਾਰਤ ਸਰਕਾਰ ਨੇ 500 ਪੌਂਡ (2500 ਕੈਨੇਡੀਅਨ ਡਾਲਰ) 'ਸੀਕਰੇਟ ਸਰਵਿਸ ਫੰਡ' ਵਿਚੋਂ ਦਿੱਤੇ। ਪਹਿਲਾਂ ਵਾਇਸਰਾਏ ਅਜਿਹਾ ਕਰਨ ਤੋਂ ਝਿਜਕਦਾ ਸੀ ਖਾਸ ਕਰਕੇ ਕੈਨੇਡੀਅਨ ਅਖ਼ਬਾਰਾਂ 'ਚ ਇਸ ਬਾਰੇ ਛਪੀਆਂ ਖ਼ਬਰਾਂ ਪੜ੍ਹ ਕੇ। ਉਸ ਨੇ ਦੇਖਿਆ ਸੀ ਕਿ ਕੈਨੇਡੀਅਨ ਅਖ਼ਬਾਰਾਂ 'ਚ ਛਪੇ ਲੇਖਾਂ ਅਤੇ ਮੇਵਾ ਸਿੰਘ ਦੇ ਮੁਕੱਦਮੇ ਦੌਰਾਨ ਪੇਸ਼ ਗਵਾਹੀਆਂ ਵਿੱਚ ਹਾਪਕਿਨਸਨ ਦੇ ਭਾਰਤ ਦੀ ਅੰਗਰੇਜ਼ ਸਰਕਾਰ

ਨਾਲ ਸੰਬੰਧਾਂ ਬਾਰੇ ਕੋਈ ਸੰਕੇਤ ਨਹੀਂ ਦਿੱਤੇ ਗਏ। ਕੈਨੇਡੀਅਨ ਅਖ਼ਬਾਰਾਂ ਨੇ ਕਤਲ ਨੂੰ ਹਾਪਕਿਨਸਨ ਵੱਲੋਂ ਕਾਮਾਗਾਟਾ ਮਾਰੂ ਦੇ ਸਬੰਧ 'ਚ ਕੀਤੇ ਕੰਮਾਂ ਨਾਲ ਜੋੜਿਆ ਸੀ। "ਵਾਈਸ ਰਾਏ ਨੇ ਸਲਾਹ ਦਿੱਤੀ ਕਿ ਇਹ ਥਿਊਰੀ ਉਚਿਤ ਜਾਪ ਦੀ ਹੈ। ਨਾਲ ਹੀ ਉਸ ਨੇ ਸੋਚਿਆ ਕਿ ਕੈਨੇਡਾ ਦੇ ਇੱਕ ਇਮੀਗ੍ਰੇਸ਼ਨ ਅਫ਼ਸਰ ਦੇ ਪਰਿਵਾਰ ਨੂੰ ਸਹਾਇਤਾ ਦੇਣੀ ਭਾਰਤ ਸਰਕਾਰ ਲਈ ਸਿਆਣੀ ਗੱਲ ਨਹੀਂ ਹੋਵੇਗੀ। ਇਸ ਨਾਲ ਭਾਰਤ ਸਰਕਾਰ 'ਤੇ ਇਹ ਦੋਸ਼ ਲੱਗ ਸਕਦਾ ਸੀ ਕਿ ਉਸ ਨੇ ਕੈਨੇਡਾ ਤੋਂ ਭਾਰਤ ਵਾਸੀਆਂ ਨੂੰ ਕੱਢਣ ਵਿੱਚ ਕੈਨੇਡੀਅਨ ਸਰਕਾਰ ਦੀ ਮਦਦ ਕੀਤੀ ਸੀ। ਉਹ ਪੂਰੀ ਤਰ੍ਹਾਂ ਚੌਕਸ ਰਹਿਣਾ ਚਾਹੁੰਦਾ ਸੀ, ਭਾਵੇਂ ਇਹ ਰਕਮ ਗੁਪਤ ਫੰਡ 'ਚੋਂ ਦਿੱਤੀ ਜਾਂਣੀ ਸੀ ਤੇ ਇਸ ਦਾ ਭੇਤ ਬਾਹਰ ਨਹੀਂ ਕੱਢਿਆ ਜਾਣਾ ਸੀ। ਲੰਡਨ ਸਰਕਾਰ ਦਾ ਜੁਆਬ ਬੜਾ ਸਪਸ਼ਟ ਸੀ, 'ਇੰਡੀਆ ਦਾ ਹਾਪਕਿਨਸਨ ਪ੍ਰਤੀ ਕੋਈ ਫਰਜ਼ ਬਣਦਾ ਸੀ।' ਇਸ ਤੋਂ ਬਾਅਦ ਵਾਇਸਰਾਏ ਨੇ ਝੱਟ ਆਪਣੀ ਮਨਜ਼ੂਰੀ ਦੇ ਦਿੱਤੀ। 'ਅਸੀਂ ਪਹਿਲਾਂ ਹੀ ਕਹਿ ਚੁੱਕੇ ਹਾਂ ਕਿ ਹਾਪਕਿਨਸਨ ਦੇ ਪਰਿਵਾਰ ਦਾ ਮੁਆਵਜ਼ੇ ਲਈ ਪੂਰਾ ਹੱਕ ਬਣਦਾ ਹੈ।'[5]

ਮੌਤ ਤੋਂ ਬਾਅਦ ਪਤਾ ਲੱਗਿਆ ਕਿ ਹਾਪਕਿਨਸਨ ਸਿਰਫ਼ ਭਾਰਤ ਅਤੇ ਕੈਨੇਡਾ ਸਰਕਾਰ ਦਾ 'ਅੰਡਰ ਕਵਰ' ਜਾਸੂਸ ਸੀ, ਉਹ ਕਿਸੇ ਮਹਿਕਮੇ ਦਾ ਸਰਕਾਰੀ ਮੁਲਾਜ਼ਮ ਨਹੀਂ ਸੀ, ਜਿਸ ਨਾਲ ਉਸ ਦੀ ਪਤਨੀ ਨੂੰ ਧੱਕਾ ਲੱਗਿਆ। "ਹਾਪਕਿਨਸਨ ਦੀ ਵਿਧਵਾ ਨੈਲੀ, ਜਿਹੜੀ ਲੰਡਨ ਦੇ ਹਾਈਗੇਟ ਜ਼ਿਲ੍ਹੇ ਤੋਂ ਸੀ, ਉਸ ਨੇ ਸਟੈਨੋ ਦੀ ਸਿਖਲਾਈ ਲਈ ਹੋਈ ਸੀ। ਉਸ ਦੀਆਂ ਪੁੱਤਰੀਆਂ ਜੀਨ ਤੇ ਕੌਂਸਟੈਂਸ, ਵੱਡੀ ਛੇ ਸਾਲ ਦੀ ਤੇ ਛੋਟੀ ਦੋ ਸਾਲ ਦੀ ਸੀ। ਦੋਵੇਂ ਵੈਨਕੂਵਰ 'ਚ ਜਨਮੀਆਂ ਸਨ। ਪਤਾ ਲੱਗਾ ਕਿ ਨੈਲੀ ਹਾਪਕਿਨਸਨ ਇੰਡੀਆ ਸਿਵਲ ਸਰਵਿਸ ਦੀ ਪੈਨਸ਼ਨ ਨਹੀਂ ਸੀ ਲੈ ਸਕਦੀ ਕਿਉਂਕਿ ਉਸ ਦੇ ਪਤੀ ਨੂੰ ਅਸਿੱਧਿਆਂ ਤੌਰ 'ਤੇ ਹੀ ਭਾਰਤ ਸਰਕਾਰ ਵੱਲੋਂ ਨੌਕਰੀ 'ਤੇ ਨਿਯੁਕਤ ਕੀਤਾ ਗਿਆ ਸੀ। ਕੈਨੇਡੀਅਨ ਇਮੀਗ੍ਰੇਸ਼ਨ ਨੇ ਨੈਲੀ ਲਈ ਉਹ ਸਭ ਕੁਝ ਕੀਤਾ ਜਿਹੜਾ ਉਹ ਕਰ ਸਕਦੀ ਸੀ ਤੇ ਉਸ ਨੂੰ ਵੈਨਕੂਵਰ ਦੇ ਦਫ਼ਤਰ 'ਚ ਇੱਕ ਸਟੈਨੋ ਗ੍ਰਾਫ਼ਰ ਦੀ ਨੌਕਰੀ ਦੇ ਦਿੱਤੀ।"[6]

## ਭਾਈ ਮੇਵਾ ਸਿੰਘ ਦੀ ਸ਼ਹੀਦੀ

ਕੈਨੇਡੀਅਨ ਸਰਕਾਰ ਨੇ ਹੁਣ, ਦੋ ਕਤਲ ਅਤੇ ਦਰਜਨ ਦੇ ਕਰੀਬ ਵਿਅਕਤੀਆਂ ਨੂੰ ਜ਼ਖ਼ਮੀ ਕਰਨ ਵਾਲੇ ਬੇਲਾ ਸਿੰਘ ਦਾ ਮੁਕੱਦਮਾ ਤਾਂ ਇੱਕ ਪਾਸੇ ਰੱਖ ਦਿੱਤਾ ਸੀ, ਉਸ ਦਾ ਸਾਰਾ ਜ਼ੋਰ ਛੇਤੀ ਤੋਂ ਛੇਤੀ ਭਾਈ ਮੇਵਾ ਸਿੰਘ ਦਾ ਕੇਸ ਨਿਬੇੜਨ 'ਤੇ ਲੱਗ ਗਿਆ। 29 ਅਕਤੂਬਰ ਨੂੰ ਮੁਕੱਦਮਾ ਸ਼ੁਰੂ ਹੋਇਆ। ਪਰ

ਸਿੱਖਾਂ ਨੂੰ ਅਦਾਲਤ ਤੋਂ ਬਾਹਰ ਰੱਖਿਆ ਜਾਂਦਾ ਸੀ। ਪੁਲਿਸ ਨੇ ਹਾਪਕਿਨਸਨ ਕਤਲ ਕੇਸ 'ਚ ਭਾਈ ਮੇਵਾ ਸਿੰਘ ਤੋਂ ਇਲਾਵਾ ਭਾਈ ਸਾਹਿਬ ਭਾਈ ਬਲਵੰਤ ਸਿੰਘ ਖੁਰਦ ਪੁਰ, ਭਾਈ ਕਰਤਾਰ ਸਿੰਘ ਨਵਾਂ ਚੰਦ, ਭਾਈ ਮਿੱਤ ਸਿੰਘ ਪੰਡੋਰੀ, ਸਾਹਿਲ ਕਮੇਟੀ ਦੇ ਮੈਂਬਰ ਸੋਹਣ ਲਾਲ ਤੇ ਹੁਸੈਨ ਰਹੀਮ ਨੂੰ ਵੀ ਗ੍ਰਿਫ਼ਤਾਰ ਕਰਕੇ ਉਨ੍ਹਾਂ 'ਤੇ ਮੁਕੱਦਮਾ ਚਲਾ ਦਿੱਤਾ ਸੀ।[7] ਉਨ੍ਹਾਂ 'ਤੇ ਦੋਸ਼ ਸੀ ਕਿ ਹਾਪਕਿਨਸਨ ਨੂੰ ਕਤਲ ਕਰਨ ਦੀ ਸਾਜ਼ਿਸ਼ 'ਚ ਉਹ ਵੀ ਸ਼ਾਮਲ ਹਨ ਪਰ ਭਾਈ ਮੇਵਾ ਸਿੰਘ ਨੇ ਕਤਲ ਦੀ ਸਾਰੀ ਜ਼ਿੰਮੇਵਾਰੀ ਆਪਣੇ ਸਿਰ ਲੈ ਲਈ। ਕੈਨੇਡਾ ਦੀਆਂ ਅਖ਼ਬਾਰਾਂ 'ਚ ਭਾਈ ਮੇਵਾ ਸਿੰਘ ਦੇ ਫੋਟੋ ਪ੍ਰਕਾਸ਼ਤ ਹੋਏ ਸਨ। ਸਿੱਖ, ਜੇਲ੍ਹ 'ਚ ਜਾ ਜਾ ਉਸ ਦੇ ਦਰਸ਼ਨ ਕਰਦੇ ਸਨ। ਕੈਨੇਡੀਅਨ ਗੋਰੇ ਵੀ ਭਾਈ ਮੇਵਾ ਸਿੰਘ ਨੂੰ ਦੇਖਣ ਲਈ ਆਉਂਦੇ ਸਨ। ਇਥੋਂ ਤੱਕ ਕਿ ਹਾਪਕਿਨਸਨ ਦੀ ਪਤਨੀ ਵੀ ਭਾਈ ਮੇਵਾ ਸਿੰਘ ਨੂੰ ਦੇਖਣ ਲਈ ਆਈ।[8]

ਗਦਰ ਪਾਰਟੀ ਦੇ ਜਨਰਲ ਸਕੱਤਰ ਭਾਈ ਸਾਹਿਬ ਭਾਈ ਸੰਤੋਖ ਸਿੰਘ ਅਨੁਸਾਰ : 'ਗੱਲ ਕੀ ਭਾਈ ਮੇਵਾ ਸਿੰਘ ਜੀ ਦੇ ਇਸ ਬਹਾਦਰਾਨਾ ਸਾਕੇ ਨੇ ਕੈਨੇਡਾ 'ਚ ਹਿੰਦੁਸਤਾਨੀਆਂ ਦੀ ਰੁੜ੍ਹੀ ਜਾਂਦੀ ਬੇੜੀ ਨੂੰ ਠੱਲ੍ਹ ਲਾਈ ਤੇ ਹੱਥੋਂ ਜਾ ਰਹੀ ਇੱਜ਼ਤ ਨੂੰ ਕਾਇਮ ਕੀਤਾ।... ਉਸ ਵੇਲੇ ਤੋਂ ਕੈਨੇਡਾ ਦਾ ਹਰ ਇੱਕ ਹਿੰਦੁਸਤਾਨੀ, ਭਾਈ ਸਾਹਿਬ ਨੂੰ ਆਪਣੇ ਦਿਲ 'ਚ ਪੂਜਨੀਕ ਥਾਂ ਦੇਣ ਲੱਗੇ ਅਤੇ ਆਮ ਗੱਲਾਂ ਬਾਤਾਂ 'ਚ ਵੀ ਆਪਦੀ ਸੇਵਾ ਦੀ ਉਹ ਪ੍ਰਸੰਸਾ ਹੋਣ ਲੱਗੀ ਕਿ ਬਹੁਤ ਸਾਰੀਆਂ ਕਵਿਤਾਵਾਂ ਲਿਖੀਆਂ ਗਈਆਂ। ਬਹੁਤ ਸਾਰੇ ਭਾਈ ਬੋਲੀਆਂ ਬਣਾ ਕੇ ਪੜ੍ਹਨ ਲੱਗ ਪਏ। ਭਾਈ ਰਾਮ ਸਿੰਘ ਜੀ ਸ਼ਹੀਦ, ਆਪ ਸਬੰਧੀ ਹਮੇਸ਼ਾ ਇਹ ਤੁਕ ਬੋਲੀ ਦੇ ਤੌਰ 'ਤੇ ਪੜ੍ਹਦੇ ਰਿਹਾ ਕਰਦੇ ਸਨ।

"ਸੇਵਾ ਕੀਤੀ ਮੇਵਾ ਸਿੰਘ ਨੇ,
ਭੂਰਾ ਰਿੱਛ ਨਰਕਾਂ ਨੂੰ ਤੋਰਿਆ।"[9]

ਭਾਈ ਮੇਵਾ ਸਿੰਘ ਦਾ ਮੁਕੱਦਮਾ ਬ੍ਰਿਟਿਸ਼ ਕੋਲੰਬੀਆ ਸੁਪਰੀਮ ਕੋਰਟ ਦੇ ਜੱਜ ਆਇਲੇ ਮੌਰੀਸਨ ਕੋਲ ਸੀ, ਉਸ ਨੇ ਬਾਰਾਂ ਮੈਂਬਰੀ ਜਿਊਰੀ ਦੀ ਰਾਇ ਨਾਲ ਫੈਸਲਾ ਕਰਨਾ ਸੀ। ਮਿ : ਟੇਲਰ ਕਰਾਊਨ ਸਰਕਾਰੀ ਵਕੀਲ ਸੀ ਤੇ ਮਿ: ਵੁੱਡ ਭਾਈ ਮੇਵਾ ਸਿੰਘ ਵੱਲੋਂ ਵਕੀਲ ਸੀ। ਭਾਈ ਮੇਵਾ ਸਿੰਘ ਨੇ ਅਦਾਲਤ 'ਚ ਸਹੁੰ ਚੁੱਕ ਕੇ ਹਾਪਕਿਨਸਨ ਦੇ ਕਤਲ ਦਾ ਇਕਬਾਲ ਕਰ ਲਿਆ ਸੀ।

30 ਅਕਤੂਬਰ ਨੂੰ ਫੈਸਲੇ ਵਾਲੇ ਦਿਨ, ਅਦਾਲਤ 'ਚ ਸਿਰਫ਼ ਗੋਰੇ ਹੀ ਸਨ, ਭਾਈ ਸਾਹਿਬ ਭਾਈ ਬਲਵੰਤ ਸਿੰਘ ਤੇ ਹੋਰ ਸਿੱਖ ਅਦਾਲਤ ਦੇ ਬਾਹਰ ਖੜੇ ਸਨ। ਉਸੇ ਸਵੇਰ ਨੂੰ ਹੀ ਲਿਖਾਇਆ ਗਿਆ ਭਾਈ ਮੇਵਾ ਸਿੰਘ ਦਾ ਬਿਆਨ ਵਕੀਲ ਵਲੋਂ ਪੜ੍ਹ ਕੇ ਅਦਾਲਤ ਨੂੰ ਸੁਣਾਇਆ ਗਿਆ।[10]

## ਭਾਈ ਮੇਵਾ ਸਿੰਘ ਦਾ ਨਿਧੱੜਕ ਬਿਆਨ

"ਮੇਰਾ ਨਾਮ ਮੇਵਾ ਸਿੰਘ ਹੈ। ਮੈਂ ਹਾਪਕਿਨਸਨ ਨੂੰ ਮਾਰਿਆ ਹੈ। ਮੈਂ ਇਹ ਇੱਕ ਸ਼ੁਭ ਕਾਰਜ ਕੀਤਾ ਹੈ। ਮੈਂ ਅੱਜ ਤੱਕ ਰੱਬ ਤੋਂ ਡਰਨ ਵਾਲਾ, ਉਸ ਦੀ ਬੰਦਗੀ 'ਚ ਲੀਨ ਰਹਿਣ ਵਾਲਾ ਬੰਦਾ ਹਾਂ। ਵੈਨਕੂਵਰ ਅੰਦਰ ਮੇਰੇ ਨਾਲ ਜੋ ਧੱਕੇ ਅਤੇ ਅਪਮਾਨ ਜਨਕ ਗੱਲਾਂ ਹੋਈਆਂ ਹਨ, ਉਸ ਦੀ ਪੀੜਾ ਨੂੰ ਬਿਆਨ ਕਰਨ ਲਈ ਮੇਰੇ ਕੋਲ ਸ਼ਬਦ ਨਹੀਂ। ਅਸੀਂ ਸਿੱਖ ਲੋਕ ਜਦੋਂ, ਗੁਰਦੁਆਰੇ ਜਾਂਦੇ ਹਾਂ ਸਾਡਾ ਮਕਸਦ ਕੇਵਲ ਭਜਨ ਬੰਦਗੀ ਕਰਨਾ ਹੁੰਦਾ ਹੈ। ਪਰ ਕਪਟੀ ਲੋਕ ਗੁਰਦੁਆਰੇ ਸਾਡੀਆਂ ਜੜ੍ਹਾਂ ਵੱਢਣ ਦੇ ਇਰਾਦੇ ਨਾਲ ਆਉਂਦੇ ਹਨ। ਉਨ੍ਹਾਂ ਗੁਰਦੁਆਰੇ ਦੀ ਪਵਿੱਤਰਤਾ ਨੂੰ ਭੰਗ ਕੀਤਾ ਹੈ।

ਕੁਝ ਦਿਨ ਹੋਏ ਬੇਲਾ ਸਿੰਘ ਨੇ ਗੁਰਦੁਆਰੇ ਅੰਦਰ ਗੋਲੀ ਚਲਾਈ ਸੀ। ਪੁਲਿਸ ਨੇ ਮੈਨੂੰ ਫੜ ਲਿਆ ਤੇ ਕਿਹਾ ਤੂੰ ਗੋਲੀ ਚਲਾਈ ਹੈ। ਜਦੋਂ ਪੁਲਿਸ ਵਾਲਿਆਂ ਬੇਲਾ ਸਿੰਘ ਨੂੰ ਫੜਿਆ ਤਾਂ ਉਸ ਦਾ ਜਵਾਬ ਸੀ, "ਮੈਂ ਕਿਸ ਵਾਸਤੇ ਗੁਰਦੁਆਰੇ ਅੰਦਰ ਗੋਲੀ ਚਲਾਉਣੀ ਸੀ"। ਮਿ: ਰੀਡ ਤੇ ਹਾਪਕਿਨਸਨ ਨੂੰ ਚੰਗੀ ਤਰ੍ਹਾਂ ਪਤਾ ਹੈ ਕਿ ਮੈਂ ਗੋਲੀ ਨਹੀਂ ਚਲਾਈ।

ਜਦੋਂ ਬੇਲਾ ਸਿੰਘ ਨੇ ਗੋਲੀ ਚਲਾਈ ਸੀ, ਅਸੀਂ ਸ਼ਬਦ ਕੀਰਤਨ ਕਰ ਰਹੇ ਸਾਂ। ਗੋਲੀ ਦਾ ਨਿਸ਼ਾਨਾ ਬਣੇ ਭਾਗ ਸਿੰਘ ਦੀ ਪਤਨੀ ਮਰ ਚੁੱਕੀ ਹੈ। ਉਸ ਦੇ ਕੇਵਲ ਦੋ ਛੋਟੇ ਛੋਟੇ ਬੱਚੇ ਹਨ। ਉਨ੍ਹਾਂ ਮਾਸੂਮਾਂ ਨੂੰ ਦੇਖ ਕੇ ਮੇਰਾ ਕਾਲਜਾ ਫੱਟ ਗਿਆ। ਜਦ ਮੈਨੂੰ ਪਿਸਤੌਲ ਰੱਖਣ ਦੇ ਦੋਸ਼ 'ਚ ਗ੍ਰਿਫ਼ਤਾਰ ਕੀਤਾ ਤਾਂ ਮੈਨੂੰ ਰੀਡ, ਹਾਪਕਿਨਸਨ ਤੇ ਬੇਲਾ ਸਿੰਘ ਨੇ ਆਖਿਆ ਕਿ ਤੈਨੂੰ ਬਰੀ ਕਰਵਾ ਦਿਆਂਗਾ ਜੇ ਤੂੰ ਇਹ ਬਿਆਨ ਦੇ ਦੇਵੇ ਕਿ ਉਹ ਪਿਸਤੌਲ ਭਾਈ ਭਾਗ ਸਿੰਘ, ਭਾਈ ਬਲਵੰਤ ਸਿੰਘ ਤੇ ਹਰਨਾਮ ਸਿੰਘ ਦੀ ਵਰਤੋਂ ਵਾਸਤੇ ਸਨ ਤੇ ਉਨ੍ਹਾਂ ਇਹ ਹਸਨ ਰਹੀਮ ਪਾਸ ਰੱਖਣ ਵਾਸਤੇ ਆਖਿਆ ਹੋਇਆ ਸੀ।

ਮੈਂ ਉਨ੍ਹਾਂ ਨੂੰ ਦੱਸ ਦਿੱਤਾ ਸੀ ਕਿ ਮੈਂ ਇਹ ਕੰਮ ਨਹੀਂ ਕਰਨਾ ਕਿਉਂਕਿ ਮੈਂ ਰੱਬ ਤੋਂ ਡਰਨ ਵਾਲਾ ਬੰਦਾ ਹਾਂ। ਬੇਲਾ ਸਿੰਘ ਨੇ ਕਿਹਾ ਕਿ ਹਾਪਕਿਨਸਨ ਨੂੰ ਕੁੱਝ ਡਾਲਰ ਦੇਦੇ ਤੇ ਉਹ ਸਭ ਕੁਝ ਠੀਕ ਕਰ ਦੇਵੇਗਾ। ਮੈਂ ਕਿਹਾ, "ਤੁਸੀਂ ਡਾਲਰ ਲੈਣੇ ਹਨ ਤਾਂ ਲੈਂ ਲਓ ਪਰ ਮੈਂ ਕਦਾਚਿਤ ਝੂਠ ਨਹੀਂ ਬੋਲਣਾ"। ਜਦ ਮੈਂ ਇਹ ਉੱਤਰ ਦਿੱਤਾ ਤਾਂ ਹਾਪਕਿਨਸਨ ਵੀ ਉਥੇ ਹੀ ਸੀ।

ਮੇਰਾ ਧਰਮ ਕਿਸੇ ਨਾਲ ਵੈਰ ਕਰਨਾ ਨਹੀਂ ਸਿਖਾਉਂਦਾ, ਨਾ ਹੀ ਮੇਰੀ ਹਾਪਕਿਨਸਨ ਨਾਲ ਕੋਈ ਦੁਸ਼ਮਣੀ ਹੈ। ਉਹ ਗਰੀਬ ਲੋਕਾਂ ਨੂੰ ਬਹੁਤ ਦਬਾਉਂਦਾ ਲਤਾੜਦਾ ਹੈ। ਮੈਂ ਇੱਕ ਸੱਚੇ ਸਿੱਖ ਹੋਣ ਦੇ ਨਾਤੇ ਹੁਣ ਬਰਦਾਸ਼ਤ ਨਹੀਂ ਸੀ ਕਰ ਸਕਦਾ ਕਿ ਮੇਰੇ ਦੇਸ਼ ਵਾਸੀਆਂ ਅਥਵਾ ਕੈਨੇਡਾ ਦੀ ਅਰਧ ਬਸਤੀ ਨਾਲ ਇਹ

ਭੈੜਾ ਵਰਤਾਰਾ ਹੋਵੇ। ਇਸ ਸੋਚ ਅਧੀਨ ਮੈਂ ਹਾਪਕਿਨਸਨ ਦੀ ਜਾਨ ਲਈ ਹੈ ਤੇ ਨਾਲ ਹੀ ਆਪਣੀ ਜਾਨ ਦੀ ਬਾਜ਼ੀ ਲਾਈ ਹੈ ਤੇ ਮੈਂ ਇੱਕ ਸੱਚੇ ਸਿੱਖ ਦੇ ਫਰਜ਼ ਨਿਭਾਉਂਦਾ ਹੋਇਆ, ਵਾਹਿਗੁਰੂ ਦਾ ਨਾਮ ਜਪਦਾ ਫਾਂਸੀ ਦੇ ਤਖਤੇ ਵੱਲ ਉਸੀ ਖਿੱਚ ਤੇ ਚਾਉ ਨਾਲ ਜਾਵਾਂਗਾ ਜਿਵੇਂ ਇੱਕ ਭੁੱਖਾ ਬਾਲਕ ਆਪਣੀ ਮਾਂ ਵੱਲ ਨੂੰ ਜਾਂਦਾ ਹੈ। ਮੈਨੂੰ ਵਿਸ਼ਵਾਸ ਹੈ ਕਿ ਵਾਹਿਗੁਰੂ ਮੈਨੂੰ ਆਪਣੇ ਚਰਨ ਕਮਲਾਂ 'ਚ ਨਿਵਾਸ ਦੇਵੇਗਾ।

ਪੁਲਿਸ ਸਾਡੇ ਨਾਲ ਹਰ ਵੇਲੇ ਧੱਕਾ ਕਰਨ ਦਾ ਮੌਕਾ ਭਾਲਦੀ ਰਹਿੰਦੀ ਹੈ ਤੇ ਜਦੋਂ ਸਾਡੇ ਮੁਕੱਦਮੇ ਕਚਹਿਰੀ 'ਚ ਜਾਂਦੇ ਹਨ ਤਾਂ ਜੱਜਾਂ ਨੇ ਪਹਿਲਾਂ ਹੀ ਸਾਡੇ ਵਿਰੁੱਧ ਫੈਸਲਾ ਕੀਤਾ ਹੁੰਦਾ ਹੈ। ਇਹ ਕਿਧਰ ਦਾ ਇਨਸਾਫ਼ ਹੈ ਕਿ ਜੱਜ ਹਮੇਸ਼ਾ ਪੁਲਿਸ ਦਾ ਹੀ ਪੱਖ ਪੂਰਨ। ਸਾਡੇ ਵਿਰੁੱਧ ਤੁਅੱਸਬਾਂ ਨਾਲ ਭਰੇ ਮਨਾਂ ਤੋਂ ਕਿਸੇ ਇਨਸਾਫ਼ ਦੀ ਆਸ ਨਹੀਂ ਹੋ ਸਕਦੀ।

ਜਦੋਂ ਪੁਲਿਸ ਤੇ ਪ੍ਰਸ਼ਾਸਨ ਸਾਡੇ ਨਾਲ ਬੇਇਨਸਾਫ਼ੀਆਂ ਤੇ ਧੱਕਾ ਕਰਨ ਲਈ ਇੱਕ ਜੁੱਟ ਹੋ ਜਾਣ ਤਾਂ ਕਿਸੇ ਨਾ ਕਿਸੇ ਨੂੰ ਇਸ ਵਿਰੁੱਧ ਹਿੱਕ ਠੋਕ ਕੇ ਖੜ੍ਹੇ ਹੋਣਾ ਚਾਹੀਦਾ ਹੈ। ਸੋ ਮੈਂ ਥਾਪੀ ਮਾਰ ਕੇ ਉੱਠ ਖੜੋਇਆ ਹਾਂ। ਇਸ ਬੇਇਨਸਾਫ਼ੀ ਦੀ ਕੰਧ 'ਤੇ ਕਰਾਰੀ ਸੱਟ ਮਾਰਨ ਲਈ ਮੈਂ ਬਲ ਧਾਰਿਆ ਹੈ।

ਅਸੀਂ ਜਿਹੜੇ ਏਥੇ ਅਜਨਬੀ ਹਾਂ, ਅਸੀਂ ਜਿਹੜੇ ਆਪਣੇ ਘਰ ਦੇ ਮਾਲਕ ਨਹੀਂ ਹਾਂ, ਸਮਾਂ ਸਾਥੋਂ ਬਲੀਦਾਨ ਦੀ ਮੰਗ ਕਰਦਾ ਹੈ।

ਸਤਿਗੁਰੂ ਨੇ ਕਿਹਾ ਸੀ "ਜਿਥੇ ਵੀ ਹੋਵੋ ਰੱਬੀ ਕਾਨੂੰਨਾਂ ਦੀ ਪਾਲਣਾ ਤੇ ਪਸਾਰ ਕਰੋ, ਅਤਿਆਚਾਰ ਤੇ ਅਤਿਆਚਾਰੀ ਦਾ ਖਾਤਮਾ ਕਰੋ।"

ਹਾਪਕਿਨਸਨ, ਬੇਲੇ, ਬਾਬੂ ਤੇ ਗੰਗਾ ਰਾਮ ਰਾਹੀਂ ਰਿਸ਼ਵਤਾਂ ਬਟੋਰਦਾ ਹੈ ਤੇ ਜਿਹੜਾ ਪੈਸਾ ਨਾ ਦੇਵੇ ਉਹ ਹਾਪਕਿਨਸਨ ਦੇ ਗੁੱਸੇ ਦਾ ਨਿਸ਼ਾਨਾ ਬਣਦਾ ਹੈ। ਬੇਲਾ ਉਨ੍ਹਾਂ ਸਾਰਿਆਂ ਵਿੱਚੋਂ ਨੀਚ ਬੰਦਾ ਹੈ।

ਜਿਹੜਾ ਆਦਮੀ ਅਤਿਆਚਾਰ ਵਿਰੁੱਧ ਲੜਨ ਦਾ ਹੌਸਲਾ ਨਹੀਂ ਕਰਦਾ, ਉਹ ਜਿਉਂਦਾ ਹੀ ਮਰਿਆ ਹੁੰਦਾ ਹੈ।

**"ਸੂਰਾ ਸੋ ਪਹਿਚਾਣੀਐ ਜੁ ਲਰੈ ਦੀਨ ਕੇ ਹੇਤ॥**
**ਪੁਰਜਾ ਪੁਰਜਾ ਕਟਿ ਮਰੈ ਕਬਹੂ ਨਾ ਛਾਡੈ ਖੇਤੁ॥"**[11]

ਜਸਟਿਸ ਮੌਰੀਸਨ ਨੇ ਭਾਈ ਮੇਵਾ ਸਿੰਘ ਨੂੰ 11 ਜਨਵਰੀ 1915 ਦੀ ਸਵੇਰ ਨੂੰ ਫਾਂਸੀ ਦਿੱਤੇ ਜਾਣ ਦੀ ਸਜਾ ਸੁਣਾ ਦਿੱਤੀ। ਬਾਰਾਂ ਜੱਜਾਂ ਦੀ ਜਿਊਰੀ ਮੌਰੀਸਨ ਦੇ ਫੈਸਲੇ ਨਾਲ ਸਹਿਮਤ ਸੀ। ਮੁਕੱਦਮੇ ਦਾ ਰੁੱਖ ਸ਼ੁਰੂ ਤੋਂ ਹੀ ਸਪਸ਼ਟ ਸੀ। 21 ਅਕਤੂਬਰ ਨੂੰ ਹਾਪਕਿਨਸ਼ਨ ਦਾ ਕਤਲ ਹੋਇਆ ਸੀ ਤੇ ਹਫਤੇ ਦੇ ਅੰਦਰ ਅੰਦਰ ਹੀ ਦੋਸ਼ੀ ਨੂੰ ਫਾਂਸੀ ਦੀ ਸਜਾ ਸੁਣਾ ਦਿੱਤੀ ਗਈ ਸੀ। ਇਹ ਗੋਰੇਸ਼ਾਹੀ ਇਨਸਾਫ਼

ਸੀ। ਜਦੋਂ ਜੱਜ ਨੇ ਭਾਈ ਮੇਵਾ ਸਿੰਘ ਨੂੰ ਮੁਜਰਮ ਕਰਾਰ ਦੇ ਕੇ ਮੌਤ ਦੀ ਸਜ਼ਾ ਸੁਣਾਈ ਤਾਂ ਭਾਈ ਮੇਵਾ ਸਿੰਘ ਨੇ ਉੱਚੀ ਆਵਾਜ਼ 'ਚ ਆਖਿਆ :

"ਸ਼ੁਕਰ ਹੈ ਵਾਹਿਗੁਰੂ! ਤੂੰ ਮੇਰੀ ਸੰਸਾਰ ਦੇ ਨਤਾਣੇ ਲੋਕਾਂ ਖਾਤਰ ਕੀਤੀ ਕੁਰਬਾਨੀ ਨੂੰ ਕਬੂਲ ਕੀਤਾ ਹੈ।"[12]

ਭਾਈ ਮੇਵਾ ਸਿੰਘ ਅਡੋਲ ਸੀ, ਉਸ ਨੇ ਭਾਈ ਭਾਗ ਸਿੰਘ ਦੀ ਛੋਟੀ ਬੱਚੀ ਜਿਸ ਨੂੰ ਜਨਮ ਦੇਣ ਸਾਰ ਹੀ ਉਸ ਦੀ ਮਾਂ ਪੂਰੀ ਹੋ ਗਈ ਸੀ, ਨੂੰ ਦੇਖਣ ਦੀ ਇੱਛਾ ਪ੍ਰਗਟ ਕੀਤੀ ਪਰ ਬੱਚੀ ਅਦਾਲਤ 'ਚ ਨਹੀਂ ਸੀ। ਇਸ 'ਤੇ ਭਾਈ ਮੇਵਾ ਸਿੰਘ ਨੇ ਸ਼ਬਦ ਗਾਉਣਾ ਸ਼ੁਰੂ ਕਰ ਦਿੱਤਾ :

**"ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥**
**ਪੁਰਜਾ ਪੁਰਜਾ ਕਟਿ ਮਰੈ ਕਬਹੂ ਨਾ ਛਾਡੈ ਖੇਤੁ॥"**[13]

ਭਾਈ ਮੇਵਾ ਸਿੰਘ ਠਰੰਮੇ ਨਾਲ ਸਿਰ ਝੁਕਾ ਕੇ ਵਾਪਸ ਆਪਣੇ ਸੈੱਲ ਵੱਲ ਤੁਰ ਪਿਆ।[14]

ਭਾਈ ਮੇਵਾ ਸਿੰਘ ਦਾ ਵਕੀਲ ਅਗਾਂਹ ਅਪੀਲ ਰਹਿਮ ਲਈ ਕਰਨਾ ਚਾਹੁੰਦਾ ਸੀ ਪਰ ਭਾਈ ਮੇਵਾ ਸਿੰਘ ਨੇ ਉਸ ਨੂੰ ਅਜਿਹਾ ਕਰਨੋਂ ਰੋਕ ਦਿੱਤਾ। ਪਰ ਵਕੀਲ ਨੇ ਅਦਾਲਤ ਕੋਲ ਇਹ ਘੁੰਡੀ ਪਾਉਣ ਦੀ ਕੋਸ਼ਿਸ਼ ਕੀਤੀ ਕਿ ਉਸ ਦੇ ਮੁਵੱਕਲ ਦਾ ਦਿਮਾਗੀ ਤਵਾਜ਼ਨ ਠੀਕ ਨਹੀਂ ਹੈ। ਪਰ ਜਾਂਚ ਦੌਰਾਨ ਭਾਈ ਮੇਵਾ ਸਿੰਘ ਨੇ ਕੋਈ ਐਸੀ ਵੈਸੀ ਗੱਲ ਨਾ ਕੀਤੀ। ਉਸ ਨੇ ਜਾਂਚ ਕਰਤਾਵਾਂ ਨੂੰ ਬੜੇ ਠਰੰਮੇ ਨਾਲ ਜੁਆਬ ਦਿੱਤੇ ਤੇ ਹਿੱਕ ਠੋਕ ਕੇ ਆਖਿਆ ਕਿ ਉਸ ਨੇ ਹਾਪਕਿਨਸਨ ਦਾ ਕਤਲ ਬੜਾ ਸੋਚ ਸਮਝ ਕੇ ਕੀਤਾ ਹੈ। ਫਾਂਸੀ ਦੀ ਸਜਾ ਹੋਣ ਤੋਂ ਬਾਅਦ ਭਾਈ ਮੇਵਾ ਸਿੰਘ ਅੱਠੇ ਪਹਿਰ ਬਾਣੀ ਦੇ ਭਜਨ 'ਚ ਮਸਤ ਰਹਿਣ ਲੱਗ ਪਏ। ਫਾਂਸੀ ਤੱਕ ਉਨ੍ਹਾਂ ਦਾ ਭਾਰ 13 ਪੌਂਡ ਵਧ ਗਿਆ ਸੀ।[15]

11 ਜਨਵਰੀ 1915, ਭਾਈ ਮੇਵਾ ਸਿੰਘ ਨੂੰ ਫਾਂਸੀ ਦੇਣ ਵਾਲਾ ਦਿਨ ਆ ਗਿਆ। ਉਸ ਦਿਨ ਸਿੱਖਾਂ ਤੋਂ ਇਲਾਵਾ ਕੈਨੇਡਾ 'ਚ ਰਹਿਣ ਵਾਲੇ ਲੱਗਪੱਗ ਸਾਰੇ ਭਾਰਤੀ ਹੀ ਜੇਲ੍ਹ ਅੱਗੇ ਪਹੁੰਚ ਚੁੱਕੇ ਸਨ। ਭਾਈ ਮਿੱਤ ਸਿੰਘ ਪੰਡੋਰੀ ਦੀ ਗ੍ਰੰਥੀ ਵਜੋਂ ਭਾਈ ਮੇਵਾ ਸਿੰਘ ਨਾਲ ਅੰਤਮ ਮੁਲਾਕਾਤ ਕਰਵਾਈ ਗਈ। ਭਾਈ ਮੇਵਾ ਸਿੰਘ ਦੀ ਅੰਤਮ ਅਵਸਥਾ ਦੇਖ ਕੇ ਭਾਈ ਪੰਡੋਰੀ ਵੀ ਹੈਰਾਨ ਰਹਿ ਗਿਆ ਸੀ, "ਮੈਂ ਜਾ ਕੇ ਉਸ ਦੀ ਮੁਲਾਕਾਤ ਕੀਤੀ। ਮੇਰੀ ਮੁਲਾਕਾਤ ਬਤੌਰ ਗ੍ਰੰਥੀ ਦੇ ਕਰਾਈ ਗਈ ਸੀ। ਮੈਂ ਉਸ ਨੂੰ ਸ਼ਾਂਤੀ ਦਾ ਉਪਦੇਸ਼ ਦਿੱਤਾ ਪਰ ਉਹ ਤਾਂ ਅੱਗੇ ਕਿਸੇ ਉੱਚੇ ਰੰਗ 'ਚ ਰੰਗਿਆ ਹੋਇਆ ਸੀ। ਉਸ ਨੂੰ ਮੌਤ ਦਾ ਰਤਾ ਫ਼ਿਕਰ ਨਹੀਂ ਸੀ।"[16]

ਭਾਈ ਮੇਵਾ ਸਿੰਘ ਦੇ, ਫਾਂਸੀ ਵਾਲੇ ਅੰਤਿਮ ਛਿਣਾਂ ਅਤੇ ਬਾਹਰਲੇ ਮਾਹੌਲ ਨੂੰ ਗ਼ਦਰ ਪਾਰਟੀ ਦੇ ਜਨਰਲ ਸਕੱਤਰ ਭਾਈ ਸਾਹਿਬ ਭਾਈ ਸੰਤੋਖ ਸਿੰਘ ਨੇ ਬੜੇ

ਭਾਵ ਪੂਰਤ ਸ਼ਬਦਾਂ 'ਚ ਪੇਸ਼ ਕੀਤਾ ਹੈ :

"ਆਪ ਨੇ ਕਿਹਾ ਕਿ ਆਦਮੀ ਦਾ ਸਰੀਰ ਸੈਂਕੜੇ ਪਾਪ ਕਰਦਾ ਹੈ। ਜਿਸ ਲਈ ਜਾਨ ਤਿਆਗਣ ਸਮੇਂ ਇਸ ਨੂੰ ਦੁੱਖ ਹੁੰਦਾ ਹੈ ਤੇ ਜਾਨ ਤਿਆਗਣ ਸਮੇਂ ਸਰੀਰ ਦਾ ਤੜਫਣਾ ਸੁਭਾਉ ਹੋ ਚੁੱਕਾ ਹੈ। ਇਸ ਲਈ ਜਦੋਂ ਮੇਰਾ ਸਰੀਰ ਫਾਂਸੀ ਦੇ ਤਖਤੇ ਤੋਂ ਉਤਾਰਿਆ ਜਾਵੇਗਾ ਤੇ ਤੜਫੇਗਾ ਤਾਂ ਆਪ ਭਾਈਆਂ ਨੇ ਚਿੱਤ ਨੂੰ ਉਦਰਾਣਾ ਨਹੀਂ ਤੇ ਸ਼ਬਦਾਂ ਦਾ ਪਾਠ ਕਰਨਾ। ਆਪ ਨੇ ਇਹ ਵੀ ਦੱਸਿਆ ਕਿ ਮੇਰੇ ਸਰੀਰ ਤਿਆਗਣ ਪਿਛੋਂ ਫਲਾਨੇ ਫਲਾਨੇ ਸ਼ਬਦ ਪੜ੍ਹਨੇ। ਇਸ ਅੰਤਮ ਗੱਲਬਾਤ ਸਮੇਂ ਭਾਈ ਮਿੱਤ ਸਿੰਘ ਜੀ ਨੇ ਅੱਖਾਂ 'ਚ ਹੰਝੂ ਭਰ ਲਿਆਂਦੇ, ਇਹ ਦੇਖ ਕੇ ਭਾਈ ਮੇਵਾ ਸਿੰਘ ਜੀ ਆਪ ਨੂੰ ਗੁੱਸੇ ਹੋਏ ਤੇ ਕਹਿਣ ਲੱਗੇ ਆਪ ਨੇ ਤਾਂ ਸਗੋਂ ਮੈਨੂੰ ਧੀਰਜ ਦੇਣੀ ਹੈ ਜੇਕਰ ਆਪ ਹੀ ਓਦਰ ਜਾਵੋਗੇ ਤਾਂ ਸਾਡਾ ਕੀ ਹਾਲ ?

ਇਸ ਅੰਤਿਮ ਸੰਦੇਸ਼ ਪਿਛੋਂ ਅਰਦਾਸਾ ਸੋਧਿਆ ਗਿਆ ਤੇ ਭਾਈ ਸਾਹਿਬ ਜੀ ਨੇ ਸਰੀਰ ਤਿਆਗਣ ਦੀ ਤਿਆਰੀ ਕੀਤੀ। ਆਪ ਨੂੰ ਫਾਂਸੀ ਉੱਪਰ ਚੜ੍ਹਾਨ ਵਾਲੇ ਕੱਪੜੇ ਪਵਾਏ ਗਏ। ਆਪ ਦੇ ਫਾਂਸੀ ਦੇ ਦਿਹਾੜੇ ਜੇਲ੍ਹ ਦੇ ਸਾਰੇ ਅਮਲੇ ਫੈਲੇ ਪਰ ਬੜਾ ਅਸਰ ਸੀ। ਹਰ ਇੱਕ ਆਪ ਨੂੰ ਸਤਿਕਾਰ ਅਤੇ ਮਾਣ ਦੀ ਨਿਗਾਹ ਨਾਲ ਦੇਖਦਾ ਸੀ। ਜਲਾਦਾਂ ਉੱਪਰ ਵੀ ਖਾਸ ਅਸਰ ਪਿਆ ਹੋਇਆ ਸੀ, ਜੇਲ੍ਹ ਦੇ ਵਾਰਡਰ ਆਦਿਕ ਆਪੋ ਆਪਣੀ ਥਾਈਂ ਚੁੱਪ ਖੜੇ ਆਪ ਵੱਲ ਅਦਬ ਨਾਲ ਤੱਕ ਰਹੇ ਸਨ। ਜਦੋਂ ਆਪ ਨੂੰ ਫਾਂਸੀ ਦੇ ਤਖਤੇ ਉੱਪਰ ਲਿਜਾਣ ਦਾ ਸਮਾਂ ਆਇਆ ਤਾਂ ਆਪ ਨੇ ਬੜੀ ਖੁਸ਼ੀ ਖੁਸ਼ੀ ਇਹ ਸ਼ਬਦ ਪੜ੍ਹਦੇ ਹੋਏ, "ਹਰ ਜਸ ਰੇ ਮਨ ਗਾਏ ਲੈ ਜੋ ਸੰਗੀ ਹੈ ਤੇਰਾ" ਫਾਂਸੀ ਦੇ ਫੱਟੇ ਵਲ ਨੂੰ ਚਲੇ ਗਏ।

ਜਦੋਂ ਆਪ ਦੇ ਗਲ ਵਿਚ ਫਾਂਸੀ ਦਾ ਰੱਸਾ ਪਾਇਆ ਗਿਆ ਤੇ ਤਖਤਾਂ ਸੁੱਟਿਆ ਗਿਆ ਤਾਂ ਆਪ ਦੇ ਪ੍ਰਾਣ ਫੱਟਾ ਸੁੱਟਦਿਆਂ ਹੀ ਨਿਕਲ ਗਏ। ਆਪ ਦਾ ਸਰੀਰ ਬਿਲਕੁਲ ਨਹੀਂ ਤੜਫਿਆ। ਫਾਂਸੀ ਦੇਣ ਸਮੇਂ ਜੋ ਡਾਕਟਰ ਹਾਜ਼ਰ ਸੀ ਉਸ ਦਾ ਕਥਨ ਹੈ ਕਿ ਮੈਂ ਅੱਜ ਤੱਕ ਕਿਸੇ ਫਾਂਸੀ ਆਉਣ ਵਾਲੇ ਦੇ ਇਤਨੀ ਜਲਦੀ ਸਵਾਸ ਨਿਕਲਦੇ ਕਦੇ ਨਹੀਂ ਦੇਖੇ। ਇਸ ਤਰ੍ਹਾਂ ਲੱਗਦਾ ਹੈ ਕਿ ਫਾਂਸੀ ਦਾ ਰੱਸਾ ਪਾਉਂਦਿਆਂ ਹੀ ਆਪ ਦੇ ਸਵਾਸ ਨਿਕਲ ਗਏ।

## ਕੈਨੇਡਾ ਵਿਚ ਅਦੁੱਤੀ ਜਲੂਸ

ਜਿਸ ਵੇਲੇ ਆਪ ਜੀ ਨੂੰ ਫਾਂਸੀ ਦਿੱਤੀ ਗਈ ਤਾਂ ਬਾਹਰ ਆਪ ਦੀ ਲਾਸ਼ ਦੇ ਦਰਸ਼ਨਾਂ ਲਈ ਖਲਕਤ ਦਾ ਸਮੁੰਦਰ ਠਾਠਾਂ ਮਾਰ ਰਿਹਾ ਸੀ। ਆਪ ਜੀ ਦੀ ਲਾਸ਼ ਨੂੰ ਫਾਂਸੀ ਘਰ ਤੋਂ ਲਿਆ ਕੇ ਕਫਨ ਘਰ ਵਿੱਚੋਂ ਕਫ਼ਨ ਵਿਚ ਪਾਇਆ ਗਿਆ। ਉਸ ਵੇਲੇ ਹੀ ਇਤਨਾ ਭਾਰੀ ਜਲੂਸ ਬਣ ਗਿਆ ਕਿ ਹਿੰਦੁਸਤਾਨੀਆਂ

ਦਾ ਕੈਨੇਡਾ ਵਿੱਚ ਇੱਡਾ ਵੱਡਾ ਜਲੂਸ ਸਿਵਾਏ ਗੁਰਦੁਆਰਾ ਵੈਨਕੋਵਰ ਦੀ ਆਰੰਭਕ ਰਸਮ ਦੇ ਮੁੜ ਕਦੇ ਨਹੀਂ ਨਿਕਲਿਆ। ਵੱਡੀ ਜੇਲ੍ਹ ਤੋਂ ਤੁਰ ਕੇ ਫਰੇਜ਼ਰ ਮਿੱਲ ਤੱਕ ਆਪ ਜੀ ਦਾ ਜਲੂਸ ਪੈਦਲ ਲਿਜਾਇਆ ਗਿਆ। ਹਿੰਦੁਸਤਾਨੀ ਤਾਂ ਸਭ ਦੇ ਸਭ ਹੋਣੇ ਹੀ ਸੀ ਪਰ ਅੰਗਰੇਜ਼ ਦਰਸ਼ਕਾਂ ਦੀ ਗਿਣਤੀ ਦਾ ਵੀ ਕੋਈ ਅੰਦਾਜ਼ਾ ਨਹੀਂ ਸੀ। ਆਪ ਜੀ ਦੀ ਸ਼ਹੀਦੀ ਦਾ ਅਸਰ ਕੈਨੇਡਾ ਦੀ ਧਰਤੀ ਉੱਪਰ ਜੋ ਸੀ ਉਹ ਤਾਂ ਸੀ ਹੀ ਅਸਮਾਨ ਉੱਪਰ ਵੀ ਇਹ ਅਸਰ ਹੋਇਆ ਕਿ ਇੰਦਰ ਦੇਵਤਾ ਆਪਣੇ ਆਪ ਨੂੰ ਕਾਬੂ ਵਿੱਚ ਨਾ ਰੱਖ ਸਕਿਆ, ਆਪਦੇ ਜਲੂਸ ਉੱਪਰ ਖ਼ੂਬ ਵਰਖਾ ਕੀਤੀ। ਸਾਰੇ ਬਜ਼ਾਰਾਂ ਅਤੇ ਸੜਕਾਂ ਉੱਪਰ ਚਿਕੜ ਸੀ, ਪ੍ਰੰਤੂ ਕਿਸੇ ਨੇ ਚਿਕੜ ਦੀ ਪ੍ਰਵਾਹ ਨਹੀਂ ਕੀਤੀ ਤੇ ਆਪ ਦੇ ਜਲੂਸ ਨਾਲ ਤੁਰੇ ਗਏ। ਇਥੋਂ ਤੱਕ ਕਿ ਹਜ਼ਾਰਾਂ ਅੰਗਰੇਜ਼ ਮਰਦ ਇਸਤਰੀਆਂ ਚਿਕੜ ਵਿੱਚ ਹੀ ਆਪਦੇ ਜਲੂਸ ਨੂੰ ਤੱਕਣ ਆਈਆਂ। ਫਰੇਜ਼ਰ ਮਿਲ ਆ ਕੇ ਆਪਦਾ ਸਸਕਾਰ ਕੀਤਾ ਗਿਆ ਤੇ ਸੰਗਤਾਂ ਗੁਰਦੁਆਰਾ ਵੈਨਕੋਵਰ ਵਾਪਸ ਚਲੀਆਂ ਗਈਆਂ। ਗੁਰਦੁਆਰੇ ਪੁੱਜ ਕੇ ਆਪ ਜੀ ਨਮਿਤ ਆਖੰਡ ਪਾਠ ਰਖਿਆ ਗਿਆ। ਆਖੰਡ ਪਾਠ ਦੇ ਭੋਗ ਪਿਛੋਂ ਦੀਵਾਨ ਸਜਾਇਆ ਗਿਆ। ਜਿਸ ਵਿਚ ਤਕਰੀਬਨ ਸਭ ਦੇ ਸਭ ਕੈਨੇਡੀਅਨ ਹਿੰਦੁਸਤਾਨੀ ਸ਼ਾਮਿਲ ਹੋਏ ਅਤੇ ਦੀਵਾਨ ਲਗਾਤਾਰ ਸੱਤ ਦਿਨ ਜਾਰੀ ਰਿਹਾ।"[17]

## ਜ਼ਖ਼ਮਾਂ 'ਤੇ ਲੂਣ

30 ਅਕਤੂਬਰ 1914 ਨੂੰ ਭਾਈ ਮੇਵਾ ਸਿੰਘ ਨੂੰ ਫਾਂਸੀ ਦੀ ਸਜਾ ਸੁਣਾਉਣ ਤੋਂ ਬਾਅਦ ਉਹੀ ਜੱਜ ਮੌਰੀਸਨ ਅਤੇ ਜਿਉਰੀ ਨੇ ਬੇਲਾ ਸਿੰਘ ਦੇ ਮੁਕੱਦਮੇ ਨੂੰ ਹੱਥ ਪਾਇਆ। ਜੱਜਾਂ ਨੇ ਬੇਲਾ ਸਿੰਘ, ਉਸ ਦੀ ਜੁੰਡਲੀ ਅਤੇ ਹਾਪਕਿਨਸਨ ਵੱਲੋਂ ਦਿੱਤੀਆਂ ਗਵਾਹੀਆਂ ਨੂੰ ਸਹੀ ਮੰਨਿਆ ਕਿ ਬੇਲਾ ਸਿੰਘ ਨੇ ਤਾਂ ਸਵੈ ਰੱਖਿਆ ਲਈ ਗੋਲੀ ਚਲਾਈ ਸੀ। ਸਵਰਗਵਾਸੀ ਭਾਈ ਭਾਗ ਸਿੰਘ, ਭਾਈ ਬਤਨ ਸਿੰਘ ਤੇ ਦਰਜਨ ਦੇ ਕਰੀਬ ਜ਼ਖ਼ਮੀਆਂ ਦੇ ਬਿਆਨਾਂ ਨੂੰ ਰੱਦੀ ਦੀ ਟੋਕਰੀ 'ਚ ਸੁੱਟ ਕੇ ਜੱਜ ਮੌਰੀਸਨ ਨੇ 20 ਨਵੰਬਰ ਵਾਲੇ ਦਿਨ ਬੇਲਾ ਸਿੰਘ ਨੂੰ ਬਰੀ ਕਰ ਦਿੱਤਾ।[18]

ਸਿੱਖ ਭਾਈਚਾਰੇ ਲਈ ਇਹ ਦੂਹਰਾ ਸਦਮਾ ਸੀ। 30 ਅਕਤੂਬਰ ਨੂੰ ਤਾਂ ਭਾਈ ਮੇਵਾ ਸਿੰਘ ਨੂੰ ਫਾਂਸੀ ਦਾ ਹੁਕਮ ਹੋ ਗਿਆ ਸੀ ਤੇ 20 ਦਿਨਾਂ ਬਾਅਦ ਉਨ੍ਹਾਂ ਦੇ ਦੁਸ਼ਮਣ ਨੂੰ ਬਰੀ ਕਰ ਦਿੱਤਾ ਸੀ। ਪ੍ਰਤੱਖ ਸੀ ਕਿ ਇਨ੍ਹਾਂ ਫੈਸਲਿਆਂ ਪਿੱਛੇ ਜੱਜਾਂ ਦੀ ਵਿਤਕਰੇ ਭਰੀ ਨਸਲਵਾਦੀ ਸੋਚ ਕੰਮ ਕਰ ਰਹੀ ਸੀ। ਬੇਲਾ ਸਿੰਘ ਦੀ ਰਿਹਾਈ ਨੇ ਸਿੱਖ ਭਾਈਚਾਰੇ ਦੇ ਜ਼ਖ਼ਮਾਂ 'ਤੇ ਲੂਣ ਭੁਕ ਦਿੱਤਾ। ਬੇਲਾ ਸਿੰਘ ਛਟਿਆ ਹੋਇਆ ਬਦਮਾਸ਼ ਸੀ। ਉਸ ਨੇ ਅੰਗਰੇਜ਼ ਫੌਜ ਦੀ ਸਿਗਨਲ ਕੋਰ ਵਿਚ ਨੌਕਰੀ ਕੀਤੀ ਸੀ ਤੇ ਕੈਨੇਡਾ ਦੇ ਇਮੀਗ੍ਰੇਸ਼ਨ ਵਿਭਾਗ ਵੱਲੋਂ ਉਸ ਨੂੰ ਆਪਣੇ ਹੀ ਭਾਈਚਾਰੇ ਦੀ

ਜਾਸੂਸੀ ਕਰਨ ਬਦਲੇ ਬਾਹਟ ਡਾਲਰ, ਪੰਜਾਹ ਸੈਂਟ ਮਾਸਕ ਮਿਲਦੇ ਸਨ।[19] ਉਹ ਝਗੜਾਲੂ ਅਤੇ ਲੜਾਕੂ ਸੁਭਾਅ ਦਾ ਤਾਂ ਪਹਿਲਾਂ ਹੀ ਸੀ, ਇਮੀਗ੍ਰੇਸ਼ਨ ਵਿਭਾਗ ਦਾ ਖਾਸਮ-ਖਾਸ ਹੋਣ ਕਰਕੇ, ਉਸ ਦੀ ਧੌਣ 'ਚ ਹੰਕਾਰ ਦਾ ਕਿੱਲਾ ਫਸਿਆ ਹੋਇਆ ਸੀ। ਉਹ ਹਮੇਸ਼ਾ ਆਪਣੀਆਂ ਜੇਬਾਂ 'ਚ ਭਰੇ ਹੋਏ ਰਿਵਾਲਵਰ ਰੱਖਦਾ ਸੀ ਤੇ ਆਮ ਸਿੱਖਾਂ 'ਤੇ ਅਕਸਰ ਹੀ ਧੌਂਸ ਜਮਾਉਂਦਾ ਰਹਿੰਦਾ ਸੀ। ਰਿਹਾਅ ਹੋਣ ਤੋਂ ਬਾਅਦ ਫਿਰ ਬੇਲਾ ਸਿੰਘ ਨੇ ਅੱਤ ਚੁੱਕ ਲਈ। ਉਸ ਦੀ ਜੁੰਡਲੀ ਤਾਕਤਵਰ ਹੋ ਗਈ ਸੀ। ਬੇਲਾ ਸਿੰਘ ਦੀ ਜੁੰਡਲੀ ਨੇ ਖਾਲਸਾ ਦੀਵਾਨ ਦੇ ਆਗੂਆਂ ਨੂੰ ਇਹ ਵੀ ਧਮਕੀ ਦਿੱਤੀ ਸੀ ਕਿ ਜੇਕਰ ਤੁਸੀਂ ਮੇਵਾ ਸਿੰਘ ਦੀ ਲਾਸ਼ ਦਾ ਜਾਲਸੂ ਕੱਢਿਆ ਤਾਂ ਬੰਬ ਨਾਲ ਉਡਾ ਦਿਆਂਗੇ ਪਰ ਸਿੰਘਾਂ ਨੇ ਇਸ ਧਮਕੀ ਦੀ ਪ੍ਰਵਾਹ ਨਹੀਂ ਕੀਤੀ।[20]

## ਬੇਲਾ ਸਿੰਘ ਦੀ ਚੜ੍ਹ ਮੱਚੀ

8 ਦਸੰਬਰ 1914 ਨੂੰ ਬੇਲਾ ਸਿੰਘ ਦੇ ਬੰਦਿਆਂ, ਬਾਵਾ ਸਿੰਘ ਲਿੱਤਰਾਂ ਆਦਿ ਨੇ ਭਾਈ ਮਿੱਤ ਸਿੰਘ ਪੰਡੋਰੀ ਨੂੰ ਬਜ਼ਾਰ ਵਿਚ ਘੇਰ ਲਿਆ ਤੇ ਉਸ ਨੂੰ ਧੱਕੇ ਮਾਰਨ ਤੋਂ ਇਲਾਵਾ ਉਸ ਦੀ ਕਲਮ ਖੋਹ ਲਈ, ਜਦ ਭਾਈ ਪੰਡੋਰੀ ਨੇ ਪੁਲਿਸ ਨੂੰ ਫੋਨ ਕੀਤਾ ਤਾਂ ਇਹ ਜੁੰਡਲੀ ਖਿਸਕ ਗਈ।[21] ਅਠਾਰਾਂ ਮਾਰਚ 1915 ਨੂੰ ਭਾਈ ਭਾਗ ਸਿੰਘ ਭਿੱਖੀਵਿੰਡ ਦੇ ਪੇਂਡੂ ਭਾਈ ਜਗਤ ਸਿੰਘ ਭਿੱਖੀਵਿੰਡ ਨੇ ਬੇਲਾ ਸਿੰਘ ਨੂੰ ਮਾਰਨ ਲਈ ਉਸ 'ਤੇ ਹਮਲਾ ਕਰ ਦਿੱਤਾ ਪਰ ਬੇਲਾ ਸਿੰਘ ਨੂੰ ਬਚਾਉਣ ਲਈ ਉਸ ਦੇ ਬੰਦੇ ਪ੍ਰਤਾਪ ਸਿੰਘ ਕੋਟਲੀ ਨੇ ਭਾਈ ਜਗਤ ਸਿੰਘ ਨੂੰ ਫੜ ਕੇ ਹੇਠਾਂ ਸੁੱਟ ਲਿਆ, ਇਸ 'ਤੇ ਭਾਈ ਜਗਤ ਸਿੰਘ ਨੇ ਹੇਠ ਪਿਆਂ ਹੀ ਗੋਲੀ ਮਾਰ ਕੇ ਪਰਤਾਪ ਸਿੰਘ ਨੂੰ ਪਾਰ ਬੁਲਾ ਦਿੱਤਾ। ਪਰ ਬੇਲਾ ਸਿੰਘ ਭੱਜ ਕੇ ਬਚ ਗਿਆ।[22]

13 ਅਪ੍ਰੈਲ 1915 ਨੂੰ ਬੇਲਾ ਸਿੰਘ ਦੀ ਜੁੰਡਲੀ ਨੇ ਪੱਛਮੀ ਵੈਨਕੂਵਰ ਦੇ ਥਰਡ ਐਵਨਿਊ ਤੇ ਰਹਿਣ ਵਾਲੇ ਮਤਾਬ ਸਿੰਘ ਕਾਠੇ ਅਧਕਾਰੇ ਵਾਲੇ ਦੇ ਮਕਾਨ ਨੂੰ ਬਾਰੂਦ ਨਾਲ ਉਡਾ ਦਿੱਤਾ, ਇਸ ਹਮਲੇ 'ਚ ਮਤਾਬ ਸਿੰਘ ਦੀ ਮੌਤ ਹੋ ਗਈ ਤੇ ਭਾਨ ਸਿੰਘ ਘੱਲ ਕਲਾਂ ਤੇ ਦਲੀਪ ਸਿੰਘ ਪੈਸਰਾਂ ਜ਼ਖ਼ਮੀ ਹੋ ਗਏ।[23]

16 ਅਪ੍ਰੈਲ ਨੂੰ ਬੇਲਾ ਸਿੰਘ, ਭਗਤ ਸਿੰਘ ਹਰੀਪੁਰ, ਸੇਵਾ ਸਿੰਘ ਨੁਮਾਣਾ ਤੇ ਨੈਣਾ ਸਿੰਘ ਕੰਦੋਲਾ ਨੇ ਭਾਈ ਸਾਹਿਬ ਭਾਈ ਬਲਵੰਤ ਸਿੰਘ ਖੁਰਦਪੁਰ ਦੇ ਪੇਂਡੂ ਭਾਈ ਲਛਮਣ ਸਿੰਘ ਖੁਰਦਪੁਰ 'ਤੇ ਹਮਲਾ ਕਰ ਦਿੱਤਾ। ਇਸ ਕੇਸ 'ਚ ਬੇਲਾ ਸਿੰਘ ਨੂੰ ਇੱਕ ਸਾਲ ਤੇ ਬਾਕੀਆਂ ਨੂੰ ਦੋ ਦੋ ਸਾਲ ਦੀ ਸਜ਼ਾ ਹੋਈ।[24]

ਭਾਈ ਮਿੱਤ ਸਿੰਘ ਵੀ ਬੇਲਾ ਸਿੰਘ ਜੁੰਡਲੀ ਦੀ ਹਿੱਟ ਲਿਸਟ 'ਤੇ ਸੀ ਉਨ੍ਹਾਂ ਵੱਲੋਂ ਉਸ ਨੂੰ ਵੀ ਕਈ ਵਾਰ ਜਾਨੋਂ ਮਾਰਨ ਦੀ ਕੋਸ਼ਿਸ਼ ਕੀਤੀ ਗਈ। ਭਾਈ ਮਿੱਤ

ਸਿੰਘ ਅਨੁਸਾਰ :

"12 ਸਤੰਬਰ 1915 ਨੂੰ, ਮੈਨੂੰ ਸਾਥੀਆਂ ਨੇ ਕਿਹਾ ਕਿ ਮੈਂ ਐਬਟਸ ਫੋਰਟ ਗੁਰਦੁਆਰੇ 'ਚ ਜਾ ਕੇ ਗ੍ਰੰਥੀ ਦੀ ਸੇਵਾ ਨਿਭਾਵਾਂ। ਸਾਥੀਆਂ ਦਾ ਹੁਕਮ ਮੰਨ ਕੇ ਮੈਂ ਉਥੇ ਚਲਾ ਗਿਆ ਪਰ ਇਹ ਜਗ੍ਹਾ ਖਤਰੇ ਵਾਲੀ ਸੀ, ਤੇ ਮਿੱਤਰਾਂ ਨੇ ਬਚ ਕੇ ਰਹਿਣ ਦੀ ਤਾੜਨਾ ਕਰ ਦਿੱਤੀ। ਉਥੇ ਵੀ ਮੇਰੇ 'ਤੇ ਬੇਲਾ ਸਿੰਘ ਪਾਰਟੀ ਨੇ ਹਮਲਾ ਕਰਵਾਇਆ। 3 ਅਕਤੂਬਰ 1915 ਨੂੰ ਬੇਲਾ ਸਿੰਘ ਦੀ ਪਾਰਟੀ ਦੇ ਇੱਕ ਆਦਮੀ ਪ੍ਰਤਾਪ ਸਿੰਘ ਨੇ ਮੇਰੇ 'ਤੇ ਗੁਰਦੁਆਰੇ 'ਚ ਹੀ ਪਿਸਤੌਲ ਨਾਲ ਹਮਲਾ ਕੀਤਾ ਤੇ ਗੋਲੀ ਚਲਾਈ, ਗੋਲੀ ਮੇਰੇ ਸਿਰ ਕੋਲੋਂ ਲੰਘ ਗਈ, ਮੈਂ ਬਚ ਗਿਆ। ਦੂਜੀ ਗੋਲੀ ਚੱਲੀ, ਬਚ ਗਿਆ। ਮੈਂ ਦੋਵੇਂ ਹੱਥ ਮਾਰੇ, ਉਸ ਦਾ ਪਿਸਤੌਲ ਡਿੱਗ ਪਿਆ। ਮੈਂ ਚੰਗੀ ਤਰ੍ਹਾਂ ਉਸ ਨੂੰ ਕੁੱਟਿਆ। ਫਿਰ ਰਿਪੋਰਟ ਕੀਤੀ, ਉਹ ਗ੍ਰਿਫ਼ਤਾਰ ਕੀਤਾ ਗਿਆ, ਮੁਕੱਦਮਾ ਚੱਲਿਆ, 3 ਦਸੰਬਰ 1915 ਨੂੰ ਉਸ ਨੂੰ ਚਾਰ ਸਾਲ ਦੀ ਸਜ਼ਾ ਹੋ ਗਈ।"[25]

ਇਮੀਗ੍ਰੇਸ਼ਨ ਵਿਭਾਗ ਵੀ ਹੁਣ ਬੇਲਾ ਸਿੰਘ ਜੁੰਡਲੀ ਦੀਆਂ ਕਾਰਵਾਈਆਂ ਤੋਂ ਅੱਕ ਗਿਆ ਸੀ। 1916 ਵਿੱਚ ਉਹ ਭਾਈ ਲਛਮਣ ਸਿੰਘ ਖੁਰਦਪੁਰ 'ਤੇ ਹਮਲਾ ਕਰਨ ਦੇ ਕੇਸ ਵਿੱਚ ਇਕ ਸਾਲ ਦੀ ਜੇਲ੍ਹ ਕੱਟ ਕੇ ਬਾਹਰ ਆਇਆ ਤਾਂ ਉਹ ਇਮੀਗ੍ਰੇਸ਼ਨ ਵਿਭਾਗ ਦੀ ਸਲਾਹ 'ਤੇ ਪੰਜਾਬ ਆਪਣੇ ਪਿੰਡ ਜਿਆਣ (ਹੁਸ਼ਿਆਰਪੁਰ) ਪਰਤ ਗਿਆ, ਜਿੱਥੇ ਜਾ ਕੇ ਫਿਰ ਪੁਲਸ ਦਾ ਟਾਊਟ ਬਣ ਗਿਆ ਤੇ ਗ਼ਦਰੀਆਂ ਵਿਰੁੱਧ ਗਵਾਹੀਆਂ ਦੇਣ ਲੱਗਿਆ।[26]

## ਰੀਡ ਲੱਗਿਆ ਖੂੰਜੇ

ਲੰਡਨ ਵਿਚਲੇ ਇੰਡੀਆ ਆਫਸ ਨੇ ਹਾਪਕਿਨਸਨ ਦੀ ਥਾਂ ਕਿਸੇ ਹੋਰ ਨੂੰ ਨਿਯੁਕਤ ਨਾ ਕਰਨ ਦਾ ਫੈਸਲਾ ਕੀਤਾ। ਉਨ੍ਹਾਂ ਦਾ ਵਿਚਾਰ ਸੀ ਕਿ ਜੇਕਰ ਸਿੱਖ ਭਾਈਚਾਰੇ ਦੀ ਜਾਸੂਸੀ ਦਾ ਕੰਮ ਕੀਤਾ ਵੀ ਜਾਵੇ ਤਾਂ ਉਹ ਇਮੀਗ੍ਰੇਸ਼ਨ ਦੇ ਪਰਦੇ ਉਹਲੇ ਨਾ ਹੋਵੇ। ਭਾਈ ਮੇਵਾ ਸਿੰਘ ਨੇ ਆਪਣੇ ਬਿਆਨ 'ਚ ਸਪੱਸ਼ਟ ਆਖਿਆ ਸੀ ਕਿ ਉਸ ਨੇ ਇਮੀਗ੍ਰੇਸ਼ਨ ਦੇ ਸੁਪਰਡੈਂਟ ਮੈਲਕਮ ਰੀਡ ਨੂੰ ਵੀ ਮਾਰਨਾ ਸੀ, ਇਸ ਲਈ ਹਾਲਾਂ ਵੀ ਰੀਡ ਨੂੰ ਸਿੱਖਾਂ ਤੋਂ ਖ਼ਤਰਾ ਸੀ ਕਿਉਂਕਿ ਉਨ੍ਹਾਂ ਨੂੰ ਉਸ ਨੇ ਬਹੁਤ ਦੁੱਖ ਦਿੱਤੇ ਸਨ। ਸਿੱਖ ਭਾਈਚਾਰੇ ਦਾ ਕਤਲੇਆਮ ਕਰਵਾਉਣ ਲਈ ਉਸ ਨੇ ਬੇਲਾ ਸਿੰਘ ਵਰਗਾ ਬਦਮਾਸ਼ ਪਾਲ ਰੱਖਿਆ ਸੀ। ਹੁਣ ਕੈਨੇਡਾ ਸਰਕਾਰ ਵੱਲੋਂ, "ਮੈਲਕਮ ਰੀਡ ਨੂੰ ਉਸ ਦੀ ਸੁਰੱਖਿਆ ਨੂੰ ਮੁੱਖ ਰੱਖਦਿਆਂ, ਇੱਕ ਮਹੀਨੇ ਲਈ ਓਟਾਵਾ ਘੱਲ ਦਿੱਤਾ ਗਿਆ। ਈ. ਬਲੇਕ ਰੌਬਰਟਸਨ ਜਿਹੜਾ ਕਿ ਇਮੀਗ੍ਰੇਸ਼ਨ ਵਿਭਾਗ ਦਾ ਡਿਪਟੀ ਸੁਪਰਡੈਂਟ ਸੀ ਨੇ ਉਸ ਦੀ ਥਾਂ ਚਾਰਜ ਲੈ ਲਿਆ। ਰੌਬਰਟਸਨ

ਨੇ ਆਲੇ ਦੁਆਲੇ ਨੂੰ ਨਿਰਖਿਆ, ਆਪਣੇ ਅਮਲੇ ਨਾਲ ਗੱਲਬਾਤ ਕੀਤੀ ਅਤੇ ਫ਼ੈਸਲਾ ਕੀਤਾ ਕਿ ਰੀਡ ਏਥੇ ਨਾ ਪਰਤੇ। ਉਹ ਨਿਕੰਮਾ ਸੀ। ਉਸ ਨੂੰ ਪੁਲਿਸ ਵਿਚ ਧੱਕਣ ਦਾ ਯਤਨ ਕੀਤਾ ਗਿਆ ਪਰ ਰੀਡ ਪੁਲਿਸ 'ਚ ਨਹੀਂ ਜਾਣਾ ਚਾਹੁੰਦਾ ਸੀ। ਰੋਬਰਟਸਨ ਨੇ ਅਲਬਰਟਾ 'ਚ ਲੈਥਬਰਿੱਜ ਦੇ ਸਥਾਨ ਦੀ ਸਿਫ਼ਾਰਿਸ਼ ਕੀਤੀ ਕਿ ਰੀਡ ਨੂੰ ਉਸੇ ਪਦਵੀ 'ਤੇ ਅਤੇ ਉਸੇ ਤਨਖਾਹ ਤੇ ਨਿਯੁਕਤ ਕੀਤਾ ਜਾਵੇ ਪਰ ਰੀਡ ਵੈਨਕੂਵਰ ਰਹਿਣਾ ਚਾਹੁੰਦਾ ਸੀ। ਅੰਤ 'ਚ ਉਸ ਨੂੰ ਬ੍ਰਿਟਿਸ਼ ਕੋਲੰਬੀਆ ਵਿਚ ਬਸਤੀਆਂ ਦਾ ਇਮੀਗ੍ਰੇਸ਼ਨ ਇੰਸਪੈਕਟਰ ਨਿਯੁਕਤ ਕਰ ਦਿੱਤਾ ਗਿਆ ਪਰ ਉਸ ਨੂੰ ਵੈਨਕੂਵਰ ਤੇ ਵਿਕਟੋਰੀਆ ਦੇ ਮਾਮਲਿਆਂ 'ਤੇ ਕੋਈ ਅਧਿਕਾਰ ਨਹੀਂ ਸੀ ਤੇ ਇਹੀ ਦੋ ਬੰਦਰਗਾਹਾਂ ਮਹਤੱਵ ਵਾਲੀਆਂ ਸਨ। ਉਸ ਨੂੰ ਵੈਨਕੂਵਰ ਇਮੀਗ੍ਰੇਸ਼ਨ ਦੀ ਇਮਾਰਤ ਵਿਚ, ਉੱਪਰਲੀ ਮੰਜ਼ਲ 'ਤੇ ਇੱਕ ਦਫ਼ਤਰ ਵਿਚ ਡੱਕ ਦਿੱਤਾ ਗਿਆ ਤੇ ਉਹ ਕਈ ਸਾਲਾਂ ਤੱਕ ਇਮੀਗ੍ਰੇਸ਼ਨ ਦੇ ਏਜੰਟਾਂ ਲਈ ਨਿਰੰਤਰ ਸਿਰਦਰਦੀ ਬਣਿਆ ਰਿਹਾ।[27]

## ਧੰਨ ਸਿੱਖ ! ਧੰਨ ਸਿੱਖੀ !

ਸਿੱਖਾਂ ਦੀ ਕੈਨੇਡਾ ਤੋਂ ਪੰਜਾਬ ਵੱਲ ਅਜਿਹੀ ਹਿਜ਼ਰਤ ਸ਼ੁਰੂ ਹੋਈ ਕਿ 1920 ਤੱਕ ਬ੍ਰਿਟਿਸ਼ ਕੋਲੰਬੀਆ ਦਾ ਵੈਨਕੋਵਰ, ਵਿਕਟੋਰੀਆ ਅਤੇ ਐਬਟਸਫੋਰਡ ਆਦਿ ਦਾ ਇਲਾਕਾ ਖਾਲੀ ਹੋ ਗਿਆ। ਸਿੱਖਾਂ ਦੀ ਗਿਣਤੀ ਦਸ ਹਜ਼ਾਰ ਤੋਂ ਘਟ ਕੇ ਇੱਕ ਹਜ਼ਾਰ ਤੱਕ ਹੀ ਰਹਿ ਗਈ ਸੀ। ਪਰ ਇੰਨੀ ਕੁ ਗਿਣਤੀ ਦੇ ਬਾਵਜੂਦ ਵੀ ਉਹਨਾਂ ਨੇ ਗੁਰੂ ਘਰ ਬੰਦ ਨਹੀਂ ਸਨ ਹੋਣ ਦਿੱਤੇ, ਜਿਥੇ ਪ੍ਰੋ: ਤੇਜਾ ਸਿੰਘ, ਭਾਈ ਭਾਗ ਸਿੰਘ ਭਿੱਖੀਵਿੰਡ, ਭਾਈ ਸਾਹਿਬ ਭਾਈ ਬਲਵੰਤ ਸਿੰਘ ਖੁਰਦਪੁਰ ਅਤੇ ਹੋਰ ਸੈਂਕੜੇ ਸਿੰਘ ਕੇਸਰੀ ਝੰਡੇ ਝੁਲਾ ਗਏ ਸਨ। ਇਹ ਝੰਡੇ ਕਿਸੇ ਉਡੀਕ ਵਿੱਚ ਝੁੱਲ ਰਹੇ ਸਨ।

# ਪੰਥਕ ਜ਼ਹੂਰ

ਪਿੱਛੇ ਜ਼ਿਕਰ ਕਰ ਹੀ ਆਏ ਹਾਂ ਕਿ ਸਿੱਖ ਪੰਥ ਅੰਦਰ ਸਰਕਾਰ ਭਗਤ ਸਿੱਖਾਂ ਦੇ ਇੱਕ ਛੋਟੇ ਜਿਹੇ ਵਰਗ ਵੱਲੋਂ ਬਜ ਬਜ ਘਾਟ ਦੇ ਮੁਸਾਫ਼ਰਾਂ ਬਾਰੇ ਜਾਰੀ ਕੀਤੇ ਗਏ ਬਿਆਨ ਦਾ ਸਿੱਖ ਪੰਥ ਅੰਦਰ ਨਾ ਮਾਤਰ ਅਸਰ ਹੀ ਹੋਇਆ ਸੀ। 1914-15 ਤੋਂ ਬਾਅਦ ਗੁਰੂ ਦੀ ਐਸੀ ਕਲਾ ਵਰਤੀ ਕਿ ਸਿੱਖ ਚੇਤਨਾ ਨੇ ਨਵੀਂ ਕਰਵਟ ਲੈਣੀ ਸ਼ੁਰੂ ਕੀਤੀ। ਸਿੱਖ ਪੰਥ ਨੂੰ ਅਹਿਸਾਸ ਹੋ ਗਿਆ ਸੀ ਕਿ ਉਨ੍ਹਾਂ ਦੇ ਗੁਰੂ ਘਰਾਂ 'ਤੇ ਬ੍ਰਾਹਮਣਵਾਦੀ ਮਹੰਤਾਂ ਨੇ ਕਬਜ਼ੇ ਕਰ ਰੱਖੇ ਹਨ, ਜੋ ਹਰ ਤਰ੍ਹਾਂ ਦੇ ਕੁਕਰਮ ਕਰਦੇ ਹਨ ਤੇ ਜਿਨ੍ਹਾਂ ਨੂੰ ਅੰਗ੍ਰੇਜ਼ ਸਰਕਾਰ ਦੀ ਸਰਪ੍ਰਸਤੀ ਹਾਸਲ ਹੈ। ਇਸ ਤਰ੍ਹਾਂ ਸਿੱਖ ਸਿਧਾਤਾਂ ਨੂੰ ਗਹਿਰਾ ਘਾਤ ਪਹੁੰਚਿਆ ਹੈ! 1919 ਵਿਚ ਜਲ੍ਹਿਆਂ ਵਾਲੇ ਬਾਗ ਦੇ ਸਾਕੇ ਨੇ ਅੱਗ ਧੁਖਣ ਲਾ ਦਿੱਤੀ ਸੀ। ਸਿੱਖ ਕੌਮ 1914 ਤੋਂ ਲੈ ਕੇ ਬਹੁਤ ਵੱਡੀ ਕੀਮਤ ਤਾਰਦੀ ਆ ਰਹੀ ਸੀ। ਬਜ-ਬਜ ਦੇ ਸਾਕੇ ਤੋਂ ਬਾਅਦ ਸੈਂਕੜੇ ਮੁਸਾਫ਼ਰ ਪਿੰਡਾਂ ਵਿੱਚ ਬੰਦ ਸਨ, ਗ਼ਦਰ ਲਹਿਰ ਵਿੱਚ ਸਭ ਤੋਂ ਵੱਧ ਸਿੱਖ ਫ਼ਾਂਸੀਆਂ ਚੜ੍ਹੇ ਸਨ, ਸਭ ਤੋਂ ਵੱਧ ਜ਼ੇਲ੍ਹਾ ਵਿੱਚ ਸੜ੍ਹ ਰਹੇ ਸਨ, ਸੈਂਕੜੇ ਸਿੱਖ ਪਿੰਡਾਂ ਵਿੱਚ ਬੰਦ ਸਨ ਤੇ ਉਹਨਾਂ ਦੇ ਪ੍ਰਵਾਰ ਰੁਲਦੇ ਫਿਰਦੇ ਸਨ। ਜੰਗ ਦੀ ਭਰਤੀ ਦੌਰਾਨ ਸਿੱਖਾਂ 'ਤੇ ਜਬਰ ਹੋਇਆ ਸੀ। ਜਲ੍ਹਿਆ ਵਾਲੇ ਬਾਗ ਦੇ ਸਾਕੇ ਵਿੱਚ ਸਭ ਤੋਂ ਵੱਧ ਨੁਕਸਾਨ ਸਿੱਖਾਂ ਦਾ ਹੋਇਆ ਸੀ।

ਬਾਅਦ 'ਚ ਮਾਰਸ਼ਲ ਲਾਅ ਦੌਰਾਨ ਸਭ ਤੋਂ ਵੱਧ ਤਸ਼ੱਦਦ ਸਿੱਖਾਂ 'ਤੇ ਹੋਇਆ ਸੀ ਤੇ ਸੈਂਕੜੇ ਹੀ ਸਿੱਖ ਜੇਲ੍ਹਾਂ ਵਿੱਚ ਡੱਕੇ ਗਏ ਸਨ। ਐਨੀਆਂ ਜਿਆਦਤੀਆਂ ਕਾਰਨ ਸਿੱਖਾਂ ਅੰਦਰ ਗੁੱਸੇ ਦਾ ਲਾਵਾ ਉੱਬਲ ਰਿਹਾ ਸੀ।

1920 ਤੱਕ ਟਾਕਰੇ ਦੀ ਵਿਚਾਰਧਾਰਾ ਸਿੱਖ ਪੰਥ ਦੀ ਮੁੱਖ ਧਾਰਾ (Main Stream) ਬਣ ਚੁੱਕੀ ਸੀ ਤੇ ਸਿੱਖ ਲੀਗ ਦੀ ਵਾਗ ਡੋਰ ਪੰਥ ਪ੍ਰਸਤ ਗਰਮ ਦਲੀ ਲੀਡਰਸ਼ਿਪ ਦੇ ਹੱਥ ਆ ਚੁੱਕੀ ਸੀ। ਜਲ੍ਹਿਆਂ ਵਾਲੇ ਬਾਗ ਦੇ ਸਾਕੇ ਨੇ ਸਿੱਖ ਹਿਰਦਿਆਂ ਅੰਦਰ ਅੱਗ ਲਗਾ ਦਿੱਤੀ ਸੀ ਤੇ ਜਦ ਸ੍ਰੀ ਅਕਾਲ ਤਖਤ ਦੇ ਸਰਬਰਾਹ ਅਰੂੜ ਸਿੰਘ ਨੇ ਸ੍ਰੀ ਦਰਬਾਰ ਸਾਹਿਬ ਅੰਦਰ ਬੁੱਚੜ ਮਾਈਕਲ ਓ'ਡਵਾਇਰ ਨੂੰ ਸਿਰੋਪਾ ਭੇਟ ਕਰ ਦਿੱਤਾ ਤਾਂ ਇਸ ਨੇ ਬਲਦੀ 'ਤੇ ਤੇਲ ਪਾਉਣ ਦਾ ਕੰਮ ਕੀਤਾ। ਓ'ਡਵਾਇਰ ਦੀ ਸੇਵਾ ਮੁਕਤੀ 'ਤੇ ਚੀਫ਼ ਖਾਲਸਾ ਦੀਵਾਨ ਵੱਲੋਂ

ਉਸ ਨੂੰ ਐਡਰੇਸ ਪੇਸ਼ ਕੀਤੇ ਗਏ ਤੇ ਮਹਾਰਾਜਾ ਪਟਿਆਲਾ ਨੇ ਓ'ਡਵਾਇਰ ਫੰਡ ਵਿੱਚ ਮੋਟੀ ਰਕਮ ਦਾ ਹਿੱਸਾ ਪਾਇਆ ਤਾਂ ਪੰਥ ਦਾ ਗੁੱਸਾ ਉਬਲ ਉਬਲ ਕਿਨਾਰੇ ਤੋੜ ਤੁਰਿਆ।

1920 ਵਿਚ ਸਿੱਖ ਲੀਗ ਦੀ ਲੀਡਰਸ਼ਿਪ ਗਰਮ ਦਲੀਆਂ ਦੇ ਹੱਥ ਆ ਗਈ ਤਾਂ ਇਹ ਪੰਥਕ ਮੁਖ ਧਾਰਾ ਦੀ ਪ੍ਰਤੀਨਿਧ ਸੰਸਥਾ ਬਣ ਗਈ। ਤੁਰੰਤ ਪੈਰ ਹੀ ਪੰਥ ਦੀ ਮੁੱਖ ਧਾਰਾ ਨੇ ਬਜ ਬਜ ਦੇ ਮੁਸਾਫ਼ਰਾਂ ਅਤੇ ਗ਼ਦਰੀਆਂ ਵਿਰੁੱਧ ਜਾਰੀ ਕੀਤੇ ਗਏ ਫ਼ਤਵਿਆਂ ਵਿਰੁੱਧ ਬਹੁਤ ਹੀ ਗੁੱਸੇ ਭਰਿਆ ਪ੍ਰਤੀਕਰਮ ਪ੍ਰਗਟਾਇਆ। ਜਗ੍ਹਾ ਜਗ੍ਹਾ ਭਰਵੇਂ ਇਕੱਠ (ਦੀਵਾਨ) ਕਰਕੇ ਇਸ ਫਤਵੇ ਦੀ ਸਖ਼ਤ ਸ਼ਬਦਾਂ ਵਿਚ ਨਿੰਦਿਆਂ ਕਰਦੇ ਹੋਏ ਗੁਰਮਤੇ ਪਾਸ ਕਰਨ ਦੀ ਮੁਹਿੰਮ ਵਿੱਢ ਦਿੱਤੀ ਸੀ ਅਤੇ ਸਰਕਾਰ ਦੇ ਮਿਲਵਰਤਣੀਏ ਸਿੱਖ ਆਗੂਆਂ ਨੂੰ ਭਰੇ ਦੀਵਾਨਾਂ ਅੰਦਰ ਫਿੱਟ ਲਾਣਤਾਂ ਪਾਈਆਂ ਗਈਆਂ, ਜਿਸ ਸਦਕਾ ਅਰੂੜ ਸਿੰਘ ਤੇ ਸੁੰਦਰ ਮਜੀਠੀਆ ਨੂੰ ਸਿੱਖ ਪੰਥ ਕੋਲੋਂ ਦੋਵੇਂ ਹੱਥ ਜੋੜ ਕੇ ਮਾਫ਼ੀਆਂ ਮੰਗਣੀਆਂ ਪਈਆਂ ਸਨ।[1]

ਸਿੱਖ ਪੰਥ ਵੱਲੋਂ ਸਭ ਤੋਂ ਪਹਿਲਾ ਮਾਅਰਕਾ ਇਹ ਮਾਰਿਆ ਗਿਆ ਕਿ ਉਸ ਵੱਲੋਂ ਆਪਣਾ ਅਖ਼ਬਾਰ ਸ਼ੁਰੂ ਕੀਤਾ ਗਿਆ। 21 ਮਈ 1920 ਨੂੰ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਦੇ ਪਵਿੱਤਰ ਦਿਹਾੜੇ 'ਤੇ ਲਾਹੌਰ ਤੋਂ 'ਅਕਾਲੀ' ਅਖ਼ਬਾਰ ਸ਼ੁਰੂ ਕੀਤਾ ਗਿਆ। ਜਿਸ ਦੇ ਪ੍ਰਬੰਧਕਾਂ ਵਿਚ ਮਾਸਟਰ ਸੁੰਦਰ ਸਿੰਘ ਲਾਇਲਪੁਰੀ, ਸ: ਹਰਚੰਦ ਸਿੰਘ ਲਾਇਲਪੁਰੀ, ਜਥੇਦਾਰ ਤੇਜਾ ਸਿੰਘ ਸਮੁੰਦਰੀ, ਮਾਸਟਰ ਤਾਰਾ ਸਿੰਘ, ਪ੍ਰਿੰਸੀਪਲ ਨਿਰੰਜਨ ਸਿੰਘ, ਸ. ਸਰਦੂਲ ਸਿੰਘ ਕਵੀਸ਼ਰ ਅਤੇ ਨਨਕਾਣਾ ਸਾਹਿਬ ਦੇ ਸਾਕੇ 'ਚ ਸ਼ਹੀਦੀ ਪ੍ਰਾਪਤ ਕਰ ਗਏ ਭਾਈ ਦਲੀਪ ਸਿੰਘ ਸ਼ਾਮਿਲ ਸਨ। ਇਸ ਦੇ ਸੰਪਾਦਕੀ ਬੋਰਡ 'ਚ ਭਾਈ ਮੰਗਲ ਸਿੰਘ ਬੀ. ਏ. ਅਤੇ ਗਿਆਨੀ ਹੀਰਾ ਸਿੰਘ ਦਰਦ ਸਨ। ਇਹ ਅਖ਼ਬਾਰ ਸਿੱਖ ਪੰਥ ਦੀਆਂ ਭਾਵਨਾਵਾਂ ਦਾ ਤਰਜਮਾਨ ਬਣ ਗਿਆ।

ਸਿੱਖ ਸੰਗਤ ਵਿੱਚ ਆਏ ਇਸ ਪੰਥਕ ਹੁਲਾਰੇ ਨੂੰ 'ਅਕਾਲੀ' ਦੇ 29 ਸਤੰਬਰ 1920 ਦੇ ਪਰਚੇ ਵਿੱਚ ਇਸ ਤਰ੍ਹਾਂ ਬਿਆਨ ਕੀਤਾ ਗਿਆ :

## ਸਿੱਖਾਂ ਵਿਚ ਨਵਾਂ ਜੀਵਨ

ਇੱਕ ਸਿਰੇ ਤੋਂ ਲੈ ਕੇ ਦੂਜੇ ਸਿਰੇ ਤੱਕ ਹਰ ਇੱਕ ਸਿੱਖ ਹਿਰਦੇ ਵਿੱਚ ਇੱਕ ਦਰਦ ਦੀਆਂ ਚੀਸਾਂ ਨਿਕਲ ਰਹੀਆਂ ਹਨ ਕੀ ਬੱਚੇ, ਕੀ ਬਿਰਧ, ਕੀ ਜਵਾਨ ਤੇ ਕੀ ਤੀਵੀਆਂ ਇਉਂ ਮਾਲੂਮ ਹੁੰਦਾ ਹੈ ਕਿ ਸਭ ਦੇ ਦਿਲ ਸਿੱਖ ਰਹਿਤਾਂ ਦੀ ਬੰਦਿਸ਼ ਨਾਲ ਤੜਫ਼ ਰਹੇ ਹਨ, ਸਿੱਖ ਰਾਜਸੀ ਕੈਦੀਆਂ ਦੇ ਦੁੱਖਾਂ ਨਾਲ ਫਟੇ ਹੋਏ ਹਨ, ਸਿੱਖ ਅਧਿਕਾਰਾਂ ਦੀ ਤਬਾਹੀ ਨੇ ਇਨ੍ਹਾਂ ਉੱਤੇ ਲੂਣ ਛਿੜਕ ਦਿੱਤਾ ਹੈ ਪਰ ਇਹ

ਦੁਖ ਮੁਬਾਰਕ ਹੈ ਇਹ ਦਿਲਾਂ ਦੇ ਫਟ ਸੁਭਾਗ ਹਨ ਕਿਉਂਕਿ ਪੰਥ ਦੀ ਚਿਰਾਂ ਦੀ ਨੀਂਦਰ ਇਸੇ ਨੇ ਖੋਲੀ ਹੈ ਤੇ ਹੁਣ ਜਿਹੜੀ ਸਾਰੇ ਪੰਥ ਵਿਚ ਇੱਕ ਨਵੇਂ ਜੀਵਨ ਦੀ ਲਹਿਰ ਵਗ ਰਹੀ ਹੈ। ਇਹ ਇਨ੍ਹਾਂ ਹੀ ਦੁਖਾਂ ਦੀ ਕ੍ਰਿਪਾ ਦਾ ਫਲ ਹੈ।

ਸੁੱਤੇ ਹੋਏ ਨੂੰ ਰਾਤ ਵੇਲੇ ਡਾਕੂ ਲੁੱਟ ਕੇ ਲੈ ਜਾਂਦੇ ਹਨ ਸਵੇਰੇ ਜਾਗਦਾ ਹੈ ਤਾਂ ਹਾਲ ਪੁਕਾਰ ਕਰਦਾ ਹੈ ਦੁਹਾਈ ਪਾਂਦਾ ਹੈ, ਰਿਪੋਰਟ ਕਰਦਾ ਹੈ। ਭਾਵੇਂ ਲੁੱਟਿਆ ਗਿਆ ਮਾਲ ਮਿਲੇ ਜਾਂ ਨਾ ਮਿਲੇ ਭਾਵੇਂ ਡਾਕੂਆਂ ਨੂੰ ਕੀਤੇ ਦਾ ਫਲ ਮਿਲੇ ਜਾਂ ਨਾ ਮਿਲੇ ਪਰ ਇਤਨੀ ਗੱਲ ਜ਼ਰੂਰ ਹੋ ਜਾਂਦੀ ਕਿ ਲੁੱਟਾਣ ਵਾਲਾ ਅੱਗੋਂ ਲਈ ਘਰ ਦੀ ਚੰਗੀ ਤਰ੍ਹਾਂ ਰਖਵਾਲੀ ਦਾ ਉੱਪਰਾਲਾ ਕਰੇ। ਰਹਿੰਦਾ ਖਹਿੰਦਾ ਮਾਲ ਚੰਗੀ ਤਰ੍ਹਾਂ ਸੰਭਾਲ ਕੇ ਰੱਖੇ ਜਿਸ ਨੇ ਅੱਗੋਂ ਲਈ ਆਪਣੇ ਘਰ ਨੂੰ ਬਣਾ ਲਿਆ ਤੇ ਰਖਵਾਲੀ ਦਾ ਯੋਗ ਪ੍ਰਬੰਧ ਕਰ ਲਿਆ, ਸਮਝੋ ਕਿ ਉਸ ਦੇ ਲਈ ਸੱਚਮੁੱਚ 'ਦੁਖ ਦਾਰੂ ਬਣ ਗਿਆ, ਮਨੁੱਖ ਨੂੰ ਫਟ ਲੱਗਦਾ ਹੈ ਤਾਂ ਬੇਸੁਰਤ ਹੋ ਜਾਂਦਾ ਹੈ ਜਦ ਹੋਸ਼ ਆ ਗਈ ਤਾਂ ਦਰਦ ਨਾਲ ਪੁਕਾਰ ਦਾ ਹੈ। ਹੋਸ਼ ਤੇ ਪੁਕਾਰ ਉਸ ਦੇ ਦਰਦ ਦੇ ਛੇਤੀ ਇਲਾਜ ਕਰਵਾਉਣ ਵਿੱਚ ਸਹਾਈ ਹੋਵੇਗੀ।

1919 ਸਾਲ ਖਾਲਸਾ ਪੰਥ ਲਈ ਮੁਬਾਰਕ ਸਾਲ ਹੈ ਜਦੋਂ ਕਿ ਘੂਕ ਸੁੱਤੇ ਪੰਥ ਨੂੰ ਜਾਗ ਆਈ ਤੇ ਮੂੰਹ 'ਚੋ 'ਹਾਏ' ਨਿਕਲੀ। ਹਾਏ ਪਯਾਰਾ ਖਾਲਸਾ ਕਾਲਜ ਹਾਏ ਦਰਬਾਰ ਸਾਹਿਬ ਦੀ ਪੁਕਾਰ ਉੱਠੀ। ਉਸ ਨੂੰ ਸੁੱਤਾ ਦੇਖ ਕੇ ਮੌਜਾਂ ਮਾਰਨ ਵਾਲੇ ਤਬਕ ਉੱਠੇ ਉਨ੍ਹਾਂ ਬਥੇਰਾ ਯਤਨ ਕੀਤਾ ਕਿ ਉਹ ਫਿਰ ਸੌਂ ਜਾਵੇ ਪਰ ਅਫਸੋਸ ਕਿ ਉਨ੍ਹਾਂ ਦੀਆਂ ਸਭ ਮਿਹਨਤਾਂ ਬੇਅਰਥ ਗਈਆਂ। ਖਾਲਸਾ ਪੰਥ ਜਾਗ ਪਿਆ ਤੇ 'ਸਿੱਖ ਲੀਗ' ਨਾਮੀ ਜਥਾ ਬਣਾ ਕੇ ਆਪਣੇ ਦੁੱਖਾਂ ਦੀ ਹਾਲ ਦੁਹਾਈ ਦੁਨੀਆ ਨੂੰ ਸੁਣਾਉਣੀ ਸ਼ੁਰੂ ਕਰ ਦਿੱਤੀ।

ਇਹ ਸੱਚ ਹੈ ਕਿ ਇਹ ਬੂਟਾ ਹਾਲਾਂ ਛਾਂ ਦਾਰ ਨਹੀਂ ਬਣਿਆ। ਇਹ ਵੀ ਸੱਚ ਹੈ ਕਿ ਹਾਲਾਂ ਇਸ ਨੂੰ ਫਲ ਨਹੀਂ ਲੱਗੇ ਪਰ ਇਸ ਦੀ ਪੈਦਾਇਸ਼ ਨੇ ਹੀ ਇੱਕ ਨਵੀਂ ਲਹਿਰ ਪੈਦਾ ਕਰ ਦਿੱਤੀ ਅਤੇ ਸਾਰੇ ਦਿਲ ਇਸ ਨੇ ਖਿੱਚ ਲਏ ਹਨ। ......... ਪੰਥ ਨੇ ਇਹ ਖਬਰ ਚਾਉ ਤੇ ਪ੍ਰਸੰਨਤਾ ਨਾਲ ਸੁਣ ਲਈ ਹੈ ਕਿ ਦੁਸਹਿਰੇ ਦੇ ਦਿਨਾਂ ਵਿਚ 19, 20, 22 ਅਕਤੂਬਰ ਨੂੰ ਲਾਹੌਰ ਵਿਚ ਸਿੱਖ ਲੀਗ ਦਾ ਦੂਜਾ ਸਲਾਨਾ ਜਲਸਾ ਹੋਵੇਗਾ। ਇਸ ਵੇਲੇ ਸਾਨੂੰ ਐਨ ਪੁਰਾਤਨ ਖਾਲਸੇ ਵਾਲੀ ਝਾਕੀ ਨਜ਼ਰ ਆ ਰਹੀ ਹੈ। ਜਦ ਕਿਸੇ ਖਾਲਸੇ ਦੀ ਮਿਸਲ ਯਾ ਦਲ ਵੱਲੋਂ ਕਿਸੇ ਜ਼ਰੂਰੀ ਗੁਰਮਤੇ ਲਈ ਸੁਨੇਹਾ ਭੇਜਿਆ ਜਾਂਦਾ ਹੈ ਤਾਂ ਸੰਗਤਾਂ ਦੇ ਬਣਾਂ ਵਿਚ ਸੈਂਕੜੇ ਕੋਹ ਪੰਥ ਪੈਦਲ ਆ ਕੇ ਲੱਖਾਂ ਦੀ ਗਿਣਤੀ ਵਿਚ ਇਕੱਠਾ ਹੋ ਕੇ ਪੰਥ ਦੀ ਭਲਾਈ ਲਈ ਗੁਰਮਤੇ ਸੋਧਦਾ ਹੈ। ਕਦੀ ਤਖਤ ਅਕਾਲ ਬੁੰਗੇ ਦਰਬਾਰ ਲਗਦੇ ਹਨ ਕਦੀ ਕਾਹਨੂੰ ਵਾਣ ਦੇ ਛੰਭ ਵਿਚ ਗੁਰਮਤੇ ਸੋਧੇ ਜਾਂਦੇ ਹਨ।

ਲੋਕੀਂ ਅਜਿਹੇ ਕਾਰਨਾਂ ਲਈ ਕਈ ਮਹੀਨੇ ਪਹਿਲਾਂ ਤਿਆਰੀਆਂ ਆਰੰਭ ਕਰ ਦਿੰਦੇ ਹਨ ਪਰ ਜੇ ਖਾਲਸੇ ਅੰਦਰ ਗੁਰੂ ਪਯਾਰ ਵਾਲੀ ਤੇ ਪੰਥ ਅਤੇ ਮੁਲਕ ਦੇ ਦਰਦ ਵਾਲੀ ਉਹੀ ਪੁਰਾਣੀ ਸਪਿਰਿਟ (ਰੂਹ) ਆ ਗਈ ਹੈ ਤਾਂ ਇਹ 20, 22 ਦਿਨ ਗੁਰੂ ਖਾਲਸਾ ਲਈ ਬੜੇ ਕਾਫੀ ਹਨ। ਅਖ਼ਬਾਰਾਂ ਤੇ ਇਸ਼ਤਿਹਾਰਾਂ ਨੇ ਇਸ ਸੁਨੇਹੇ ਨੂੰ ਘਰ-ਘਰ ਪੁਚਾ ਦੇਣਾ ਹੈ ਤੇ ਬੰਦਈ ਖਾਲਸੇ ਨੂੰ ਕਮਰ ਕਸ ਕਰਕੇ ਵਹੀਰਾਂ ਪਾ ਦੇਣੀਆਂ ਚਾਹੀਦੀਆਂ ਹਨ।'"[2]

ਜਲਦੀ ਹੀ ਇਸ ਅਖਬਾਰ ਨੇ ਸ੍ਰੀ ਅਕਾਲ ਤਖਤ ਸਾਹਿਬ ਦੇ ਸਰਬਰਾਹ ਅਰੂੜ ਸਿੰਘ ਸਮੇਤ ਚੀਫ਼ ਖਾਲਸਾ ਅਤੇ ਅੰਗ੍ਰੇਜ਼ਾਂ ਦੇ ਵਫ਼ਾਦਾਰ ਪਤਵੰਤਿਆਂ ਖ਼ਿਲਾਫ਼ ਪ੍ਰਚਾਰ ਦੀ ਮੁਹਿੰਮ ਵਿੱਢ ਦਿੱਤੀ। ਅਖ਼ਬਾਰ ਦੇ ਲਗਭਗ ਹਰ ਅੰਕ ਵਿਚ ਹੀ ਬਜ ਬਜ ਘਾਟ ਦੇ ਮੁਸਾਫ਼ਰਾਂ ਅਤੇ ਗ਼ਦਰੀਆਂ ਅਸਿੱਖ ਕਹਿਣ, ਓ'ਡਵਾਇਰ ਨੂੰ ਸਿਰੋਪਾ ਦੇਣ ਅਤੇ ਓ'ਡਵਾਇਰ ਨੂੰ ਫੰਡ ਵਿਚ ਹਿੱਸਾ ਪਾਉਣ ਵਾਲਿਆਂ ਵਿਰੁੱਧ ਗੁੱਸਾ ਕੱਢਿਆ ਜਾਂਦਾ ਸੀ। 'ਅਕਾਲੀ' ਦੇ 16 ਜੂਨ 1920 ਦੇ ਅੰਕ 'ਚ ਇਹ ਕਵਿਤਾ ਛਾਪੀ ਗਈ:

ਚੀਫ਼ ਖਾਲਸਾ ਕਰ ਨਾ ਤਬਾਹ ਸਾਨੂੰ
ਚੌਥਾ ਨਿਯਮ ਦੀਵਾਨ ਜੋ ਦੱਸਦਾ ਹੈ
ਨਹੀਂ ਇਸ ਦਾ ਕੱਖ ਵਿਸਾਹ ਸਾਨੂੰ
ਇਸ ਨਿਯਮ ਦੇ ਹੁੰਦਿਆਂ ਗਏ ਲੁੱਟੇ
ਲੱਗੀ ਰਹੀ ਚੁਤਰਫੋ ਤੋਂ ਢਾਹ ਸਾਨੂੰ
ਹੋਈਆਂ ਬਹੁਤ ਤਰੱਟੀਆਂ ਚੌੜ ਅੱਗੇ,
ਦੱਸੋ ਫੇਰ ਨਾਂ ਪਿਛਲੇ ਰਾਹ ਸਾਨੂੰ
ਟਰਾਂ ਫੋਕੀਆਂ ਦਾ ਦੱਸੋ ਲਾਭ ਕੀ ਏ,
ਔਖੇ ਸਮੇਂ ਨਾ ਦੇਂਦੇ ਡਾਹ ਸਾਨੂੰ।
ਕਾਮਾ ਗਾਟਾ ਜਹਾਜ਼ ਦਾ ਸਖ਼ਤ ਵੇਲਾ,
ਅਜੇ ਤੀਕ ਲਗਾਂਵਦਾ ਹਾਅ ਸਾਨੂੰ।
ਗੁਪਤ ਚਿੱਠੀਆਂ ਕੀਤੀਆਂ ਤਦੋਂ ਜਾਰੀ,
ਹਾਇ! ਹਾਇ ਇਉਂ ਕੀਤਾ ਫਨਾਹ ਸਾਨੂੰ।
ਕਾਲਜ ਦਿੱਤਾ ਸਰਕਾਰ ਨੂੰ ਸੌਂਪ ਸਾਰਾ,
ਸੇਵਾ ਕਰ ਵਿਖਾਈ ਜੇ ਆਹ ਸਾਨੂੰ।
ਆਓ ਟਲ ਜਾਓ ਵਾਸਤਾ ਕੌਮ ਦਾ ਜੇ,
ਫੁੱਟ ਪਾ ਨਾ ਕਰਿਓ ਤਬਾਹ ਸਾਨੂੰ
ਰਿਕਾਬ ਗੰਜ ਦੀ ਕੰਧ ਜਾਂ ਢਹਿਨ ਲੱਗੀ,

ਕਿਵੇਂ ਡੋਬਿਆ ਸੀ ਲੀਕਾਂ ਲਾ ਸਾਨੂੰ।
ਅੱਗੇ ਸਾਰੀਆਂ ਪੂਰੀਆਂ ਪਾਈਆਂ ਜੇ,
ਕੌਮ ਲੈਣ ਹੁਣ ਦਿਹੋ ਜਗਾ ਸਾਨੂੰ।
ਮੁਲਕੀ ਸੇਵਾ ਦਾ ਚਾਓ ਜੇ ਕੁੱਦਿਆ ਹੈ,
ਲੀਗ ਵਿਚ ਰਲ ਦੱਸੇ ਕਮਾ ਸਾਨੂੰ।
ਹੇਰ ਫੇਰ ਇਹ ਕਰਨ ਦੀ ਲੋੜ ਕੀ ਏ,
ਹੁਣ ਕੌਮ ਲਈ ਇਹੋ ਦਿਖਾ ਸਾਨੂੰ।[3]

– ਗਿਆਨੀ ਬੁੱਢਾ ਸਿੰਘ ਵੈਦ

## ਅਕਾਲੀ ਲਾਹੌਰ 18 ਜੂਨ 1920

### ਸਿੱਖ ਨਾਲ ਮਖੌਲ

ਜਦ ਹਰ ਅਨਯਮਤੀ ਕਹਿੰਦਾ ਹੈ ਕਿ "ਸਿੱਖਾਂ ਨੂੰ ਦੁਪਹਿਰ ਮਗਰੋਂ ਹੋਸ਼ ਆਉਂਦੀ ਹੈ। ਅਜੇ ਬਾਰਾ ਨਹੀਂ ਵੱਜੇ।" ਤਾਂ ਦਿਲ ਬਲ ਉਠਦੇ ਹਨ ਅਤੇ ਕਹਿਣ ਵਾਲੇ ਦਾ ਲਹੂ ਪੀਣ ਨੂੰ ਅਸੀਂ ਤਿਆਰ ਹੋ ਜਾਂਦੇ ਹਾਂ।

ਅਤੇ ਹੋਈਏ ਵੀ ਕਿਉਂ ਨਾ ? ਜਦ ਕਿ ਸਿੱਖਾਂ ਨੂੰ ਸਭ ਤੋਂ ਪਹਿਲਾਂ ਹੋਸ਼ ਆਈ ਸੀ ਤੇ ਅਸਾਂ ਕਨੇਡਾ ਸਰਕਾਰ ਦੇ ਨਿਆਂ ਨੂੰ ਪਰਖਣ ਵਾਸਤੇ ਉਸ ਵੇਲੇ ਕਾਮਾ ਗਾਟਾ ਮਾਰੂ ਜਹਾਜ਼ ਖੜਿਆ ਸੀ ਜਦ ਹੋਰ ਕੌਮਾਂ ਹਾਲਾਂ ਆਪਣਿਆਂ ਬਿਸਤਰਿਆਂ ਤੇ ਹੀ ਉਂਗਲਾ ਰਹੀਆਂ ਸਨ।"[4]

## ਅਕਾਲੀ ਲਾਹੌਰ 20 ਜੂਨ 1920

### ਫ਼ਜ਼ਲਾਬਾਦ ਵਿਚ ਭਾਰੀ ਦੀਵਾਨ

### ਜ਼ਰੂਰੀ ਗੁਰਮਤੇ

### ਉਡਵਾਇਰ ਨੂੰ ਐਡਰੈਸ ਦੇਣ ਵਾਲੇ ਤਨਖ਼ਾਹੀਏ ਹਨ।

ਫ਼ਜ਼ਲਾਬਾਦ ਜ਼ਿਲ੍ਹਾ ਗੁਰਦਾਸਪੁਰ ਵਿਚ ਸਿੰਘ ਸਭਾ ਵੱਲੋਂ ਪਹਿਲਾ ਸਲਾਨਾ ਦੀਵਾਨ ਪੂਰਨ ਕਾਮਯਾਬੀ ਸਹਿਤ ਸਮਾਪਤ ਹੋਇਆ, ਸ੍ਰੀ ਮਾਨ ਮਾਸਟਰ ਮੋਤਾ ਸਿੰਘ ਜੀ, ਸ੍ਰੀ ਮਾਨ ਭਾਈ ਰਾਮ ਸਿੰਘ ਜੀ, ਐਡੀਟਰ 'ਪੰਚ' ਸ੍ਰੀ ਮਾਨ ਭਾਈ ਕਰਤਾਰ ਸਿੰਘ ਜੀ ਝੱਬਰ, ਸ੍ਰੀ ਮਾਨ ਭਾਈ ਹਰਨਾਮ ਸਿੰਘ ਜੀ, ਸ੍ਰੀ ਮਾਨ ਭਾਈ ਅਤਰ ਸਿੰਘ ਜੀ ਦੇ ਬੜੇ ਜ਼ੋਰਦਾਰ ਤੇ ਅਸਰ ਭਰੇ ਲੈਕਚਰ ਹੋਏ, ਤੇ ਲੈਕਚਰਾਂ ਦੇ ਅਸਰ ਨਾਲ ਲੋਕਾਂ ਦੀਆਂ ਆਪਣੇ ਰਾਜਨੀਤਿਕ ਹੱਕਾਂ ਸਬੰਧੀ ਅੱਖਾਂ ਖੁੱਲ ਗਈਆਂ, ਹੇਠ ਲਿਖੇ ਗੁਰਮਤੇ ਖ਼ੂਬ ਜ਼ੋਰ ਸ਼ੋਰ ਨਾਲ ਸਰਬ ਸੰਮਤੀ ਨਾਲ ਪਾਸ ਹੋਏ :

ਇਹ ਕਿ ਹਰਿਮੰਦਰ ਸਾਹਿਬ ਅੰਮ੍ਰਿਤਸਰ ਦਾ ਪ੍ਰਬੰਧ ਸਰਬਰਾਹ ਦੇ ਹੱਥੋਂ ਲੈ ਕੇ,

ਦਰਬਾਰ ਸਾਹਿਬ ਨਨਕਾਣਾ ਸਾਹਿਬ ਅਤੇ ਸਮੂਹ ਧਾਰਮਿਕ ਅਸਥਾਨਾਂ ਦਾ ਪ੍ਰਬੰਧ ਮਹੰਤਾਂ ਹੱਥੋਂ ਲੈ ਕੇ ਸਿੱਖ ਕੌਮ ਦੇ ਸਪੁਰਦ ਕਰ ਦਿੱਤਾ ਜਾਵੇ।

ਇਹ ਕਿ ਹਜ਼ੂਰ ਮਹਾਰਾਜਾ ਸਾਹਿਬ ਪਟਿਆਲਾ ਦੀ ਉਡਵਾਇਰ ਫੰਡ ਵਿਚ ਵੀਹ ਹਜ਼ਾਰ ਦਾਨ ਦੇਣ ਦੀ ਕਾਰਵਾਈ ਅਤਯੰਤ ਘ੍ਰਿਣਾ ਦੇ ਯੋਗ ਹੈ।

ਇਹ ਕਿ ਪੰਜਾਬ ਦੇ ਪਹਿਲੇ ਲਾਟ ਸਰ ਮਾਈਕਲ ਉਡਵਾਇਰ ਨੂੰ ਪੰਜਾਬ ਤੋਂ ਜਾਣ ਲੱਗਿਆਂ ਮਾਨ ਪੱਤਰ ਪੇਸ਼ ਕਰਨ ਵਾਲੇ ਸਿੱਖ ਆਗੂ ਜਥਾ ਸੁੰਦਰ ਸਿੰਘ ਮਜੀਠੀਆ, ਗੱਜਣ ਸਿੰਘ ਲੁਧੇਹਾਨਾ, ਗੁਪਾਲ ਸਿੰਘ ਭਾਗੋਵਾਲਾ, ਰੂੜ ਸਿੰਘ ਸਰਬਰਾਹ, ਗੁਰਬਖ਼ਸ਼ ਸਿੰਘ ਸਕੱਤਰ ਸਿੱਖ ਲੀਗ ਆਦਿਕ ਤਨਖ਼ਾਹੀਏ ਹਨ ਤੇ ਇਨ੍ਹਾਂ ਦੇ ਨਾਮ ਨਾਲ ਸਰਦਾਰ ਜਾਂ ਭਾਈ ਪਦ ਨਾ ਵਰਤਿਆ ਜਾਵੇ।[5]

. ਅਕਾਲੀ ਲਾਹੌਰ 24 ਜੂਨ 1920

ਵਿਛੋੜੇ ਦਾ ਅਦੁਤੀ ਦੀਵਾਨ

ਮੁਲਕੀ ਲੀਡਰਾਂ ਦੇ ਦਰਸ਼ਨ।

ਦਰਦ ਭਰੇ ਵਖਿਆਨ।

ਪੰਜ ਤੋਂ ਦਸ ਹਜ਼ਾਰ ਤੱਕ ਸੰਗਤ ਦਾ ਇਕੱਠ!

ਕੁਦਰਤੀ ਲੀਡਰਾਂ ਨੂੰ ਪੰਜ ਪੰਜ ਲਾਹਨਤਾਂ!

ਜਬਰਦਸਤ ਗੁਰਮਤੇ ਕਾਰਵਾਈ!

ਗੁਰਮਤਾ ਨੰ: 8-ਮਹਾਰਾਜਾ ਪਟਿਆਲਾ ਦੀ ਉਡਵਾਇਰ ਫੰਡ ਵਿਚ (20000) ਦੇਣ ਦੀ ਕਾਰਵਾਈ ਸਖ਼ਤ ਘ੍ਰਿਣਾ ਦੇਣ ਦੇ ਯੋਗ ਹੈ। ਪੇਸ਼ ਕਰਤਾ ਪ੍ਰੋ: ਇੰਦਰ ਸਿੰਘ, ਪੁਸ਼ਟੀ ਕਰਤਾ ਸ੍ਰ. ਅਮਰ ਸਿੰਘ ਜੀ।

ਪੰਜਾਬ ਦੇ ਪਿਛਲੇ ਲਾਟ ਨੂੰ ਪੰਜਾਬ ਤੋਂ ਜਾਣ ਲੱਗਿਆਂ ਮਾਨ ਪੱਤਰ ਪੇਸ਼ ਕਰਨ ਵਾਲੇ ਸਿੱਖ ਜਥਾ ਸੁੰਦਰ ਸਿੰਘ ਮਜੀਠੀਆ, ਗੁਪਾਲ ਸਿੰਘ ਭਾਗੋ ਵਾਲਾ, ਰੂੜ ਸਿੰਘ ਸਰਬਰਾਹ, ਗੁਰਬਖ਼ਸ਼ ਸਿੰਘ ਸਕੱਤਰ ਸਿੱਖ ਲੀਗ ਆਦਿਕ ਤਨਖ਼ਾਹੀਏ ਹਨ ਤੇ ਇਨ੍ਹਾਂ ਦੇ ਨਾਮ ਨਾਲ ਸਰਦਾਰ ਜਾਂ ਭਾਈ ਪਦ ਨਾ ਵਰਤਿਆ ਜਾਵੇ। ਪੇਸ਼ ਕਰਤਾ ਸ੍ਰ. ਅਮਰ ਸਿੰਘ, ਪੁਸ਼ਟੀ ਕਰਤਾ ਸ੍ਰ: ਇੰਦਰ ਸਿੰਘ ਜੀ।

ਇਸ ਤੋਂ ਪਿੱਛੋਂ ਭਾਈ ਤੇਜਾ ਸਿੰਘ ਚੂਹੜ ਕਾਣੇ ਨੇ ਹਜ਼ਾਰੀ ਬਾਗ ਜੇਲ੍ਹ ਵਿਚੋਂ ਰਿਹਾ ਹੋ ਕੇ ਆਏ ਸਿੱਖ ਕੈਦੀਆਂ ਵਿਚੋਂ ਭਾ: ਹਰੀ ਸਿੰਘ ਜੀ ਨੂੰ ਸੰਗਤ ਦੇ ਪੇਸ਼ ਕੀਤਾ ਤੇ ਬੜੇ ਦਰਦ ਭਰੇ ਲਫਜ਼ਾਂ ਵਿਚ ਕਿਹਾ ਕਿ ਹਜ਼ਾਰੀ ਬਾਗ ਜੇਲ੍ਹ ਵਿਚੋਂ ਰਿਹਾ ਹੋਏ 17 ਸਿੱਖ ਕੈਦੀਆਂ ਵਿਚੋਂ ਪੰਜ ਸਿੱਖ ਰਾਹ ਵਿਚ ਹੀ ਬੀਮਾਰ ਹੋ ਕੇ ਘਰ ਆਉਂਦੇ ਚਲਾਣਾ ਕਰ ਗਏ, ਜਿਸ ਕਾਰਨ ਜੇਲ੍ਹ ਵਿਚ ਅਧੂਰੀ ਖੁਰਾਕ ਤੇ ਘੱਟ ਕੱਪੜੇ ਹੈ।... ... ...

ਜੇਲ੍ਹ ਵਿਚ ਸਖ਼ਤੀਆਂ ਕਰਨ ਵਾਲੇ ਅਫਸਰਾਂ ਤੇ ਨਫ਼ਰਤ ਪ੍ਰਗਟ ਕੀਤੀ ਗਈ ਤੇ ਹਜ਼ਾਰੀ ਬਾਗ ਜੇਲ੍ਹ ਵਿਚੋਂ ਛੁੱਟ ਕੇ ਘਰਾਂ ਵਿਚ ਆ ਕੇ ਸ਼ਹੀਦ ਹੋ ਜਾਣ ਵਾਲਿਆਂ ਦੇ ਪਰਿਵਾਰਾਂ ਨਾਲ ਹਮਦਰਦੀ ਪ੍ਰਗਟ ਕੀਤੀ ਜਾਵੇ ਤੇ ਕਾਮਾ ਗਾਟਾ ਮਾਰੂ ਤੇ ਹੋਰ ਸਾਰੇ ਸਿੱਖ ਮੁਲਕੀ ਕੈਦੀਆਂ ਨਾਲ ਹਮਦਰਦੀ ਕੀਤੀ ਜਾਵੇ। ਪੇਸ਼ ਕਰਤਾ ਭਾਈ ਕਰਤਾਰ ਸਿੰਘ, ਪੁਸ਼ਟੀ ਕਰਤਾ ਸ੍ਰ: ਅਮਰ ਸਿੰਘ ਜੀ ਵਿਖਯਾਨ ਸਾਰ ਯੂਰਪ ਦੇ ਪੋਲੀਟੀਕਲ ਕੈਦੀਆਂ ਦੇ ਟਾਕਰੇ ਵਿਚ ਪੁਲੀਟੀਕਲ ਕੈਦੀਆਂ ਨੂੰ ਬੜੀਆਂ ਤਕਲੀਫ਼ਾਂ ਜੇਲ੍ਹਾਂ ਵਿਚ ਦਿੱਤੀਆਂ ਹਨ। ਅੰਡੇਮਾਨ ਦੇ ਸਿੱਖ ਕੈਦੀ ਪਕੇ ਸਿੱਖ ਤੇ ਬਾਣੀ ਦੇ ਪ੍ਰੇਮੀ ਹਨ। ਜਿਨ੍ਹਾਂ ਸਿੱਖ ਕੁਦਰਤੀ ਲੀਡਰਾਂ ਨੇ ਉਨ੍ਹਾਂ ਦੀ ਵਿਰੋਧਤਾ ਕੀਤੀ ਤੇ ਉਨ੍ਹਾਂ ਵਿਰੁੱਧ ਗੁਪਤ ਪੱਤਰ ਕੱਢੇ ਸਨ, ਉਹ ਖੁਦ ਸਿੱਖ ਨਹੀਂ ਹਨ। ਤਾਂ ਤੇ ਸਾਰੇ ਪੰਜ ਵਾਰਾਂ ਆਖੋ ਕਿ ਅਰੂੜ ਸਿੰਘ ਸਰਬਰਾਹ, ਸਿੱਖ ਨਹੀਂ ਤੇ ਉਸ ਨੂੰ ਲਾਨਤ ਹੈ। ਸੁੰਦਰ ਸਿੰਘ ਮਜੀਠੀਆ ਜਿਸ ਨੇ ਗੁਪਤ ਪੱਤਰ ਕਢਵਾਇਆ ਸੀ ਕਿ ਸਿੱਖ ਨਹੀਂ ਤੇ ਉਸ ਨੂੰ ਲਾਹਨਤ ਆਖੋ। ਸਾਡੇ ਲੀਡਰ ਤਾਂ ਇਨ੍ਹਾਂ ਨੇ ਕੀ ਹੋਣਾ ਸੀ ਇਹ ਤਾਂ ਸਿੱਖ ਨਹੀਂ ਹਨ। ਸਾਰੀ ਸੰਗਤ ਨੇ ਜ਼ੋਰਦਾਰ ਨਾਹਰਿਆਂ ਨਾਲ ਪੰਜ ਵਾਰਾਂ ਇਨ੍ਹਾਂ ਤੇ ਲਾਹਨਤ ਪਾਈ ਤੇ ਕਿਹਾ ਕਿ ਇਹ ਸਿੱਖ ਨਹੀਂ ਹਨ।[6]

## ਅਕਾਲੀ ਲਾਹੌਰ 26 ਜੂਨ 1920

### ਸਿੱਖ ਕੌਮ ਜਾਗੋ

ਜਦ ਮੁਲਕੀ ਸੇਵਾ ਦੇ ਕੰਮਾਂ ਨੂੰ ਧਿਆਨ ਅਤੇ ਚੰਗੀ ਵਿਚਾਰ ਨਾਲ ਦੇਖਿਆ ਜਾਂਦਾ ਹੈ ਤਾਂ ਸਾਫ਼ ਪਤਾ ਲਗ ਜਾਂਦਾ ਹੈ ਕਿ ਭਾਵੇਂ ਸਿੱਖਾਂ ਵਿਚ ਜ਼ਬਾਨੀ ਤਕਰੀਰਾਂ ਕਰਨ ਵਾਲਿਆਂ ਦੀ ਗਿਣਤੀ ਕਾਫ਼ੀ ਹੈ ਪਰ ਜਾਨ ਤੇ ਮਾਲ ਦੀ ਕੁਰਬਾਨੀ ਵਿਚ ਇਨ੍ਹਾਂ ਦਾ ਵੀ ਵੱਡਾ ਹਿੱਸਾ ਹੈ। ਜ਼ਰਾ ਕੈਨੇਡਾ ਆਦਿਕ ਗੈਰ ਮੁਲਕਾਂ ਵਿਚ ਹਿੰਦੁਸਤਾਨੀਆਂ ਦੇ ਅਬਾਦ ਹੋਣ ਦੇ ਮਾਮਲੇ ਨੂੰ ਜਰਾ ਵਿਚਾਰੋ ਕਿ ਕਿਸ ਨੂੰ ਫਾਂਸੀ ਮਿਲੇ, ਕਿਤਨੇ ਜੇਲ੍ਹ ਖ਼ਾਨਿਆਂ ਵਿਚ ਸੜਦੇ ਰਹੇ, ਕਿਤਨੇ ਅੱਜ ਤਕ ਸੜ ਰਹੇ ਹਨ। ਕਿਤਨੇ ਬਜ ਬਜ ਘਾਟ ਤੇ ਗੋਲੀਆਂ ਨਾਲ ਉਡਾਏ ਗਏ ਅਤੇ ਲੱਖਾਂ ਰੁਪਏ ਉਨ੍ਹਾਂ ਨੇ ਗੁਰੂ ਨਾਨਕ ਜਹਾਜ਼ ਨੂੰ ਅਮਰੀਕਾ ਲੈ ਜਾਣ ਤੇ ਹੋਰ ਸਬੰਧੀ ਕੰਮਾਂ ਵਿਚ ਖਰਚ ਕੀਤੇ ਅਤੇ ਰੋਲਟ ਐਕਟ ਜੈਸੀ ਧੱਕੇਸ਼ਾਹੀ ਦੇ ਬਰਖ਼ਿਲਾਫ਼ ਸਿੱਖਾਂ ਦੇ ਪਿੰਡ ਵੀ ਸ਼ਾਮਿਲ ਹੋ ਗਏ।[7]

## ਅਕਾਲੀ ਲਾਹੌਰ 27 ਜੂਨ 1920

ਭਾਈ ਜੋਧ ਸਿੰਘ ਵੱਲੋਂ ਲਿਖੇ ਗਏ ਲੇਖ 'ਸਿੱਖ ਸੁੱਕਾ ਬਾਰੂਦ ਹਨ' ਦੇ ਜੁਆਬ ਵਿਚ :

ਡਾਇਰ ਵਰਗੇ ਜ਼ਾਲਮ, ਮਾਸੂਮਾਂ ਤੇ ਬੇਗੁਨਾਹਾਂ ਦੇ ਕਾਤਲ, ਗੁਰੂ ਰਾਮਦਾਸ ਜੀ ਦੀ ਨਗਰੀ ਨੂੰ ਤੋਪਾਂ ਨਾਲ ਉਡਾਉਣ ਦੇ ਮਨਸੂਬੇ ਬੰਨ੍ਹਣ ਵਾਲੇ ਨੂੰ ਸੈਂਕੜੇ ਰੁਪਇਆ ਦੇ ਸਿਰੋਪੇ ਮਿਲਦੇ ਹਨ। ਪਰ ਵਤਨ ਪਿਆਰੇ, ਦੁਲਾਰੇ, ਜੋ ਕੌਮੀ ਆਨ ਦੀ ਖ਼ਾਤਰ ਘਰ ਬਾਰ ਉਜਾੜ ਕੇ ਜਾਂਦੇ ਹਨ, ਕੈਨੇਡਾ ਸਰਕਾਰ ਤੋਂ ਦੁਰਕਾਰੇ ਜਾਂਦੇ ਹਨ ਕਈ ਮਹੀਨੇ ਭੁੱਖ ਅਤੇ ਸਮੁੰਦਰੀ ਕਸ਼ਟਾਂ ਨਾਲ ਬੇਹਾਲ ਹੁੰਦੇ ਹਨ, ਆਖਰ ਉਨ੍ਹਾਂ ਦੇ ਫਟੇ ਦਿਲਾਂ ਦੇ ਜ਼ਖ਼ਮਾਂ ਉੱਤੇ ਬਜ ਬਜ ਘਾਟ ਤੇ ਲੂਣ ਤੇ ਮਿਰਚਾਂ ਧੂੜੀਆਂ ਜਾਂਦੀਆਂ ਹਨ। ਅਰਥਾਤ ਉਨ੍ਹਾਂ ਦਾ ਗੋਲੀਆਂ ਨਾਲ ਸਵਾਗਤ ਕੀਤਾ ਜਾਂਦਾ ਹੈ ਤੇ ਸਾਡੇ ਇਨ੍ਹਾਂ ਗੁਰ ਅਸਥਾਨਾਂ ਵਿਚ ਜਲਸੇ ਹੋ ਕੇ ਉਨ੍ਹਾਂ ਦੇ ਵਿਰੁੱਧ ਗੁਰਮਤੇ (ਮਨ ਮਤੇ) ਪਾਸ ਕੀਤੇ ਜਾਂਦੇ ਹਨ ਕਿ ਇਨ੍ਹਾਂ ਦੁਖਾਂ ਨਾਲ ਸਾਡੀ ਕੋਈ ਹਮਦਰਦੀ ਨਹੀਂ ਹਾਂ ਸ਼ੋਕ!! ਮਹਾਂ ਸ਼ੋਕ!! ਕਦੀ ਇਹੋ ਅਕਾਲ ਬੁੰਗਾ ਸੀ ਕਿ ਜਿਥੇ ਪ੍ਰਾਣੀ ਮਾਤਰ ਹਮਦਰਦੀ ਦੀ ਆਸ ਰੱਖਦਾ ਸੀ। ਆਪਣੇ ਕਸ਼ਟਾਂ ਦੀ ਨਵਿਰਤੀ ਪਾਂਦਾ ਸੀ। ਹੁਣ ਦੀ ਸਰਬਰਾਹੀ ਵੱਲੋਂ ਇਸ ਅਸਥਾਨ ਵਿਚ ਜ਼ਖ਼ਮੀ ਦਿਲਾਂ ਉੱਤੇ ਮਰਹਮ ਲਾਉਣ ਦੀ ਥਾਂ ਤੇਜ਼ ਨਸ਼ਤਰ ਖਭੋਏ ਜਾਂਦੇ ਹਨ। ਪਿਆਰੇ ਭਾਈ ਸਾਹਿਬ ਜੀ ਕੀ ਆਪ ਉਸ ਵੇਲੇ ਤਖਤ ਅਕਾਲ ਬੁੰਗੇ ਵਿਚ ਨਹੀਂ ਸੀ? ਕੀ ਆਪਣੇ ਦਿਲ ਤੇ ਉਸ ਵੇਲੇ ਕੋਈ ਚੋਟ ਨਹੀਂ ਲੱਗੀ? ਇਸ ਪਵਿੱਤਰ ਗੁਰ ਅਸਥਾਨ ਅਤੇ ਅਕਾਲ ਤਖਤ ਉੱਤੇ ਆਪਣੇ ਇਹ ਕਾਲਾ ਦਾਗ ਕਿਉਂ ਲੱਗਣ ਦਿੱਤਾ?[8]

## ਅਕਾਲੀ ਲਾਹੌਰ 2 ਜੁਲਾਈ 1920

### ਆਨਰੇਬਲ ਸੁੰਦਰ ਸਿੰਘ ਮਜੀਠੀਆ

ਆਨਰੇਬਲ ਸੁੰਦਰ ਸਿੰਘ ਮਜੀਠੀਏ ਦੇ ਸਬੰਧ ਵਿਚ ਚੀਫ਼ ਖਾਲਸਾ ਦੀਵਾਨ ਵੱਲੋਂ ਇੱਕ ਚਿੱਠੀ ਕਿਸੇ ਹੋਰ ਥਾਂ ਛਪੀ ਹੈ। ਜਿਸ ਵਿਚ ਦੱਸਿਆ ਹੈ ਕਿ ਉਨ੍ਹਾਂ ਨੇ ਉਡਵਾਇਰ ਮੈਮੋਰੀਅਲ ਕਮੇਟੀ ਵਿਚੋਂ ਅਸਤੀਫ਼ਾ ਦੇ ਦਿੱਤਾ ਸੀ ਅਤੇ ਉਸ ਫੰਡ ਵਿਚ ਇਨ੍ਹਾਂ ਨੇ ਇੱਕ ਕੌਡੀ ਵੀ ਨਹੀਂ ਦਿੱਤੀ।

ਅਸੀਂ ਖੁਸ਼ ਹਾਂ ਕਿ ਉਪਰੋਕਤ ਦੋਸ਼ਾਂ ਤੋਂ ਉਹ ਬਰੀ ਹਨ ਪਰ ਉਨ੍ਹਾਂ ਉੱਤੇ ਦੋ ਬੱਜਰ ਦੋਸ਼ ਹੋਰ ਹਨ। ਜਿਨ੍ਹਾਂ ਦੀ ਸਫ਼ਾਈ ਨਹੀਂ ਕੀਤੀ ਗਈ।

1. ਜ਼ੁਲਮਾਂ ਦੇ ਸਿਰਤਾਜ ਉਡਵਾਇਰ ਨੂੰ ਐਡਰੇਸ ਦੇਣਾ

2. ਕਾਮਾ ਗਾਟਾ ਮਾਰੂ ਜਹਾਜ਼ ਦੇ ਮੁਸਾਫ਼ਰਾਂ ਦਾ ਦਰਦ ਨਾ ਵੰਡਾਣਾ, ਸਗੋਂ ਗਸ਼ਤੀ ਚਿੱਠੀ ਦੁਆਰਾ ਸਭ ਨੂੰ ਚੁੱਪ ਕਰਾ ਦੇਣਾ।

ਜੇ ਉਨ੍ਹਾਂ ਨੂੰ ਪੰਥ ਦੀ ਕੁਝ ਵੀ ਪ੍ਰਵਾਹ ਹੈ, ਤਾਂ ਉਹ ਆਪਣੀ ਸਫਾਈ ਆਪ ਕਰਨ। ਕੀ ਉਪ੍ਰੋਕਰਤ ਦੋ ਬੱਜਰ ਦੋਸ਼ਾਂ ਲਈ ਉਨ੍ਹਾਂ ਦੇ ਪਾਸ ਕੋਈ ਉਤਰ ਹੈ? ਜੇ ਹੈ ਤਾਂ ਪੰਥ ਪ੍ਰਤੀ ਪ੍ਰਗਟ ਕੀਤਾ ਜਾਵੇ ਪਰ ਸਾਡਾ ਨਿਸ਼ਚਾ ਹੈ ਕਿ ਇਨ੍ਹਾਂ ਬੱਜਰ

ਪਾਪਾਂ ਤੋਂ ਬਰੀ ਨਹੀਂ ਹਨ। ਇਸ ਲਈ ਜੇ ਉਹ ਆਪਣੇ ਆਪ ਨੂੰ ਮਨੁੱਖ ਅਤੇ 'ਭੁੱਲਣਹਾਰ' ਸਮਝਦੇ ਹਨ ਤਾਂ ਗੁਰੂ ਪੰਥ ਪਾਸੋਂ ਇਨ੍ਹਾਂ ਅਪਰਾਧਾਂ ਦੀ ਭੁਲ ਬਖ਼ਸ਼ਾਂ ਲੈਣ। ਉਨ੍ਹਾਂ ਦੀ ਇਹ ਇਖਲਾਕੀ ਦਲੇਰੀ ਸੰਭਵ ਹੈ ਕਿ ਪੰਥ ਦੀ ਨਰਾਜ਼ਗੀ ਨੂੰ ਕੁੱਝ ਘਟਾ ਸਕੇ।[9]

## ਅਕਾਲੀ ਲਾਹੌਰ 2 ਜੁਲਾਈ 1920

### ਚੀਫ਼ ਖਾਲਸਾ ਦੀਵਾਨ

...ਕੌਮ ਦੀਵਾਨ ਤੇ ਇੱਕ ਹੋਰ ਦੋਸ਼ ਲਾਉਂਦੀ ਹੈ। ਉਹ ਇਹ ਹੈ ਕਿ ਸਾਡੇ ਪ੍ਰਦੇਸ਼ਾਂ ਵਿਚ ਗਏ ਹੋਏ ਵੀਰਾਂ ਦੇ ਦਿਲਾਂ ਵਿਚ ਕੌਮੀ ਜੋਸ਼, ਪੰਥਕ ਪਿਆਰ ਅਤੇ ਦੇਸ਼ ਸੇਵਾ ਦਾ ਚਾਓ ਅਤੇ ਉਤਸ਼ਾਹ ਠਾਠਾਂ ਮਾਰ ਰਿਹਾ ਸੀ। ਬਹੁਤ ਸਾਰਿਆਂ ਦਾ ਹਿਰਦਾ ਇਤਨਾ ਪਵਿੱਤਰ ਅਤੇ ਉੱਚਾ ਸੀ ਕਿ ਉਹ ਕੌਮ ਅਤੇ ਦੇਸ਼ ਲਈ ਕੁਰਬਾਨ ਹੋ ਜਾਣ ਵਿਚ ਸੱਚੀ ਖੁਸ਼ੀ ਅਤੇ ਪੂਰਾ ਆਨੰਦ ਸਮਝਦੇ ਸੀ। ਉਹ ਵਿਚਾਰੇ ਕਈ ਸਾਲਾਂ ਤੋਂ ਕੈਨੇਡਾ ਅਤੇ ਅੰਗੇਰਜ਼ੀ ਇਨਸਾਫ਼ ਤੋਂ ਸਤੇ ਹੋਏ ਜਦੋਂ ਮੁੜ ਆਪਣੇ ਪਿਆਰੇ ਵਤਨ ਨੂੰ ਆਏ ਅਤੇ ਜਦੋਂ ਉਨ੍ਹਾਂ ਸੋਹਣੀਆਂ ਸੂਰਤਾਂ, ਪਵਿੱਤ੍ਰ ਆਤਮਾ, ਖਾਲਸਾ ਕੌਮ ਦੇ ਫੁੱਲਾਂ ਦਾ ਬੰਦੂਕਾਂ ਨਾਲ ਸਵਾਗਤ ਕੀਤਾ ਗਿਆ ਤਾਂ ਪੰਥ ਪਤਵੰਤਿਆਂ ਨੇ ਪੰਥ ਦੀ ਪੱਤ ਕਿਵੇਂ ਰੱਖੀ ਅਤੇ ਕੀ ਕੀ ਨੀਚਤਾਈਆਂ ਕੀਤੀਆਂ, ਕਿਸੇ ਕੋਲੋਂ ਗੁੱਝੀਆਂ ਨਹੀਂ। ਉਸ ਪੱਥਰ ਦਿਲ ਦੀਵਾਨ ਨੇ ਆਪਣੇ ਜਿਗਰ ਦੇ ਟੋਟੇ ਨੂੰ ਆਪਣੇ ਲਹੂ ਨੂੰ ਆਖ ਦਿੱਤਾ ਕਿ ਇਹ ਤਾਂ ਸਿੱਖ ਹੀ ਨਹੀਂ। ਇਹ ਖ਼ਬਰ ਨਹੀਂ ਕਿਹੜੇ ਦੇਸ਼ ਦੇ ਹਨ। ਇਸ ਦਾ ਨਤੀਜਾ ਇਹ ਹੋਇਆ ਕਿ ਕਈ ਤਾਂ ਫਾਂਸੀ ਲਟਕਾਏ ਗਏ, ਕਈ ਜੇਲ੍ਹਾਂ ਵਿਚ ਤੜਫਦੇ ਰਹੇ ਅਤੇ ਕਈ ਪਿੰਡਾਂ ਵਿਚ ਨਜ਼ਰ ਬੰਦ ਹਨ।[10]

## ਅਕਾਲੀ ਲਾਹੌਰ 5 ਜੁਲਾਈ 1920

### ਗੁਰੂ ਪੰਥ ਦੀ ਸੇਵਾ ਬੇਨਤੀਆਂ

"ਸਜਣੋਂ ਅਸੀਂ ਸਾਰੇ ਦੇਖ ਰਹੇ ਹਾਂ ਕਿ ਦਰਦੀ ਪੰਥ ਦੇ ਆਗੂ ਨਾ ਹੋਵਣੂ ਕਰਕੇ ਪੰਥ ਨੂੰ ਕਿੰਨ੍ਹਾਂ ਕਸ਼ਟਾਂ ਦਾ ਸਾਹਮਣਾ ਕਰਨਾ ਪਿਆ ਹੈ। ........ਅਸਾਡੀਆਂ ਕਈ ਭੁੱਲਾਂ ਹਨ ਅਤੇ ਉਨ੍ਹਾਂ ਦੀ ਸਜ਼ਾ ਅਸਾਂ ਨੂੰ ਚੁੱਪ ਕਰਕੇ ਬੜੀ ਗੰਭੀਰਤਾ ਨਾਲ ਭੁਗਤਣੀ ਚਾਹੀਦੀ ਹੈ। ਅਸੀਂ ਖੁਸ਼ਾਮਦੀ ਸੀ, ਮਾਇਆ ਵਿਚ ਰਚਿਤ ਸੀ, ਹਰ ਵੇਲੇ ਝੂਠ ਅਤੇ ਕਪਟ ਵਿਚ ਅਸਾਡਾ ਗੁਜ਼ਾਰਾ ਸੀ, ਅਸਾਡਾ ਅਧਾਰ ਗਿਰਨੇ ਕਰਕੇ ਅਸਾਡੇ ਵਿਚ ਪਿਛਲੇ ਸਿੰਘਾਂ ਵਰਗੀ ਗੰਭੀਰਤਾ ਉੱਡ ਗਈ ਅਤੇ ਸਰਦਾਰੀ ਖੁਸ਼ਾਮਦੀ, ਚੁਗਲ ਅਤੇ 'ਜੀ ਹਜ਼ੂਰੀਏ' ਕੁਦਰਤੀ ਲੀਡਰ ਥਾਪੇ ਗਏ ਅਤੇ ਪੁਰਾਣੀ ਜਥੇਬੰਦੀ ਸਿੰਘ ਸਭਾਵਾਂ ਆਦਿਕ ਨੇ ਉਨ੍ਹਾਂ ਦੇ ਕੰਮਾਂ ਵੱਲ ਕੁਝ

ਧਿਆਨ ਨਾ ਦਿੱਤਾ ਅਤੇ ਨਾ ਹੀ ਹੋਰ ਅਸਾਡੇ ਸੱਜਣਾਂ ਨੇ ਉਨ੍ਹਾਂ ਦੀ ਕਾਰਵਾਈ ਦੇ ਵਿਰੁੱਧ ਅਵਾਜ਼ ਉਠਾਈ। ਇਸ ਅਣਗਹਿਲੀ ਦਾ ਨਤੀਜਾ ਇਹ ਹੋਇਆ ਕਿ ਅਸਾਡੇ ਕੁਦਰਤੀ ਲੀਡਰਾਂ ਦੀ ਸ਼ੈਹ ਨਾਲ ਅਸਾਡੇ ਭਰਾ ਜਿਨ੍ਹਾਂ ਨੇ ਕੌਮ ਤੇ ਦੇਸ਼ ਦੀ ਸੇਵਾ ਦਾ ਬੀੜਾ ਚੁੱਕਿਆ, ਕੁਝ ਫਾਂਸੀ ਉੱਤੇ ਚੜਾਏ ਗਏ, ਬੰਦੂਕਾਂ ਦਾ ਨਿਸ਼ਾਨਾ ਹੋਏ, ਅਤੇ ਕਈਆਂ ਨੂੰ ਕਾਲੇਪਾਣੀ ਭੇਜਿਆ ਗਿਆ। ਅੱਜ ਜੇ ਪੂਰਾ ਪੂਰਾ ਹਿਸਾਬ ਕੀਤਾ ਜਾਵੇ ਤਾਂ ਅਸੀਂ ਦੱਸ ਸਕਦੇ ਹਾਂ ਕਿ ਪਿਛਲੇ ਸੱਤ ਅੱਠ ਸਾਲਾਂ ਵਿਚ ਜਿੰਨੀਆਂ ਕੁਰਬਾਨੀਆਂ ਅਸੀਂ ਦਿੱਤੀਆਂ ਹਨ, ਨਾ ਹੀ ਏਨੀਆਂ ਅਸਾਡੇ ਭਰਾਵਾਂ ਮੁਸਲਮਾਨਾਂ ਵਿਚ ਹਨ ਅਤੇ ਨਾ ਹੀ ਅਸਾਡੇ ਮਾਨਯੋਗ ਹਿੰਦੂਆਂ ਵਿਚ! ਹੁਣ ਇਨ੍ਹਾਂ ਗੱਲਾਂ ਦੇ ਹੁੰਦੇ ਸੁੰਦੇ ਅਸੀਂ ਸਾਰਿਆਂ ਤੋਂ ਪਿੱਛੇ ਹਾਂ।"[11]

'ਅਕਾਲੀ' ਅਖ਼ਬਾਰ ਨੇ ਸਿੱਖ ਸੰਗਤ ਦੇ ਮਨਾਂ ਅੰਦਰ ਸ੍ਰੀ ਅਕਾਲ ਦੇ ਸਰਬਰਾਹ ਅਰੂੜ ਸਿੰਘ ਵਿਰੁੱਧ ਐਸਾ ਗੁੱਸਾ ਭਰ ਦਿੱਤਾ ਸੀ ਕਿ ਥਾਂ ਥਾਂ 'ਤੇ ਹੋਣ ਵਾਲੇ ਦੀਵਾਨਾਂ ਵਿਚ ਸਰਬਰਾਹ ਨੂੰ ਹਟਾਉਣ ਦੀ ਮੰਗ ਇੱਕ ਸੰਘਰਸ਼ ਦਾ ਰੂਪ ਧਾਰਨ ਕਰ ਗਈ ਤੇ ਸਿੱਖ ਸੰਗਤ ਵੱਲੋਂ ਉਸ ਨੂੰ ਅਹੁਦਾ ਛੱਡਣ ਦਾ ਨੋਟਿਸ ਦਿੱਤਾ ਗਿਆ।

### ਅਕਾਲੀ ਲਾਹੌਰ 19 ਅਗਸਤ 1920

ਨੋਟਿਸ

ਬਨਾਮ ਅਰੂੜ ਸਿੰਘ ਸਰਬਰਾਹ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਮਿਆਦੀ ਏਕ ਹਫ਼ਤਾ

ਉਸ ਨੂੰ ਖਾਲਸਾ ਕੌਮ ਔਰ ਸਿੱਖ ਸੰਗਤ ਨੇ ਬੜੇ ਬੜੇ ਦੀਵਾਨ ਕਰਕੇ ਹੁਕਮ ਦੀਆ ਹੈ ਕਿ ਸਰਬਰਾਹ ਸੇ ਫੌਰਨ ਜੁਦਾ ਹੋ ਜਾਓ। ਕਿਉਂਕਿ ਓਸ ਨੇ ਦਰਬਾਰ ਸਾਹਿਬ ਮੇਂ ਵੋਹ ਬਦਇੰਤਜ਼ਾਮੀ ਔਰ ਬਦ ਕਾਮ ਸ਼ੁਰੂ ਕਰਾ ਦੀਏ ਹੈ। ਜਿਨ ਸੇ ਹਮ ਲੋਗ ਤੰਗ ਆ ਗਏ ਹੈ। ਅਬ ਹਮ ਬਰਦਾਸ਼ਤ ਨਹੀਂ ਕਰ ਸਕਤੇ, ਇਸ ਲੀਏ ਇਸ ਨੋਟਸ ਦੇ ਜ਼ਰੀਏ ਇਤਲਾਹ ਦੇਤੇ ਹੈਂ ਕਿ ਅਗਰ ਮਿਆਦ ਮਜ਼ਕੂਰਾਂ ਕੇ ਅੰਦਰ ਸਰਬਰਾਹੀ ਨਾ ਛੋੜੋਗੇ ਤੋਂ ਬਿਬਾਨ ਨਿਕਾਲਾ ਜਾਵੇਗਾ, ਔਰ ਕੌਮ ਤੁਮਕੋ ਆਪਣੀ ਤਰਫ਼ ਸੇ ਮੁਰਦਾ ਸਮਝੇਗੀ।

ਗੁਰਦੁਆਰਾ ਸੇਵਕ ਕਮੇਟੀ ਅੰਮ੍ਰਿਤਸਰ

ਅਰੂੜ ਸਿੰਘ ਸਰਬਰਾਹੀ ਤੋਂ ਹਟਾਇਆ ਗਿਆ
ਅੱਜ ਦੀ ਤਾਰ 18 ਅਗਸਤ 1920

"ਮਾਸਟਰ ਚੰਦਾ ਸਿੰਘ ਜੀ "ਪੰਥ ਸੇਵਕ" ਤਾਰ ਭੇਜਦੇ ਹਨ ਕਿ ਅੱਜ ਸਰਬਰਾਹ ਅਰੂੜ ਸਿੰਘ ਨੂੰ ਹਟਾ ਕੇ ਉਸ ਦੀ ਥਾਂ ਸਰਦਾਰ ਸੁੰਦਰ ਸਿੰਘ ਜੀ ਰਾਮਗੜ੍ਹੀਆ ਨੂੰ ਸਰਬਰਾਹ ਬਣਾਇਆ ਗਿਆ।"[12]

## ਅਕਾਲੀ ਲਾਹੌਰ 21 ਅਗਸਤ 1920

ਦਰਬਾਰ ਸਾਹਿਬ ਅੰਮ੍ਰਿਤਸਰ ਦਾ ਸਰਬਰਾਹ ਹਟਾਇਆ ਗਿਆ ਖਾਲਸਾ ਜੀ ਦੀ ਫਤਹਿ

ਜਦੋਂ ਤੋਂ ਐਲਾਨ ਹੋਇਆ ਸੀ ਕਿ ਨਵੀਂ ਪੰਜਾਬ ਕੌਂਸਲ ਦੇ ਸਿੱਖ ਮੈਂਬਰਾਂ ਨਾਲ ਵਿਚਾਰ ਕਰਕੇ ਦਰਬਾਰ ਸਾਹਿਬ ਸਬੰਧੀ ਕਮੇਟੀ ਬਣਾਈ ਜਾਵੇਗੀ ਸਰਬਰਾਹ ਅਰੂੜ ਸਿੰਘ ਨੇ ਅੱਤ ਚਲਾਈ ਸੀ। ਕਦੇ ਕਿਸੇ ਪਾਸੋਂ ਇਸ਼ਤਿਹਾਰ ਕਢਾ ਦਿੱਤਾ ਕਦੀ ਪੁਜਾਰੀਆਂ ਤੇ ਗ੍ਰੰਥੀਆਂ ਦੇ ਡੈਪੂਟੇਸ਼ਨ ਅਫ਼ਸਰਾਂ ਕੋਲ ਭਿਜਵਾਏ। ਕਦੀ ਹਿੰਦੂਆਂ ਨੂੰ ਭੜਕਾ ਕੇ ਸਿੱਖਾਂ ਦੇ ਗਲ ਪਵਾਉਣ ਦਾ ਯਤਨ ਕੀਤਾ। ਗੱਲ ਕੀ ਸਰਬਰਾਹੀ ਜਾਂਦੀ ਵੇਖ ਉਹ ਤਾਂ ਬਾਵਲਾ ਹੋ ਗਿਆ ਅਤੇ ਅੱਗੇ ਨਾਲੋਂ ਕਈ ਗੁਣਾਂ ਵੱਧ ਰੌਲਾ ਪਾਉਣਾ ਸ਼ੁਰੂ ਕਰ ਦਿੱਤਾ। ਦਰਬਾਰ ਸਾਹਿਬ ਵਿਚ ਖਪ ਤੇ ਫਸਾਦ ਸ਼ੁਰੂ ਹੋ ਗਏ। ਜਿਥੇ 'ਨਾਮ' ਅਤੇ 'ਪ੍ਰੇਮ' ਦੇ ਗਫੇ ਵਰਤਣੇ ਚਾਹੀਦੇ ਹਨ ਉਥੇ ਇੱਕ ਦੂਜੇ ਦੇ ਵਿਰੁੱਧ ਇਸ਼ਤਿਹਾਰ, ਗਾਹਲਾਂ ਤੇ ਘਸੁੰਨ ਮੁਕੇ ਵਰਤਣੇ ਆਰੰਭ ਹੋ ਗਏ।

ਗੁਰਦੁਆਰਿਆਂ ਤੋਂ ਇਹ ਗੱਲ ਨ ਸਹਾਰੀ ਗਈ। ਸਰਬਰਾਹ ਅਰੂੜ ਸਿੰਘ ਨੂੰ ਫੌਰਨ ਹਟਾਉਣ ਲਈ ਹਰ ਪਾਸਿਉਂ ਅਵਾਜ਼ਾਂ ਆਉਣ ਲੱਗੀਆਂ ਪਰ ਫਿਰ ਵੀ ਕੋਈ ਸੁਣਾਈ ਨਾ ਹੋਈ। ਸਗੋਂ ਭਾਈ ਬੂੜ ਸਿੰਘ ਤੋਂ 16 ਆਦਮੀਆਂ ਤੇ ਜ਼ਮਾਨਤ ਦਾ ਮੁਕਦਮਾ ਖੜਾ ਕਰਵਾ ਦਿੱਤਾ ਕਿ ਇਹ ਮਾਰਨਾ ਚਾਹੁੰਦੇ ਹਨ।

ਇਸ ਪੁਰ 16 ਅਗਸਤ ਨੂੰ ਜਲ੍ਹਿਆਂ ਵਾਲੇ ਬਾਗ ਵਿਚ ਸ: ਜਸਵੰਤ ਸਿੰਘ ਜੀ ਦੀ ਪ੍ਰਧਾਨਤਾ ਹੇਠ ਇੱਕ ਜਬਰਦਸਤ ਜਲਸਾ ਹੋਇਆ। ਛੇ ਸੱਤ ਹਜ਼ਾਰ ਖਾਲਸਾ ਜੀ ਅਤੇ ਹੋਰ ਲੋਕਾਂ ਦਾ ਇਕੱਠ ਸੀ। ਸ: ਅਮਰ ਸਿੰਘ ਜੀ ਝਬਾਲ, ਸ: ਦੇਵਾ ਸਿੰਘ ਜੀ, ਡਾਕਟਰ ਭਗਵਾਨ ਸਿੰਘ ਜੀ, ਅਤੇ ਹੋਰ ਕਈ ਸੱਜਣਾਂ ਨੇ ਧੜੱਲੇਦਾਰ ਵਖਿਆਨ ਦਿੱਤੇ ਅਤੇ ਦੱਸਿਆ ਗਿਆ ਕਿ ਹਾਲਾਂ ਤਾਂ 16 ਸਿੱਖਾਂ ਪੁਰ ਜ਼ਮਾਨਤ ਦਾ ਮੁਕਦਮਾ ਚਲਾਇਆ ਗਿਆ ਹੈ ਪਰ 30 ਲੱਖ ਖਾਲਸੇ ਦੀ ਜ਼ਮਾਨਤ ਹੋ ਜਾਵੇ ਤਾਂ ਵੀ ਅਸੀਂ ਆਪਣੇ ਪਵਿੱਤਰ ਗੁਰਧਾਮ ਦਾ ਪ੍ਰਬੰਧ ਲੈਣ ਅਤੇ ਸਰਬਰਾਹ ਨੂੰ ਹਟਾਉਣ ਤੋਂ ਨਹੀਂ ਟਲਾਂਗੇ। ਇਸ ਜਲਸੇ ਵਿਚ ਪਾਸ ਹੋਇਆ ਕਿ 22 ਅਗਸਤ ਨੂੰ ਸਰਦਾਰ ਅਰੂੜ ਸਿੰਘ ਦਾ ਮੁਰਦਾ ਬਣਾ ਕੇ ਕੱਢਿਆ ਜਾਵੇ ਤੇ ਸਸਕਾਰਿਆ ਜਾਵੇ ਅਤੇ ਸਰਬਰਾਹ ਨੂੰ ਇੱਕ ਹਫ਼ਤੇ ਦਾ ਨੋਟਿਸ ਦਿੱਤਾ ਜਾਵੇ ਕਿ ਉਹ ਸਰਬਰਾਹੀ ਛੱਡ ਕੇ ਵੱਖ ਹੋ ਜਾਵੇ।

ਇਸ ਤੋਂ ਬਿਨ੍ਹਾਂ ਦੋ ਢਾਈ ਹਜ਼ਾਰ ਇਸਤਰੀਆਂ ਦਾ ਜਲਸਾ ਹੋਇਆ ਜਿਸ ਵਿਚ ਡਾਕਟਰ ਭਗਵਾਨ ਸਿੰਘ ਜੀ ਦੀ ਸੁਪਤਨੀ ਨੇ ਜ਼ਬਰਦਸਤ ਵਖਿਆਨ ਦੇ ਕੇ ਦਸਿਆ ਕਿ ਦਰਬਾਰ ਸਾਹਿਬ ਵਿਚ ਕਿਸ ਤਰ੍ਹਾਂ ਇਸਤਰੀਆਂ ਦੀ ਪਤ ਲਾਹੀ ਜਾਂਦੀ ਹੈ ਤੇ ਤੀਵੀਆਂ ਦਾ ਵੇਲੇ ਕੁਵੇਲੇ ਜਾਣਾ ਕਿਤਨਾ ਖਤਰਨਾਕ ਹੈ। ਸਰਬ ਸੰਮਤੀ ਨਾਲ ਪਾਸ ਕੀਤਾ ਕਿ ਜਦ ਤੀਕ ਸਰਬਰਾਹੀ ਹਟਾ ਕੇ ਚੰਗਾ ਪ੍ਰਬੰਧ ਨਹੀਂ ਕੀਤਾ ਜਾਂਦਾ ਅਸੀਂ ਦਰਬਾਰ ਸਾਹਿਬ ਨਹੀਂ ਜਾਵਾਂਗੀਆਂ।

ਗੱਲ ਕੀ ਹਰ ਇੱਕ ਇਸਤਰੀ ਅਤੇ ਮਰਦ ਦਾ ਦਿਲ ਜੋਸ਼ ਵਿਚ ਠਾਠਾਂ ਮਾਰ ਰਿਹਾ ਸੀ। ਜਿਸ ਦਾ ਫਲ ਇਹ ਨਿਕਲਿਆ ਕਿ ਅੱਜ ਤਾਰ ਆ ਗਈ ਹੈ ਕਿ ਸਰਬਰਾਹ ਅਰੂੜ ਸਿੰਘ ਨੂੰ ਹਟਾ ਦਿੱਤਾ ਗਿਆ ਹੈ ਅਤੇ ਸਰਦਾਰ ਸੁੰਦਰ ਸਿੰਘ ਜੀ ਰਾਮਗੜ੍ਹੀਆ ਨੂੰ ਚਾਰਜ ਦਿੱਤਾ ਗਿਆ ਹੈ। ਅਸੀਂ ਗੁਰਦੁਆਰਾ ਸੇਵਕ ਕਮੇਟੀ ਤੇ ਹੋਰ ਸਾਰੇ ਗੁਰਦੁਆਰਿਆਂ ਨੂੰ ਵਧਾਈ ਦਿੰਦੇ ਹਾਂ ਜਿਨ੍ਹਾਂ ਦੀ ਹਿੰਮਤ ਦਾ ਇਹ ਫਲ ਨਿਕਲਿਆ ਹੈ।[13]

## ਅਕਾਲੀ ਲਾਹੌਰ 23 ਅਗਸਤ 1920

### ਅੰਮ੍ਰਿਤਸਰ ਦੇ ਸਿੱਖਾਂ ਦਾ ਉਦਮ

### ਜਲ੍ਹਿਆਂ ਵਾਲੇ ਬਾਗ ਵਿਚ ਭਾਰੀ ਜੋੜਮੇਲ

18 ਅਗਸਤ ਨੂੰ ਅਰੂੜ ਸਿੰਘ ਦੇ ਸਰਬਰਾਹੀ ਤੋਂ ਹਟਾਏ ਜਾਣ ਪਿੱਛੋਂ ਅੰਮ੍ਰਿਤਸਰ ਦੇ ਸਿੱਖਾਂ ਦਾ ਜਲ੍ਹਿਆਂ ਵਾਲੇ ਬਾਗ ਵਿਚ ਇੱਕ ਭਾਰਾ ਜੋੜ ਮੇਲ ਸਰਦਾਰ ਠਾਕਰ ਸਿੰਘ ਜੀ ਦੀ ਪ੍ਰਧਾਨਗੀ ਹੇਠ ਹੋਇਆ। ਪੁਜਾਰੀਆਂ ਦੀਆਂ ਕੁਰੀਤੀਆਂ ਅਤੇ ਅਰੂੜ ਸਿੰਘ ਦੀਆਂ ਨੀਚਤਾਈਆਂ ਅਤੇ ਕਮੀਨਗੀਆਂ ਨੇ ਲੋਕਾਂ ਦੇ ਦਿਲ ਸਖ਼ਤ ਦੁਖਾ ਛਡੇ ਸਨ। ਇਸ ਜੋੜ ਮੇਲ ਵਿਚ ਲਗਭਗ 7-8 ਹਜ਼ਾਰ ਤੀਵੀਂ ਮਰਦ ਜਮਾ ਸਨ ਅਤੇ ਬੇਅੰਤ ਜੋਸ਼ ਸੀ। ਬੜੇ ਜ਼ੋਰ ਨਾਲ ਧੜੱਲੇਦਾਰ ਵਖਿਆਨ ਹੋਏ ਅਤੇ ਜਿੱਥੇ ਚੰਦਰੇ ਅਰੂੜ ਸਿੰਘ ਦਾ ਨਾਓ ਜਾਂ ਉਸ ਦੀਆਂ ਕਮੀਨਗੀਆਂ ਦਾ ਜ਼ਿਕਰ ਆਉਂਦਾ ਸੀ ਉਥੇ ਹਰ ਪਾਸਿਉਂ ਫਿਟਕਾਰਾਂ ਅਤੇ ਲਾਹਨਤਾਂ ਪਾਈਆਂ ਜਾਂਦੀਆਂ ਸਨ।

### ਭਾਈ ਦੇਵਾ ਸਿੰਘ ਜੀ

ਭਾਈ ਦੇਵਾ ਸਿੰਘ ਜੀ ਨੇ ਲੰਬੇ ਚੌੜੇ ਵਖਿਆਨ ਵਿਚ ਦੱਸਿਆ ਕਿ 'ਅੱਜ ਕੱਲ' ਰੂੜ ਸਿੰਘ ਹਿਸਾਬ ਕਿਤਾਬ ਦੀ ਪੜਤਾਲ ਤੋਂ ਡਰਦਾ ਨਵੇਂ ਰਜਿਸਟਰ ਤਿਆਰ ਕਰਵਾ ਰਿਹਾ ਹੈ ਪਰ ਹੁਣ ਕੌਮ ਨੂੰ ਪਤਾ ਲੱਗ ਗਿਆ ਹੈ ਕਿ ਅਤੇ ਕੌਡੀ ਕੌਡੀ ਦਾ ਹਿਸਾਬ ਦੇ ਕੇ ਛੁਟੇਗਾ।

ਆਪ ਨੇ ਦੱਸਿਆ ਕਿ ਕਿਸ ਤਰ੍ਹਾਂ ਅਰੂੜ ਸਿੰਘ ਨੇ ਸਿੱਖਾਂ ਦੇ ਉਲਟ

ਉਗਾਹੀਆਂ ਦਿੱਤੀਆਂ। ਕਿਸ ਤਰ੍ਹਾਂ ਅਨੇਕ ਨਿਦੋਸ਼ੇ ਸਿੱਖਾਂ ਨੂੰ ਫੜਾਇਆ ਕਿਵੇਂ ਦਰਬਾਰ ਸਾਹਿਬ ਦੇ ਖ਼ਜ਼ਾਨੇ ਵਿਚੋਂ ਜ਼ਾਲਮ ਡਾਇਰ ਨੂੰ 1000 ਰੁਪਏ ਦੀ ਥੈਲੀ ਦਿੱਤੀ ਅਤੇ ਨਾਲ ਹੀ ਸਿਰਪਾਉ ਪਹਿਨਾਇਆ ਜਿਸ ਦਾ ਫਲ ਇਹ ਹੋਇਆ ਕਿ ਸਿੱਖ ਸਾਰੀ ਦੁਨੀਆ ਵਿਚ ਬਦਨਾਮ ਹੋ ਗਏ।... ... ...

ਇਸ ਤੋਂ ਉਪਰੰਤ ਡਾਕਟਰ ਭਗਵਾਨ ਸਿੰਘ, ਸ. ਜਵਾਹਰ ਸਿੰਘ, ਅਕਾਲੀ ਕੌਰ ਸਿੰਘ ਵੀ ਨੇ ਵਖਿਆਨ ਦਿੱਤੇ। ਬੂੜ ਸਿੰਘ ਗ੍ਰੰਥੀ ਅਤੇ ਮਹੰਤ ਸੁੰਦਰ ਸਿੰਘ ਤੇ ਹਜ਼ਾਰ ਹਜ਼ਾਰ ਫਿਟਕਾਰਾਂ ਪਾਈਆਂ ਗਈਆਂ। ਫਿਰ ਇੱਕ ਸਿਆਪੇ ਦੇ ਢੰਗ ਤੇ ਅਲੌਹਣੀ ਪੜ੍ਹ ਕੇ ਦੀਵਾਨ ਦੀ ਸਮਾਪਤੀ ਹੋਈ।[14]

## ਅਕਾਲੀ ਲਾਹੌਰ 27 ਅਗਸਤ 1920

### ਜਲ੍ਹਿਆਂ ਵਾਲੇ ਬਾਗ ਵਿਚ ਦੀਵਾਨ
### ਸਰਬਰਾਹ ਅਰੂੜ ਸਿੰਘ ਨੇ ਮੁਆਫ਼ੀ ਮੰਗ ਲਈ

ਕੱਲ 24 ਤਰੀਕ ਸ਼ਾਮ ਦੇ 6 ਵਜੇ ਜਲ੍ਹਿਆਂ ਵਾਲੇ ਬਾਗ ਵਿਚ ਗੁਰਦੁਆਰਾ ਸੇਵਕ ਕਮੇਟੀ ਅੰਮ੍ਰਿਤਸਰ ਦੇ ਪ੍ਰਬੰਧ ਹੇਠ ਦੀਵਾਨ ਹੋਇਆ। ਅਜੇ ਦੀਵਾਨ ਸਜਨਾ ਹੀ ਸੀ ਕਿ ਸਰਦਾਰ ਬਸੰਤ ਸਿੰਘ ਰਸਾਲਦਾਰ ਤੇ ਸ. ਚੰਦਾ ਸਿੰਘ ਅਟਾਰੀ ਵਾਲੇ ਤੇ ਇੱਕ ਹੋਰ ਸਰਦਾਰ ਸੇਵਕਾਂ ਕੋਲੋਂ ਆਏ ਕਿ ਜੇ ਅਰੂੜ ਸਿੰਘ ਆ ਕੇ ਮੁਆਫ਼ੀ ਮੰਗ ਲਵੇ ਤਾਂ ਤੁਸੀਂ ਜਨਾਜ਼ਾ ਤਾਂ ਨਾ ਕੱਢੋਗੇ ਤੇ ਜੇ ਉਹ ਏਥੇ ਆਵੇ ਤਾਂ ਉਹ ਦੀ ਬੇਅਦਬੀ ਤਾਂ ਨਾ ਕਰੋਗੇ? ਜਿਸ ਪਰ ਮਾਸਟਰ ਚੰਦਾ ਸਿੰਘ ਜੀ ਨੇ ਸਭ ਸੰਗਤ ਤੇ ਭਰੋਸਾ ਰਖਦੇ ਹੋਏ ਬਚਨ ਦਿੱਤਾ ਕਿ ਜੇਕਰ ਅਰੂੜ ਸਿੰਘ ਆ ਕੇ ਮੁਆਫ਼ੀ ਮੰਗੇ ਤਾਂ ਬੇਅਦਬੀ ਨਹੀਂ ਕਰਾਂਗੇ ਤੇ ਜਨਾਜ਼ਾ ਵੀ ਵੀ ਨਹੀਂ ਕੱਢਾਂਗੇ। ਸਵਾ ਘੰਟੇ ਦੀ ਮੋਹਲਤ ਉਨ੍ਹਾਂ ਨੂੰ ਦਿੱਤੀ ਗਈ ਤੇ ਦੀਵਾਨ ਸਜ ਕੇ ਸ਼ਬਦ ਕੀਰਤਨ ਹੋਣ ਲੱਗ ਪਇਆ। ਅੱਧੇ ਘੰਟੇ ਬਾਅਦ ਜਦ ਦੀਵਾਨ ਆਰੰਭ ਹੋਣ ਦਾ ਅਰਦਾਸਾ ਹੋਣਾ ਸ਼ੁਰੂ ਹੋਇਆ ਤਾਂ ਅਰੂੜ ਸਿੰਘ ਵੀ ਆ ਪੁੱਜਾ ਤੇ ਅਰਦਾਸ ਪਿੱਛੋਂ ਮਾਸਟਰ ਚੰਦਾ ਸਿੰਘ, ਸ.ਦੇਵਾ ਸਿੰਘ, ਸ. ਜਸਵੰਤ ਸਿੰਘ, ਗਿਆਨੀ ਠਾਕਰ ਸਿੰਘ ਤੇ ਬੁੱਧ ਸਿੰਘ ਤੇ ਸ. ਬਸੰਤ ਸਿੰਘ ਜੀ ਬੋਲੇ। ਉਸ ਦੇ ਪਿੱਛੋਂ ਅਰੂੜ ਸਿੰਘ ਨੇ ਖੜੋ ਕੇ ਹੱਥ ਜੋੜ ਕੇ ਆਖਿਆ ਕਿ ਖਾਲਸਾ ਜੀ ਮੈਂ ਅਠਾਰਾਂ ਵਰ੍ਹੇ ਗੁਰੂ ਰਾਮਦਾਸ ਜੀ ਦੀ ਤੇ ਖਾਲਸੇ ਦੀ ਸੇਵਾ ਕੀਤੀ ਹੈ, ਚੰਗੀ ਕੀਤੀ ਜਾਂ ਮੰਦੀ ਆਪ ਪ੍ਰਵਾਨ ਕਰੋ ਤੇ ਹੁਣ ਮੈਂ ਅਸਤੀਫ਼ਾ ਦਿੰਦਾ ਹਾਂ ਤੇ ਆਪ ਜਨਾਜ਼ਾ ਨ ਕੱਢੋ। ਜਿਸ ਪਰ ਸੰਗਤ ਸਾਰੀ ਨੇ ਫੈਸਲਾ ਦਿੱਤਾ ਕਿ ਜਨਾਜ਼ਾ ਨਹੀਂ ਕੱਢਿਆ ਜਾਵੇਗਾ।

ਇਸ ਫੈਸਲੇ ਦਾ ਇਹ ਮਤਲਬ ਖਾਲਸੇ ਨੂੰ ਨਹੀਂ ਸਮਝਣਾ ਚਾਹੀਦਾ ਕਿ 18 ਸਾਲਾ ਕਾਰਵਾਈ ਦਾ ਹਿਸਾਬ ਅਰੂੜ ਸਿੰਘ ਨੂੰ ਛੱਡ ਦਿੱਤਾ ਗਿਆ ਹੈ ਜਾਂ

ਉਹਦੇ ਔਗੁਣ ਮੁਆਫ਼ ਹੋ ਗਏ ਹਨ। 24 ਤਾਰੀਕ ਦੀ ਕਾਰਵਾਈ ਸਿਰਫ਼ ਏਨੀ ਹੀ ਸੀ ਕਿ ਅਰੂੜ ਸਿੰਘ ਨੇ ਸਰਬਰਾਹੀ ਛੱਡ ਦਿੱਤੀ ਤੇ ਖਾਲਸੇ ਨੇ ਜਨਾਜ਼ਾ ਨਹੀਂ ਕੱਢਣਾ! ਹੁਣ ਜਨਾਜ਼ਾ ਨਹੀਂ ਨਿਕਲੇਗਾ

ਪਰ ਹਿਸਾਬ ਦੀ ਪੜਤਾਲ ਜਾਂ ਔਗੁਣਾਂ ਦੀ ਮੁਆਫ਼ੀ ਦਾ ਫੈਸਲਾ ਪਿਛੋਂ ਹੋਵੇਗਾ ਜਦ ਉਹ ਹਿਸਾਬ ਦੇ ਦੇਵੇਗਾ ਤੇ ਮੁਆਫ਼ੀ ਮੰਗੇਗਾ।[15]

## ਅਕਾਲੀ ਲਾਹੌਰ 6 ਸਤੰਬਰ 1920

### ਕੀ ਸਿੱਖ ਸੁੱਕਾ ਬਰੂਦ ਹਨ ?

### ਇਕ ਸਿੱਖ ਪ੍ਰਿੰਸੀਪਲ ਦਾ ਸਿੱਖ ਕੌਮ ਨੂੰ ਸਰਟੀਫਿਕੇਟ

ਪਾਠਕਾਂ ਨੂੰ ਭੁਲਿਆ ਨਹੀਂ ਹੋਣਾ ਕਿ 'ਦੀ ਸਿੱਖ' ਵਿਚ ਅਤੇ 'ਅਕਾਲੀ' ਵਿਚ ਭਾਈ ਜੋਧ ਸਿੰਘ ਜੀ ਐਮ. ਏ ਪ੍ਰਿੰਸੀਪਲ ਨੇ ਲਿਖਿਆ ਸੀ ਕਿ "ਸਿੱਖ ਸੁੱਕਾ ਬਰੂਦ ਹਨ" ਅਤੇ ਅੱਗੇ ਇਨ੍ਹਾਂ ਨੂੰ ਹਰਦਿਆਲ ਨੇ ਅੱਗ ਲਾ ਕੇ ਸਾੜਿਆ ਸੀ ਤੇ ਹੁਣ ਮਾਸਟਰ ਸੁੰਦਰ ਸਿੰਘ ਜੀ ਤੇ ਕਈ ਇਨ੍ਹਾਂ ਦੇ ਹੋਰ ਸਾਥੀ ਉਹ ਕੁਝ ਕਰਨ ਤੋਂ ਟਲ ਜਾਣ!

ਜੇ ਉਪ੍ਰੋਕਤ ਲਫ਼ਜ਼ ਕਿਸੇ ਅੰਗ੍ਰੇਜ਼ ਦੇ ਮੂੰਹੋਂ ਨਿਕਲਦੇ ਯਾ ਕੋਈ ਹਿੰਦੂ ਜਾਂ ਮੁਸਲਮਾਨ ਲਿਖਦਾ ਤਾਂ ਸਿੱਖ ਕੌਮ ਇਨ੍ਹਾਂ ਨੂੰ ਵਾਪਸ ਕਰਾਣ ਤੋਂ ਪਹਿਲਾਂ ਸਾਹ ਨ ਲੈਂਦੀ ਪਰ ਹੁਣ ਇੱਕ ਸਿੱਖ ਪ੍ਰਿੰਸੀਪਲ ਦੀ ਲੇਖਣੀ ਦਵਾਰਾ ਇਹ ਵਾਕ ਨਿਕਲਣੇ ' ਕੁੱਛੜ ਬਹਿ ਕੇ ਦਾਹੜੀ ਪੁੱਟਣ' ਵਾਲੀ ਗੱਲ ਹੈ ਤੇ ਕੋਈ ਕਾਰਨ ਨਹੀਂ ਕਿ ਅਸੀਂ ਇਨ੍ਹਾਂ ਦੀ ਪੂਰੀ ਵਿਰੋਧਤਾ ਕਰਨ ਲਈ ਖੋਜ ਅਤੇ ਵਿਚਾਰ ਨ ਕਰੀਏ।..

"ਸਿੱਖ ਸੁੱਕਾ ਬਰੂਦ ਹਨ", ਜੇ ਇਸ ਵਾਕ ਦੇ ਅਸੀਂ ਅਰਥ ਕਰੀਏ ਤਾਂ ਇਹ ਬਣਦੇ ਹਨ " ਸਿੱਖਾਂ ਵਿਚ ਸੋਚ ਵਿਚਾਰ ਕੋਈ ਨਹੀਂ, ਨਿਰੇ ਬੁੱਧੂ ਹਨ ਇਨ੍ਹਾਂ ਨੂੰ ਭੜਕ ਪੈਣ ਵਾਲੀ ਕੋਈ ਗੱਲ ਨਾ ਦੱਸੀ ਜਾਵੇ।"

ਇਸ ਤੋਂ ਪਹਿਲਾਂ ਕਿ ਕੁਝ ਹੋਰ ਲਿਖਦੇ ਸਿੱਖ ਇਤਿਹਾਸ ਵੱਲ ਝਾਤੀ ਪਾਉਣੀ ਜ਼ਰੂਰੀ ਹੈ ਕਿ ਪ੍ਰਿੰਸੀਪਲ ਜੀ ਦਾ ਸਿੱਖ ਕੌਮ ਉੱਤੇ ਇਹ ਦੋਸ਼ ਥੱਪਣਾ ਕਿਤਨਾ ਨਿਰਮੂਲ ਹੈ।

ਸਿੱਖ ਪੰਥ ਦਾ ਇਤਿਹਾਸ ਗਵਾਹ ਹੈ ਕਿ ਸਿੱਖਾਂ ਵਰਗੀ ਸਹਿਣਸ਼ੀਲਤਾ, ਧੀਰਜ, ਸਹਾਰਾ ਕਿਸੇ ਹੋਰ ਵਿਚ ਨਹੀਂ। ਹਾਂ ਜਦ ਇਹ ਕੋਈ ਹੋਰ ਉਪਾ, ਧਰਮ ਤੇ ਕੌਮੀ ਸ਼ਾਨ ਦੇ ਬਣਾਏਂ ਨਹੀਂ ਵੇਖਦੇ ਤਾਂ ਜਾਨ ਤੇ ਖੇਡ ਜਾਂਦੇ ਹਨ। ਕਾਇਰਾਂ ਵਾਂਗ ਆਪਣੇ ਆਪ ਨੂੰ ਦੂਜੇ ਦੇ ਤਰਸ ਤੇ ਨਹੀਂ ਛੱਡਦੇ।... ... ...

ਅੱਜ ਪ੍ਰਿੰਸੀਪਲ ਜੀ ਕੈਨੇਡਾ ਦੇ ਸਿੱਖਾਂ ਦਾ ਪੰਜਾਬ ਵਿਚ ਆ ਕੇ ਵਤਨ ਅਤੇ ਆਨ ਬਦਲੇ ਕੁਰਬਾਨ ਹੋ ਜਾਣ ਨੂੰ ਹਰਦਿਆਲ ਦੀ ਭੜਕਾਹਟ ਦੱਸਦੇ ਹਨ ਇਹ

ਇੱਕ ਐਹੋ ਜਿਹੀ ਗੱਲ ਹੈ ਕਿ ਜਿਸ ਤਰ੍ਹਾਂ ਆਖਿਆ ਜਾਵੇ ਕਿ ਬੁੱਧੂ ਸ਼ਾਹ ਫ਼ਕੀਰ ਦੇ ਆਖੇ ਲੱਗ ਕੇ ਗੁਰੂ ਗੋਬਿੰਦ ਸਿੰਘ ਜੀ ਨੇ ਪਹਾੜੀ ਰਾਜਿਆਂ ਨਾਲ ਭਗਾਣੀ ਦੀ ਲੜਾਈ ਕੀਤੀ ਸੀ। ਬੇਸ਼ੱਕ ਸਰਕਾਰੀ ਖੋਜ ਤੇ ਫੈਸਲੇ ਇਸ ਨਤੀਜੇ ਤੇ ਪਹੁੰਚੇ ਹਨ ਕਿ ਹਰਦਿਆਲ ਨੇ ਸਿੱਖਾਂ ਨੂੰ ਭੜਕਾਇਆ ਤੇ ਇਤਨੀ ਗੱਲ ਮੰਨਣ ਵਿਚ ਸਾਨੂੰ ਵੀ ਨਾਂਹ ਨਹੀਂ ਕਿ ਹਰਦਿਆਲ ਸਿੱਖਾਂ ਨਾਲ ਮੇਲ ਜੋੜੀ ਰੱਖਦਾ ਹੈ ਪਰ ਅਸਲ ਵਿਚ ਸਰਕਾਰੀ ਸਲੂਕ ਨੇ ਕੈਨੇਡਾ ਵਿਚ ਸਿੱਖਾਂ ਨੂੰ ਜੀਉਣ ਤੋਂ ਨਿਰਾਸ਼ ਕਰ ਦਿੱਤਾ ਸੀ। ਉਹ ਉਥੋਂ ਦੇ ਵਹਿਸ਼ੀ ਕਾਨੂੰਨਾਂ ਲਈ ਚਿਰ ਤੋਂ ਪੁਕਾਰ ਰਹੇ ਸਨ।

ਉਨ੍ਹਾਂ ਨੇ ਕੋਈ ਬੇ ਕਾਇਦਾ ਕੰਮ ਨਹੀਂ ਕੀਤਾ। ਪਹਿਲਾਂ ਕੈਨੇਡਾ ਵਿਚ ਕਾਨੂੰਨ ਦਾ ਵਿਰੋਧ ਕੀਤਾ। ਫਿਰ ਉਨ੍ਹਾਂ ਨੇ ਆਪਣੇ ਜਥੇ ਨੂੰ ਹਿੰਦ ਵਿਚ ਭੇਜਿਆ। ਪਾਤਸ਼ਾਹ ਪਾਸ ਮੈਮੋਰੰਡਮ ਤੇ ਮਤੇ ਭਿਜਵਾਏ। ਜੇ ਆਪ ਆਖੋ ਕਿ ਹਰਦਿਆਲ ਉਥੇ ਹੀ ਰਹਿੰਦਾ ਸੀ ਤੇ ਇਹ ਸਾਰੀਆਂ ਗੱਲਾਂ ਉਹ ਹੀ ਕਰਵਾਂਦਾ ਸੀ ਤਾਂ ਅਸੀਂ ਪੁੱਛਦੇ ਹਾਂ ਕਿ ਕੀ ਸਰਦਾਰ ਗੁਰਦਿੱਤ ਸਿੰਘ ਜੀ ਨੂੰ ਉਹ ਹੀ ਆ ਕੇ ਸਿਖਾ ਗਿਆ ਸੀ ? ਕੀ ਕਾਮਾਗਾਟਾ ਮਾਰੂ ਜਹਾਜ਼ ਵੀ ਉਸੇ ਤਿਆਰ ਕਰਵਾਇਆ ਸੀ ? ਜੇ ਨਹੀਂ ਤਾਂ ਕੀ ਕਾਨੂੰਨ ਅਨੁਸਾਰ ਪਾਸਪੋਰਟ ਲੈ ਕੇ ਜਹਾਜ਼ ਦਾ ਚਲਾਣਾ ਵੀ ਰਾਜ ਰੌਲਾ ਪਾਣਾ ਹੈ ? ਅੰਤ ਨੂੰ ਜਦ ਕਾਮਾਗਾਟਾ ਮਾਰੂ ਦੇ ਭਾਗਹੀਣ ਮੁਸਾਫ਼ਰਾਂ ਨੂੰ ਕੈਨੇਡਾ ਸਰਕਾਰ ਨੇ ਕਸਾਈਆਂ ਵਾਲਾ ਸਲੂਕ ਕੀਤਾ ਬਲਕਿ ਕਈ ਦਿਨ ਉਹਨਾਂ ਨੂੰ ਭੁਖਾ ਰੱਖ ਰੱਖ ਕੇ ਕੁਝ ਇਸ ਤੋਂ ਵੱਧ ਬੇ-ਤਰਸ ਤੇ ਜ਼ਾਲਮ ਹੋਣ ਦਾ ਸਬੂਤ ਦਿੱਤਾ ਅਤੇ ਬਜ ਬਜ ਦੇ ਘਾਟ ਨੂੰ ਸਰਕਾਰ ਹਿੰਦ ਨੇ ਸਿੱਖ ਕੌਮ ਦੇ ਸਪੁੱਤਰਾਂ ਦੇ ਖ਼ੂਨ ਨਾਲ ਰੰਗ ਦਿੱਤਾ ਤਾਂ ਕੈਨੇਡਾ ਵਾਸੀ ਵੀਰ ਰਹਿ ਨਾ ਸਕੇ ਅਤੇ ਜੀਉਣ ਨੂੰ ਧ੍ਰਿਗ ਸਮਝਿਆ ਅਤੇ ਹੱਥ ਧੋ ਕੇ ਜਾਨ ਤੇ ਖੇਡਣ ਲਈ ਤਿਆਰ ਹੋ ਗਏ।

ਹਾਂ ਸ਼ੋਕ ! ਜੇ ਉਸ ਵੇਲੇ ਸਾਡੇ ਲਾਨ੍ਹਤੀ ਲੀਡਰ ਦੁਨੀਆ ਤੇ ਨਾਂਹ ਹੁੰਦੇ, ਉਹਨਾਂ ਨੂੰ ਸਿੱਖੀ ਤੋਂ ਖਾਰਜ ਕਰਨ ਵਾਲੇ ਪਾਜੀ ਮਰ ਚੁੱਕੇ ਹੁੰਦੇ ਅਤੇ ਸਿੱਖ ਕੌਮ ਵੱਲੋਂ ਬਿਪਤਾ ਮਾਰੇ ਵੀਰਾਂ ਦਾ ਕਿਸੇ ਦਰਦ ਨਾਲ ਸਵਾਗਤ ਹੁੰਦਾ ਤਾਂ ਆਸ ਸੀ ਕਿ ਇਹ ਖ਼ੂਨੀ ਝਾਕੀ ਅੱਖੀਆਂ ਦੇ ਸਾਹਮਣੇ ਨ ਆਉਂਦੀ ਅਤੇ ਸਿੱਖ ਕੌਮ ਦੇ ਨੌ ਨਿਹਾਲ ਬੇਖਸਮੇ ਬੱਕਰਿਆਂ ਵਾਂਗ ਬੁੱਚੜ ਖਾਨਿਆਂ ਵਿਚ ਨ ਖੋਹੇ ਜਾਂਦੇ।

ਉਨ੍ਹਾਂ ਦੀਆਂ ਜਾਨਾਂ ਦਾ ਜ਼ਿੰਮੇਵਾਰ ਹਰਦਿਆਲ ਬਿਲਕੁਲ ਨਹੀਂ ਹੈ। ਉਨ੍ਹਾਂ ਦੀ ਜ਼ਿੰਮੇਵਾਰੀ ਸਭ ਤੋਂ ਵੱਧ ਕੈਨੇਡਾ ਸਰਕਾਰ ਉੱਤੇ ਹੈ। ਉਹ ਸਰਕਾਰ ਹਿੰਦ ਅਤੇ ਸਿੱਖ ਕੌਮ ਦੇ ਲਾਨ੍ਹਤੀ ਲੀਡਰਾਂ ਉੱਤੇ ਜਿਹੜੇ ਉਸ ਵੇਲੇ ਵੀ ਸਿੱਖ ਕੌਮ ਨੂੰ ਸੁਕਾ ਬਰੂਦ ਸਮਝ ਕੇ ਸਚੇ ਸਚੇ ਹਾਲਾਂ ਤੋਂ ਵੀ ਕੌਮ ਨੂੰ ਬੇਖ਼ਬਰ ਰੱਖਣ ਦਾ ਯਤਨ ਕਰਦੇ ਰਹੇ ਅਤੇ ਸਿੱਖ ਕੌਮ ਦੇ ਅਮੋਲ ਹੀਰਿਆਂ ਨੂੰ ਸਿੱਖੀ ਤੋਂ ਖਾਰਜ ਕਰਦੇ ਰਹੇ। ਹੁਣ ਉਨ੍ਹਾਂ ਲੀਡਰਾਂ ਵੱਲੋਂ ਨਿਰਾਸ਼ ਹੋ ਕੇ ਕੁਝ ਕੌਮੀ ਦਰਦੀਆਂ ਨੇ ਉਦਮ ਆਰੰਭ ਕੀਤਾ

ਹੈ ਕਿ ਸ਼ਹੀਦ ਹੋ ਚੁੱਕੇ ਭਰਾਵਾਂ ਦੇ ਪਰਵਾਰਾਂ ਦੀ ਪਾਲਨਾ ਕੀਤੀ ਜਾਵੇ, ਜੇਹਲਾਂ 'ਚੋਂ ਬੇਦੋਸ਼ੇ ਧਰਮੀ ਵੀਰਾਂ ਨੂੰ ਛਡਾਇਆ ਜਾਵੇ, ਧਾਰਮਿਕ ਅਸਥਾਨਾਂ ਤੇ ਖਾਲਸਾ ਕਾਲਜ ਕੌਮ ਨੂੰ ਦਿਵਾਇਆ ਜਾਵੇ। ਪਵਿੱਤਰ ਰਹਿਤਾਂ ਦੀ ਖੁਲ ਪ੍ਰਾਪਤ ਕੀਤੀ ਜਾਵੇ ਅਤੇ ਪੰਜਾਬ ਉੱਤੇ ਜੋ ਉਡਵਾਇਰ ਅਤੇ ਡਾਇਰਸ਼ਾਹੀ ਨੇ ਮਾਰਸ਼ਲ ਲਾ ਕਰਕੇ ਜੋ ਕਹਿਰ ਢਾਹੇ ਹਨ ਇਨ੍ਹਾਂ ਦਾ ਕੋਈ ਦਾਰੂ ਕੀਤਾ ਜਾਵੇ ਕਿ ਫਿਰ ਅਜਿਹਾ ਅਨ੍ਹੇਰ ਨ ਮੱਚ ਸਕੇ।[16]

## ਅਕਾਲੀ ਲਾਹੌਰ 11 ਸਤੰਬਰ 1920

### ਗਿਆਨੀ ਗੁਰਬਖ਼ਸ਼ ਸਿੰਘ

ਚਿਰ ਤੋਂ ਚਰਚਾ ਛਿੜੀ ਹੋਈ ਹੈ ਕਿ ਗਿਆਨੀ ਗੁਰਬਖ਼ਸ਼ ਸਿੰਘ ਜ਼ਾਲਮ ਉਡਵਾਇਰ ਨੂੰ ਐਡ੍ਰੈਸ ਦੇਣ ਵਿਚ ਸ਼ਾਮਿਲ ਸਨ ਅਤੇ ਕੈਨੇਡਾ ਵਾਸੀ ਵੀਰਾਂ ਦੇ ਆਉਣ ਸਮੇਂ ਤਖਤ ਅਕਾਲ ਬੁੰਗੇ ਵਿਚ ਇਨ੍ਹਾਂ ਦੀ ਸਕੱਤਰੀ ਵਿਚ ਦੀਵਾਨ ਹੋਇਆ ਸੀ। ਜਿਸ ਵਿਚ ਉਹਨਾਂ ਸਿੱਖਾਂ ਨੂੰ ਅਸਿੱਖ ਆਖ ਕੇ ਖਾਰਜ ਕੀਤਾ ਗਿਆ ਸੀ। ਗਿਆਨੀ ਜੀ ਨੇ ਹਲਾਂ ਤੱਕ ਇਨ੍ਹਾਂ ਦੋਸ਼ਾਂ ਸਬੰਧੀ ਕੋਈ ਤਸੱਲੀ ਬਖ਼ਸ਼ ਉੱਤਰ ਨਹੀਂ ਦਿੱਤਾ ਹੈ।

ਕਈ ਲੋਕ ਕਹਿੰਦੇ ਹਨ ਕਿ ਹੁਣ ਗਈ ਗੱਲ ਨੂੰ ਜਾਣ ਦੇਣਾ ਚਾਹੀਦਾ ਹੈ। ਗਿਆਨੀ ਸਾਹਿਬ ਹੁਣ ਸੱਚੇ ਦਿਲ ਨਾਲ ਕੌਮੀ ਸੇਵਾ ਵਿਚ ਜੁਟੇ ਪਏ ਹਨ।

ਕੌਮੀ ਸੇਵਾ ਕਰਕੇ ਆਪਣਾ ਜੀਵਨ ਸਫਲ ਕਰਨਾ ਹਰ ਇੱਕ ਦਾ ਫ਼ਰਜ਼ ਹੈ। ਸਵਾਲ ਤਾਂ ਇਹ ਹੈ ਕਿ ਗਿਆਨੀ ਜੀ ਆਪਣੇ ਉੱਤੇ ਲੱਗੇ ਦੋਸ਼ਾਂ ਨੂੰ ਮੰਨਦੇ ਵੀ ਹਨ ਕਿ ਨਹੀਂ ? ਜੇ ਮੰਨਦੇ ਹਨ ਤਾਂ ਪੰਥ ਗੁਰੂ ਅੱਗੇ ਐਨੀ ਗੱਲ ਕਹਿੰਦਿਆਂ ਕਿ 'ਐ ਗੁਰੂ ਪੰਥ ਮੈਥੋਂ ਭੁਲ ਹੋ ਗਈ ਹੈ ਹੁਣ ਬਖ਼ਸ਼ ਦੇ' ਉਹਨਾਂ ਨੂੰ ਕਿਉਂ ਸ਼ਰਮ ਆਉਂਦੀ ਹੈ ? ਇਹ ਤਾਂ ਸਗੋਂ ਵਡਿਆਈ ਹੈ ਜਦ ਗੁਰੂ ਗੋਬਿੰਦ ਸਿੰਘ ਜੀ ਪੰਥ ਪਾਸੋਂ ਮਾਫ਼ੀ ਮੰਗਣ ਨੂੰ ਵਡਿਆਈ ਸਮਝਦੇ ਸਨ ਤਦ ਗਿਆਨੀ ਜੀ ਕਿਉਂ ਡਰਦੇ ਹਨ।

ਸਾਡੇ ਖਿਆਲ ਵਿਚ ਗਿਆਨੀ ਸਾਹਿਬ ਯਾ ਤਾਂ ਸਫ਼ਾਈ ਕਰਨ ਯਾ ਮਾਫ਼ੀ ਮੰਗਣ। ਕਿਉਂਕਿ ਇਸ ਤੋਂ ਬਗੈਰ ਹੋਰ ਕੋਈ ਉਪਾਅ ਨਹੀਂ ਹੋ ਸਕਦਾ।[17]

## ਅਕਾਲੀ ਲਾਹੌਰ 2 ਅਕਤੂਬਰ 1920

### ਸੈਂਟਰਲ ਮਾਝਾ ਖਾਲਸਾ ਦੀਵਾਨ ਦੇ ਥਾਂ ਕੀਰਤਨ ਗੜ੍ਹ

ਮੈਂ 25 ਸਤੰਬਰ ਛੇਹਰਟੇ ਸਟੇਸ਼ਨ ਤੋਂ ਉਤਰ ਕੇ ਕੀਰਤਨ ਗੜ੍ਹ ਪਹੁੰਚਿਆਂ ਹਜ਼ਾਰਾਂ ਆਦਮੀਆਂ ਦੇ ਬੈਠਣ ਲਈ ਇੱਕ ਖੁੱਲ੍ਹੇ ਅਸਮਾਨ ਤੇ ਸ਼ਾਮਿਆਨੇ ਲੱਗੇ

ਹੋਏ ਸਨ ਅਤੇ ਦੀਵਾਨ ਦੇ ਸੂਰਬੀਰ ਸੇਵਕ ਕਮਰਕੱਸੇ ਕੀਤੇ ਹੋਏ ਅਤੇ ਸੇਵਾ ਵਿਚ ਡਟੇ ਹੋਏ ਸਨ। ਰੌਣਕ ਦੀ ਕਮੀ ਦੇਖ ਕੇ ਮੈਂ ਸੋਚਾਂ ਹੀ ਸੋਚ ਰਿਹਾ ਸੀ ਕਿ ਮਾਸਟਰ ਮੋਤਾ ਸਿੰਘ ਜੀ ਵਖਿਆਨ ਵਿਚ ਸਾਰਾ ਭੇਤ ਖੋਲ ਦਿੱਤਾ ਕਿ ਵਿਛੋਏ ਆਦਿਕ ਹੋਰ ਦੀਵਾਨਾ ਦੀ ਤਰ੍ਹਾਂ ਇਥੇ ਵੀ ਪਿੰਡ ਪਿੰਡ ਫਿਰ ਕੇ ਪੁਲਿਸ ਅਤੇ ਝੋਲੀ ਚੁੱਕਾਂ ਨੇ ਲੋਕਾਂ ਨੂੰ ਕਈ ਗਲਤ ਫੈਹਿਮੀਆਂ ਵਿਚ ਪਾ ਕੇ ਦੀਵਾਨ ਉੱਤੇ ਆਉਣ ਤੋਂ ਰੋਕਿਆ ਹੈ। ਦੀਵਾਨ ਬੰਦ ਹੋਣ ਦੀਆਂ ਖ਼ਬਰਾਂ ਘੁੰਮਾਈਆਂ ਗਈਆਂ ਫਿਰ ਵੀ ਡੇਢ ਦੋ ਹਜ਼ਾਰ ਦੇ ਕਰੀਬ ਦੀ ਸੰਗਤ ਦੀਵਾਨ ਵਿਚ ਸਜ ਰਹੀ ਸੀ।

ਤਕਰੀਬਨ ਸਾਰੀਆਂ ਸਿੰਘਣੀਆਂ ਦੇ ਗਾਤਰੇ ਕ੍ਰਿਪਾਨਾਂ ਅਤੇ ਸਿਰ ਤੇ ਦਸਤਾਰੇ ਸਜੇ ਹੋਏ ਸਨ। ਇਸ ਦੀਵਾਨ ਵਿਚ ਹਰ ਪਾਸੇ ਸੇਵਾ ਤੇ ਕੁਰਬਾਨੀ ਟਪਕ ਰਹੀ ਸੀ। 26 ਸਵੇਰੇ 6 ਵਜੇ ਤੋਂ ਪਹਿਲਾਂ ਪਹਿਲਾਂ ਸਾਰੀ ਸੰਗਤ ਇਸ਼ਨਾਨ ਨਿਤਨੇਮ ਕਰਕੇ ਦੀਵਾਨ ਵਿਚ ਸਜ ਚੁੱਕੀ ਸੀ।

## ਸ਼ਾਮ ਦਾ ਦੀਵਾਨ

ਸਵੇਰੇ ਕਥਾ ਕੀਰਤਨ ਦੇ ਵੱਜਣ ਮਗਰੋਂ ਸੰਗਤਾਂ ਨੇ ਲੰਗਰ ਛਕਿਆ ਤੇ ਗੁਰਮਤੇ ਸੋਧਣ ਲਈ ਸ਼ਾਮ ਦਾ ਦੀਵਾਨ ਸਜਿਆ।

ਗੁਰਮਤਾ ਪੇਸ਼ ਹੋਇਆ ਕਿ–

'ਚੂੰਕਿ ਚੀਫ਼ ਖਾਲਸਾ ਦੀਵਾਨ ਹਮੇਸ਼ਾ ਸਰਕਾਰੀ ਹਾਂ ਵਿਚ ਹਾਂ ਮਿਲਾਉਂਦਾ ਰਿਹਾ ਹੈ। ਇਸ ਲਈ ਇਸ ਨੂੰ ਬਾਈਕਾਟ (ਤਨਖ਼ਾਹੀਆਂ) ਕੀਤਾ ਜਾਵੇ।"

ਇਸ ਦਾ ਨਾਮ ਕਾਮਾ ਗਾਟਾ ਮਾਰੂ ਦੇ ਮੁਸਾਫ਼ਰਾਂ ਦੇ ਵਿਰੁੱਧ ਗੁਪਤ ਪੱਤਰ ਅਤੇ ਸਰਕਾਰੀ ਕੌਂਸਲਾਂ ਵਿਚ ਦੀਵਾਨ ਦੇ ਮੈਂਬਰਾਂ ਦਾ ਮੁਲਕ ਦੇ ਵਿਰੁੱਧ ਰੱਖਿਆ ਗਿਆ ਤੇ ਇਸ ਦੀ ਪੁਸ਼ਟੀ ਕੀਤੀ ਗਈ।

ਦਾਸ ਨੇ ਉੱਠ ਕੇ ਬੇਨਤੀ ਕੀਤੀ ਕਿ 'ਬੇਸ਼ੱਕ ਕਾਮਾ ਗਾਟਾ ਮਾਰੂ ਦੇ ਮੁਸਾਫ਼ਰਾਂ ਨਾਲ ਹਮਦਰਦੀ ਨਹੀਂ ਕੀਤੀ ਗਈ ਦੀਵਾਨ ਦੇ ਗੁਪਤ ਪੱਤਰ ਨੇ ਡਾਢਾ ਅਨਰਥ ਕੀਤਾ ਸੀ। ਦੀਵਾਨ ਦੇ ਕੁਝ ਮੈਂਬਰਾਂ ਨੇ ਮੁਲਕ ਤੋਂ ਉਲਟ ਸਰਕਾਰ ਦੀ ਝੋਲੀ ਚੁੱਕ ਕੇ ਸਿੱਖ ਪੰਥ ਨੂੰ ਲੋਕਾਂ ਵਿੱਚ ਬਦਨਾਮ ਕਰਾਇਆ ਪਰ ਇੱਥੇ ਕੌਂਸਲਾਂ ਦੇ ਬਾਈਕਾਟ ਦਾ ਅਸੂਲ ਨਹੀਂ।.......ਦੀਵਾਨ ਇੱਕ ਪੰਥ ਦਾ ਪੁਰਾਣਾ ਜਥਾ ਹੈ ਜਿਸ ਦੇ ਹੱਥ ਵਿੱਚ ਲੱਖਾਂ ਰੁਪਏ ਅਤੇ ਕਿਤਨੇ ਹੀ ਆਸ਼ਰਮ ਹਨ ਅਸੀਂ ਚਾਹੁੰਦੇ ਹਾਂ ਚੀਫ਼ ਖਾਲਸਾ ਪੰਥ ਦੇ ਹੱਥ ਆ ਜਾਵੇ। ਦੋਸ਼ੀਆਂ ਨੂੰ ਦੰਡ ਜ਼ਰੂਰ ਮਿਲੇ ਪਰ ਸਾਰੇ ਦੀਵਾਨ ਨੂੰ ਤਨਖ਼ਾਹੀਆ ਕਰਨ ਦਾ ਗੁਰਮਤਾ ਅਯੋਗ ਹੈ ਇਸ ਉੱਤੇ ਮੇਰੇ ਹੇਠਾਂ ਲਿਖੇ ਇਤਰਾਜ਼ ਹਨ:

ਗੁਪਤ ਪੱਤਰ ਕੱਢਣ ਕਰ ਕੇ ਵੀ ਸਾਰਾ ਦੀਵਾਨ ਤਨਖ਼ਾਹੀਆ ਨਹੀਂ ਹੋ

ਸਕਦਾ। ਇਸ ਵਾਸਤੇ ਸਾਬਤ ਕਰਨਾ ਜ਼ਰੂਰੀ ਹੈ ਕਿ ਪੱਤਰ ਦੀਵਾਨ ਦੀ ਅੰਤਿਮ ਜਾਂ ਜਨਰਲ ਕਮੇਟੀ ਵਿਚ ਪਾਸ ਕਰ ਕੇ ਭੇਜਿਆ ਗਿਆ ਸੀ ਜਾਂ ਇਕੱਲੇ ਸੈਕਟਰੀ ਨੇ ਹੀ ਛਪਵਾ ਕੇ ਭੇਜ ਦਿੱਤਾ ਸੀ ? ਇੱਕ ਆਦਮੀ ਜਾਂ ਦੋ ਚਾਰ ਆਦਮੀਆਂ ਦੇ ਮਿਲ ਕੇ ਪੱਤਰ ਕੱਢਣ ਨਾਲ ਸਾਰੇ ਮੈਂਬਰ ਕਿਸ ਤਰ੍ਹਾਂ ਤਨਖ਼ਾਹੀਏ ਹੋ ਗਏ ?[18]

ਹੀਰਾ ਸਿੰਘ ਦਰਦ

## ਅਕਾਲੀ ਲਾਹੌਰ 23 ਅਕਤੂਬਰ 1920

... ... ...

### ਸਿੱਖ ਲੀਗ ਦੇ ਨਜ਼ਾਰੇ
### ਖ਼ਾਲਸਾਈ ਜੋਸ਼ ਦੇ ਸਮੁੰਦਰ ਦੀਆਂ ਠਾਠਾਂ

20 ਅਕਤੂਬਰ ਅਮ੍ਰਿਤ ਵੇਲੇ ਹੀ ਧਾਰਮਿਕ ਦੀਵਾਨ ਸਜਿਆ। ਆਸਾ ਦੀ ਵਾਰ ਦਾ ਅਨੰਦਮਈ ਕੀਰਤਨ ਭਾਈ ਸੁੰਦਰ ਸਿੰਘ ਜੀ ਰਾਗੀ ਨੇ ਕੀਤਾ। ਬਾਣੀ ਦਾ ਅੰਮ੍ਰਿਤ ਛਕ ਕੇ ਸੰਗਤਾਂ ਨੇ ਲੰਗਰ ਛਕਿਆ। ਫਿਰ 10 ਵਜੇ ਕੌਮੀ ਸ਼ਾਨ ਤੇ ਆਨ ਦੇ ਪ੍ਵਾਨੇ ਉਮਡ ਉਮਡ ਕੇ ਬ੍ਰੈਡਲਾ ਹਾਲ ਵੱਲ ਟੁਰ ਪਏ। ਥਾਂ ਦੀ ਕਮੀ ਨੇ ਸੰਗਤਾਂ ਨੂੰ ਬੜਾ ਨਿਰਾਸ਼ ਕੀਤਾ। 12 ਵਜੇ ਤਕ ਸੰਗਤਾਂ ਨੂੰ ਬਿਠਾਇਆ ਗਿਆ।

ਇਕ ਪਾਸੇ ਮਾਤਾ ਸਾਹਿਬ ਕੌਰ ਦੀਆਂ ਦੁਲਾਰੀਆਂ ਸਜ ਰਹੀਆਂ ਸਨ ਅਤੇ ਸਾਡੇ ਇਸ ਰਾਜਸੀ ਜਲਸੇ ਵਿਚ ਸਜ ਕੇ ਪੰਥ ਨੂੰ ਮਾਈ ਭਾਗੋ ਵਰਗੀਆਂ ਸਿੰਘਣੀਆਂ ਬਣਨ ਦੀ ਆਸ ਬੰਨ੍ਹਾ ਰਹੀਆਂ ਸਨ। ਇਨ੍ਹਾਂ ਵਿਚੋਂ ਬੀਬੀ ਕਰਤਾਰ ਕੌਰ ਜੀ ਸੁਪਤਨੀ ਭਾਈ ਰਣਧੀਰ ਸਿੰਘ ਜੀ ਅਕਾਲੀ ਬਾਣੇ ਵਿਚ ਸੱਚ ਮੁੱਚ ਪੁਰਾਤਨ ਸਿੰਘਣੀ ਦੀ ਤਸਵੀਰ ਦੱਸ ਰਹੇ ਸਨ।

ਕੌਮੀ ਅਣਖ ਨੂੰ ਜਗਾਣ ਵਾਲਾ ਤੇ ਗੁਰਬਾਣੀ ਦੀ ਜੋਤ ਜਗਾਣ ਵਾਲਾ ਸਭ ਤੋਂ ਅਦੁਤੀ ਨਜ਼ਾਰਾ ਕਾਮਾਗਾਟਾ ਮਾਰੂ ਅਤੇ ਹੋਰ ਕੈਨੇਡਾ ਵਾਸੀ ਗੁਰੂ ਦੁਲਾਰਿਆਂ ਦਾ ਸੀ। ਜਿਨ੍ਹਾਂ ਵਿਚ ਭਾਈ ਪਿਆਰਾ ਸਿੰਘ ਜੀ (ਲੰਗੇਰੀ) ਭਾਈ ਬਖ਼ਤਾਵਰ ਸਿੰਘ ਜੀ ਆਦਿਕ 50 ਦੇ ਕਰੀਬ ਇਕੱਠੇ ਸਟੇਜ ਦੇ ਸੱਜੇ ਪਾਸੇ ਸਜ ਰਹੇ ਸਨ।

ਸੱਤ ਕੁਰਸੀਆਂ ਖਾਲੀ ਪਈਆਂ ਸਨ ਤੇ ਜਦ ਵੀ ਉਨ੍ਹਾਂ ਵਲ ਨਿਗਾਹ ਪੈਂਦੀ ਸੀ ਦਿਲ ਤੜਫ ਉੱਠਦਾ ਸੀ। ਇੱਕ ਵੇਰਾਂ ਭਰਿਆ ਹੋਇਆ ਪੰਡਾਲ ਸੁੰਨਾ ਮਾਲੂੰਮ ਹੋਣ ਲਗ ਪੈਂਦਾ ਸੀ। ਇਹ ਕੁਰਸੀਆਂ ਭਾਈ ਰਣਧੀਰ ਸਿੰਘ ਜੀ, ਭਾਈ ਚਤਰ ਸਿੰਘ ਜੀ, ਭਾਈ ਨਿਦਾਨ ਸਿੰਘ ਜੀ, ਭਾਈ ਮਦਨ ਸਿੰਘ ਜੀ, ਭਾਈ ਜੁਆਲਾ ਸਿੰਘ ਜੀ, ਭਾਈ ਅਮਰ ਸਿੰਘ ਜੀ, ਭਾਈ ਨਿਧਾਨ ਸਿੰਘ ਜੀ ਨੂੰ ਆਪਣੇ ਉੱਤੇ ਬੈਠਣ ਲਈ ਸੱਦ ਰਹੀਆਂ ਸਨ ਜੋ ਇਸ ਵੇਲੇ ਜੇਲਾਂ ਵਿਚ ਬੈਠੇ ਭਾਵੇਂ ਸਾਡੇ ਵਿਚ ਆ ਕੇ ਕੰਮ ਨਹੀਂ ਕਰ ਰਹੇ ਪਰ ਆਪਣਾ ਲਹੂ ਕੌਮ ਬੂਟੇ ਲਈ ਸੁਕਾ ਰਹੇ ਹਨ।

## ਦਰਦ ਭਰਿਆ ਝਾਕਾ

ਇਸ ਵੇਲੇ ਸਰਦਾਰ ਹਰਚੰਦ ਸਿੰਘ ਜੀ ਨੇ ਕਾਮਾ ਗਾਟਾ ਮਾਰੂ ਦੇ ਮੁਸਾਫ਼ਰਾਂ ਅਤੇ ਕੈਨੇਡਾ ਵਾਸੀ ਉਨ੍ਹਾਂ ਸਿੱਖ ਵੀਰਾਂ ਦੇ ਦਰਸ਼ਨ ਕਰਵਾਏ ਜਿਨ੍ਹਾਂ ਨੇ ਕੌਮ ਤੇ ਮੁਲਕ ਦੀ ਖਾਤਰ ਅਸਹਿ ਕਸ਼ਟ ਸਹੇ, ਘਰ ਘਾਟ ਗੁਵਾਏ, ਕੈਦਾਂ ਕੱਟੀਆਂ ਤੇ ਆਪਣੀ ਕੁਰਬਾਨੀ ਨਾਲ ਮੁਲਕ ਵਿਚ ਇੱਕ ਜੀਵਨ ਪੈਦਾ ਕਰ ਦਿੱਤਾ ਹੈ। ਇਨ੍ਹਾਂ ਵੀਰਾਂ ਤੇ ਕੁਰਬਾਨੀ ਦੇ ਪੁਤਲਿਆਂ ਨੂੰ ਸਟੇਜ ਤੇ ਖੜ੍ਹਾ ਕਰਕੇ ਸਰਦਾਰ ਜੀ ਨੇ ਕਿਹਾ ਕਿ ਭਰਾਵੋ ਇਨ੍ਹਾਂ ਵੀਰਾਂ ਨੇ ਉਸ ਵੇਲੇ ਅੰਗਰੇਜੀ ਨਿਆਂ ਦਾ ਪਾਜ ਖੋਲਿਆਂ ਸੀ ਜਿਸ ਵੇਲੇ ਹਿੰਦ ਵਿਚ ਅੱਜ ਵਰਗੀ ਜਾਗ ਨਹੀਂ ਸੀ। ਇਨ੍ਹਾਂ ਨੇ ਕਾਨੂੰਨ ਅਨੁਸਾਰ ਕੈਨੇਡਾ ਵਿਚ ਜਹਾਜ਼ ਖੜਿਆ ਤੇ ਸਮੁੰਦਰਾਂ ਵਿਚ ਕਈ ਦਿਨ ਧਕੇ ਖਾ ਖਾ ਕੇ ਖੱਜਲ ਹੁੰਦੇ ਰਹੇ ਜਦ ਮੁੜ ਘਰ ਆਏ ਅੱਗੇ ਗੋਲੀਆਂ ਦੇ ਮੀਂਹ ਨਾਲ ਇਨ੍ਹਾਂ ਦੀ ਆਜ਼ਾਦੀ ਪਿਆਸ ਬੁਝਾਈ ਗਈ, ਭਰਾਵੋ ਸਾਡੇ ਵੱਡੇ ਲੀਡਰਾਂ ਨੇ ਉਸ ਵੇਲੇ ਕਿਹਾ ਕਿ ਇਹ ਸਿੱਖ ਨਹੀਂ ਹਨ। (ਲਾਹਨਤ) ਕੀ ਇਹ ਸਿੱਖ ਨਹੀਂ ਹਨ ? ਕੀ ਗੁਰਦੁਆਰਿਆਂ, ਪੰਥ ਤੇ ਕੌਮ ਖਾਤਰ ਸਦਕੇ ਹੋ ਜਾਣ ਵਾਲੇ ਸਿੱਖ ਨਹੀਂ ਹਨ ? ਅਤੇ ਕੀ ਇਹ ਸਿੱਖ ਹਨ ਜਿਹੜੇ ਦੋ ਚਾਰ ਮੁਰੱਬਿਆਂ ਦੀ ਖਾਤਰ ਭਰਾਵਾਂ ਦਾ ਗਲਾ ਕੱਟਦੇ ਹਨ ? (ਬਿਲਕੁਲ ਨਹੀਂ) ਇਹ ਤਾਂ ਸੱਚੇ ਸਿੱਖ ਤੇ ਕਲਗੀ ਵਾਲੇ ਦੇ ਸਪੁੱਤਰ ਹਨ।

ਇਹ ਨਜ਼ਾਰਾ ਵੇਖ ਕੇ ਹਰੇਕ ਦਿਲ ਦਰਦ ਨਾਲ ਭਰ ਗਿਆ ਸੀ ਅਤੇ ਜਿਹੜੇ ਇਨ੍ਹਾਂ ਨੂੰ ਸਿੱਖ ਨਾ ਹੋਣ ਦੇ ਫਤਵੇ ਦੇਣ ਵਿਚ ਸ਼ਾਮਲ ਸਨ ਉਹ ਸ਼ਰਮ ਨਾਲ ਪਾਣੀ ਪਾਣੀ ਹੋ ਰਹੇ ਸਨ। ਖਾਸ ਕਰਕੇ ਗਿਆਨੀ ਗੁਰਬਖ਼ਸ਼ ਸਿੰਘ ਦੀ ਹਾਲਤ ਡਾਢੀ ਤਰਸਯੋਗ ਸੀ। ਇਸ ਵੇਲੇ ਸ੍ਰੀ ਮਾਨ ਸਰਦਾਰ ਖੜਕ ਸਿੰਘ ਜੀ ਸਟੇਜ ਉੱਤੇ ਆਏ ਤੇ ਸੰਗਤ ਨੇ ਜੈਕਾਰਿਆਂ ਨਾਲ ਅਕਾਸ਼ ਗੁੰਜਾ ਦਿੱਤਾ। ਆਪਨੇ ਬੜਾ ਵਿਦਵਤਾ ਭਰਿਆ ਵਿਖਆਨ ਪੜਿਆ ਮੌਜੂਦਾ ਸਮੇਂ ਦੇ ਸਭ ਜ਼ਰੂਰੀ ਸਵਾਲਾਂ ਉੱਤੇ ਚਾਨਣਾ ਪਾਇਆ। ਸੰਗਤ ਗਦ ਗਦ ਹੋ ਗਈ।[19]

## ਅਕਾਲੀ ਲਾਹੌਰ 27 ਅਕਤੂਬਰ 1920

ਸਰਦਾਰ ਲਾਲ ਸਿੰਘ ਬੀ. ਐਸ. ਸੀ. (ਖਾਲਸਾ ਅਖ਼ਬਾਰ ਦੇ ਪਹਿਲੇ ਐਡੀਟਰ) ਨੇ ਸਤਿ ਸ੍ਰੀ ਅਕਾਲ ਦੇ ਜੈਕਾਰਿਆਂ ਵਿਚ ਉਠ ਕੇ ਗੁਰਮਤਾ ਪੇਸ਼ ਕੀਤਾ

"ਸਿੱਖ ਰਾਜਸੀ ਕੈਦੀਆਂ ਦੇ ਨਾ ਛਡੇ ਜਾਣ ਕਰਕੇ ਸਿੱਖਾਂ ਨੂੰ ਸਖ਼ਤ ਰੰਜ ਤੇ ਰੋਸ ਹੈ ਹਰ ਇੱਕ ਸਿੱਖ ਦਾ ਫਰਜ਼ ਹੈ ਕਿ ਕੈਦੀਆਂ ਦੇ ਪਰਿਵਾਰਾਂ ਲਈ ਪੂਰੀ ਪੂਰੀ ਸਹਾਇਤਾ ਦੇਵੇ ਅਤੇ ਕੈਦੀ ਪਰਿਵਾਰ ਸਹਾਇਕ ਫੰਡ ਨੂੰ ਵਧਾਇਆ ਜਾਵੇ ਅਤੇ ਰਾਜਸੀ ਕੈਦੀਆਂ ਦੇ ਦੁਖੀ ਪਰਿਵਾਰਾਂ ਨੂੰ ਸਹਾਇਤਾ ਵੰਡਣ ਲਈ ਹੇਠਾਂ ਲਿਖੇ

ਸੱਜਣਾਂ ਦੀ ਕਮੇਟੀ ਬਣਾਈ ਜਾਵੇ।... ....

ਜੋ ਭਰਾ ਕੈਦਾਂ ਵਿਚ ਹਨ ਉਹਨਾਂ ਨੂੰ ਸਾਡੀ ਕੀ ਲੋੜ ਹੈ ? ਅਤੇ ਉਨ੍ਹਾਂ ਦੀ ਕੀ ਸਹਾਇਤਾ ਕਰ ਸਕਦੇ ਹਾਂ ? ਉਹ ਤਾਂ ਧਰਮ ਦੇ ਆਨੰਦ ਵਿਚ ਮਗਨ ਹਨ। ਉਨ੍ਹਾਂ ਜੇਲ੍ਹਾਂ ਵਿਚੋਂ ਅੰਮ੍ਰਿਤ ਵੇਲੇ ਰਸ ਭਰੇ ਕੀਰਤਨ ਦੀ ਧੁਨੀ ਸੁਣ ਸੁਣ ਕੇ ਲੋਕੀਂ ਸਿੱਖ ਬਣਦੇ ਸਨ। ਕਈ ਭੁਲੇ ਹੋਏ ਉਨ੍ਹਾਂ ਨੂੰ ਅਸਿੱਖ ਕਹਿੰਦੇ ਸਨ ਪਰ ਤੁਸੀਂ ਉਨ੍ਹਾਂ ਨੂੰ ਸਿੱਖ ਆਖ ਚੁੱਕੇ ਹੋ। ਇਸ ਲਈ 'ਸਿੱਖਾਂ ਪੁੱਤਾਂ ਭਾਈਆਂ ਤਾਉ ਇਕੋ ਜਿਹਾ' ਗੁਰੂ ਗੋਬਿੰਦ ਸਿੰਘ ਪਿਤਾ ਹਨ ਤੇ ਸਾਰੀ ਸਿੱਖ ਕੌਮ ਇੱਕ ਟੱਬਰ ਹੈ। ਤੁਸੀਂ ਆਪਣਾ ਫ਼ਰਜ਼ ਸੰਭਾਲੋ।...

ਕਾਮਾਗਾਟਾ ਮਾਰੂ ਨਾਲ ਸੱਚਮੁੱਚ ਇਨ੍ਹਾਂ ਪੱਤੇਬਾਜ਼ੀ ਕੀਤੀ ਹੈ। ਉਨ੍ਹਾਂ ਬੇਦੋਸਿਆਂ ਨੂੰ ਤਬਾਹ ਕੀਤਾ ਹੈ। ਰਾਜਸੀ ਕੈਦੀਆਂ ਦੇ ਬੱਚਿਆਂ ਨੂੰ ਸੰਭਾਲੋ। ਆਪਣੇ ਪਰਿਵਾਰਾਂ ਤੇ ਬੱਚਿਆਂ ਲਈ ਬੀਮੇ ਕਰਦੇ ਹੋ, ਰੁਪਏ ਜਮ੍ਹਾਂ ਕਰਦੇ ਹੋ। ਇਹ ਵੀ ਕੌਮੀ ਸ਼ਹੀਦਾਂ ਦੇ ਬੱਚੇ ਹਨ। ਇਹ ਭੁੱਖੇ ਮਰ ਰਹੇ ਹਨ। ਜੇ ਤੁਸੀਂ ਮੁੱਠੀ ਮੁੱਠੀ ਆਟਾ ਵੀ ਇਕੱਠਾ ਕਰੋ ਤਾਂ ਬਹੁਤ ਕੰਮ ਹੋ ਜਾਵੇਗਾ।

ਇਨ੍ਹਾਂ ਦੇ ਉਪਰੰਤ ਸਰਦਾਰ ਅਮਰ ਸਿੰਘ ਜੀ ਝਬਾਲ ਭਾਵੇਂ ਬੀਮਾਰ ਸਨ ਪਰ ਫਿਰ ਵੀ ਉਠੇ ਤੇ ਆਖਿਆ 'ਖਾਲਸਾ ਜੀ ਤੁਸੀਂ ਭੁਖੇ ਰਹਿ ਕੇ ਦੂਜਿਆਂ ਨੂੰ ਖਵਾਂਦੇ ਹੁੰਦੇ ਸੀ। ਹੁਣ ਆਪਣੇ ਭਰਾਵਾਂ ਦੇ ਕੌਮੀ ਸ਼ਹੀਦਾਂ ਦੇ, ਗੁਰੂ ਦੇ ਲਾਲਾਂ ਦੇ ਬੱਚੇ ਯਤੀਮ ਹੋਏ ਰੁਲ ਰਹੇ ਹਨ। ਪਿਆਰੇ ਸਰਦਾਰ ਗੁਰਦਿੱਤ ਸਿੰਘ ਜੀ ਦਾ ਪੁੱਤਰ ਮੈਂ ਸੁਣਿਆ ਹੈ ਕਿ ਡੰਗਰ ਚਾਰ ਕੇ ਰੋਟੀ ਖਾਂਦਾ ਹੈ। (ਇਹ ਸੁਣ ਕੇ ਸਭ ਦੇ ਅੱਥਰੂ ਫੁਟ ਪਏ) ਤੁਸੀਂ ਇਨ੍ਹਾਂ ਦੇ ਪ੍ਰਬੰਧ ਕੀਤੇ ਬਿਨ੍ਹਾਂ ਰੋਟੀ ਨਾ ਖਾਉ।

ਫਿਰ ਸਰਦਾਰ ਹਰਚੰਦ ਸਿੰਘ ਜੀ ਨੇ ਅਪੀਲ ਕੀਤੀ "ਕਿ ਵੱਡਿਆਂ ਦਾ ਅਤੇ ਵੱਡੀਆਂ ਰਕਮਾਂ ਦਾ ਖਿਆਲ ਛੱਡੋ ਜੋ ਦੇ ਸਕਦੇ ਹੋ ਦਿਉ। ਵੇਖੋ ਇਹ ਭਾਈ ਬਲਵੰਤ ਸਿੰਘ ਜੀ* ਦਾ ਭੁਝੰਗੀ ਹੈ (ਛੋਟੇ ਭੁਝੰਗੀ) ਨੂੰ ਮੇਜ਼ ਤੇ ਖੜਾ ਕਰਨ ਦੀ ਢਿਲ ਸੀ ਕਿ ਦਰਦ ਭਰੇ ਦਿਲਾਂ ਵਿਚੋਂ ਫੁਟ ਕੇ ਅੱਖੀਂ ਵਹਿ ਤੁਰੀਆਂ। ਕੌਮੀ ਸ਼ਹੀਦ ਦਾ ਸਪੁੱਤਰ ਹੈ। ਜੋ ਫਾਂਸੀ ਲਗ ਚੁੱਕਾ ਹੈ। ਵੇਖੋ ਇਸ ਦਾ ਕੀ ਹਾਲ ਹੈ ? (ਸਰਦਾਰ ਜੀ ਦਾ ਗਲਾ ਰੁਕ ਗਿਆ ਤੇ ਬੋਲ ਨਾ ਸਕੇ)[20]

## ਅਕਾਲੀ ਲਾਹੌਰ 27 ਅਕਤੂਬਰ 1920

### ਭਾਈ ਪਿਆਰਾ ਸਿੰਘ ਜੀ

ਕੈਨੇਡਾ ਵਾਸੀ ਵੀਰਾਂ ਵਿਚ ਪੂਰਨ ਗੁਰਮੁਖ ਸਿੰਘ ਜੋ ਹੁਣੇ ਹੀ ਛੁੱਟ ਕੇ ਆਏ ਹਨ ਸਟੇਜ ਉੱਤੇ ਆਏ। ਸਤਿ ਸ੍ਰੀ ਅਕਾਲ ਦੇ ਜੈਕਾਰੇ ਗਜਾਏ ਗਏ। ਆਪ ਨੇ ਕਿਹਾ : .... ....ਸਮਾਂ ਥੋੜਾ ਹੈ ਨਹੀਂ ਤਾਂ ਦੱਸਾਂ ਕਿ ਅਸਾਂ ਕੈਨੇਡਾ ਵਾਸੀ ਵੀਰਾਂ

ਉੱਤੇ ਕਿਸ ਤਰ੍ਹਾਂ ਝੂਠੇ ਦੂਸ਼ਣ ਥਪੇ ਗਏ ਸਨ। ਕਹਿੰਦੇ ਸਨ ਸਾਨੂੰ ਹਰਦਿਆਲ ਨੇ ਭੜਕਾ ਕੇ ਭੇਜਿਆ, ਇਹ ਕੋਰਾ ਝੂਠ ਹੈ। ਜੇ ਮੈਂ ਸਾਰੇ ਹਾਲ ਫੋਲਾਂ ਤਾਂ ਆਪ ਨੂੰ ਪਤਾ ਲੱਗੇ ਕਿਸ ਤਰ੍ਹਾਂ ਸਾਨੂੰ ਕੈਨੇਡਾ ਵਿਚ ਸਤਾਇਆ ਗਿਆ। ਤੀਵੀਆਂ ਤੇ ਬੱਚਿਆਂ ਨੂੰ ਉਥੇ ਜਾਣ ਤੋਂ ਰੋਕ ਦਿੱਤਾ ਗਿਆ। ਜਿਥੇ ਮਰਦ ਜਾਂਦਾ ਹੈ ਉਥੇ ਤੀਵੀਂ ਕਿਉਂ ਨਾ ਜਾਵੇ? ਇਹ ਕਿਥੋਂ ਦਾ ਨਿਆਂ ਹੈ? ਅਸੀਂ ਵਲਾਇਤ ਤਕ ਤਾਰਾਂ ਤੇ ਮੇਜਰ ਨਾਮੇ ਭੇਜੇ। ਹਜ਼ਾਰਾਂ ਰੁਪਏ ਮੁਕੱਦਮੇ ਕਰਕੇ ਖਰਚ ਕੀਤੇ। ਹਿੰਦ ਵਿਚ ਸ: ਬਲਵੰਤ ਸਿੰਘ ਤੇ ਭਾਗ ਸਿੰਘ ਦਾ ਜਥਾ ਭੇਜਿਆ ਕਿਸੇ ਨਾ ਸੁਣੀ। ਉਥੇ ਦੋ ਸਿੰਘਾਂ ਦੇ ਟੱਬਰ ਆ ਗਏ ਉਨ੍ਹਾਂ ਨੂੰ ਚੜ੍ਹਨ ਤੋਂ ਰੋਕਿਆ ਗਿਆ ਅਸੀਂ ਸਾਰੇ ਕੈਨੇਡਾ ਵਾਸੀ ਮਰਨ ਤੇ ਤਿਆਰ ਹੋ ਪਏ ਫਿਰ ਉਨ੍ਹਾਂ ਨੂੰ ਆਗਿਆ ਮਿਲੀ। ਕਾਮਾ ਗਾਟਾ ਮਾਰੂ ਦੇ ਭਿਆਨਕ ਕਾਰੇ ਨੇ ਸਾਡੇ ਕਲੇਜੇ ਵਿੰਨ੍ਹ ਦਿੱਤੇ ਅਤੇ ਅਸੀਂ ਉਹ ਦੇਸ਼ ਛੱਡ ਕੇ ਆਪਣੇ ਵਤਨ ਆ ਗਏ ਕਿ ਦੇਸ਼ ਵਾਸੀਆਂ ਨੂੰ ਕੋਈ ਗ਼ੈਰਤ ਦਿਵਾਈਏ ਤੇ ਜਗਾਈਏ ਪਰ ਸਾਨੂੰ ਆਉਂਦਿਆਂ ਨੂੰ ਜੇਲ੍ਹਾਂ ਵਿਚ ਪਾ ਦਿੱਤਾ ਗਿਆ। ਭਰਾਵੋ ਹੁਣ ਦਿਨ ਆ ਗਏ ਹਨ ਕਿ ਅਸੀਂ ਸਾਰੇ ਕੁਰਬਾਨੀ ਕਰਕੇ ਭਾਰਤ ਮਾਤਾ ਦਾ ਬੇੜਾ ਪਾਰ ਕਰੀਏ।

ਮਾ: ਮੋਤਾ ਸਿੰਘ ਜੀ ਨੇ ਸਟੇਜ ਤੇ ਆ ਕੇ ਜੁੱਤੀ ਲਾਹ ਦਿੱਤੀ ਤੇ ਆਖਿਆ ਭਾਵੇਂ ਤੁਸੀਂ ਆਖੋ ਕਿ ਮੈਂ ਪਾਖੰਡ ਕਰਨ ਲੱਗਾ ਹਾਂ ਪਰ ਮੈਥੋਂ ਹੁਣ ਰਿਹਾ ਨਹੀਂ ਜਾਂਦਾ। ਭਾਈ ਰਣਧੀਰ ਸਿੰਘ ਜੀ ਦੀ ਸੁਪਤਨੀ ਦੀ ਚਿੱਠੀ ਮੇਰੇ ਹੱਥ ਵਿਚ ਹੈ ਜੋ ਮੈਂ ਸੁਣਾਵਾਂਗਾ।

"ਏਤੀ ਮਾਰ ਪਈ ਕੁਰਲਾਣੇ ਤੈਂ ਕੀ ਦਰਦ ਨਾ ਆਯਾ" ਦੁਖ ਇਤਨਾ ਵਧ ਗਿਆ ਹੈ ਕਿ ਮੈਂ ਜੁੱਤੀ ਲਾਹ ਦਿੱਤੀ ਹੈ ਤੇ ਉਦੋਂ ਤੱਕ ਨਹੀਂ ਪਾਵਾਂਗਾ ਜਦ ਤੱਕ ਮੇਰੇ ਭਰਾ ਬਾਹਰ ਨ ਆ ਜਾਣਗੇ। ਮੈਂ ਰੋਟੀ ਵੀ ਇੱਕ ਡੰਗ ਖਾਵਾਂਗਾ। ਮੈਂ ਕੱਪੜੇ ਲਾਹ ਦਿੰਦਾ ਪਰ ਕਹਿੰਦੇ ਹਨ ਇਹ ਸਿੱਖੀ ਦੇ ਉਲਟ ਹੈ।

ਭਾਈ ਰਣਧੀਰ ਸਿੰਘ ਜੀ ਕੇਵਲ ਮਾਲਵੇ ਦਾ ਸ਼ੇਰ ਹੀ ਨਹੀਂ ਸੀ ਪੰਜਾਬ ਤੇ ਹਿੰਦ ਦਾ ਬੀਰ ਨਹੀਂ ਸੀ ਉਹ ਅਸੂਲ ਤੇ ਜਾਨ ਦੇਣ ਵਾਲਾ ਸ਼ੇਰ ਬੱਬਰ ਸੀ। ਉਨ੍ਹਾਂ ਦੀ ਸਿੰਘਣੀ ਤੇ ਬੜੇ ਕਸ਼ਟ ਆਏ ਉਨ੍ਹਾਂ ਕਿਹਾ ਕਿ ਭਾਈ ਸਾਹਿਬ ਦੀ ਗ਼ੈਰਤ ਉਨ੍ਹਾਂ ਨੂੰ ਪ੍ਰਗਟ ਕਰਨ ਦੀ ਆਗਿਆ ਨਹੀਂ ਦਿੰਦੀ ਪਰ ਹੁਣ ਹੱਦ ਹੋ ਗਈ ਹੈ ਜ਼ਬਤ ਹੋਈ ਜੈਦਾਦ ਵਾਪਸ ਹੋ ਗਈ ਸੀ ਪਰ ਹੁਣ ਮਾਲਵੇ ਦੇ ਆਨਰੇਬਲ ਗੱਜਣ ਸਿੰਘ ਬਹਾਦਰ ਦੀ ਕ੍ਰਿਪਾ ਨਾਲ ਫਿਰ ਨਿਲਾਮ ਹੋਣ ਵਾਲੀ ਹੈ। ਨਿਲਾਮੀ ਦਾ ਹੁਕਮ ਹੋ ਚੁੱਕਾ ਹੈ।

ਰੱਬਾ ਤੂੰ ਅੰਗਰੇਜੀ ਕਾਨੂੰਨ ਕੈਸਾ ਬਣਾ ਦਿੱਤਾ ਹੈ ਜਿਸ ਵਿਚ ਅਸੀਂ ਤੇਰੇ ਅੰਮ੍ਰਿਤ ਦੀ ਸ਼ਕਤੀ ਵੀ ਨਹੀਂ ਵਿਖਾ ਸਕਦੇ ਹੋਰ ਕੀ ਦੱਸਾਂ? ਭਾਈ ਕਰਤਾਰ ਸਿੰਘ

ਤੇ ਰੂੜ ਸਿੰਘ ਨੂੰ ਜੇਲ੍ਹ ਵਿਚ ਇਸ ਵਾਸਤੇ ਚਿੱਤੜਾਂ ਤੇ ਬੈਂਤ ਮਾਰ ਮਾਰ ਕੇ ਹੀ ਮਾਰ ਹੀ ਦਿੱਤਾ ਕਿ ਉਹ ਬਹੁਤੀ ਬਾਣੀ ਪੜ੍ਹਦੇ ਤੇ ਨਾਮ ਜਪਦੇ ਸਨ, ਹਜ਼ਾਰੀ ਬਾਗ ਤੋਂ ਛੁੱਟੇ ਹੋਏ 6 ਕੈਦੀ ਰਾਹ ਵਿਚ ਹੀ ਮਰ ਗਏ ਕਮਜ਼ੋਰੀ ਅਤੇ ਉੱਤੇ ਕੱਪੜਾ ਨਾ ਮਿਲਣ ਕਰਕੇ। ਜੇ ਉਹ ਜੇਲ੍ਹਾਂ ਵਿਚ ਹਨ ਤਾਂ ਸਾਡਾ ਬਾਹਰ ਰਹਿਣਾ ਧਰਮ ਨਹੀਂ।

ਗੁਰਮਤਾ ਸ੍ਰੀ ਅਕਾਲ ਦੇ ਜੈਕਾਰਿਆਂ ਨਾਲ ਪਾਸ ਹੋਇਆ ਰੁਪਿਆ ਮੀਂਹ ਵਾਂਗ ਵਰਨਾ ਸ਼ੁਰੂ ਹੋਇਆ ਕੋਈ ਅੱਠ ਦਸ ਹਜ਼ਾਰ ਦੇ ਕਰੀਬ ਦੱਸਿਆ ਜਾਂਦਾ ਹੈ ਪਰ ਆਸ਼ਾ ਹੈ ਕਿ ਕਮੇਟੀ ਦਿਨਾਂ ਵਿਚ ਹੀ ਲੱਖਾਂ ਰੁਪਿਆ ਜਮ੍ਹਾ ਕਰ ਲਵੇਗੀ।"[21]

ਪਿੱਛੇ ਅਸੀਂ 'ਅਕਾਲੀ' ਅਖ਼ਬਾਰ ਦੀਆਂ ਰਿਪੋਰਟਾਂ ਪੜ੍ਹ ਕੇ ਦੇਖ ਚੁੱਕੇ ਹਾਂ ਕਿ ਬਜ ਬਜ ਘਾਟ 'ਤੇ ਸਾਕਾ 1914 'ਚ ਵਾਪਰਿਆ ਸੀ ਪਰ ਸਿੱਖ ਪੰਥ ਨੇ ਸਾਲਾਂ ਬੱਧੀ ਇਸ ਮੁੱਦੇ ਨੂੰ ਭੁੰਜੇ ਨਹੀਂ ਡਿੱਗਣ ਦਿੱਤਾ। ਪੰਥ ਦਾ ਕੋਈ ਵੀ ਦੀਵਾਨ ਅਜਿਹਾ ਨਹੀਂ, ਜਿਸ ਵਿਚ ਇਸ ਮੁੱਦੇ ਬਾਰੇ ਗੱਲ ਨਾ ਕੀਤੀ ਗਈ ਹੋਵੇ। ਗੁਰੂ ਨਾਨਕ ਜਹਾਜ਼ ਦੇ ਮੁਸਾਫ਼ਰਾਂ ਨੂੰ ਅਸਿੱਖ ਹੋਣ ਦਾ ਫ਼ਤਵਾ ਦੇਣ ਵਾਲ਼ੇ ਸਰਬਰਾਹ ਅਰੂੜ ਸਿੰਘ ਦਾ ਖਹਿੜਾ ਉਦੋਂ ਤੱਕ ਨਹੀਂ ਛੱਡਿਆ, ਜਦੋਂ ਤੱਕ ਉਸ ਨੇ ਸਰਬਰਾਹੀ ਤੋਂ ਅਸਤੀਫ਼ਾ ਨਹੀਂ ਦੇ ਦਿੱਤਾ ਸੀ ਤੇ ਸਿੱਖ ਪੰਥ ਦਾ ਗੁੱਸਾ ਉਨਾਂ ਚਿਰ ਠੰਢਾ ਨਹੀਂ ਹੋਇਆ, ਜਿਨ੍ਹਾਂ ਚਿਰ ਉਸ ਨੇ ਪੰਥ ਕੋਲੋਂ ਹੱਥ ਜੋੜ ਕੇ ਮਾਫ਼ੀ ਨਹੀਂ ਮੰਗ ਲਈ ਸੀ। ਚੀਫ਼ ਖਾਲਸਾ ਦੀਵਾਨ ਦੇ ਕੁਝ ਸਰਕਾਰ ਭਗਤ ਆਗੂਆਂ ਨੂੰ ਵੀ ਗੋਡੇ ਟੇਕਣ ਲਈ ਮਜਬੂਰ ਕਰ ਦਿੱਤਾ ਸੀ। ਕਿਸੇ ਸਮੇਂ ਸੈਂਟਰਲ ਸਿੱਖ ਲੀਗ ਦੇ ਸਕੱਤਰ ਗਿਆਨੀ ਗੁਰਬਖ਼ਸ਼ ਸਿੰਘ ਨੂੰ ਛੇ ਸਾਲਾਂ ਬਾਅਦ ਵੀ ਮੁਆਫ਼ੀ ਮੰਗਣ ਲਈ ਮਜਬੂਰ ਕੀਤਾ ਸੀ, ਜਦ ਕਿ ਕੁਝ ਪੰਥਕ ਆਗੂਆਂ ਦਾ ਕਹਿਣਾ ਸੀ ਕਿ ਛੱਡੋ ਪਰ੍ਹੇ ਗੱਲ ਕਾਫੀ ਪੁਰਾਣੀ ਹੋ ਗਈ ਹੈ। 'ਅਕਾਲੀ' ਅਖ਼ਬਾਰ ਨੇ ਬਜ ਬਜ ਘਾਟ ਦੇ ਸਾਕੇ ਅਤੇ ਗ਼ਦਰੀ ਬਾਬਿਆਂ ਦੀ ਯਾਦ ਨੂੰ ਸਿੱਖ ਮਨ੍ਹਾਂ ਅੰਦਰ ਕਦੇ ਧੁੰਦਲਾ ਨਹੀਂ ਪੈਣ ਦਿੱਤਾ ਸੀ। 1920 ਦੇ ਸ਼ਾਹੀ ਐਲਾਨ (Royal Emnesty) ਤਹਿਤ ਜਦ ਕੁਝ ਗ਼ਦਰੀ ਬਾਬੇ ਜੇਲ੍ਹਾਂ 'ਚੋ ਰਿਹਾਅ ਹੋ ਕੇ ਆਏ ਸਨ ਤਾਂ ਸਿੱਖ ਲੀਗ ਵੱਲੋਂ ਆਪਣੇ ਦੂਜੇ ਸਲਾਨਾ ਸਮਾਗਮ ਸਮੇਂ ਲਾਹੌਰ ਦੇ ਬ੍ਰੈਡਲ ਹਾਲ 'ਚ ਉਨ੍ਹਾਂ ਦਾ ਖਾਲਸਈ ਜੋਸ਼-ਓ-ਖਰੋਸ਼ੋ ਨਾਲ ਸਵਾਗਤ ਕੀਤਾ ਸੀ ਤੇ ਜੇਲ੍ਹਾਂ 'ਚ ਬੰਦ ਗ਼ਦਰੀ ਆਗੂਆਂ ਦੇ ਸਤਿਕਾਰ ਵਜੋਂ ਸੱਤ ਕੁਰਸੀਆਂ ਤੇ ਹਾਰ ਪਾ ਕੇ ਖਾਲੀ ਰੱਖੀਆਂ ਗਈਆਂ ਸਨ। ਗ਼ਦਰੀਆਂ ਦੇ ਪਰਿਵਾਰਾਂ ਦੀ ਸਾਂਭ ਸੰਭਾਲ ਲਈ ਸਿੱਖ ਕੈਦੀ ਪਰਿਵਾਰ ਸਹਾਇਕ ਕਮੇਟੀ ਬਣਾ ਕੇ ਸਹਾਇਤਾ ਇਕੱਠੀ ਕਰਨ ਦਾ ਉੱਪਰਾਲਾ ਵੀ ਸਿੱਖ ਪੰਥ ਵੱਲੋਂ ਹੀ ਕੀਤਾ ਗਿਆ ਸੀ।

# ਬਜ-ਬਜ ਦੇ ਸ਼ਹੀਦਾਂ ਦੀ ਗੱਲਬਾਤ

ਜਿਸ ਵਕਤ ਬਾਬਾ ਗੁਰਦਿੱਤ ਸਿੰਘ ਲੰਬੇ ਸਮੇਂ ਤੋਂ ਗੁਪਤਵਾਸ ਵਿਚ ਵਿਚਰ ਰਹੇ ਸਨ, ਉਹਨਾਂ ਨੇ ਪੰਜਾਬ ਅਤੇ ਦੇਸ ਦੇ ਧਾਰਮਕ ਅਤੇ ਸਿਆਸੀ ਮਹੌਲ 'ਤੇ ਬੜੀ ਨੇੜਿਓਂ ਨਜ਼ਰ ਰੱਖੀ ਹੋਈ ਸੀ। ਪੰਥ ਵਿੱਚ ਆਈ ਧਾਰਮਕ ਅਤੇ ਸਿਆਸੀ ਜਾਗਰਤੀ ਤੋਂ ਉਹ ਭਲੀਭਾਂਤ ਜਾਣੂ ਸਨ। ਪੰਥਕ ਉਠਾਣ ਨੇ ਉਹਨਾਂ ਅੰਦਰ ਉਤਸ਼ਾਹ ਦੀ ਨਵੀਂ ਤਰੰਗ ਪੈਦਾ ਕਰ ਦਿੱਤੀ ਸੀ। ਅੰਮ੍ਰਿਤਸਰ ਤੋਂ ਛਪਦੇ 'ਪੰਥ ਸੇਵਕ' ਵਿੱਚ ਉਹਨਾਂ ਨੇ ਹਰੀ ਸਿੰਘ ਦੇ ਨਾਂਅ 'ਤੇ 1-9-1920 ਨੂੰ 'ਵਚਿੱਤਰ ਸੁਪਨਾ' ਨਾਂਅ ਦੀ ਲਿਖਤ ਛਪਵਾਈ ਸੀ। ਗੁਪਤਵਾਸ ਵਿੱਚ ਵਿਚਰਦੇ ਹੋਏ, ਉਹਨਾਂ ਨੇ ਆਪਣਾ ਨਾਂਅ ਹਰੀ ਸਿੰਘ ਰੱਖਿਆ ਹੋਇਆ ਸੀ। ਇਸ ਲਿਖਤ ਤੋਂ ਪਤਾ ਲੱਗਦਾ ਹੈ ਕਿ ਉਹ ਪੰਥ ਵਿੱਚ ਆਏ ਹੁਲਾਰੇ ਨੂੰ ਸ਼ਹੀਦਾਂ ਦੀ ਬਦੌਲਤ ਆਇਆ ਹੁਲਾਰਾ ਸਮਝਦੇ ਸਨ :

"ਮੈਂ "ਪੰਥ ਸੇਵਕ" 11 ਅਗਸਤ ਦਾ ਪ੍ਰਚਾ ਸ਼ਾਮ ਨੂੰ ਪੜ੍ਹਕੇ ਰਹਿਰਾਸ ਸਾਹਿਬ ਦਾ ਪਾਠ ਕੀਤਾ ਤੇ ਮਗਰੋਂ 9 ਬਜੇ ਰਾਤ ਦੇ ਕੀਰਤਨ ਸੋਹਿਲੇ ਦਾ ਪਾਠ ਕਰਕੇ ਸੌਂ ਗਿਆ। ਸੁਵੇਰੇ ਅੰਮ੍ਰਿਤ ਵੇਲੇ 3 ਕੁ ਵੱਜੇ ਹੋਣਗੇ ਜੋ ਪੰਜ ਸੱਤ ਰੂਹਾਂ ਨੇ ਮੇਰੇ ਮੰਜੇ ਨੂੰ ਘੇਰ ਲਿਆ ਤੇ ਮੈਨੂੰ ਡਾਢੀ ਪਿਆਰੀ ਧੀਮੀ ਆਵਾਜ਼ ਵਿੱਚ ਕੁਝ ਕਹਿਣਾ ਸ਼ੁਰੂ ਕੀਤਾ, ਮੈਂ ਉਹਨਾਂ ਨੂੰ ਪਛਾਣ ਤਾਂ ਨਹੀਂ ਸਕਿਆ, ਪਰ ਓਹਨਾਂ ਦੀ ਪਵਿਤ੍ਰ ਆਵਾਜ਼ ਦਾ ਜੋ ਅਸਰ ਮੇਰੇ ਦਿਲ ਤੇ ਹੋਇਆ ਓਹ ਮੈਂ ਪੰਥ ਪ੍ਰਤੀ ਪ੍ਰਗਟ ਕਰਨੋਂ ਸੰਕੋਚ ਨਹੀਂ ਕਰ ਸਕਦਾ ਕਿਉਂਕਿ ਉਨ੍ਹਾਂ ਦਾ ਖਾਸ ਹੁਕਮ ਮੇਰੇ ਲਈ ਏਹੋ ਹੈ ਕਿ ਮੈਂ ਜ਼ਰੂਰ ਹੀ ਏਹ ਸਮਾਚਾਰ ਪੰਥ ਨੂੰ ਵਿੱਦਤ ਕਰਾਵਾਂ, ਸੋ ਗੁਰੂ ਪੰਥ ਧਿਆਨ ਦੇਕੇ ਸੁਣੇਂ।

ਰੂਹਾਂ- ਸਿੱਖਾ! ਅੰਮ੍ਰਿਤ ਵੇਲਾ ਹੈ, ਤੂੰ ਅਜੇ ਤਾਈਂ ਸੁਤਾ ਪਿਆ ਹੈ ਤੇ ਕਦੋਂ ਤੱਕ ਸੁਤਾ ਰਹੇਂਗਾ।

ਮੈਂ - ਮੈਨੂੰ ਜਗਾਉਣ ਵਾਲੇ ਕੌਣ ਹੋ ਤੇ ਮੇਰੇ ਮੰਜੇ ਨੂੰ ਕਿਉਂ ਘੇਰਾ ਪਾਯਾ ਹੈ?

ਰੂਹਾਂ ਅਸੀਂ ਤੈਨੂੰ ਕੁਝ ਕਹਿੰਦੇ ਨਹੀਂ ਤੂੰ ਡਰ ਨਾ ਪਰ ਸਾਡੀ ਗੱਲ ਸੁਣ।

ਮੈਂ - ਸੁਣਾਓ?

ਰੂਹਾਂ – ਸਿੱਖਾ ! ਅੱਜ 6 ਸਾਲ ਹੋਏ ਅਸੀਂ ਬੇਦੋਸ਼ੇ ਤੇ ਬੇ-ਕਸੂਰੇ ਅਪਣੇ ਪਿਆਰੇ ਵਤਨ ਪੈਰ ਧਰਦੇ ਹੀ ਗੋਲੀਆਂ ਦੇ ਸ਼ਿਕਾਰ ਬਣੇ ਸਾਂ ਤੇ ਹੁਣ ਸ਼ਹੀਦੀ ਚੋਲੇ ਵਿਚ ਅਸੀਂ ਏਸ ਧਰਤੀ ਤੇ ਹੀ ਗੱਜਦੇ ਤੇ ਸੈਰ ਕਰਦੇ ਫਿਰਦੇ ਹਾਂ।

ਮੈਂ – ਤੁਹਾਡੀ ਬਾਤ ਮੈਂ ਸਮਝਿਆ ਨਹੀਂ ਕਿ ਤੁਸੀਂ ਕਿਉਂ ਮਾਰੇ ਗਏ ਸਾਓ ਤੇ ਹੋ ਕੌਣ ?

ਰੂਹਾਂ – ਓਏ ਭੋਲਿਆ ਸਿੱਖਾ ! ਅਸੀਂ ਸਿਰੀ ਗੁਰੂ ਨਾਨਕ ਜਹਾਜ਼ ਦੇ ਮੁਸਾਫ਼ਰ ਹਾਂ ਤੇ ਸਾਡਾ ਕਸੂਰ ਏਹੋ ਹੀ ਸੀ ਕਿ ਤੁਸੀਂ ਏਹ ਜਹਾਜ਼ ਕਿਉਂ ਬਣਾਇਆ ਤੇ ਕਿਉਂ ਕੈਨੇਡਾ ਗਏ ?

ਮੈਂ – ਏਹ ਤਾਂ ਕੁਛ ਕਸੂਰ ਨਹੀਂ, ਇਨਸਾਨ ਆਪਣੀ ਕੋਸ਼ਿਸ਼ ਨਾਲ ਜਿੱਥੇ ਉਸਦਾ ਜੀ ਚਾਹੇ ਜਾ ਸਕਦਾ ਹੈ ਕਿਉਂਕਿ ਕੁਲ ਦੁਨੀਆਂ ਵਾਹਿਗੁਰੂ ਦੀ ਹੈ ਤੇ ਸਾਡੇ ਹੀ ਦੇਸ ਵਿੱਚ ਦੇਖੋ ਕੁਲ ਦੁਨੀਆਂ ਦੇ ਹੀ ਆਦਮੀ ਆਉਂਦੇ ਹਨ ਤੇ ਕਿਸੇ ਨੂੰ ਰੋਕ ਨਹੀਂ।

ਰੂਹਾਂ – ਸਿੱਖਾ ! ਇਹ ਬਾਤ ਤਾਂ ਸੱਚ ਹੈ ਅੱਜ ਕੱਲ ਇਨਸਾਫ਼ ਉਡ ਗਿਆ ਹੈ ਤੇ ਮੈਂ ਦਾ ਕੰਡਾ ਚੁਭ ਰਿਹਾ ਹੈ। ਗੁਰੂ ਕਰੇ ਐਸਾ ਜ਼ਮਾਨਾ ਨਾ ਆਵੇ। ਅੱਜ ਕਲ ਆਜ਼ਾਦੀ ਵਿੱਚ ਬਰਬਾਦੀ ਦੇ ਲੱਛਣ ਹਨ, ਅਸੀਂ ਜੇ ਆਪਣੀ ਪੂਰੀ ਵਿਥਿਆ ਸੁਣਾਈਏ ਤਾਂ ਕਾਗਜ਼ਾਂ ਦੇ ਕਈ ਦਸਤਿਆਂ ਦੀ ਲੋੜ ਹੈ ਤੇ ਜੇ ਕੋਈ ਐਹਲੇ ਕਲਮ ਲਿਖੇ ਤਾਂ ਇਹ ਸਿਲਸਲਾ ਖ਼ਤਮ ਹੀ ਨਹੀਂ ਹੋਵੇਗਾ ਪਰ ਹਾਂ ਸੰਖੇਪ ਸਮਾਚਾਰ ਇਹ ਹੈ :

ਅਸੀਂ 28 ਮਾਰਚ 1914 ਨੂੰ ਹਾਂਗ ਕਾਂਗ ਵਿੱਚ ਸਰਦਾਰ ਗੁਰਦਿੱਤ ਸਿੰਘ ਜੀ ਦੇ ਰਾਹੀਂ ਕਾਮਾਗਾਟੂ ਮਾਰੂ ਜਾਪਾਨੀ ਜਹਾਜ਼ ਜੋ ਸਾਡੇ ਲਈ ਸ਼੍ਰੀ ਗੁਰੂ ਨਾਨਕ ਜਹਾਜ਼ ਸੀ ਕਿਉਂਕਿ ਨਿਸ਼ਾਨ ਗੁਰੂ ਸਾਹਿਬ ਦਾ ਝੂਲ ਰਿਹਾ ਸੀ ਤੇ ਸ਼ਬਦ ਕੀਰਤਨ ਦੀਆਂ ਲਹਿਰਾਂ ਤੇ ਕਈ ਅਖੰਡ ਪਾਠਾਂ ਦੇ ਅਨੰਦ ਅਸੀਂ ਓਸ ਵਿੱਚ ਪ੍ਰਾਪਤ ਕੀਤੇ, ਰਲ ਮਿਲਕੇ 66 ਹਜ਼ਾਰ ਡਾਲਰ ਤੇ ਕਰੀਬ ਇੱਕ ਲੱਖ ਰੁਪਏ ਖਰਚ ਕੇ 6 ਮਹੀਨੇ ਲਈ ਕਰਾਏ ਤੇ ਲੈ ਲਿਆ, ਭਾਈ ਦਲਜੀਤ ਸਿੰਘ ਜੀ ਕਲਰਕ ਪੰਜਾਬੀ ਭਰਾ ਸਾਡਾ ਪਿਆਰਾ ਸੇਵਕ ਸਕੱਤਰ ਪ੍ਰਵਾਨ ਹੋਇਆ ਤੇ ਫੇਰ ਜੋ ਜੋ ਤਕਲੀਫ਼ਾਂ ਉਠਾਈਆਂ ਉਹ ਅਸੈਹ ਤੇ ਅਕੈਹ ਹਨ, ਕੈਨੇਡਾ ਤੋਂ ਧੱਕੇ ਖਾ ਕੇ ਵਾਪਸ ਆਏ ਤੇ ਆਉਣ ਸਾਰ ਸਾਡੇ ਨਾਲ ਬਜਬਜ ਤੇ ਜੋ ਬੀਤੀ ਸੋ ਤੂੰ ਅਖ਼ਬਾਰਾਂ ਦੁਆਰਾ ਪੜੀ ਹੋਵੇਗੀ। ਅਸੀਂ ਬਾਦਸ਼ਾਹ ਸਲਾਮਤ ਨੂੰ ਤਾਰਾਂ ਦਿੱਤੀਆਂ, ਕਈ ਇਸ਼ਤਿਹਾਰ ਕੌਮੀ ਸੇਵਕਾਂ ਨੂੰ ਭੇਜੇ ਪਰ ਸਾਡੀ ਕਿਸਮਤ ਦੇ

ਤਿੰਨ ਕਾਣੇ ਹੀ ਪਏ।

"ਆਹ ! ਕਿਸਮਤ ਦੀ ਬਦ ਨਸੀਬੀ ਸੱਯਾਦ ਕਿਆ ਕਰੇ। ਸਿਰ ਤੇ ਗਿਰਾ ਪਹਾੜ ਤੋ ਫਰਯਾਦ ਕਿਆ ਕਰੇ।"

ਮੈਂ - ਪੰਥ ਸੇਵਕ ਵਿੱਚ ਮੈਂ ਕਲ ਹੀ ਪੜਿਆ ਹੈ ਕਿ ਤੁਸੀਂ ਧਰਮ ਰਾਏ ਪਾਸ ਆਸਮਾਨ ਤੇ ਗਏ ਸਾਓ ਤੇ ਓਥੇ ਬ੍ਰਹਮਾ ਨੂੰ ਲੱਜ਼ਤ ਕੀਤਾ ਹੈ, ਕੀ ਏਹ ਠੀਕ ਹੈ ?

ਰੂਹਾਂ - ਸਿੱਖਾ ! ਸੁਣ, ਅਸੀਂ ਜ਼ਰੂਰ ਗਏ ਸਾਂ ਤੇ ਸਾਨੂੰ ਹਰ ਥਾਂ ਜਾਣ ਦੀ ਖੁਲ੍ਹ ਹੈ, ਸਾਡਾ ਸ਼ਹੀਦੀ ਚੋਲਾ ਕਦੇ ਨਾਸ ਨਹੀਂ ਹੋ ਸਕਦਾ, ਪਰ ਅੱਜ ਕੌਮ ਦੇ ਕਵੀਸ਼ਰਾਂ ਤੇ ਪੰਥ ਦਰਦੀਆਂ ਨੂੰ ਸਾਡਾ ਖਿਆਲ ਆ ਗਿਆ ਹੈ। ਪਹਿਲਾਂ ਸਾਡੀ ਬਾਬਤ ਏਹ ਕੁਝ ਲਿਖ ਨਹੀਂ ਸਕਦੇ ਸੀ, ਕਿਉਂਕਿ ਇਹ ਸੱਚ ਬੋਲਣੋਂ ਸੰਕੋਚ ਕਰਦੇ ਸਨ। ਦੂਜੇ ਪਾਸੇ ਖਾਸ ਕ੍ਰਿਪਾਲੂਆਂ ਤੇ ਹਮਦਰਦੀਆਂ ਨੇ ਤਾਂ ਸਾਨੂੰ ਸਿੱਖੀ ਤੋਂ ਖਾਰਜ ਕਰ ਦੇਣ ਦਾ ਫ਼ਤਵਾ ਲਾ ਦਿੱਤਾ ਸੀ ਢੰਡੋਰਾ ਫਰਵਾ ਦਿੱਤਾ ਸੀ ਕਿ ਏਹ ਸਿੱਖ ਨਹੀਂ ਤੇ ਸਾਡਾ ਇਨ੍ਹਾਂ ਨਾਲ ਕੋਈ ਤਅੱਲਕ ਨਹੀਂ। ਜਿਸਦਾ ਨਤੀਜਾ ਇਹ ਹੋਇਆ ਕਿ ਅਨਪੜ੍ਹ ਭਾਈ ਤਾਂ ਏਸ ਮਾਮਲੇ ਨੂੰ ਸਮਝ ਨਾ ਸਕੇ ਤੇ ਬਾਕੀ ਪੜ੍ਹੇ ਲਿਖੇ ਇਨ੍ਹਾਂ ਦੇ ਝਾਂਸੇ ਹੇਠ ਆ ਕੇ ਚੁੱਪ ਹੋ ਰਹੇ। ਆਖਰ ਇਹ ਲੀਡਰ ਆਨਰੇਬਲ ਤੇ ਕੌਮ ਦੇ ਖਾਸ ਠੇਕੇਦਾਰ ਸਕੱਤਰ ਸਾਡੇ ਲਹੂ ਨ੍ਹਾਕੇ ਵੱਡੇ ਵੱਡੇ ਮਰਤਬਿਆਂ ਨੂੰ ਪ੍ਰਾਪਤ ਹੋਏ। ਕੋਈ ਵਜ਼ੀਰ ਬਣਾਇਆ ਗਿਆ ਤੇ ਕਿਸੇ ਨੂੰ ਜਗੀਰ ਪ੍ਰਾਪਤ ਹੋਈ, ਪਰ ਅੱਜ ਕੌਮ ਨੂੰ ਸੱਚ ਸੱਚ ਪਤਾ ਲੱਗ ਗਿਆ ਕਿ ਅਸੀਂ ਬੇਦੋਸ਼ੇ ਸਾਂ ਤੇ ਸੱਚ ਮੁੱਚ ਬੇਦੋਸ਼ੇ ਹਾਂ, ਇਹ ਕੌਮ ਦਾ ਖਿਆਲ ਹੋ ਗਿਆ ਹੈ ਕਿ ਅਸੀਂ ਸਿੱਖ ਸਾਂ ਸਾਨੂੰ ਸਿੱਖੀ ਤੋਂ ਖਾਰਜ ਕਰਨ ਵਾਲੇ ਆਪ ਹੀ ਸਿੱਖ ਨਹੀਂ, ਕਿਉਂਕਿ ਉਹ ਸਿੱਖੀ ਫਰਜ਼ ਤੋਂ ਗਿਰ ਗਏ, ਸੱਚ ਬੋਲਣੋਂ ਟਲ ਗਏ ਤੇ ਬੇਦੋਸ਼ੇ ਸਿੱਖਾਂ ਲਈ ਤੇ ਆਪਦੇ ਕੌਮੀ ਬੇੜੇ ਗੁਰੂ ਨਾਨਕ ਜਹਾਜ਼ ਲਈ ਲਾਲਚ ਤੇ ਦਬਦਬੇ ਵਿੱਚ ਆ ਕੇ ਕੁਛ ਭੀ ਨਾ ਕਰ ਸਕੇ। ਅੱਜ ਸਿੱਖੀ ਦੀਆਂ ਟਾਰਾਂ ਮਾਰਨ ਵਾਲਿਆਂ ਦਾ ਕੌਮ ਵੱਲੋਂ ਮੂੰਹ ਕਾਲਾ ਕੀਤਾ ਜਾ ਰਿਹਾ ਹੈ, ਉਨ੍ਹਾਂ ਦੇ ਰੁਤਬਿਆਂ ਤੇ ਥੂਹ ਥੂਹ ਹੁੰਦੀ ਹੈ। ਜੇ ਉਸ ਵਕਤ ਉਹ ਆਪਣੇ ਫਰਜ਼ ਪੂਰੇ ਕਰਦੇ ਤਾਂ ਗੌਰਮਿੰਟ ਬੇਦੋਸ਼ਿਆਂ ਨੂੰ ਫਾਂਸੀ ਚਾੜ੍ਹਨ ਤੋਂ ਸੰਕੋਚ ਕਰਦੀ, ਤੇ ਅੱਜ ਭਾਈ ਬਲਵੰਤ ਸਿੰਘ ਜੀ ਗ੍ਰੰਥੀ ਵੈਨਕੋਵਰ ਜੈਸੇ ਪ੍ਰੇਮੀ ਤੇ ਅਦੁੱਤੀ ਸੇਵਕ ਪੰਥ ਵਿੱਚ ਆਪਣੇ ਬਾਲ

ਬੱਚਿਆ ਵਿੱਚ ਵੀ ਤੇ ਕੌਮੀ ਸੇਵਕਾਂ ਵਿੱਚ ਵੀ ਹਾਜ਼ਰ ਹੁੰਦੇ, ਜਿਨ੍ਹਾਂ ਲਈ ਕੌਮ ਅੱਜ ਸਹੈਤਾ ਦੀਆਂ ਅਪੀਲਾਂ ਛਾਪ ਰਹੀ ਹੈ, ਸੱਚ ਮੁੱਚ ਗੁਰਵਾਕ ਅਨੁਸਾਰ "ਜੀਵਤ ਪਿਤਰ ਨਾ ਮਾਨੈ ਕੋਊ ਮੂਏ ਸਰਾਧ ਕਰਾਈ" ਵਾਲੀ ਬਾਤ ਹੈ। ਸੋ ਐ ਸਿੱਖ! ਹੁਣ ਸਭ ਦਰੁਸਤੀਆਂ ਹੋ ਜਾਣਗੀਆਂ, ਅਸੀਂ ਹਰ ਜਗਹ ਫਿਰਦੇ ਹਾਂ ਤੇ ਖਾਸ ਪੰਜਾਬ ਸਾਡੀ ਰਿਹਾਇਸ਼ ਹੈ, ਸਾਡੀ ਜ਼ਬਰਦਸਤ ਸ਼ਹੀਦੀ ਨਿਰਮਾਣ ਕੌਮੀ ਸੇਵਕਾਂ ਨੂੰ ਪਰੇਰੇਗੀ ਤੇ ਅਸੀਂ ਤੇਰੀ ਤਰ੍ਹਾਂ ਹਰ ਸਿੱਖ ਨੂੰ ਦਖਾਈ ਦੇਵਾਂਗੇ, ਤੇ ਜਦ ਤੱਕ ਸਾਡਾ ਇਨਸਾਫ ਸਿੱਖ ਕੌਮ ਪੂਰਾ ਪੂਰਾ ਨਹੀਂ ਦੁਆ ਦੇਵੇਗੀ। ਅਸੀਂ ਚੈਨ ਨਹੀਂ ਲਵਾਂਗੇ। ਕੌਮ ਕੰਵਰ ਦਲਜੀਤ ਸਿੰਘ ਤੋਂ ਇਹ ਵੀ ਪੁੱਛੇ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜੋ ਜਹਾਜ਼ ਵਿੱਚ ਸਨ ਕਿਹੜੇ ਗੁਰਦਵਾਰੇ ਸਾਹਿਬ ਅਸਥਾਪਨ ਹਨ? ਕਿਉਂਕਿ ਉਹ ਦਰਬਾਰ ਸਾਹਿਬ ਹਾਂਗ ਕਾਂਗ ਗੁਰਦਵਾਰੇ ਦਾ ਸੀ, ਤੇ ਉਥੇ ਪੁਜਨਾ ਉਚਿਤ ਸੀ। ਸੋ ਕੌਮ ਆਪਣੇ ਕੌਮੀ ਜਹਾਜ਼ ਦੇ ਹਰਜੇ ਲਈ ਤੇ ਬਾਕੀ ਮੁਸਾਫਰਾਂ ਦੀ ਰਿਹਾਈ ਲਈ ਝਟ ਪਟ ਜ਼ਬਰਦਸਤ ਅਵਾਜ਼ ਉਠਾਵੇ ਤਾਂਕਿ ਸਾਡੀਆਂ ਆਤਮਾਂ ਠੰਡੀਆਂ ਹੋਣ। "ਲਓ ਸਤ ਸਿਰੀ ਅਕਾਲ" ਅਸੀਂ ਹੁਣ ਚਲਦੇ ਹਾਂ। ਇਹ ਕਹਿਕੇ ਉਹ ਗਾਇਬ ਹੋ ਗਏ, ਮੇਰੀ ਅੱਖ ਖੁੱਲੀ ਤੇ ਮੈਂ ਹੈਰਾਨ ਰਹਿ ਗਿਆ :

'ਕੌਮ ਦਾ ਸੇਵਕ ਹਰੀ ਸਿੰਘ'

ਉੱਪਰ ਵਾਲਾ ਸੁਪਨਾ ਪੜ੍ਹਕੇ ਸਵਾਲ ਉਠਦਾ ਹੈ ਕਿ ਇਸ ਦੀ ਇਥੇ ਲਿਖਨ ਦੀ ਕੀ ਲੋੜ ਸੀ? ਇਸ ਦਾ ਏਹ ਉੱਤਰ ਹੈ ਕਿ ਸਿੱਖ ਧਰਮ ਅਨੁਸਾਰ ਹੋ ਸਕਦਾ ਹੈ ਕਿ ਸਿੱਖ ਕੌਮ ਦੇ ਆਗੂਆਂ ਵੱਲੋਂ ਦਿੱਤੇ ਹੋਏ ਉੱਪਰ ਦੱਸੀਆਂ ਰੂਹਾਂ ਨੂੰ ਅਸਿਖ ਹੋਣ ਦੇ ਫਤਵੇ ਦੇ ਕਾਰਨ ਇਹ ਸੱਚ ਖੰਡ ਗੁਰਪੁਰੀ ਵਿੱਚ ਨਾ ਪਹੁੰਚ ਸਕੀਆਂ ਹੋਣ ਤੇ ਉਹ ਆਪਣੇ ਆਪ ਨੂੰ ਸਿੱਖ ਬਨਾਉਣ ਦੀ ਉਮੀਦ ਵਿੱਚ ਪੰਜਾਬ ਵਿੱਚ ਹੀ ਭੌਂਦੀਆਂ ਹਨ। ਦੂਜਾ ਇਹ ਵੀ ਹੋ ਸਕਦਾ ਹੈ ਕਿ ਰੂਹਾਂ ਦੇ ਚੱਕਰ ਦਾ ਹੀ ਏਹ ਅਸਰ ਹੋਇਆ ਹੋਵੇ ਕਿ ਸਿੱਖਾਂ ਵਿੱਚ ਅਚਨਚੇਤ ਗੁਰਦੁਆਰਾ ਸੁਧਾਰ ਦੀ ਲਹਿਰ ਜਾਗ ਉਠੀ ਹੋਵੇ ਤੇ ਉਨ੍ਹਾਂ ਬੇਈਮਾਨ ਨਾਮ ਧਰੀਕ ਮਨਮਤ ਵਿੱਚ ਪੈ ਕੇ ਮਨਮਤ ਨਾਲ ਫਤਵਾ ਦੇਣ ਵਾਲਿਆਂ ਸਿੱਖਾਂ ਨੂੰ ਦੁਰਦਸ਼ਾ ਕਰਕੇ ਉਸ ਗੁਰੂ ਘਰ ਦੀ ਉਚ ਪਦਵੀ ਤੋਂ ਕੱਢ ਦਿੱਤਾ ਹੋਵੇ, ਇਸ ਗਲ ਨੂੰ ਏਹ ਦਲੀਲ ਮਜਬੂਤ ਕਰਦੀ ਹੈ ਕਿ ਇਨ੍ਹਾਂ ਰੂਹਾਂ ਦੀ ਪ੍ਰੇਰਨਾ ਨਾਲ ਹੀ ਜੋ ਇਕ ਸਿੱਖ ਨੂੰ ਪੂਰਾ ਹਾਲ ਦੱਸ ਗਈਆਂ ਸਨ ਪੰਥ ਵਿੱਚ ਇਹ ਜਾਗ੍ਰਿਤ ਆਈ :-

(ੳ) ਅਕਾਲੀ ਲਹਿਰ ਦਾ ਅਚਨਚੇਤ ਜ਼ੋਰ ਹੋ ਜਾਣਾ।

(ਅ) ਕੁਕਰਮੀ ਪੁਜਾਰੀਆਂ ਦਾ ਗੁਰਦੁਆਰਿਆਂ ਵਿੱਚੋਂ ਕੱਢਿਆ ਜਾਣਾ।

(ੲ) ਤਰਨ ਤਾਰਨ ਤੇ ਨਨਕਾਨਾ ਸਾਹਿਬ ਵਿੱਚ ਸਿੱਖਾਂ ਦਾ ਸ਼ਹੀਦ ਹੋਣਾ।

(ਸ) ਗੁਰਦੁਆਰਾ ਸੁਧਾਰ ਲਹਿਰ ਨੂੰ ਸਿੱਖਾਂ ਦਾ ਤਨ ਮਨ ਤੇ ਧਨ ਕਰਕੇ ਲਗ ਪੈਣਾ।

(ਹ) ਸਿੱਖ ਕੌਮ ਦੀ ਸ਼ਹੀਦ ਹੋਣ ਵਾਲੀ ਬਹਾਦੁਰੀ ਜਿਸ ਨੂੰ ਉਹ ਭੁੱਲ ਗਏ ਸੀ ਫਿਰ ਜਾਰੀ ਹੋਣੀ।

(ਕ) ਧਾਰਮਕ ਤੇ ਰਾਜਸੀ ਸਵਾਲਾਂ ਬਾਬਤ ਹਿੰਦੂ ਮੁਸਲਮਾਨ ਤੇ ਸਿਖਾਂ ਦਾ ਇਕ ਮਿਕ ਹੋ ਜਾਣਾ ਇਹ ਸਾਰੀਆਂ ਗੱਲਾਂ ਰੂਹਾਂ ਦੀ ਇੱਛਾ ਨਾ ਮਿਲਦੀਆਂ ਹੋਈਆਂ ਸੱਚੀਆਂ ਨਿਸ਼ਾਨੀਆਂ ਹਨ ਜਿਸ ਤੋਂ ਸਾਬਤ ਹੁੰਦਾ ਹੈ ਕਿ 'ਵਚਿਤ੍ਰ ਸੁਪਨਾ' ਜੇ ਮਨ ਘੜਤ ਹੁੰਦਾ ਤਾਂ ਇਤਨੀ ਜਲਦੀ ਇਹ ਅਦਲਾ ਬਦਲੀ ਨਾ ਹੁੰਦੀ ਤੇ ਰੂਹਾਂ ਤੋਂ ਬਿਨਾਂ ਅਜੇਹੀ ਪੇਸ਼ੀਨਗੋਈ ਹੋਣੀ ਅਸੰਭਵ ਸੀ, ਇਸਤੋਂ ਅੱਗੇ ਇਹ ਮੰਨ ਲੈਣਾ ਵੀ ਕੋਈ ਔਖਾ ਨਹੀਂ ਕਿ ਬਜਬਜ ਦੀਆਂ ਰੂਹਾਂ ਨਾਲ ਨਨਕਾਣੇ ਸਾਹਿਬ ਦੀਆਂ ਰੂਹਾਂ ਮਿਲਕੇ ਅੱਗੇ ਨਾਲੋਂ ਜ਼ਬਰਦਸਤ ਕੰਮ ਕਰ ਸਕਦੀਆਂ ਹਨ।"[1]

# ਬਾਬਾ ਗੁਰਦਿੱਤ ਸਿੰਘ ਮੁੜ ਜਨਤਾ ਵਿੱਚ

ਜਦ 29 ਸਤੰਬਰ 1914 ਨੂੰ ਕਲਕੱਤੇ ਦੇ ਬਜ ਬਜ ਘਾਟ 'ਤੇ ਗੋਲੀਬਾਰੀ ਹੋਈ ਤਾਂ ਬਾਬਾ ਗੁਰਦਿੱਤ ਸਿੰਘ ਬਚ ਕੇ ਨਿਕਲਣ ਵਿੱਚ ਸਫ਼ਲ ਹੋ ਗਿਆ ਸੀ। ਉਹ ਘਟਨਾ ਵਾਲੀ ਥਾਂ ਤੋਂ ਕਾਫ਼ੀ ਦੂਰ ਨਿਕਲ ਕੇ ਕੁਛ ਬੰਗਾਲੀਆਂ ਕੋਲ ਪਹੁੰਚ ਗਿਆ ਸੀ। ਬਾਬਾ ਜੀ ਦੀ ਖੁਸ਼ ਕਿਸਮਤੀ ਸੀ ਕਿ ਉਸ ਵਕਤ ਉਸ ਦੀ ਜੇਬ ਵਿੱਚ ਅੱਠ ਸੋ ਪੈਂਹਠ ਪੌਂਡ ਸਨ। ਉਸ ਨੇ ਪੈਸੇ ਦੇ ਕੇ ਕੁਛ ਬੰਗਾਲੀਆਂ ਨੂੰ ਕਿਸੇ ਵਕੀਲ ਜਾਂ ਰਾਸ਼ਟਰੀ ਆਗੂ ਸੀ.ਆਰ.ਦਾਸ ਨੂੰ ਮਿਲਾਉਣ ਦੀ ਬੇਨਤੀ ਕੀਤੀ ਸੀ ਪਰ ਉਸ ਦੇ ਯਤਨ ਅਸਫ਼ਲ ਹੋਏ ਸਨ ਅਖੀਰ ਉਸ ਨੇ ਕਲਕੱਤੇ ਵਿੱਚੋਂ ਨਿਕਲ ਕੇ ਪੰਜਾਬ ਵੱਲ ਜਾਣ ਦੀ ਬਜਾਏ ਦੱਖਣ 'ਚ ਜਗਨ ਨਾਥ ਪੁਰੀ ਜਾਣ ਦਾ ਫੈਸਲਾ ਕਰ ਲਿਆ! ਕਿਉਂਕਿ ਪੰਜਾਬ ਵਾਲੇ ਪਾਸੇ ਤਾਂ ਉਸ ਦੀ ਤੇਜੀ ਨਾਲ ਭਾਲ ਹੋ ਰਹੀ ਸੀ। ਅੰਗਰੇਜ਼ ਸਰਕਾਰ ਨੇ ਉਸ ਦੀ ਗ੍ਰਿਫਤਾਰੀ ਲਈ ਹਜ਼ਾਰ ਰੁਪਏ ਦੇ ਇਨਾਮ ਦਾ ਐਲਾਨ ਕਰ ਦਿੱਤਾ ਸੀ ਤੇ ਉਸ ਦੇ ਫੋਟੋ ਅਖ਼ਬਾਰਾਂ ਵਿੱਚ ਛਪਵਾ ਦਿੱਤੇ ਸਨ। ਬੰਗਾਲੀਆਂ ਨੇ ਉਸ ਨੂੰ ਸਿੱਖੀ ਸਰੂਪ ਤਜਕੇ ਬੰਗਾਲੀ ਭੇਸ ਧਾਰਨ ਦੀ ਸਲਾਹ ਦਿੱਤੀ, ਪਰ ਬਾਬਾ ਜੀ ਨੇ ਜਾਨ ਨਾਲੋਂ ਸਿੱਖੀ ਸਰੂਪ ਨੂੰ ਪਿਆਰਾ ਜਾਣਿਆ ਸੀ। ਉਸ ਨੇ ਬੰਗਾਲੀਆਂ ਨੂੰ ਕਿਹਾ ਕਿ "ਮੈਂ ਗੁਰੂ ਗੋਬਿੰਦ ਸਿੰਘ ਦਾ ਖਾਲਸਾ ਹਾਂ, ਕੇਸਾਂ ਦੀ ਬੇਅਦਬੀ ਕਰਨੀ ਮੇਰਾ ਧਰਮ ਆਗਿਆ ਨਹੀਂ ਦਿੰਦਾ। ਇਹ ਸ਼ਕਲ ਧਾਰਨ ਨਾਲੋਂ ਮੈਨੂੰ ਮਰਨਾ ਚੰਗਾ।"[1] ਬਾਬਾ ਜੀ ਦੀ ਇਹ ਜ਼ਿੱਦ ਦੇਖਕੇ ਬੰਗਾਲੀ ਹੈਰਾਨ ਹੋ ਗਏ ਸਨ, ਅਖੀਰ ਉਹਨਾਂ ਨੇ ਤੈਸ਼ ਵਿੱਚ ਆਕੇ ਕਿਹਾ ਸੀ, "ਜੇ ਜਾਨ ਏਨੀ ਸਸਤੀ ਕਰ ਦਿੱਤੀ ਹੈ ਤਾਂ ਤੇਰੀ ਮਰਜੀ।"

ਬਾਬਾ ਜੀ ਦਾ ਕਲਕੱਤੇ ਤੋਂ ਸ਼ੁਰੂ ਹੋਇਆ ਇਹ ਪੈਰ ਚੱਕਰ ਐਨਾ ਲੰਬਾ ਹੋ ਗਿਆ ਕਿ ਉਹ ਸੱਤ ਸਾਲ ਗੁਪਤਵਾਸ ਵਿੱਚ ਹੀ ਵਿਚਰਦੇ ਰਹੇ। ਗੁਪਤਵਾਸ ਵਿੱਚ ਵਿਚਰਦਿਆਂ ਬਾਬਾ ਜੀ ਨੇ ਅਕਹਿ ਤੇ ਅਸਿਹ ਕਸ਼ਟ ਝੱਲੇ ਸਨ ਪਰ ਕਦੇ ਵੀ ਉਹਨਾਂ ਨੇ ਹੌਸਲਾ ਨਹੀਂ ਹਾਰਿਆ। ਉਹਨਾਂ ਦਾ ਲੱਖਾਂ ਰੁਪਏ ਦਾ ਨੁਕਸਾਨ ਹੋ ਗਿਆ ਸੀ, ਇਕਲੌਤਾ ਪੁੱਤਰ ਵਿੱਛੜ ਗਿਆ ਤੇ ਕਿੰਨੇ ਸਾਰੇ ਸਾਥੀ ਸ਼ਹੀਦ ਹੋ ਗਏ ਸਨ, ਪਰ ਉਹਨਾਂ ਨੇ ਗੁਰੂ ਦਾ ਭਾਣਾ ਮਿੱਠਾ ਕਰਕੇ ਮੰਨ ਲਿਆ ਸੀ। ਗੁਪਤਵਾਸ ਦੌਰਾਨ ਉਹ ਜਗਨਾਥ ਪੁਰੀ, ਸ੍ਰੀ ਹਜ਼ੂਰ ਸਾਹਿਬ, ਝਾਂਸੀ, ਗਵਾਲੀਅਰ, ਕੋਇਟਾ,

ਬੂੰਦੀ, ਬੜੌਦਾ, ਕੱਛ ਗੁਜਰਾਤ ਆਦਿ ਵਿੱਚ ਵਿਚਰੇ ਸਨ। ਉਹ ਕੰਡਿਆਲੇ ਜੰਗਲਾਂ, ਖੁਸ਼ਕ ਪਹਾੜਾਂ ਤੇ ਤਪਦੇ ਮਾਰੂਥਲਾਂ ਨੂੰ ਪੈਦਲ ਗਾਹੁੰਦੇ ਰਹੇ ਸਨ। ਕਈ ਵਾਰ ਉਹਨਾਂ ਨੇ ਤੀਹ-ਤੀਹ, ਚਾਲੀ-ਚਾਲੀ ਕੋਹ ਦਾ ਪੈਂਡਾ ਇਕੋ ਦਿਨ ਵਿੱਚ ਕੀਤਾ ਸੀ। ਇਹਨਾਂ ਥਾਵਾਂ ਤੇ ਵਿਚਰਦਿਆਂ ਉਹਨਾਂ ਨੇ ਕਈ ਵਾਰ ਮੌਤ ਅਤੇ ਗ੍ਰਿਫਤਾਰੀ ਦਾ ਸਾਹਮਣਾ ਕੀਤਾ ਸੀ ਪਰ ਉਹ ਵਾਹਿਗੁਰੂ ਦੇ ਭਰੋਸੇ ਹਰ ਬਿਪਤ ਕਾਲ ਤੋਂ ਬਚ ਜਾਂਦੇ ਸਨ। ਉਹਨਾਂ ਦਾ ਵੱਡਾ ਓਟ ਆਸਰਾ ਗੁਰਬਾਣੀ ਸੀ। ਮੀਂਹ ਜਾਵੇ ਹਨੇਰੀ ਜਾਵੇ ਉਹਨਾਂ ਕਦੇ ਨਿੱਤ ਨੇਮ ਨਹੀਂ ਖੁੰਝਾਇਆ ਸੀ। ਗੁਪਤਵਾਸ ਸਮੇਂ ਵੀ ਬਹੁਤ ਸਾਰੇ ਹਮਦਰਦਾਂ ਨੇ ਉਹਨਾਂ ਨੂੰ ਸਿੱਖੀ ਸਰੂਪ ਤਜ ਦੇਣ ਦੀ ਸਲਾਹ ਦਿੱਤੀ ਸੀ ਪਰ ਉਹ ਸਿਰਫ਼ ਮੁਸਕਰਾ ਛੱਡਿਆ ਕਰਦੇ ਸਨ। ਗੁਪਤਵਾਸ ਦੌਰਾਨ ਉਹਨਾਂ ਨੇ ਆਪਣਾ ਨਾਂਅ ਭਾਈ ਹਰੀ ਸਿੰਘ ਰੱਖ ਲਿਆ ਸੀ।

ਜਿਵੇਂ ਕਿ ਪਹਿਲਾਂ ਜਿਕਰ ਕਰ ਚੁੱਕੇ ਹਾਂ ਕਿ ਬਾਬਾ ਗੁਰਦਿੱਤ ਸਿੰਘ ਉਹਨਾਂ ਖੁਸ਼ਕਿਸਮਤ ਬੰਦਿਆਂ ਵਿੱਚੋਂ ਸਨ ਜੋ ਮਿੱਟੀ ਨੂੰ ਵੀ ਹੱਥ ਲਾਉਣ ਤਾਂ ਉਹ ਸੋਨਾ ਬਣ ਜਾਂਦੀ ਹੈ। ਗਵਾਲੀਅਰ ਨੇੜੇ ਉਸ ਨੇ ਸਿੱਖ ਪਰਵਾਰਾਂ ਨਾਲ ਨੇੜਤਾ ਹਾਸਲ ਕਰਕੇ ਉਸ ਇਲਾਕੇ ਵਿੱਚ ਹੀ ਰਿਹਾਇਸ਼ ਕਰ ਲਈ ਤੇ ਇਸ ਇਲਾਕੇ ਵਿੱਚ ਨਹਿਰਾਂ ਅਤੇ ਤਲਾਬ ਖੋਦਣ ਦੀ ਠੇਕੇਦਾਰੀ ਦਾ ਕੰਮ ਸ਼ੁਰੂ ਕਰ ਲਿਆ। ਇੱਥੇ ਉਹਨਾਂ ਦਾ ਪੁਰਾਣਾ ਤਜਰਬਾ ਕੰਮ ਆਇਆ, ਉਹਨਾਂ ਨੂੰ ਚੰਗਾ ਮੁਨਾਫ਼ਾ ਹੋਣ ਲੱਗ ਪਿਆ। ਇਸ ਮੁਨਾਫ਼ੇ ਨਾਲ ਉਹਨਾਂ ਨੇ ਕੱਪੜੇ ਦਾ ਵਪਾਰ ਵੀ ਸ਼ੁਰੂ ਕਰ ਲਿਆ ਤੇ ਫੇਰੇ ਤੋਰੇ ਲਈ ਘੋੜੀ ਵੀ ਰੱਖ ਲਈ।

ਜਦ ਬਾਬਾ ਗੁਰਦਿੱਤ ਸਿੰਘ ਦਾ ਕਾਰੋਬਾਰ ਚੜ੍ਹਾਈ ਵੱਲ ਜਾ ਰਿਹਾ ਸੀ ਤਾਂ ਉਥੇ ਰਹਿੰਦੇ ਕਿਸੇ ਸਿੱਖ ਨੇ ਉਹਨਾਂ ਦੀ ਅਸਲੀਅਤ ਦੀ ਪੈੜ ਲੱਭ ਲਈ। ਉਸ ਨੇ ਪੰਜਾਬ ਪੁਲਿਸ ਨੂੰ ਇਸ ਬਾਰੇ ਸੂਚਿਤ ਕਰ ਦਿੱਤਾ। ਪ੍ਰਮਾਤਮਾ ਨੇ ਬਾਬਾ ਗੁਰਦਿੱਤ ਸਿੰਘ ਨੂੰ ਅਜਿਹਾ ਅੰਤਰ ਗਿਆਨ ਬਖਸ਼ਿਆ ਸੀ ਕਿ ਉਹ ਆਉਣ ਵਾਲੇ ਖ਼ਤਰੇ ਨੂੰ ਪਹਿਲਾਂ ਹੀ ਭਾਂਪ ਜਾਂਦੇ ਸਨ। ਪੰਜਾਬ ਪੁਲਸ ਦੇ ਸਿਪਾਹੀ ਉਹਨਾਂ ਨੂੰ ਗ੍ਰਿਫਤਾਰ ਕਰਨ ਲਈ ਉਸ ਇਲਾਕੇ ਵਿੱਚ ਪਹੁੰਚੇ ਤਾਂ ਬਾਬਾ ਜੀ ਨੂੰ ਵੀ ਇਸ ਬਾਰੇ ਪਤਾ ਲੱਗ ਗਿਆ।

ਉਹਨਾਂ ਦੀ ਗ੍ਰਿਫਤਾਰੀ ਲਈ ਨੇੜੇ ਤੇੜੇ ਦੇ ਸਟੇਸ਼ਨਾਂ 'ਤੇ ਵੀ ਪਹਿਰੇ ਲੱਗ ਚੁੱਕੇ ਸਨ। ਚਾਰੇ ਪਾਸਿਉਂ ਖ਼ਤਰੇ 'ਚ ਘਿਰਿਆ ਹੋਇਆ ਮਹਿਸੂਸ ਕਰਕੇ ਬਾਬਾ ਜੀ ਨੇ ਆਪਣੀ ਰਿਹਾਇਸ਼ 'ਤੇ ਸੁੱਕਾ ਘਾਹ ਖਿੰਡਾ ਕੇ ਉੱਤੇ ਬਾਰੂਦ ਭੁੱਕ ਦਿੱਤਾ ਕਿ ਜਦ ਪੁਲਸ ਵਾਲੇ ਉਹਨਾਂ ਨੂੰ ਗ੍ਰਿਫਤਾਰ ਕਰਨ ਲਈ ਆਉਣਗੇ ਤਾਂ ਉਹ ਅੱਗ ਲਗਾ ਕੇ ਆਪਣੇ ਆਪ ਨੂੰ ਖ਼ਤਮ ਕਰ ਲਵੇਗਾ। ਇਸ ਤਰ੍ਹਾਂ ਵਿਉਂਤ ਬਣਾ ਕੇ ਉਹ ਵਾਹਿਗੁਰੂ ਦੇ ਭਰੋਸੇ ਨਿਸਚਿੰਤ ਹੋ ਕੇ ਸੌਂ ਗਿਆ। ਪਰ ਰਾਤ ਨੂੰ ਇੱਕ ਚਮਤਕਾਰ

ਵਾਪਰਿਆ। ਦੁੱਧ ਚਿੱਟੇ ਕੱਪੜਿਆਂ ਵਿੱਚ ਸਜੇ ਬਾਬਾ ਰਾਮ ਸਿੰਘ ਸਰਹਾਲੀ ਨੇ ਉਹਨਾਂ ਨੂੰ ਸੁਪਨੇ ਵਿੱਚ ਦਰਸ਼ਨ ਦਿੱਤੇ ਅਤੇ ਪਿੱਠ 'ਤੇ ਥਾਪੜਾ ਦੇ ਕੇ ਆਖਿਆ :

"ਦਿਲ ਨਾ ਛੱਡ ਪੁੱਤਰ, ਤੂੰ ਅਜੇ ਬਹੁਤ ਕੰਮ ਕਰਨੇ ਹੈ।"[2]

ਬਾਬਾ ਜੀ ਮੁੜ ਹੌਂਸਲੇ ਵਿੱਚ ਹੋ ਗਏ ਤੇ ਉਹ ਆਪਣੇ ਸਾਰੇ ਕਾਰੋਬਾਰ ਨੂੰ ਲੱਤ ਮਾਰ ਕੇ ਸਿਰਫ਼ ਇੱਕ ਪੋਟਲੀ ਲੈ ਕੇ ਪੈਦਲ ਹੀ ਕੋਇਟਾ-ਬੂੰਦੀ ਵੱਲ ਨਿਕਲ ਗਏ।

ਜੁਗਤੀ ਅਤੇ ਚੁਸਤਬੁੱਧ ਹੋਣ ਕਾਰਨ ਬਾਬਾ ਗੁਰਦਿੱਤ ਸਿੰਘ ਨੇ ਫਿਰਦਿਆਂ ਤੁਰਦਿਆਂ ਵੈਦਿਕ ਦੇ ਗ੍ਰੰਥ ਪੜ੍ਹ ਕੇ ਵੈਦਗਿਰੀ ਦਾ ਕੰਮ ਸਿੱਖ ਲਿਆ ਸੀ। ਗੁਜਰਾਤ ਵਿੱਚ ਫਿਰਦਿਆਂ-ਤੁਰਦਿਆਂ ਉਹਨਾਂ ਨੇ ਗੁਜ਼ਾਰੇ ਜੋਗੀ ਗੁਜਰਾਤੀ ਬੋਲੀ ਵੀ ਸਿੱਖ ਲਈ ਸੀ। ਉਹ ਗੁਜਰਾਤ ਦੇ ਕਈ ਪਿੰਡਾਂ ਕਸਬਿਆਂ ਵਿੱਚ ਘੁੰਮਦੇ ਘੁੰਮਾਉਂਦੇ ਰਹੇ ਅਖੀਰ ਬੜੌਦਾ ਨੇੜੇ ਰੂਪਪੁਰ ਪਾਤਮ ਨਾਂਅ ਦੇ ਪਿੰਡ ਵਿੱਚ ਜਾ ਕੇ ਵੈਦਗਿਰੀ ਦਾ ਕੰਮ ਤੋਰ ਲਿਆ ਜਿਸ ਨਾਲ ਉਹਨਾਂ ਦਾ ਇਲਾਕੇ ਵਿੱਚ ਚੰਗਾ ਰਸੂਖ ਬਣ ਗਿਆ। ਇਥੇ ਉਹ ਦੋ ਸਾਲ ਤੱਕ ਟਿਕੇ ਰਹੇ।

ਗੁਪਤਵਾਸ ਵਿੱਚ ਵਿਚਰਦਿਆਂ ਵੀ ਬਾਬਾ ਗੁਰਦਿੱਤ ਸਿੰਘ ਨੇ ਦੇਸ਼ ਅਤੇ ਪੰਜਾਬ ਦੀ ਰਾਜਨੀਤੀ 'ਤੇ ਬੜੇ ਨੇੜਿਉਂ ਨਜ਼ਰ ਰੱਖੀ ਹੋਈ ਸੀ। ਕਿਤਾਬਾਂ ਅਤੇ ਅਖ਼ਬਾਰਾਂ ਪੜ੍ਹਨ ਦਾ ਚਸਕਾ ਤਾਂ ਉਹਨਾਂ ਨੂੰ ਸ਼ੁਰੂ ਤੋਂ ਹੀ ਸੀ, ਗੁਪਤਵਾਸ ਵਿੱਚ ਵੀ ਉਹਨਾਂ ਨੇ ਕਿਸੇ ਨਾ ਕਿਸੇ ਤਰੀਕੇ ਨਾਲ ਸਾਧਨ ਜੁਟਾਕੇ ਇਸ ਸ਼ੌਕ ਨੂੰ ਬਰਕਰਾਰ ਰੱਖਿਆ ਸੀ। ਸਾਕੇ ਤੋਂ ਤੁਰੰਤ ਬਾਅਦ ਹੀ ਉਹਨਾਂ ਨੇ ਹੈਦਰਾਬਾਦ ਰਿਆਸਤ ਵਿੱਚ ਨੌਕਰੀ ਕਰ ਰਹੇ ਨਿਹਾਲ ਸਿੰਘ ਨਾਂਅ ਦੇ ਸਿਪਾਹੀ ਨਾਲ ਯਾਰੀ ਗੰਢ ਕੇ, ਉਸ ਨੂੰ ਪੰਜਾਬ ਭੇਜਕੇ ਜਿਥੇ ਆਪਣੇ ਪ੍ਰਵਾਰ ਦੀ ਖਬਰ ਸਾਰ ਮੰਗਵਾਈ ਸੀ, ਉਥੇ ਤਿੰਨ ਚਾਰ ਮਹੀਨਿਆਂ ਦੀਆਂ, 'ਖਾਲਸਾ ਸਮਾਚਾਰ', 'ਖਾਲਸਾ ਸੇਵਕ' ਅਤੇ ਹੋਰ ਅਖਬਾਰਾਂ ਮੰਗਵਾ ਕੇ ਸਾਕੇ ਦੇ ਪ੍ਰਤੀਕਰਮ ਨੂੰ ਵਾਚਿਆ ਸੀ। ਗੁਜਰਾਤ ਰਹਿੰਦਿਆਂ ਵੀ ਉਹਨਾਂ ਨੇ ਅਖਬਾਰਾਂ ਨਾਲ ਲਗਾਤਾਰ ਨਾਤਾ ਜੋੜੀ ਰੱਖਿਆ ਸੀ। 13 ਅਪ੍ਰੈਲ 1919 ਨੂੰ ਸ੍ਰੀ ਅੰਮ੍ਰਿਤਸਰ ਦੇ ਜਲ੍ਹਿਆਂ ਵਾਲਾ ਬਾਗ ਵਿੱਚ ਸਾਕਾ ਹੋ ਗਿਆ ਸੀ। ਅੰਗਰੇਜ ਹਾਕਮਾਂ ਨੇ ਅੰਨ੍ਹੇਵਾਹ ਗੋਲੀਆਂ ਚਲਾ ਕੇ ਸੈਂਕੜੇ ਹੀ ਨਿਰਦੋਸ਼ ਲੋਕਾਂ ਨੂੰ ਭੁੰਨ ਦਿੱਤਾ ਸੀ। ਜਦ ਇਸ ਕਤਲੇਆਮ ਦਾ ਪਤਾ ਬਾਬਾ ਗੁਰਦਿੱਤ ਸਿੰਘ ਨੂੰ ਲੱਗਿਆ ਤਾਂ ਉਸ ਦਾ ਕੋਮਲ ਮਨ ਡਾਢਾ ਹੀ ਬੇਚੈਨ ਹੋ ਗਿਆ। ਅੰਗਰੇਜ਼ ਹਾਕਮਾਂ ਪ੍ਰਤੀ ਉਸ ਦੇ ਮਨ ਵਿੱਚ ਗੁੱਸਾ ਤਾਂ ਪਹਿਲਾਂ ਵੀ ਰਿੱਝ ਰਿਹਾ ਸੀ, ਹੁਣ ਇਹ ਉਬਾਲੇ ਮਾਰਨ ਲੱਗ ਪਿਆ।

ਉਸ ਵਕਤ ਕਾਂਗਰਸ ਦੀ ਅਹਿੰਸਾਵਾਦੀ ਰਾਜਨੀਤੀ ਦੇਸ਼ ਦੀ ਮੁੱਖ ਧਾਰਾ ਬਣ ਚੁੱਕੀ ਸੀ ਤੇ ਮਹਾਤਮਾ ਗਾਂਧੀ ਦੇਸ਼ ਪੱਧਰੀ ਲੀਡਰ ਦੇ ਤੌਰ 'ਤੇ ਸਥਾਪਤ ਹੋ ਚੁੱਕਿਆ ਸੀ। ਬਾਬਾ ਗੁਰਦਿੱਤ ਸਿੰਘ ਵੀ ਕਾਂਗਰਸ ਦੀ ਰਾਜਨੀਤੀ ਤੋਂ ਪ੍ਰਭਾਵਤ

ਹੋਇਆ। ਉਸ ਦੇ ਮਨ ਵਿੱਚ ਮਹਾਤਮਾ ਗਾਂਧੀ ਪ੍ਰਤੀ ਸ਼ਰਧਾ ਉਪਤਨ ਹੋ ਚੁੱਕੀ ਸੀ। ਉਸ ਨੇ ਅਹਿਮਦਾਬਾਦ ਵਿੱਚ ਜਾ ਕੇ ਗਾਂਧੀ ਨੂੰ ਮਿਲਣ ਦਾ ਫੈਸਲਾ ਕਰ ਲਿਆ। ਉਹ ਅਹਿਮਦਾਬਾਦ ਪਹੁੰਚ ਵੀ ਗਿਆ। ਪਰ ਉਸ ਦੇ ਸ਼ੰਕਾਲੂ ਮਨ ਨੇ ਕਿਹਾ ਕਿ ਉਸ ਦੇ ਪਿੱਛੇ ਤਾਂ ਸੀ.ਆਈ.ਡੀ ਵਾਲੇ ਲੱਗੇ ਹੋਏ ਹਨ, ਇਸੇ ਭੈਅ ਵੱਸ ਉਹ ਮਹਾਤਮਾ ਗਾਂਧੀ ਨੂੰ ਮਿਲਣ ਤੋਂ ਵਗੈਰ ਹੀ ਵਾਪਸ ਆ ਗਿਆ। ਉਸ ਤੋਂ ਬਾਅਦ ਬਾਬਾ ਗੁਰਦਿੱਤ ਸਿੰਘ ਕਾਂਗਰਸ ਦੇ ਦੋ ਹੋਰ ਲੀਡਰਾਂ ਜੀ.ਕੇ.ਦਾਸ ਅਤੇ ਦਇਆ ਭਾਈ ਪਰੋਹਤ ਨੂੰ ਮਿਲਿਆ ਪਰ ਉਹਨਾਂ ਨੇ ਬਾਬਾ ਜੀ ਦੀਆਂ ਸੰਕੇਤਾਂ ਵਿੱਚ ਕੀਤੀਆਂ ਗਈਆਂ ਗੱਲਾਂ ਤੋਂ ਉਸ ਨੂੰ ਕੋਈ ਸੀ.ਆਈ.ਡੀ. ਦਾ ਬੰਦਾ ਸਮਝ ਲਿਆ ਅਤੇ ਉਸ ਨੂੰ ਗੰਭੀਰਤਾ ਨਾਲ ਨਾ ਲਿਆ। ਦਸੰਬਰ 1919 ਵਿੱਚ ਕਾਂਗਰਸੀ ਲੀਡਰ ਬਾਲ ਗੰਗਾਧਰ ਤਿਲਕ ਬੜੌਦੇ ਆਇਆ ਤਾਂ, ਬਾਬਾ ਗੁਰਦਿੱਤ ਸਿੰਘ ਨੇ ਉਥੇ ਜਾ ਕੇ ਉਸ ਨੂੰ ਮਿਲਣ ਦੀ ਕੋਸ਼ਿਸ਼ ਕੀਤੀ ਪਰ ਉਹ ਭੀੜ ਭੜੱਕੇ ਕਾਰਨ ਮਿਲਣ ਦੀ ਜੁਰੱਅਤ ਨਾ ਜੁਟਾ ਸਕੇ।

ਹੁਣ ਉਹਨਾਂ ਨੇ ਲੀਡਰਾਂ ਨੂੰ ਮਿਲਣ ਦੀ ਗਰਜ ਵੱਸ ਬੰਬਈ ਜਾ ਕੇ ਰਹਿਣ ਦਾ ਫੈਸਲਾ ਕਰ ਲਿਆ। ਲੀਡਰ, ਬੰਬਈ ਵਿੱਚ ਤਾਂ ਅਕਸਰ ਹੀ ਆਉਂਦੇ ਰਹਿੰਦੇ ਸਨ। ਸ਼ਹਿਰ ਤੋਂ ਬਾਰਾਂ ਮੀਲ ਦੂਰ ਮਾਰਵਾੜੀ ਸੇਠ ਦੁਰਲੱਭ ਭਾਈ ਰਤਨ ਸਿੰਘ ਦਾ ਜਹਾਜ਼ ਮੁਰੰਮਤ ਕਰਨ ਦਾ ਕਾਰਖਾਨਾ ਸੀ। ਕਿਸੇ ਨਾ ਕਿਸੇ ਤਰ੍ਹਾਂ ਬਾਬਾ ਜੀ ਸੇਠ ਦਾ ਮਨ ਜਿੱਤਣ ਵਿੱਚ ਕਾਮਯਾਬ ਹੋ ਗਏ ਅਤੇ ਉਸ ਨੇ ਉਹਨਾਂ ਨੂੰ ਕਾਰਖਾਨੇ ਦੀ ਡਿਸਪੈਂਸਰੀ ਵਿੱਚ ਨੌਕਰੀ 'ਤੇ ਰੱਖ ਲਿਆ। ਜਿਥੇ ਪ੍ਰਮਾਤਮਾ ਨੇ ਬਾਬਾ ਗੁਰਦਿੱਤ ਸਿੰਘ ਨੂੰ ਬਾਰੀਕ ਬੁੱਧੀ ਦਿੱਤੀ ਸੀ ਉੱਥੇ ਉਸ ਦੀ ਸਖ਼ਸ਼ੀਅਤ ਵਿੱਚ ਵਿਸ਼ੇਸ਼ ਕਸ਼ਿਸ਼ ਸੀ, ਜਿਸ ਕਾਰਨ ਉਹ ਜਲਦੀ ਹੀ ਆਲੇ-ਦੁਆਲੇ ਨਾਲ ਪਰਚੋਂ ਪਾ ਲੈਂਦੇ ਸਨ। ਕਾਰਖਾਨੇ ਵਿੱਚ ਵੀ ਛੇਤੀ ਹੀ ਉਨ੍ਹਾਂ ਦੀ ਇੱਜਤ ਅਤੇ ਭੱਲ ਬਣ ਗਈ ਤੇ ਉਹਨਾਂ ਦੀ ਸਿਆਪਣ ਭਰੀ ਰਾਇ ਦੀ ਕਦਰ ਹੋਣ ਲੱਗ ਪਈ। ਇੱਥੇ ਉਹਨਾਂ ਨੇ ਮੁੜ ਵੀ.ਜੇ.ਪਟੇਲ ਨਾਲ ਰਾਬਤਾ ਕਾਇਮ ਕਰ ਲਿਆ। ਪਰ ਉਹਨਾਂ ਦੀਆਂ ਗੱਲਾਂ ਸੁਣਕੇ ਪਟੇਲ ਨੇ ਮਹਾਤਮਾ ਗਾਂਧੀ ਨੂੰ ਮਿਲਣ ਦਾ ਸੁਝਾਅ ਦਿੱਤਾ।

ਇੱਕ ਦਿਨ ਬਾਬਾ ਗੁਰਦਿੱਤ ਸਿੰਘ ਨੂੰ ਪਤਾ ਲੱਗਿਆ ਕਿ ਮਹਾਤਮਾ ਗਾਂਧੀ ਸੇਠ ਰੇਵਾ ਸ਼ੰਕਰ ਮਤੀਵਾਲਾ ਦੇ ਘਰ ਆਏ ਹੋਏ ਹਨ, ਉਹ ਕਈ ਦਿਨ ਉਹਨਾਂ ਨੂੰ ਮਿਲਣ ਲਈ ਉੱਥੇ ਜਾਂਦੇ ਰਹੇ ਪਰ ਮਹਾਤਮਾ ਦੇ ਸੇਵਾਦਾਰ ਉਸ ਨੂੰ ਵਾਪਸ ਮੋੜ ਦਿੰਦੇ ਸਨ। ਇੱਕ ਦਿਨ ਉਹ ਮਹਾਤਮਾ ਗਾਂਧੀ ਨੂੰ ਮਿਲਣ ਵਿੱਚ ਕਾਮਯਾਬ ਹੋ ਗਏ। ਉਹਨਾਂ ਨੇ ਜਲ੍ਹਿਆਂ ਵਾਲੇ ਫੰਡ ਲਈ ਪੰਜ ਰੁਪਏ ਦਾ ਨੋਟ ਭੇਟ ਕਰਨ ਤੋਂ ਇਲਾਵਾ ਆਪਣੀ ਗੜਵੀ ਅਤੇ ਕੋਟ ਵੀ ਦੇ ਦਿੱਤਾ। ਮਹਾਤਮਾ ਨੇ ਗੜਵੀ ਅਤੇ ਕੋਟ ਵਾਪਸ ਲੈਣ ਲਈ ਜ਼ੋਰ ਪਾਇਆ ਤਾਂ ਬਾਬਾ ਗੁਰਦਿੱਤ ਨੇ ਵਾਪਸ

ਲੈਣ ਤੋਂ ਦ੍ਰਿੜਤਾ ਨਾਲ ਨਾਂਹ ਕਰ ਦਿੱਤੀ। ਮਹਾਤਮਾ ਉਸ ਦੀ ਕੁਰਬਾਨੀ ਤੋਂ ਡਾਢਾ ਪ੍ਰਭਾਵਤ ਹੋਇਆ। ਹੁਣ ਬਾਬਾ ਗੁਰਦਿੱਤ ਸਿੰਘ ਨੂੰ ਲੱਗਿਆ ਕਿ ਉਸ ਨੇ ਗੱਲਬਾਤ ਕਰਨ ਲਈ ਮਾਕੂਲ ਮਹੌਲ ਤਿਆਰ ਕਰ ਲਿਆ ਹੈ। ਮਹਾਤਮਾ ਨੇ ਉਸ ਨੂੰ ਗੱਲਬਾਤ ਕਰਨ ਲਈ ਕਿਹਾ ਤਾਂ, ਉਸ ਨੇ ਪ੍ਰਾਈਵੇਟ ਗੱਲ ਕਰਨ ਦੀ ਮੰਗ ਕੀਤੀ। ਉਸ ਵਕਤ ਸ੍ਰੀਮਤੀ ਸਰਲਾ ਦੇਵੀ ਚੌਧਰਾਣੀ ਸਮੇਤ ਕਿੰਨੇ ਹੀ ਕਾਂਗਰਸੀ ਆਗੂ ਮਹਾਤਮਾ ਗਾਂਧੀ ਦੇ ਆਲੇ-ਦੁਆਲੇ ਬੈਠੇ ਹੋਏ ਸਨ। ਬਾਬਾ ਗੁਰਦਿੱਤ ਸਿੰਘ ਦਾ ਤਹਿਕਿਆ ਹੋਇਆ ਮਨ ਉਨ੍ਹਾਂ 'ਤੇ ਵੀ ਭਰੋਸਾ ਨਹੀਂ ਕਰ ਰਿਹਾ ਸੀ। ਮਹਾਤਮਾ ਨੇ ਪ੍ਰਾਈਵੇਟ ਗੱਲਬਾਤ ਕਰਨ ਤੋਂ ਇਨਕਾਰ ਕਰ ਦਿੱਤਾ। ਇਹ ਮਹਾਤਮਾ ਲਈ ਵੀ ਠੀਕ ਹੀ ਸੀ। ਇੱਕ ਤਾਂ ਉਹ ਗੁਪਤ ਗੱਲਾਂ ਸੁਣਨ ਦਾ ਆਦੀ ਨਹੀਂ ਰਿਹਾ ਸੀ, ਦੂਜਾ ਐਨੇ ਸਾਰੇ ਵਿਸਵਾਸ਼ ਪਾਤਰਾਂ ਨੂੰ ਛੱਡਕੇ ਇੱਕ ਅਣੋਭੜ ਬੰਦੇ ਦੀ ਗੱਲ ਸੁਣਨਾ ਸਦਾਚਾਰਕ ਨਿਯਮਾਂ ਦੇ ਵੀ ਉਲਟ ਸੀ।

ਪੰਜਾਬ ਤੋਂ ਕਾਂਗਰਸੀ ਲੀਡਰ ਲਾਲਾ ਲਾਜਪਤ ਰਾਏ ਟਰਾਮ ਵੇਅ ਮਜ਼ਦੂਰਾਂ ਦੀ ਹੜਤਾਲ ਦੇ ਸਬੰਧ ਵਿੱਚ ਬੰਬਈ ਆਇਆ ਤਾਂ ਬਾਬਾ ਗੁਰਦਿੱਤ ਸਿੰਘ ਨੂੰ ਲੱਗਿਆ ਹੁਣ ਉਹਨਾਂ ਦੇ ਗੱਲ ਸੁਣਾਉਣ ਦਾ ਵਕਤ ਆ ਗਿਆ ਹੈ। ਉਹ ਉਸ ਥਾਂ 'ਤੇ ਪਹੁੰਚ ਗਏ, ਜਿੱਥੇ ਕਾਲਬਾ ਦੇਵੀ ਇਲਾਕੇ ਵਿੱਚ ਲਾਲਾ ਜੀ ਠਹਿਰੇ ਹੋਏ ਸਨ। ਬਾਬਾ ਗੁਰਦਿੱਤ ਸਿੰਘ ਨੇ ਇੱਕ ਪਰਚੀ 'ਤੇ ਆਪਣਾ ਨਾਂਅ ਲਿਖ ਕੇ ਅੰਦਰ ਭੇਜਿਆ ਤਾਂ ਲਾਲਾ ਜੀ ਨੇ ਇਸ ਨੂੰ ਗੌਲ਼ੇ ਵਗੈਰ ਪਰਚੀ ਪਰ੍ਹੇ ਸੁੱਟ ਦਿੱਤੀ। ਜਦ ਬਾਬਾ ਜੀ ਨੇ ਤੁਰਨ ਵੇਲੇ ਉਹਨਾਂ ਦੀ ਬਾਂਹ ਫੜਕੇ ਗੱਲਬਾਤ ਕਰਨੀ ਚਾਹੀ ਤਾਂ ਲਾਲਾ ਜੀ ਨੇ ਕਿਹਾ ਕਿ ਪਹਿਲਾਂ ਉਹ ਲਾਹੌਰ ਵਿੱਚ ਮਾਸਟਰ ਸੁੰਦਰ ਸਿੰਘ ਲਾਇਲਪੁਰੀ ਨਾਲ ਰਾਬਤਾ ਕਾਇਮ ਕਰਨ, ਜੇਕਰ ਉਹ ਕਹਿਣਗੇ ਤਾਂ ਤਦ ਉਹ ਉਹਨਾਂ ਦਾ ਕੇਸ ਲਵੇਗਾ।[3]

ਹੁਣ ਪੰਜਾਬ ਤੋਂ ਕਾਂਗਰਸੀ ਲੀਡਰ ਚੌਧਰੀ ਰਾਮ ਭਜ ਦੱਤ ਬੰਬਈ ਆਇਆ ਤਾਂ ਬਾਬਾ ਗੁਰਦਿੱਤ ਸਿੰਘ ਨੇ ਉਸ ਨੂੰ ਮਿਲਣਾ ਦਾ ਫੈਸਲਾ ਕਰ ਲਿਆ। ਰਾਮਭਜ ਦੱਤ ਲਹੌਰ ਦਾ ਰਹਿਣ ਵਾਲਾ ਸੀ ਤੇ ਉਸ ਨੇ ਤੇਜ਼ ਤਰਾਰ ਬੰਗਾਲਣ ਸਰਲਾ ਦੇਵੀ ਚੌਧਰਾਣੀ ਨਾਲ ਵਿਆਹ ਕਰਵਾਇਆ ਹੋਇਆ ਸੀ, ਜਿਸ ਕਾਰਨ ਉਸਦੇ ਨਾਂਅ ਨਾਲ ਵੀ ਚੌਧਰੀ ਲੱਗ ਗਿਆ ਸੀ।

ਚੌਧਰੀ ਨੇ ਬਾਬਾ ਗੁਰਦਿੱਤ ਸਿੰਘ ਨੂੰ ਖੁੱਲ੍ਹਾ ਵਕਤ ਦੇ ਕੇ ਉਸ ਦੀਆਂ ਗੱਲਾਂ ਨੂੰ ਗੰਭੀਰਤਾ ਨਾਲ ਸੁਣਿਆ। ਇੱਥੇ ਬਾਬਾ ਜੀ ਨੇ ਪ੍ਰਗਟ ਕਰ ਦਿੱਤਾ ਕਿ ਉਹ ਹੀ ਕਾਮਾਗਾਟਾ ਮਾਰੂ ਵਾਲਾ ਗੁਰਦਿੱਤ ਸਿੰਘ ਹੈ। ਚੌਧਰੀ ਨੇ ਹੈਰਾਨੀ ਅਤੇ ਖੁਸ਼ੀ ਨਾਲ ਉਸ ਨੂੰ ਗਲ ਨਾਲ ਲਗਾ ਲਿਆ। ਬਾਬਾ ਜੀ ਮੁੜ ਘਿੜ ਕੇ ਚੌਧਰੀ ਨੂੰ ਬਜ ਬਜ ਦੇ ਸਾਕੇ ਉੱਤੇ ਲਿਆਉਂਦੇ ਸਨ ਪਰ ਚੌਧਰੀ ਇਹ ਕਹਿਕੇ ਸਾਕੇ ਨੂੰ ਸਰਸਰੀ ਰੌਅ

ਵਿੱਚ ਲੈ ਰਿਹਾ ਸੀ ਕਿ 'ਸਰਦਾਰ ਜੀ ਹੁਣ ਤਾਂ ਇਹ ਘਟਨਾ ਕਾਫ਼ੀ ਪੁਰਾਣੀ ਹੋ ਚੁੱਕੀ ਹੈ।' ਪਰ ਬਾਬਾ ਜੀ ਲਈ ਤਾਂ ਇਹ ਸਾਕਾ ਅਜੇ ਵੀ ਸੱਜਰਾ ਸੀ। ਪਰ ਇਸ ਵਕਤ ਕਾਂਗਰਸ ਦੇ ਮੁੱਦੇ-ਮਸਲੇ ਅਤੇ ਤਰਜੀਹਾਂ ਹੋਰ ਸਨ। ਉਹਨਾਂ ਦਾ ਸਾਰਾ ਧਿਆਨ ਜਲ੍ਹਿਆਂ ਵਾਲੇ ਬਾਗ ਦੀ ਘਟਨਾ ਨੇ ਮੱਲਿਆ ਹੋਇਆ ਸੀ। ਉਂਞ ਵੀ ਜਿਸ ਵਕਤ ਬਜ ਬਜ ਦਾ ਸਾਕਾ ਵਾਪਰਿਆ ਸੀ, ਉਸ ਵਕਤ ਕਾਂਗਰਸ ਪਾਰਟੀ ਅੰਗਰੇਜ਼ੀ ਸਾਮਰਾਜ ਦੀ ਸਹਿਯੋਗੀ ਬਣੀ ਹੋਈ ਸੀ। ਮਹਾਤਮਾ ਗਾਂਧੀ ਸਮੇਤ ਚੋਟੀ ਦੇ ਆਗੂਆਂ ਨੇ ਆਪਣੀਆਂ ਸੇਵਾਵਾਂ ਅੰਗਰੇਜ਼ ਹਾਕਮਾਂ ਨੂੰ ਸੌਂਪੀਆਂ ਹੋਈਆਂ ਸਨ।

## ਕਾਂਗਰਸ ਦਾ ਗੁਪਤ ਵਰਕਰ

ਚੌਧਰੀ ਰਾਮਭਜ ਦੱਤ ਨੂੰ ਮਿਲਕੇ ਹੁਣ ਬਾਬਾ ਗੁਰਦਿੱਤ ਸਿੰਘ ਨੇ ਕਾਂਗਰਸੀ ਵਰਕਰ ਵਜੋਂ ਕੰਮ ਕਰਨਾ ਸ਼ੁਰੂ ਕਰ ਦਿੱਤਾ। ਉਸ ਦਾ ਤਾਲਮੇਲ ਕਾਂਗਰਸ ਦੇ ਆਗੂਆਂ ਨਾਲ ਰਹਿਣ ਲੱਗ ਪਿਆ। ਇਸੇ ਦੌਰਾਨ ਬਾਬਾ ਜੀ ਦੀ ਮੁਲਾਕਾਤ ਪੰਡਤ ਮੋਤੀ ਲਾਲ ਨਹਿਰੂ ਅਤੇ ਉਸ ਦੇ ਪੁੱਤਰ ਪੰਡਤ ਜਵਾਹਰ ਲਾਲ ਨਾਲ ਹੋ ਗਈ। ਉਹ ਬਹੁਤ ਚਿਰ ਤੋਂ ਪੰਡਤ ਮੋਤੀ ਲਾਲ ਨੂੰ ਮਿਲਣ ਦੀ ਤਮੰਨਾ ਆਪਣੇ ਮਨ ਵਿੱਚ ਲਈ ਫਿਰਦਾ ਸੀ। ਕਿਉਂਕਿ ਦੋ ਗੱਲਾਂ ਨੇ ਬਾਬਾ ਜੀ ਦੇ ਮਨ ਨੂੰ ਬਹੁਤ ਹੀ ਦੁਖੀ ਅਤੇ ਬੇਚੈਨ ਕੀਤਾ ਹੋਇਆ ਸੀ। ਇੱਕ ਤਾਂ ਮੋਤੀ ਲਾਲ ਨੇ ਸ੍ਰੀ ਅੰਮ੍ਰਿਤਸਰ ਵਿੱਚ ਬੋਲਦਿਆਂ ਆਖਿਆ ਸੀ ਕਿ 'ਕਾਮਾਗਾਟਾ ਮਾਰੂ ਦੇ ਮੁਸਾਫਰਾਂ ਨੇ ਭੜਕਾਹਟ ਵਿੱਚ ਆ ਕੇ ਪਹਿਲਾਂ ਪੁਲਸ 'ਤੇ ਹਮਲਾ ਕੀਤਾ ਸੀ, ਜਿਸ ਕਾਰਨ ਪੁਲਸ ਨੂੰ ਗੋਲੀ ਚਲਾਉਣੀ ਪਈ।' ਦੂਜਾ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਸਰਬਰਾਹ ਅਰੂੜ ਸਿੰਘ ਨੇ ਬਿਆਨ ਦਿੱਤਾ ਸੀ ਕਿ 'ਬਜ ਬਜ ਘਾਟ ਵਾਲੇ ਸਿੱਖ ਨਹੀਂ ਹਨ।

ਬਾਬਾ ਗੁਰਦਿੱਤ ਸਿੰਘ ਨੇ ਮੋਤੀ ਲਾਲ ਨਹਿਰੂ ਨੂੰ ਅਸਲੀਅਤ ਦੱਸੀ ਤਾਂ ਉਸ ਨੇ ਗਲਤੀ ਮੰਨੀ ਕਿ ਉਸ ਨੇ ਤਾਂ ਮੀਡੀਏ ਵਿੱਚ ਪ੍ਰਚੱਲਤ ਖ਼ਬਰਾਂ ਉੱਤੇ ਯਕੀਨ ਕਰ ਲਿਆ ਸੀ। ਬਾਬਾ ਗੁਰਦਿੱਤ ਸਿੰਘ ਨੇ ਜਦ ਮੋਤੀ ਲਾਲ ਕੋਲ ਬਜ ਬਜ ਦੇ ਸਾਕੇ ਬਾਰੇ ਪੜਤਾਲੀਆ ਕਮੇਟੀ ਬਣਾਉਣ ਦਾ ਸੁਝਾਅ ਰੱਖਿਆ ਤਾਂ ਉਸ ਨੇ ਵੀ ਇਹੋ ਕਿਹਾ ਕਿ ਘਟਨਾ ਹੁਣ ਕਾਫ਼ੀ ਪੁਰਾਣੀ ਹੋ ਗਈ ਹੈ।

## ਸਾਕਾ ਨਨਕਾਣਾ ਸਾਹਿਬ :

ਇੱਧਰ ਪੰਜਾਬ ਵਿੱਚ 20 ਫਰਵਰੀ 1921 ਨੂੰ ਨਨਕਾਣਾ ਸਾਹਿਬ ਵਿਖੇ ਸਾਕਾ ਵਾਪਰ ਗਿਆ, ਜਿਸ ਵਿੱਚ ਡੇਢ ਸੌ ਦੇ ਕਰੀਬ ਸਿੰਘ ਸ਼ਹੀਦ ਹੋ ਗਏ। ਇਸ ਅਣਮਨੁੱਖੀ ਦੁਖਾਂਤਕ ਕਾਂਡ ਨੇ ਸਮੂਹ ਸਿੱਖਾਂ ਦੇ ਹਿਰਦੇ ਵਲੂੰਧਰ ਸੁੱਟੇ। ਇਹ

ਘਟਨਾ ਜਦ ਬਾਬਾ ਗੁਰਦਿੱਤ ਸਿੰਘ ਨੇ ਸੁਣੀ ਤਾਂ ਉਸ ਦਾ ਮਨ ਵੀ ਬੇਚੈਨ ਹੋ ਉਠਿਆ।

## ਮਹਾਤਮਾ ਗਾਂਧੀ ਨਾਲ ਮੁਲਾਕਾਤ :

ਚੌਧਰੀ ਰਾਮ ਭਜ ਦੱਤ ਨੇ ਬਾਬਾ ਗੁਰਦਿੱਤ ਸਿੰਘ ਦੀ 13 ਮਾਰਚ 1921 ਨੂੰ ਅਹਿਮਦਾਬਾਦ ਵਿੱਚ ਮਹਾਤਮਾ ਗਾਂਧੀ ਨਾਲ ਮੁਲਾਕਾਤ ਕਰਵਾ ਦਿੱਤੀ। ਇੱਥੇ ਬਾਬਾ ਜੀ ਨੇ ਮਹਾਤਮਾ ਨਾਲ ਖੁੱਲ੍ਹ ਕੇ ਵਿਚਾਰ ਵਟਾਂਦਰਾ ਕੀਤਾ। ਨਨਕਾਣਾ ਸਾਹਿਬ ਦੇ ਸਾਕੇ ਬਾਰੇ ਵੀ ਗੱਲਾਂ-ਬਾਤਾਂ ਹੋਈਆਂ। ਮਹਾਤਮਾ ਤਿੰਨ ਮਾਰਚ 1921 ਨੂੰ ਖੁਦ ਨਨਕਾਣਾ ਸਾਹਿਬ ਜਾ ਕੇ ਆਇਆ ਸੀ। ਮਹਾਤਮਾ ਨੇ ਬਾਬਾ ਜੀ ਨੂੰ ਸੁਝਾਅ ਦਿੱਤਾ ਕਿ ਉਹ ਭੱਜੇ-ਨੱਠੇ ਰਹਿਣ ਦੀ ਵਜਾਏ ਖੁਦ ਪੁਲਸ ਕੋਲ ਪੇਸ਼ ਹੋ ਜਾਣ। ਸਤਿਕਾਰ ਵਜੋਂ ਉਹਨਾਂ ਨੇ ਮਹਾਤਮਾ ਦੀ ਤਜਵੀਜ ਨੂੰ ਸਵੀਕਾਰ ਕਰ ਲਿਆ। 15 ਨਵੰਬਰ 1921 ਨੂੰ ਨਨਕਾਣਾ ਸਾਹਿਬ ਵਿਖੇ ਸ੍ਰੀ ਗੁਰੂ ਨਾਨਕ ਦੇਵ ਦੇ ਪ੍ਰਕਾਸ਼ ਉਤਸਵ 'ਤੇ ਖਾਲਸਾ ਪੰਥ ਦਾ ਬੜਾ ਭਾਰੀ ਦੀਵਾਨ ਹੋ ਰਿਹਾ ਸੀ, ਬਾਬਾ ਜੀ ਦਾ ਉੱਥੇ ਗ੍ਰਿਫਤਾਰੀ ਦੇਣ ਦਾ ਮਨ ਬਣ ਗਿਆ।

## ਪੰਜਾਬ ਵਿੱਚ :

ਮਹਾਤਮਾ ਗਾਂਧੀ ਨੂੰ ਮਿਲ ਕੇ ਹੁਣ ਬਾਬਾ ਗੁਰਦਿੱਤ ਸਿੰਘ ਦਲੇਰੀ ਫੜ ਗਿਆ। ਉਹ ਹੈਦਰਾਬਾਦ ਸਿੰਧ, ਕਰਾਚੀ, ਮਿੰਟਗੁਮਰੀ ਅਤੇ ਲਾਇਲਪੁਰ ਆਦਿ ਸ਼ਹਿਰਾਂ ਵਿੱਚ ਕਾਂਗਰਸ ਅਤੇ ਖਿਲਾਫ਼ਤ ਕਮੇਟੀਆਂ ਦੇ ਜਲਸਿਆਂ ਵਿੱਚ ਭਾਸ਼ਣ ਕਰਦਾ ਹੋਇਆ ਪੰਜਾਬ ਪਹੁੰਚਿਆ। ਪੰਜਾਬ ਵਿੱਚ ਸ. ਸਰਦੂਲ ਸਿੰਘ ਕਵੀਸ਼ਰ ਅਤੇ ਜਥੇਦਾਰ ਤੇਜਾ ਸਿੰਘ ਸਮੁੰਦਰੀ ਵਰਗੇ ਸਿੱਖ ਲੀਡਰਾਂ ਨੇ ਉਸ ਨੂੰ ਹੱਥਾਂ 'ਤੇ ਚੁੱਕ ਲਿਆ ਤੇ ਉਸਦੀ ਰਿਹਾਇਸ਼ ਲਹੌਰ ਦੀ ਰਾਮਗਲੀ ਵਿੱਚ ਕਰਵਾ ਦਿੱਤੀ। ਉਹ ਅੰਗਰੇਜ਼ ਸਾਮਰਾਜ ਵਿਰੁੱਧ ਟਾਕਰੇ ਦਾ ਪ੍ਰਤੀਕ ਬਣ ਗਿਆ ਸੀ। ਪੰਜਾਬੀਆਂ ਖਾਸ ਕਰ ਸਿੱਖਾਂ ਵਿੱਚ ਉਹ ਲੋਕ-ਨਾਇਕ ਦਾ ਦਰਜਾ ਹਾਸਲ ਕਰ ਚੁੱਕਿਆ ਸੀ। ਸਿੱਖ ਜਮਾਂਦਰੂ ਹੀ ਹੀਰੋਇਜ਼ਮ ਅਤੇ ਬਹਾਦਰੀ ਦੇ ਸ਼ਰਧਾਲੂ ਅਤੇ ਸ਼ੁਦਾਈ ਹਨ। ਨਨਕਾਣਾ ਸਾਹਿਬ ਦੇ ਸਾਕੇ ਵਿੱਚ ਸ਼ਹੀਦ ਹੋਣ ਵਾਲੇ ਭਾਈ ਦਲੀਪ ਸਿੰਘ ਨੇ ਇੱਕ ਵਾਰ ਕਿਹਾ ਸੀ ਕਿ ਜੇਕਰ ਉਸ ਨੂੰ ਕੋਈ ਬਾਬਾ ਗੁਰਦਿੱਤ ਸਿੰਘ ਦੇ ਦਰਸ਼ਨ ਕਰਵਾ ਦੇਵੇ ਤਾਂ ਉਹ ਉਸ ਨੂੰ ਆਪਣੀ ਇੱਕ ਮੁਰੱਬਾ ਜ਼ਮੀਨ ਦੇਣ ਲਈ ਤਿਆਰ ਹੈ।[4] ਲੋਕ ਇਹ ਮੰਨੀ ਬੈਠੇ ਸਨ ਕਿ ਸ਼ਾਇਦ ਗੁਰਦਿੱਤ ਸਿੰਘ ਵੀ ਬਜ ਬਜ ਦੇ ਸਾਕੇ ਵਿੱਚ ਸ਼ਹੀਦ ਹੋ ਗਿਆ ਹੋਵੇ ਪਰ ਅੰਗਰੇਜ਼ਾਂ ਨੇ ਜਾਣ ਬੁੱਝਕੇ ਉਸ ਦਾ ਨਾਂਅ ਲਾਪਤਾ ਬੰਦਿਆਂ ਦੀ ਸੂਚੀ ਵਿੱਚ ਪਾ ਦਿੱਤਾ ਹੈ। ਜੋ ਵੀ ਕੋਈ ਬਾਬਾ

ਗੁਰਦਿੱਤ ਸਿੰਘ ਦੇ ਜਿਉਂਦਾ ਹੋਣ ਬਾਰੇ ਸੁਣਦਾ ਸੀ, ਉਸ ਨੂੰ ਚਾਅ ਚੜ੍ਹ ਜਾਂਦਾ ਸੀ। ਗਿਆਨੀ ਹੀਰਾ ਸਿੰਘ ਦਰਦ ਅਨੁਸਾਰ :

"...ਓਦੋਂ ਮੇਰਾ ਖਿਆਲ ਸੀ ਕਿ ਇਸ ਸਾਕੇ ਵਿੱਚ ਬਾਬਾ ਗੁਰਦਿੱਤ ਸਿੰਘ ਵੀ ਸ਼ਹੀਦ ਹੋ ਚੁੱਕੇ ਹਨ। ਜਦੋਂ 1920 ਵਿੱਚ 'ਅਕਾਲੀ' ਅਖ਼ਬਾਰ ਦੇ ਐਡੀਟਰ ਦੀ ਹੈਸੀਅਤ ਵਿੱਚ ਮੈਂ ਲਹੌਰ ਆ ਗਿਆ ਤਾਂ ਕੁਝ ਆਦਮੀਆਂ ਦੀ ਜ਼ਬਾਨੀ ਸੁਣਿਆ ਕਿ ਬਾਬਾ ਗੁਰਦਿੱਤ ਸਿੰਘ ਅਜੇ ਜੀਉਂਦੇ ਹਨ ਤੇ ਗੁਪਤਵਾਸ ਕਰਦੇ ਹਨ। ਇਹ ਜਾਣ ਕੇ ਮੇਰੇ ਦਿਲ ਵਿੱਚ ਉਨ੍ਹਾਂ ਨੂੰ ਮਿਲ ਕੇ ਉਨ੍ਹਾਂ ਦੀ ਜ਼ਬਾਨੀ ਕੌਮਾਗਾਟਾ ਮਾਰੂ ਦੀ ਦਰਦਨਾਕ ਕਹਾਣੀ ਸੁਣਨ ਦੀ ਪ੍ਰਬਲ ਇੱਛਾ ਪੈਦਾ ਹੋ ਗਈ ਪਰ ਮੈਨੂੰ ਅਜੇ ਪੂਰਾ ਯਕੀਨ ਨਾ ਆਇਆ ਕਿ ਬਾਬਾ ਜੀ ਸਚ ਮੁੱਚ ਜੀਉਂਦੇ ਹੋਣਗੇ।

ਇਕ ਦਿਨ ਸ: ਸਰਦੂਲ ਸਿੰਘ ਜੀ ਕਵੀਸ਼ਰ 'ਅਕਾਲੀ' ਦੇ ਦਫ਼ਤਰ ਵਿੱਚ ਆਏ ਤੇ ਮੈਨੂੰ ਕਹਿਣ ਲੱਗੇ : "ਚਲੋ ਗਿਆਨੀ ਜੀ ਤੁਹਾਡੀ ਇਕ ਬਹੁਤ ਵੱਡੇ ਨੇਤਾ ਨਾਲ ਮੁਲਾਕਾਤ ਕਰਾਈਏ।" ਮੈਂ ਖਿਆਲ ਕੀਤਾ ਪੰਜਾਬ ਤੋਂ ਬਾਹਰੋਂ ਕੋਈ ਰਾਜਸੀ ਨੇਤਾ ਆਇਆ ਹੋਵੇਗਾ। ਮੈਂ ਬੜੇ ਚਾਉ ਨਾਲ ਤਿਆਰ ਹੋ ਪਿਆ।

ਉਹ ਰਾਮ ਗਲੀ ਦੇ ਇਕ ਚੁਬਾਰੇ ਵਿੱਚ ਮੈਨੂੰ ਨਾਲ ਲੈ ਗਏ। ਕਮਰੇ ਅੰਦਰ ਵੱਡੇ ਰਾਜਸੀ ਲੀਡਰਾਂ ਦੀ ਸ਼ਾਨ ਮੁਤਾਬਿਕ ਕੋਈ ਸਮਾਨ ਨਹੀਂ ਸੀ। ਨਾ ਕੋਈ ਦਰੀ, ਨਾ ਕਾਊਚ, ਨਾ ਕੁਰਸੀਆਂ। ਸ਼ੈਦ ਦੋ ਮੰਜੇ ਪਏ ਸਨ। ਇਕ ਮੰਜੇ ਉਪਰ ਇਕ ਸਫ਼ੈਦ ਦਾਹੜੇ ਤੇ ਚੌੜੇ ਨੂਰਾਨੀ ਮੁਖੜੇ ਵਾਲਾ, ਮਧਰੇ ਕੱਦ ਦਾ ਸਿੱਖ ਬਾਬਾ ਬੈਠਾ ਸੀ। ਸਾਦੇ ਬਸਤਰ ਪਹਿਨੇ ਹੋਏ ਸਨ। ਮੈਨੂੰ ਵੇਖਦਿਆਂ ਹੀ ਉਹ ਮੈਨੂੰ ਮਿਲਣ ਲਈ ਇਸ ਤਰ੍ਹਾਂ ਚਾਉ ਨਾਲ ਉਠਿਆ ਜਿਵੇਂ ਮੈਂ ਉਸ ਦਾ ਚਿਰ ਦਾ ਮਹਿਰਮ ਸਾਂ। "ਆਉ ਗਿਆਨੀ ਜੀ, ਸਤਿ ਸ੍ਰੀ ਅਕਾਲ।" ਕਹਿੰਦਿਆਂ ਹੋਇਆਂ ਉਸ ਨੇ ਮੈਨੂੰ ਘੁਟ ਕੇ ਗਲੇ ਨਾਲ ਲਾ ਲਿਆ। ਨਿੱਘੀ ਪਿਆਰ ਭਰੀ ਗਲਵੱਕੜੀ ਨਾਲ ਮੈਨੂੰ ਹੈਰਾਨੀ ਭਰੀ ਖੁਸ਼ੀ ਵਿੱਚ ਗੜੂੰਦ ਕਰ ਦਿੱਤਾ।

ਕਵੀਸ਼ਰ ਜੀ ਕਹਿਣ ਲੱਗੇ, "ਜਾਣਦੇ ਹੋ, ਇਹ ਕੌਣ ਹਨ? ਇਹ ਹਨ ਕੌਮਾਗਾਟਾ ਮਾਰੂ ਦੇ ਹੀਰੋ, ਬਾਬਾ ਗੁਰਦਿੱਤ ਸਿੰਘ ਜੀ ਜ਼ਿੰਦਾ ਸ਼ਹੀਦ।"

ਬਾਬਾ ਜੀ ਦੀ ਪਹਿਲੀ ਅਚਣਚੇਤੀ ਇਸ ਮਿਲਣੀ ਨੇ ਮੈਨੂੰ ਅਥਾਹ ਖੁਸ਼ੀ ਦੇ ਸਰੋਵਰ ਵਿੱਚ ਡੋਬ ਦਿੱਤਾ। ਮੈਂ ਇਉਂ ਮਹਿਸੂਸ ਕੀਤਾ ਜਿਵੇਂ ਮੈਨੂੰ ਇਕ ਗੁਆਚਿਆ ਹੋਇਆ ਲਾਲ ਲਭ ਪਿਆ ਹੈ। ਬਾਬਾ ਜੀ ਸਤ ਸਾਲ ਤੋਂ ਗੁਪਤ ਵਿਚਰਦੇ ਰਹੇ ਸਨ। ਹਕੂਮਤ ਵੱਲੋਂ ਉਨ੍ਹਾਂ ਦੇ ਵਾਰੰਟ ਗ੍ਰਿਫਤਾਰੀ ਨਿਕਲੇ ਹੋਏ ਸਨ ਤੇ ਉਨ੍ਹਾਂ ਦੀ ਗ੍ਰਿਫਤਾਰੀ ਲਈ ਸ਼ੈਦ ਪੰਜ ਕੁ ਹਜ਼ਾਰ ਰੁਪਿਆ ਇਨਾਮ ਵੀ ਰੱਖਿਆ ਹੋਇਆ ਸੀ। ਮੈਨੂੰ ਇਸ ਗਲ ਦੀ ਵੀ ਖੁਸ਼ੀ ਤੇ ਮਾਣ ਮਹਿਸੂਸ ਹੋਇਆ ਕਿ ਮੈਂ ਇਤਨੇ ਵਿਸ਼ਵਾਸ ਤੇ ਭਰੋਸੇ ਦਾ ਪਾਤਰ ਸਮਝਿਆ ਗਿਆ ਹਾਂ।" [5]

ਉਸ ਸਮੇਂ ਤੱਕ ਬਾਬਾ ਗੁਰਦਿੱਤ ਸਿੰਘ ਨੇ 'ਗੁਰੂ ਨਾਨਕ ਜਹਾਜ਼ ਦੀ ਦਰਦਨਾਕ ਕਥਾ, ਦਾ ਖਰੜਾ ਤਿਆਰ ਕਰ ਲਿਆ ਸੀ। ਜਦ ਉਹ ਇਹ ਕਥਾ ਲੜੀਵਾਰ 'ਅਕਾਲੀ' ਵਿੱਚ ਛਪਣੀ ਸ਼ੁਰੂ ਹੋ ਗਈ ਤਾਂ ਜਿਥੇ ਅਖਬਾਰ ਦੀ ਇਸ਼ਾਇਤ ਵਿੱਚ ਵਾਧਾ ਹੋਇਆ। ਉਥੇ ਲੋਕਾਂ ਵਿੱਚ ਬਾਬਾ ਜੀ ਦੇ ਦਰਸ਼ਨਾਂ ਦੀ ਭੁੱਖ ਵੀ ਵਧ ਗਈ।[6] ਇਸ ਦੇ ਨਾਲ ਹੀ ਲੋਕਾਂ ਵਿੱਚ ਬਾਬਾ ਜੀ ਦੇ ਪ੍ਰਗਟ ਹੋਣ ਦੀ ਗੱਲ ਤੁਰ ਪਈ ਸੀ। ਸਿੱਖ ਲੀਗ ਦਾ ਸਮਾਗਮ ਲਾਇਲਪੁਰ ਵਿੱਚ ਹੋਇਆ ਤਾਂ ਉਥੇ ਵੀ ਬਾਬਾ ਜੀ ਦੇ ਜਲਦੀ ਪ੍ਰਗਟ ਹੋਣ ਸੰਬੰਧੀ ਇਸ਼ਤਿਹਾਰ ਵੰਡੇ ਗਏ।[7] ਬਾਬਾ ਜੀ ਨੇ ਅਕਤੂਬਰ 1921 ਵਿੱਚ ਵਾਇਸ ਰਾਏ ਦੇ ਨਾਂਅ ਖੁੱਲੀ ਚਿੱਠੀ ਲਿਖੀ ਜੋ 'ਨਿਆਂ ਜਾਂ ਫਾਂਸੀ' ਦੇ ਅਨੁਵਾਨ ਤਹਿਤ ਅਖ਼ਬਾਰਾਂ ਵਿੱਚ ਛਪੀ। ਚਿੱਠੀ ਵਿੱਚ ਉਸ ਨੇ ਅੰਗਰੇਜ਼ ਹਾਕਮਾਂ ਦੇ ਝੂਠ ਦਾ ਪਾਜ ਉਘੇੜਿਆ ਸੀ।

ਗੁਪਤਵਾਸ ਵਿੱਚ ਵਿਚਰਦਿਆਂ ਹੀ ਬਾਬਾ ਜੀ ਆਪਣੇ ਬਿਰਧ ਪਿਤਾ ਸ. ਹੁਕਮ ਸਿੰਘ ਆਪਣੇ ਭੁਝੰਗੀ ਬਲਵੰਤ ਸਿੰਘ ਅਤੇ ਵੱਡੀ ਭੈਣ ਨੂੰ ਮਿਲੇ। ਉਹਨਾਂ ਦੇ ਪਿਤਾ ਦੀ ਉਮਰ ਸੌ ਸਾਲ ਦੇ ਨੇੜੇ ਪਹੁੰਚ ਚੁੱਕੀ ਸੀ ਤੇ ਵੱਡੀ ਭੈਣ ਦੀ ਉਮਰ ਸੱਤਰ ਸਾਲ ਦੇ ਨੇੜੇ ਸੀ। ਬਜ ਬਜ ਦੇ ਸਾਕੇ ਤੋਂ ਬਾਅਦ ਸਰਕਾਰ ਨੇ ਬਾਬਾ ਗੁਰਦਿੱਤ ਸਿੰਘ ਦੀ ਜ਼ਮੀਨ ਜਾਇਦਾਦ ਜਬਤ ਕਰ ਲਈ ਸੀ ਤੇ ਉਸ ਦਾ ਪਿਤਾ ਆਪਣੀ ਧੀ ਕੋਲ ਹੁਡਿਆਰੇ (ਜ਼ਿਲਾ) ਲਹੌਰ ਰਹਿਣ ਲੱਗ ਪਿਆ ਸੀ।[8]

## ਗ੍ਰਿਫਤਾਰੀ :

15 ਨਵੰਬਰ 1921 ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪ੍ਰਕਾਸ਼ ਪੁਰਬ ਆ ਗਿਆ। ਇਸ ਦਿਨ ਲੱਖਾਂ ਦੀ ਤਾਦਾਦ ਵਿੱਚ ਸੰਗਤ ਨਨਕਾਣੇ ਪਹੁੰਚੀ ਹੋਈ ਸੀ। ਅਜੇ ਕੁੱਝ ਮਹੀਨੇ ਪਹਿਲਾਂ ਹੀ ਨਨਕਾਣਾ ਸਾਹਿਬ ਦਾ ਸਾਕਾ ਵਾਪਰ ਕੇ ਹਟਿਆ ਸੀ, ਸੰਗਤ ਦੇ ਮਨ ਵਿੱਚ ਜੋਸ਼ 'ਤੇ ਗੁੱਸਾ ਉਬਾਲੇ. ਮਾਰ ਰਿਹਾ ਸੀ। ਬਾਬਾ ਗੁਰਦਿੱਤ ਸਿੰਘ ਨੇ ਅਖਬਾਰਾਂ ਵਿੱਚ ਬਿਆਨ ਦੇ ਦਿੱਤਾ ਸੀ ਕਿ ਉਹ 16 ਨਵੰਬਰ ਨੂੰ ਪੁਲਸ ਕੋਲ ਗ੍ਰਿਫਤਾਰੀ ਦੇ ਦੇਣਗੇ। ਵੈਸੇ ਸਿੱਖ ਆਗੂ ਇਸ ਤਰ੍ਹਾਂ ਗ੍ਰਿਫਤਾਰੀ ਦੇਣ ਦੇ ਵਿਰੁੱਧ ਸਨ। ਪੁਲਸ ਨੇ ਵੀ ਦੀਵਾਨ ਦੇ ਚਾਰ ਚੁਫੇਰੇ ਅਤੇ ਰਾਹਾਂ ਉੱਤੇ ਪਹਿਰੇ ਲਗਾ ਲਏ। ਪੁਲਸ ਸੱਤ ਸਾਲ ਤੱਕ ਬਾਬਾ ਜੀ ਨੂੰ ਗ੍ਰਿਫਤਾਰ ਕਰਨ ਤੋਂ ਨਾਕਾਮ ਰਹੀ ਸੀ, ਹੁਣ ਉਹ ਆਪਣੀ ਨਕਾਮੀ ਨੂੰ ਲੁਕਾਉਣ ਲਈ, ਖੁਦ ਪੇਸ਼ ਹੋਣ ਤੋਂ ਪਹਿਲਾਂ ਪਹਿਲਾਂ ਹੀ ਬਾਬਾ ਜੀ ਨੂੰ ਗ੍ਰਿਫਤਾਰ ਕਰਨਾ ਚਾਹੁੰਦੀ ਸੀ। ਪਰ ਬਾਬਾ ਜੀ ਭੇਸ ਬਦਲ ਕੇ ਦੀਵਾਨ ਵਿੱਚ ਪਹੁੰਚ ਗਏ ਸਨ। ਇਸ ਵਕਤ ਉਹਨਾਂ ਦਾ ਪਿਤਾ, ਭੈਣ ਤੇ ਭੁਝੰਗੀ ਵੀ ਉਹਨਾਂ ਦੇ ਨਾਲ ਸਨ। ਬਾਬਾ ਜੀ ਦਾ ਆਪਣੇ ਵਿਸ਼ਵਾਸ ਪਾਤਰ ਸੱਜਣ ਭਾਈ ਦਲਜੀਤ ਸਿੰਘ ਨਾਲ ਵੀ ਮੁੜ ਮਿਲਾਪ

ਹੋ ਗਿਆ ਸੀ, ਜੋ ਉਹਨਾਂ ਵਾਂਗ ਹੀ ਭਾਈ ਰਾਏ ਸਿੰਘ ਦੇ ਨਾਂਅ 'ਤੇ ਗੁਪਤਵਾਸ ਵਿੱਚ ਵਿਚਰਦਾ ਸੀ ਪਰ ਹਾਲਾਂ ਉਸ ਨੇ ਪੇਸ਼ ਹੋਣ ਦਾ ਮਨ ਨਹੀਂ ਬਣਾਇਆ ਸੀ। ਉਹ ਵੀ ਦੀਵਾਨ ਵਿੱਚ ਬਾਬਾ ਜੀ ਦੇ ਨਾਲ ਸੀ।

15 ਨਵੰਬਰ ਨੂੰ ਸਵੇਰੇ ਪਹਿਲਾਂ ਸ੍ਰੀ ਅਖੰਡ ਪਾਠ ਸਾਹਿਬ ਦਾ ਭੋਗ ਪਿਆ, ਬਾਅਦ ਵਿੱਚ ਦੀਵਾਨ ਦੀ ਸ਼ੁਰੂਆਤ ਹੋਈ। ਸਭ ਤੋਂ ਪਹਿਲਾਂ ਸਰਦਾਰ ਹਰਚੰਦ ਸਿੰਘ ਰਾਈਸ ਲਾਇਲਪੁਰੀ ਨੇ ਤਕਰੀਰ ਕੀਤੀ। ਬਾਅਦ ਵਿੱਚ ਸਟੇਜ ਸਕੱਤਰ ਮਾਸਟਰ ਸੁੰਦਰ ਸਿੰਘ ਲਾਇਲਪੁਰੀ ਨੇ ਐਲਾਨ ਕੀਤਾ ਕਿ ਹੁਣ ਬਾਬਾ ਗੁਰਦਿੱਤ ਸਿੰਘ ਜੀ ਸੰਗਤਾਂ ਨੂੰ ਦਰਸ਼ਨ ਦੇਣਗੇ। ਹਜ਼ਾਰਾਂ ਅੱਖਾਂ ਉਹਨਾਂ ਨੂੰ ਇੱਧਰ-ਉਧਰ ਟੋਲ ਰਹੀਆਂ ਸਨ। ਸਧਾਰਨ ਜਿਹੇ ਕੱਪੜਿਆਂ ਵਾਲਾ ਇੱਕ ਬਜ਼ੁਰਗ ਪੰਡਾਲ ਵਿੱਚੋਂ ਉੱਠ ਕੇ ਸੰਗਤ ਦੇ ਰੂ ਬ ਰੂ ਹੋਇਆ ਤਾਂ, 'ਜੋ ਬੋਲੇ ਸੋ ਨਿਹਾਲ, ਸਤਿ ਸ੍ਰੀ ਅਕਾਲ' ਦੇ ਜੈਕਾਰੇ ਗੂੰਜ ਉੱਠੇ। ਬਾਬਾ ਜੀ ਨੇ ਦੋ ਘੰਟੇ ਦੀ ਤਕਰੀਰ ਵਿੱਚ ਗੁਰੂ ਨਾਨਕ ਜਹਾਜ਼ ਦੀ ਸਾਰੀ ਵਿਥਿਆ ਸੁਣਾਈ ਅਤੇ ਅੰਗਰੇਜ਼ਾਂ ਵਿਰੁੱਧ ਸਾਲਾਂ ਤੋਂ ਜਮ੍ਹਾਂ ਹੋਇਆ ਗੁੱਭ ਗੁਬਾਰ ਕੱਢਿਆ। ਸੰਗਤ ਨੇ ਉਸ ਦੇ ਇੱਕ ਇੱਕ ਸ਼ਬਦ ਨੂੰ ਬੜੇ ਧਿਆਨ ਨਾਲ ਸੁਣਿਆ ਸੀ ਤੇ ਜੈਕਾਰਿਆਂ ਨਾਲ ਉਸ ਦਾ ਹੁੰਗਾਰਾ ਭਰਿਆ।

ਸ਼ਾਮ ਨੂੰ ਸਜੇ ਦੀਵਾਨ ਵਿੱਚ ਮਾਸਟਰ ਮੋਤਾ ਸਿੰਘ ਨੇ ਵੀ ਨੰਗੀ ਕਿਰਪਾਨ ਸੂਤ ਕੇ ਅੱਗ ਉਗਲਦੀ ਤਕਰੀਰ ਕੀਤੀ। ਉਹ ਬਾਬਾ ਗੁਰਦਿੱਤ ਸਿੰਘ ਦੇ ਖੁਦ ਪੇਸ਼ ਹੋਣ ਦੇ ਹੱਕ ਵਿੱਚ ਨਹੀਂ ਸੀ। ਉਸ ਨੇ ਕਿਹਾ ਕਿ ਇਹ ਸਿੱਖੀ ਅਸੂਲਾਂ ਦੇ ਉਲਟ ਹੈ। ਇੱਥੇ ਫਿਰ ਬਾਬਾ ਗੁਰਦਿੱਤ ਸਿੰਘ ਨੇ ਤਕਰੀਰ ਕੀਤੀ ਤੇ ਉਸ ਨੇ ਦੁਹਰਾਇਆ ਕਿ ਉਹ ਗ੍ਰਿਫਤਾਰੀ ਦੇਣ ਸੰਬੰਧੀ ਗਾਂਧੀ ਜੀ ਨੂੰ ਵਚਨ ਦੇ ਚੁੱਕੇ ਹਨ। 16 ਨਵੰਬਰ ਨੂੰ ਫਿਰ ਦੀਵਾਨ ਸਜਿਆ। ਦੀਵਾਨ ਦੀ ਸਮਾਪਤੀ ਤੋਂ ਬਾਅਦ ਬਾਬਾ ਜੀ ਨੇ ਖੁਦ ਚੱਲ ਕੇ ਪੁਲਸ ਕੋਲ ਗ੍ਰਿਫਤਾਰੀ ਦੇਣੀ ਸੀ। ਜਦ ਉਹ ਪੁਲਸ ਦੇ ਤੰਬੂ ਵੱਲ ਨੂੰ ਰਵਾਨਾ ਹੋਇਆ ਤਾਂ ਹਜ਼ਾਰਾਂ ਦੀ ਤਾਦਾਦ ਵਿੱਚ ਸੰਗਤ ਉਸ ਦੇ ਨਾਲ ਸੀ। ਚਾਰ ਚੁਫ਼ੇਰੇ ਕਾਲੀਆਂ ਪੱਗਾਂ ਦਾ ਹੜ੍ਹ ਆਇਆ ਹੋਇਆ ਸੀ। ਇਹ ਇਕੱਠ ਜਲੂਸ ਦੀ ਸ਼ਕਲ ਧਾਰਨ ਕਰ ਗਿਆ, ਜਿਸ ਦੀ ਅਗਵਾਈ ਬਾਬਾ ਗੁਰਦਿੱਤ ਸਿੰਘ ਕਰ ਰਿਹਾ ਸੀ। ਪੁਲਸ ਦੇ ਤੰਬੂ ਤੋਂ ਥੋੜਾ ਪਿੱਛੇ ਹੀ ਉਸ ਨੇ ਸੰਗਤ ਨੂੰ ਰੋਕ ਦਿੱਤਾ। ਪਰ ਸੰਗਤ ਨਹੀਂ ਚਾਹੁੰਦੀ ਸੀ ਕਿ ਗ੍ਰਿਫਤਾਰੀ ਤੋਂ ਬਾਅਦ ਬਾਬਾ ਜੀ ਕਿਸੇ ਬਿਪਤਾ ਵਿੱਚ ਫਸ ਜਾਣ। ਪਰ ਬਾਬਾ ਜੀ ਨੇ ਉਹਨਾਂ ਨੂੰ ਧੀਰ ਬੰਨ੍ਹਾਈ। ਹੁਣ ਉਹ ਜਥੇਦਾਰ ਤੇਜਾ ਸਿੰਘ ਸਮੁੰਦਰੀ, ਮਾਸਟਰ ਸੁੰਦਰ ਸਿੰਘ ਲਾਇਲਪੁਰੀ ਆਦਿ ਪੰਜ ਸਿੰਘਾਂ ਨੂੰ ਨਾਲ ਲੈ ਕੇ ਪੁਲਸ ਦੇ ਤੰਬੂ ਵੱਲ ਵਧੇ। ਪੁਲਸ ਕਮਿਸ਼ਨਰ ਨੇ ਉਸ ਨਾਲ ਮਿਲਾਉਣ ਲਈ ਹੱਥ ਅੱਗੇ ਵਧਾਇਆ ਤਾਂ ਬਾਬਾ ਗੁਰਦਿੱਤ ਸਿੰਘ ਨੇ ਆਪਣਾ ਹੱਥ ਪਿੱਛੇ ਖਿੱਚ ਲਿਆ। ਪੁਲਸ ਉਸ ਨੂੰ ਗ੍ਰਿਫਤਾਰ ਕਰਕੇ ਸਪੈਸ਼ਲ

ਗੱਡੀ ਵਿੱਚ ਲਹੌਰ ਲੈ ਗਈ।

ਦੂਜੇ ਦਿਨ ਹੀ ਗੁਰਮੁਖੀ ਉਰਦੂ ਤੋਂ ਇਲਾਵਾ ਅੰਗਰੇਜ਼ੀ ਅਖ਼ਬਾਰਾਂ ਵਿੱਚ ਵੀ ਬਾਬਾ ਗੁਰਦਿੱਤ ਸਿੰਘ ਦੀ ਗ੍ਰਿਫਤਾਰੀ ਦੀ ਖ਼ਬਰ ਛਪ ਗਈ। ਕਾਂਗਰਸ ਨੇ ਇਸ ਖ਼ਬਰ ਤੇ ਖ਼ੁਸ਼ੀ ਦਾ ਪ੍ਰਗਟਾਵਾ ਕੀਤਾ। ਪੰਜਾਬ ਵਿੱਚ ਬਾਬਾ ਜੀ ਵਿਰੁੱਧ ਕੋਈ ਮੁਕੱਦਮਾ ਨਹੀਂ ਸੀ। ਉਸ ਵਿਰੁੱਧ ਕਲਕੱਤੇ ਵਿੱਚ ਮੁਕੱਦਮੇ ਦਰਜ ਸਨ। ਜਦ ਪੰਜਾਬ ਪੁਲਸ ਉਸ ਨੂੰ ਕਲਕੱਤਾ ਲਿਜਾਣ ਲਈ ਮੁਗਲਪੁਰਾ ਸਟੇਸ਼ਨ 'ਤੇ ਲਈ ਖੜ੍ਹੀ ਸੀ ਤਾਂ ਉਹਨਾਂ ਨੂੰ ਬੰਗਾਲ ਸਰਕਾਰ ਦੀ ਤਾਰ ਆ ਗਈ ਕਿ ਉਹਨਾਂ ਨੂੰ ਗੁਰਦਿੱਤ ਸਿੰਘ ਦੀ ਕੋਈ ਲੋੜ ਨਹੀਂ ਹੈ। ਅਖੀਰ ਪੰਜਾਬ ਪੁਲਸ ਨੇ ਬਾਬਾ ਗੁਰਦਿੱਤ ਸਿੰਘ ਨੂੰ Ingeess into India Ordinance ਤਹਿਤ ਗ੍ਰਿਫਤਾਰ ਕਰਕੇ ਪੰਜਾਬ ਤੋਂ ਸੈਂਕੜੇ ਮੀਲ ਦੂਰ ਡੇਰਾ ਗਾਜ਼ੀਖਾਨ ਦੀ ਜ਼ੇਲ੍ਹ ਵਿੱਚ ਭੇਜ ਦਿੱਤਾ।

## ਰਿਹਾਈ :

ਅੰਗਰੇਜ਼ ਹਾਕਮਾਂ ਨੇ ਤਿੰਨ ਮਹੀਨੇ ਜੇਲ੍ਹ ਵਿੱਚ ਰੱਖ ਕੇ 28 ਫਰਵਰੀ 1922 ਨੂੰ ਬਾਬਾ ਗੁਰਦਿੱਤ ਸਿੰਘ ਨੂੰ ਰਿਹਾਅ ਕਰ ਦਿੱਤਾ। ਉਸ ਵਕਤ ਬ੍ਰਾਹਮਣਵਾਦੀ ਮਹੰਤਾਂ ਤੋਂ ਗੁਰਦੁਆਰਿਆਂ ਨੂੰ ਅਜ਼ਾਦ ਕਰਵਾਉਣ ਲਈ, ਅਕਾਲੀ ਲਹਿਰ ਸਿਖਰ 'ਤੇ ਸੀ। ਬਾਬਾ ਗੁਰਦਿੱਤ ਸਿੰਘ ਦੇ ਰਿਹਾਅ ਹੋਣ ਦੀ ਖ਼ਬਰ ਚਾਰੇ ਪਾਸੇ ਫੈਲ ਗਈ। ਉਹਨਾਂ ਦੀ ਰਿਹਾਈ 'ਤੇ ਖੁਸ਼ੀ ਅਤੇ ਉਤਸ਼ਾਹ ਦੀ ਜਬਰਦਸਤ ਤਰੰਗ ਪੈਦਾ ਹੋ ਗਈ। ਉਹਨਾਂ ਨੇ ਸਭ ਤੋਂ ਪਹਿਲਾਂ ਸ੍ਰੀ ਦਰਬਾਰ ਸਾਹਿਬ ਪਹੁੰਚਣਾ ਸੀ ਪਰ ਲੋਕਾਂ ਵਿੱਚ ਐਨਾ ਉਤਸ਼ਾਹ ਸੀ ਕਿ ਉਹ ਛੇ ਮਾਰਚ ਨੂੰ ਹੀ ਸ੍ਰੀ ਅੰਮ੍ਰਿਤਸਰ ਪਹੁੰਚ ਸਕੇ। ਲੋਕਾਂ ਵੱਲੋਂ ਉਹਨਾਂ ਨੂੰ ਮੁਜੱਫਰਗੜ੍ਹ, ਮੁਲਤਾਨ, ਮਿੰਟਗੁਮਰੀ, ਉਕਾੜੇ ਅਤੇ ਲਹੌਰ ਆਦਿ ਸ਼ਹਿਰਾਂ ਵਿੱਚ ਗੱਡੀ ਤੋਂ ਉਤਾਰ ਉਤਾਰ ਕੇ ਉਹਨਾਂ ਦਾ ਜਬਰਦਸਤ ਸੁਆਗਤ ਕੀਤਾ ਗਿਆ। ਇਹਨਾਂ ਸ਼ਹਿਰਾਂ ਵਿੱਚ ਉਹਨਾਂ ਨੂੰ ਘੋੜੇ 'ਤੇ ਬੈਠਾ ਕੇ ਉਹਨਾਂ ਦਾ ਸੁਆਗਤੀ ਜਲੂਸ ਕੱਢਿਆ ਗਿਆ। ਛੇ ਮਾਰਚ ਨੂੰ ਉਹਨਾਂ ਦੇ ਸੁਆਗਤ ਵਜੋਂ ਸ੍ਰੀ ਅੰਮ੍ਰਿਤਸਰ ਸ਼ਹਿਰ ਨੂੰ ਸ਼ਿੰਗਾਰਿਆ ਗਿਆ। ਸਟੇਸ਼ਨ ਤੋਂ ਲੈ ਕੇ ਸ੍ਰੀ ਦਰਬਾਰ ਸਾਹਿਬ ਤੱਕ ਉਹਨਾਂ ਨੂੰ ਇੱਕ ਜਲੂਸ ਦੀ ਸ਼ਕਲ ਵਿੱਚ ਲਿਜਾਇਆ ਗਿਆ। ਥਾਂ ਥਾਂ ਲੋਕ ਉਹਨਾਂ ਦੇ ਗਲੇ ਵਿੱਚ ਫੁੱਲਾਂ ਦੇ ਹਾਰ ਪਾ ਰਹੇ ਸਨ। ਖਿਲਾਫ਼ਤ ਕਮੇਟੀ ਅਤੇ ਕਾਂਗਰਸ ਦੇ ਦਫ਼ਤਰ ਅੱਗੇ ਖਾਸ ਪੜਾਅ ਕੀਤੇ ਗਏ ਜਿੱਥੇ ਮੌਲਵੀ ਇਸਮਾਈਲ ਅਤੇ ਪੰਡਤ ਦੀਨਾ ਨਾਥ ਵਲੋਂ ਤਕਰੀਰਾਂ ਕੀਤੀਆਂ ਗਈਆਂ। ਇਸ ਜਲੂਸ 'ਚ ਸਿੱਖਾਂ ਤੋਂ ਇਲਾਵਾ ਹਿੰਦੂ ਅਤੇ ਮੁਸਲਮਾਨ ਭਰਾਵਾਂ ਵੱਲੋਂ ਵੀ ਵੱਡੀ ਗਿਣਤੀ ਵਿੱਚ ਸਮੂਲੀਅਤ ਕੀਤੀ ਗਈ। ਥਾਂ ਥਾਂ ਬਾਬਾ ਜੀ ਨੂੰ ਬੋਲਣ ਲਈ ਮਜ਼ਬੂਰ ਕੀਤਾ ਜਾਂਦਾ ਸੀ, ਉਹਨਾਂ ਦਾ ਗਲਾ ਬਹਿ ਗਿਆ

ਸੀ। ਲੋਕਾਂ ਦੇ ਜਬਰਦਸਤ ਇਕੱਠ ਨੂੰ ਦੇਖਕੇ ਉਹਨਾਂ ਨੂੰ ਆਪਣੀ ਅਹਿਮੀਅਤ ਦਾ ਅਹਿਸਾਸ ਹੋਇਆ। ਭਾਵੇਂ ਉਹ ਸਾਰੀ ਉਮਰ ਇਹੋ ਕਹਿੰਦਾ ਰਿਹਾ ਸੀ ਕਿ ਉਸ ਦੇ ਜਹਾਜ਼ ਚਲਾਉਣ ਦਾ ਕੋਈ ਸਿਆਸੀ ਮੰਤਵ ਨਹੀਂ ਸੀ, ਸਿਰਫ਼ ਕਾਨੂੰਨ ਅਨੁਸਾਰ ਇਨਸਾਫ਼ ਲੈਣਾ ਹੀ ਸੀ ਪਰ ਹੁਣ ਇੱਥੇ ਆਪਣੇ ਮੰਤਵ ਨੂੰ ਸਿਆਸੀ ਰੰਗਤ ਦਿੰਦਿਆਂ ਉਨ੍ਹਾਂ ਨੇ ਇਹ ਕਹਿਣਾ ਸ਼ੁਰੂ ਕਰ ਦਿੱਤਾ ਕਿ ਅੰਗਰੇਜ਼ਾਂ ਨੇ ਉਸ ਦੇ ਜਹਾਜ਼ ਨੂੰ ਇਸ ਕਰਕੇ ਤਬਾਹ ਕਰ ਦਿੱਤਾ, ਕਿਉਂਕਿ ਉਸ ਨੇ ਜਹਾਜ਼ 'ਤੇ ਤਿੰਨ ਝੰਡੇ ਝੁਲਾਏ ਹੋਏ ਸਨ। ਇੱਕ ਅੱਲ੍ਹਾ ਹੂ ਅਕਬਰ ਦਾ, ਦੂਜਾ ਬੰਦੇ ਮਾਤਰਮ ਦਾ ਤੇ ਤੀਜਾ ਸਤਿ ਸ੍ਰੀ ਅਕਾਲ ਦਾ।[9] ਸਪਸ਼ਟ ਹੈ ਕਿ ਉਹ ਹਿੰਦੂ ਮੁਸਲਮਾਨਾਂ ਨੂੰ ਖੁਸ਼ ਕਰਨ ਲਈ ਅਤਿ ਕਥਨੀ ਕਰ ਰਿਹਾ ਸੀ। ਆਪਣੀ ਲਿਖਤ ਵਿੱਚ ਉਹ ਲਿਖਦਾ ਹੈ ਕਿ ਜਹਾਜ਼ 'ਤੇ ਅਕਾਲੀ (ਖਾਲਸਈ) ਝੰਡਾ ਝੁਲਾਇਆ ਗਿਆ ਸੀ।[10]

ਸ਼ਾਮ ਨੂੰ ਜਲੂਸ ਸ਼੍ਰੀ ਅਕਾਲ ਤਖ਼ਤ 'ਤੇ ਪਹੁੰਚਿਆ। ਅੱਜ ਉਸੇ ਥਾਂ 'ਤੇ ਬਾਬਾ ਗੁਰਦਿੱਤ ਸਿੰਘ ਦਾ ਸ਼ਾਨਦਾਰ ਸਨਮਾਨ ਹੋ ਰਿਹਾ ਸੀ, ਜਿਥੋਂ ਉਸ ਨੂੰ ਅਸਿੱਖ ਹੋਣ ਦਾ ਬਿਆਨ ਜਾਰੀ ਕੀਤਾ ਗਿਆ ਸੀ। ਬਾਬਾ ਗੁਰਦਿੱਤ ਸਿੰਘ ਨੇ ਆਪਣੇ ਵੱਡੇ ਤੋਂ ਵੱਡੇ ਨੁਕਸਾਨ ਦਾ ਦੁੱਖ ਨਹੀਂ ਮੰਨਿਆਂ ਸੀ ਜਿੰਨਾਂ ਉਸ ਨੇ 'ਅਸਿੱਖ' ਆਖਣ ਦਾ ਮੰਨਿਆ ਸੀ। ਇਸ ਰੜਕ ਦਾ ਪ੍ਰਗਟਾਵਾ ਉਸ ਨੇ ਸਾਰੀ ਉਮਰ ਕੀਤਾ ਸੀ :

"ਸਿੱਖ ਨੂੰ ਅਸਿੱਖ ਆਖਣਾ ਓਸਦੇ ਸਿਰ ਕੱਟ ਲੈਣ ਨਾਲੋਂ ਅਧਕ ਬੁਰਾ ਹੈ, ਪੰਜਾਂ ਪਿਆਰਿਆਂ ਨੇ ਸਿੱਖ ਬਣਨ ਲਈ ਸੀਸ ਭੇਟਾ ਕੀਤੇ ਸਨ। ਹਜਾਰਾਂ ਮਸਾਲਾਂ ਐਸੀਆਂ ਮਿਲਦੀਆਂ ਹਨ ਜੋ ਸਿੱਖਾਂ ਅਸਿੱਖ ਬਣਨ ਨਾਲੋਂ ਮਰਨਾ ਪਸੰਦ ਕੀਤਾ, ਭਾਈ ਸੁਖਾ ਸਿੰਘ ਕੰਬੋ ਦੀ ਮਾੜੀ ਨੂੰ ਓਸਦੇ ਮਾਪਿਆਂ ਦੀ ਇਹ ਕੋਸ਼ਿਸ਼ ਕਿ ਉਹ ਸਿੱਖ ਨਾ ਬਣ ਜਾਵੇ। ਜਦੋਂ ਮਾਪਿਆਂ ਨੇ ਸਿੱਖ ਨਾ ਬਣਨ ਦਿੱਤਾ ਤਾਂ ਉਸਨੂੰ ਮਰਨ ਲਈ ਖੂਹ ਵਿੱਚ ਗਿਰਨਾ ਪਿਆ ਅਤੇ ਚਾਲੀ ਮੁਕਤੇ ਸਿੱਖੀ ਦੇ ਬੇਦਾਵੇ ਨੂੰ ਨਾ ਸਹਾਰਦੇ ਹੋਏ ਸ਼੍ਰੀ ਮੁਕਤਸਰ ਜਾ ਕੇ ਸ਼ਹੀਦ ਹੋ ਗਏ।[11]

ਸੰਗਤ ਦੇ ਜੈਕਾਰਿਆਂ ਦੀ ਗੂੰਜ ਤੋਂ ਉਤਸ਼ਾਹਤ ਹੋ ਕੇ ਬਾਬਾ ਗੁਰਦਿੱਤ ਸਿੰਘ ਨੇ ਕਿਹਾ ਕਿ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਜ਼ੂਰੀ ਵਿੱਚ ਪ੍ਰਣ ਕਰਕੇ ਆਖਦਾ ਹੈ ਕਿ, ਜਿਸ ਕੰਮ ਤੋਂ ਸਰਕਾਰ ਉਸ ਨੂੰ ਰੋਕਦੀ ਹੈ, ਉਹ ਮੁੜ ਸ਼ੁਰੂ ਕਰੇਗਾ।[12] ਉਸ ਨੇ ਕਿਹਾ ਕਿ ਉਹ ਦਸ ਲੱਖ ਰੁਪਈਆ ਲਾ ਕੇ ਹੁਣ ਦੁਬਾਰਾ ਜਹਾਜ਼ ਚਲਾਉਣਾ ਸ਼ੁਰੂ ਕਰੇਗਾ।[13]

## ਮੁੜ ਗ੍ਰਿਫਤਾਰੀ

ਉਸ ਵਕਤ ਗੁਰੂ ਕੇ ਬਾਗ ਦਾ ਸੰਘਰਸ਼ ਭਖ ਰਿਹਾ ਸੀ। ਦੂਜੇ ਦਿਨ 7 ਮਾਰਚ 1922 ਨੂੰ ਬਾਬਾ ਗੁਰਦਿੱਤ ਸਿੰਘ ਦਾ ਗੁਰੂ ਕੇ ਬਾਗ ਜਾਣ ਦਾ ਪ੍ਰੋਗਰਾਮ ਸੀ। ਜਿਸ

ਤਰ੍ਹਾਂ ਉਹ ਸ਼ਰੇਆਮ ਬਾਗੀਆਨਾ ਤਕਰੀਰਾਂ ਕਰ ਰਿਹਾ ਸੀ ਤੇ ਉਸ ਨੂੰ ਲੋਕਾਂ ਦਾ ਜਬਰਦਸਤ ਹੁੰਗਾਰਾ ਮਿਲ ਰਿਹਾ ਸੀ, ਉਸ ਤੋਂ ਅੰਗਰੇਜ਼ ਸਰਕਾਰ ਭੈਅ ਭੀਤ ਹੋ ਗਈ। ਸਰਕਾਰ ਨੂੰ ਡਰ ਪੈਦਾ ਹੋ ਗਿਆ ਕਿ ਜੇਕਰ ਗੁਰਦਿੱਤ ਸਿੰਘ ਇਸੇ ਤਰ੍ਹਾਂ ਅੱਗ ਉਗਲਦਾ ਰਿਹਾ ਤਾਂ, ਉਸ ਨਾਲ ਅਕਾਲੀ ਲਹਿਰ ਨੂੰ ਜਬਰਦਸਤ ਹੁੰਗਾਰਾ ਮਿਲੇਗਾ, ਦੂਜਾ ਜੇਕਰ ਉਸ ਨੇ ਮੁੜ ਜਹਾਜ਼ ਤਿਆਰ ਕਰ ਲਿਆ, ਹੁਣ ਉਸ ਨੂੰ ਰੋਕਣਾ ਮੁਸ਼ਕਲ ਹੋ ਜਾਵੇਗਾ। ਦੇਸ਼ ਵਿੱਚ ਬਗਾਵਤ ਵੀ ਹੋ ਸਕਦੀ ਹੈ। ਇੱਕ ਥਾਣੇਦਾਰ ਸੇਵਾ ਸਿੰਘ ਨੇ ਬਾਬਾ ਗੁਰਦਿੱਤ ਸਿੰਘ ਨੂੰ ਉਸ ਵਕਤ ਬਜ਼ਾਰ ਵਿੱਚ ਗ੍ਰਿਫਤਾਰ ਕਰ ਲਿਆ ਜਦ ਉਹ ਸੰਗਤ ਨਾਲ ਗੁਰੂ ਕੇ ਬਾਗ ਵੱਲ ਜਾ ਰਿਹਾ ਸੀ। ਸਰਕਾਰ ਕਾਨੂੰਨ ਦੀ ਧਾਰਾ 7/10/11 ਅਧੀਨ ਉਸ ਵਿਅਕਤੀ/ਵਿਅਕਤੀਆਂ ਨੂੰ ਵਗੈਰ ਵਰੰਟਾਂ ਦੇ ਗ੍ਰਿਫਤਾਰ ਕਰ ਸਕਦੀ ਸੀ, ਜਿੰਨ੍ਹਾਂ ਨੂੰ ਬੋਲਣ ਜਾਂ ਤਕਰੀਰ ਕਰਨ ਤੋਂ ਰੋਕਿਆ ਗਿਆ ਹੋਵੇ ਪਰ ਬਾਬਾ ਜੀ ਨੇ ਇਸ ਹੁਕਮ ਦੀ ਉਲੰਘਣਾ ਕੀਤੀ ਹੀ ਨਹੀਂ ਸੀ। ਕਿਉਂਕਿ ਸਰਕਾਰ ਨੇ ਪਹਿਲਾਂ ਉਹਨਾਂ ਨੂੰ ਇਸ ਤਰ੍ਹਾਂ ਦੀ ਕੋਈ ਚੇਤਾਵਨੀ ਨਹੀਂ ਦਿੱਤੀ ਸੀ।

ਬਾਬਾ ਗੁਰਦਿੱਤ ਸਿੰਘ ਨੂੰ ਮਹੀਨੇ ਤੋਂ ਵੱਧ ਸਮਾਂ ਵਗੈਰ ਮੁਕੱਦਮਾ ਚਲਾਇਆਂ ਹੀ ਜ਼ੇਲ੍ਹ ਵਿੱਚ ਰੱਖਿਆ ਗਿਆ। ਅਖੀਰ ਉਹਨਾਂ ਨੂੰ ਲਾਲਾ ਅਮਰ ਨਾਥ ਮੈਜਿਸਟ੍ਰੇਟ ਦੀ ਅਦਾਲਤ ਵਿੱਚ 12 ਅਪ੍ਰੈਲ ਨੂੰ ਪੇਸ਼ ਕੀਤਾ ਗਿਆ। ਹੁਣ ਉਹਨਾਂ 'ਤੇ ਧਾਰਾ 124 (ੲ) ਤਹਿਤ ਬਾਕਾਇਦਾ ਮੁਕੱਦਮਾ ਸ਼ੁਰੂ ਕੀਤਾ ਗਿਆ। ਇਹ ਮੁਕੱਦਮਾ ਬਾਬਾ ਜੀ ਨੇ ਬੜੇ ਧੜੱਲੇ ਨਾਲ ਲੜਿਆ। ਉਹਨਾਂ ਨੇ ਜੱਜ ਅਮਰਨਾਥ, ਸਰਕਾਰੀ ਵਕੀਲਾਂ, ਪੁਲਸ ਵਾਲਿਆਂ, ਸੀ.ਆਈ.ਡੀ ਵਾਲਿਆਂ ਅਤੇ ਸਰਕਾਰੀ ਗਵਾਹਾਂ ਨੂੰ ਜਿਰ੍ਹਾ ਕਰ ਕਰਕੇ ਗਧੀ ਗੇੜ ਵਿੱਚ ਪਾਈ ਰੱਖਿਆ। ਉਹਨਾਂ ਦੀਆਂ ਦਲੀਲਾਂ ਅਤੇ ਬਿਆਨਾਂ ਵਿੱਚ ਐਨਾ ਤੰਤ ਸੀ ਕਿ ਅਦਾਲਤੀ ਅਮਲਾ ਸ਼ਰਮਸਾਰ ਮਹਿਸੂਸ ਕਰਦਾ ਸੀ। ਉਹਨਾਂ ਦੀ ਦਲੀਲ ਜਾਂ ਪੁੱਛਗਿੱਛ ਦਾ ਕਿਸੇ ਕੋਲ ਜੁਆਬ ਨਹੀਂ ਸੀ। ਉਹ ਬਾਬਾ ਜੀ ਨੂੰ ਗ੍ਰਿਫਤਾਰ ਤਾਂ ਕਰ ਬੈਠੇ ਸਨ ਪਰ ਹੁਣ ਉਹਨਾਂ ਤੋਂ ਖਹਿੜਾ ਛੁਡਾਉਣਾ ਔਖਾ ਹੋਇਆ ਪਿਆ ਸੀ। ਬਾਬਾ ਜੀ ਨੇ ਅਦਾਲਤ ਵਿੱਚ ਜੋ ਬਿਆਨ ਦੇਣਾ ਸੀ, ਉਹ ਇੱਕ ਤਰ੍ਹਾਂ ਨਾਲ ਜਿਥੇ ਜਹਾਜ਼ ਦੇ ਸਫ਼ਰ ਦੀ ਸੰਖੇਪ ਕਹਾਣੀ ਸੀ, ਉਥੇ ਬਜ ਬਜ ਦੇ ਸਾਕੇ ਬਾਰੇ ਸਰਕਾਰੀ ਰਿਪੋਰਟ ਦਾ ਵੀ ਦਲੀਲਾਂ ਸਹਿਤ ਖੰਡਨ ਸੀ। ਰੋਚਕ ਗੱਲ ਇਹ ਸੀ ਕਿ ਇਸ ਕੇਸ ਦੀ ਹਰ ਪੇਸ਼ੀ ਦਾ ਵਿਸਥਾਰਤ ਹਾਲ 'ਗੜਗੱਜ ਅਕਾਲੀ' ਲਗਾਤਾਰ ਛਾਪ ਰਿਹਾ ਸੀ। ਇਸ ਅਖ਼ਬਾਰ ਦਾ ਪੱਤਰ ਪ੍ਰੇਰਕ ਕੋਈ ਹੋਰ ਨਹੀਂ, ਭਾਈ ਦਲਜੀਤ ਸਿੰਘ ਹੀ ਸੀ, ਜੋ ਭਾਈ ਰਾਏ ਸਿੰਘ ਦੇ ਨਾਂਅ 'ਤੇ ਹਾਲਾਂ ਰੂਪੋਸ਼ੀ ਵਿੱਚ ਹੀ ਵਿਚਰ ਰਿਹਾ ਸੀ। ਇਸ ਅਖ਼ਬਾਰ ਨੇ ਉਹ ਸੁਆਲ-ਜੁਆਬ ਬੜੇ ਨਾਟਕੀ ਢੰਗ ਨਾਲ ਛਾਪੇ ਜੋ ਬਾਬਾ ਜੀ, ਜੱਜ, ਵਕੀਲਾਂ ਅਤੇ ਪੁਲਸ

ਵਾਲਿਆਂ ਨੂੰ ਕਰਿਆ ਕਰਦੇ ਸਨ। ਇਸ ਤਰ੍ਹਾਂ ਕਰਕੇ ਅਖ਼ਬਾਰ ਨੇ ਬਾਬਾ ਜੀ ਦੇ ਹੱਕ ਵਿੱਚ ਲੋਕ ਲਹਿਰ ਖੜ੍ਹੀ ਕਰ ਦਿੱਤੀ। ਬਾਬਾ ਜੀ ਨੂੰ ਜਿਥੇ ਜੇਲ੍ਹ ਵਿੱਚ ਵੱਡੇ ਵੱਡੇ ਸਿਆਸੀ ਲੀਡਰਾਂ ਦੀ ਸੰਗਤ ਨਸੀਬ ਹੋ ਗਈ ਸੀ, ਉਥੇ ਬਿਆਨ ਲਿਖਣ ਵਾਲਾ, ਕਾਮਰੇਡ ਅਰਜਨ ਸਿੰਘ 'ਗੜਗੱਜ' ਵਰਗਾ ਲਿਖਾਰੀ ਵੀ ਮਿਲ ਗਿਆ ਸੀ। ਕਾਮਰੇਡ ਗੜਗੱਜ ਅਨੁਸਾਰ :

"ਅੰਮ੍ਰਿਤਸਰ ਜੇਲ੍ਹ ਪੁੱਜਣ ਪਰ ਉਸ ਵੇਲੇ ਹੋਰ ਪੁਲੀਟੀਕਲ ਕੈਦੀਆਂ ਵਿੱਚ ਬਾ: ਗੁਰਦਿੱਤ ਸਿੰਘ ਕੋਮਾ ਗਾਟਾ ਮਾਰੂ ਜਹਾਜ਼ ਵਾਲੇ, ਸ. ਜਸਵੰਤ ਸਿੰਘ ਝਬਾਲ, ਮੌਲਵੀ ਇਸਮਾਈਲ, ਪੰ: ਦੀਨਾ ਨਾਥ ਬਿਜਲੀ, ਸ: ਬਹਾਦਰ ਸਿੰਘ ਹਕੀਮ, ਸਰਦਾਰ ਅਮਰ ਸਿੰਘ ਝਬਾਲ, ਮਿ: ਅਬਦੁਲ ਰਹੀਮ ਆਦਿ ਸਨ। ਉਥੇ ਹੋਰ ਵੀ ਬਹੁਤ ਸਾਰੇ ਰਾਜਸੀ ਕੈਦੀ ਅਤੇ ਮਰਹਾਣੇ ਵਾਲਾ ਗ੍ਰਿਫਤਾਰ ਕੀਤਾ ਹੋਇਆ ਜੱਥਾ ਵੀ ਇੱਥੇ ਹੀ ਸੀ।

ਬਾ: ਗੁਰਦਿੱਤ ਸਿੰਘ ਜੀ ਰੋਜ਼ ਲੌਢੇ ਵੇਲੇ ਸਾਰੇ ਰਾਜਸੀ ਕੈਦੀਆਂ ਨੂੰ ਆਪਣੀ 8 ਸਾਲ ਭੱਜੇ ਰਹਿਣ ਦੀ ਕਹਾਣੀ ਸੁਣਾਇਆ ਕਰਦੇ ਸਨ। ਬਾਬਾ ਜੀ ਦਾ ਉਹੋ ਬਿਆਨ, ਜੋ ਕਿ ਅਦਾਲਤ ਵਿੱਚ ਦਿੱਤਾ ਗਿਆ ਸੀ ਤੇ ਜਿਸ ਦਾ ਨਾਮ 'ਜ਼ੁਲਮੀ ਕਥਾ' ਰੱਖ ਕੇ ਪਿੱਛੋਂ ਪੁਸਤਕ ਦੀ ਸ਼ਕਲ ਵਿੱਚ ਛਾਪਿਆ ਗਿਆ ਤੇ ਫੇਰ ਗੌਰਮੈਂਟ ਵੱਲੋਂ ਜ਼ਬਤ ਕਰ ਲਿਆ ਗਿਆ ਸੀ, ਮੇਰਾ ਲਿਖਿਆ ਹੋਇਆ ਸੀ, ਅਰਥਾਤ ਬਾਬਾ ਜੀ ਲਿਖਾਈ ਜਾਇਆ ਕਰਦੇ ਸਨ ਤੇ ਮੈਂ ਤਰਤੀਬ ਅਨੁਸਾਰ ਪੰਜਾਬੀ ਵਿੱਚ ਲਿਖੀ ਜਾਇਆ ਕਰਦਾ ਸੀ। [14]

ਉਸ ਵਕਤ ਗੁਰੂ ਕੇ ਬਾਗ ਦਾ ਮੋਰਚਾ ਪੂਰੀ ਤਰ੍ਹਾਂ ਭਖ ਉੱਠਿਆ ਸੀ। ਜਥਿਆਂ ਦੇ ਜਥੇ ਗ੍ਰਿਫਤਾਰ ਹੋਈ ਜਾਂਦੇ ਸਨ। ਬਾਬਾ ਗੁਰਦਿੱਤ ਸਿੰਘ ਵੀ ਇੱਕ ਤਰ੍ਹਾਂ ਨਾਲ ਨਾਇਕ ਬਣ ਚੁੱਕਿਆ ਸੀ। ਜਦ ਵੀ ਅਦਾਲਤ ਵਿੱਚ ਉਹਨਾਂ ਦੀ ਪੇਸ਼ੀ ਹੁੰਦੀ ਸੀ, ਸੰਗਤਾਂ ਕੀਰਤਨ ਕਰਦੀਆਂ ਹੋਈਆਂ ਉਹਨਾਂ ਦੇ ਦਰਸ਼ਨ ਕਰਨ ਲਈ ਆਉਂਦੀਆਂ ਸਨ। ਤਿੰਨ ਜੁਲਾਈ ਦੀ ਪੇਸ਼ੀ ਸਮੇਂ ਗੁਰੂ ਕੇ ਬਾਗ ਮੋਰਚੇ ਦੇ ਬੁੱਚੜ ਅਫ਼ਸਰ ਬੀ.ਟੀ ਵੱਲੋਂ ਕੋਲ ਖੜ੍ਹ ਕੇ ਸੰਗਤ ਤੇ ਲਾਠੀਚਾਰਜ ਕਰਵਾਇਆ, ਜਿਸ ਵਿੱਚ ਬੀਬੀਆਂ ਅਤੇ ਬੱਚੇ ਵੀ ਸ਼ਾਮਲ ਸਨ। [15]

ਅਖ਼ੀਰ ਜੱਜ ਲਾਲਾ ਅਮਰਨਾਥ ਨੇ ਬਾਬਾ ਗੁਰਦਿੱਤ ਸਿੰਘ ਨੂੰ 26 ਜੁਲਾਈ 1922 ਨੂੰ ਪੰਜ ਸਾਲ ਕੈਦ ਦੀ ਸਜਾ ਕਰ ਦਿੱਤੀ ਤੇ ਉਹਨਾਂ ਨੂੰ ਕੈਦ ਕੱਟਣ ਲਈ ਮੀਆਂਵਾਲੀ ਦੀ ਜੇਲ੍ਹ ਵਿੱਚ ਭੇਜ ਦਿੱਤਾ ਗਿਆ।

## ਸਰਕਾਰ ਨਾਲ ਮੁੜ ਆਢਾ

ਅੰਗਰੇਜ਼ ਸਰਕਾਰ ਨੇ ਭਾਵੇਂ ਬਾਬਾ ਗੁਰਦਿੱਤ ਸਿੰਘ ਦੇ ਬਗਾਵਤੀ ਭਾਸ਼ਣਾਂ

ਤੋਂ ਡਰ ਕੇ ਉਹਨਾਂ ਨੂੰ ਕੈਦ ਕਰ ਦਿੱਤਾ ਸੀ ਪਰ ਉਹਨਾਂ ਨੇ ਅੰਦਰ ਬੈਠਿਆਂ ਵੀ ਸਰਕਾਰ ਦਾ ਖਹਿੜਾ ਨਹੀਂ ਛੱਡਿਆ ਸੀ। ਹੁਣ ਉਹਨਾਂ ਨੇ ਬਜ ਬਜ ਘਾਟ 'ਤੇ ਗੁਰੂ ਨਾਨਕ ਜਹਾਜ਼ ਵਿੱਚੋਂ ਜਬਤ ਕੀਤੇ, ਸਮਾਨ, ਪੈਸਿਆਂ ਅਤੇ ਰਿਕਾਰਡ ਦੀ ਮੰਗ ਕਰਨੀ ਸ਼ੁਰੂ ਕਰ ਦਿੱਤੀ, ਜੋ ਉਸ ਦਾ ਹੱਕ ਸੀ। ਉਹਨਾਂ ਨੇ ਅੰਮ੍ਰਿਤਸਰ ਜੁਡੀਸ਼ੀਅਲ ਕਸਟੱਡੀ ਵਿੱਚ ਹੁੰਦਿਆਂ ਹੀ 26 ਅਪ੍ਰੈਲ 1922 ਨੂੰ ਪੰਜਾਬ ਪੁਲਸ ਸੀ.ਆਈ.ਡੀ ਦੇ ਡੀ.ਆਈ.ਜੀ ਤੋਂ ਸਮਾਨ ਦੀ ਮੰਗ ਕੀਤੀ ਪਰ ਉਸ ਨੂੰ ਸਰਕਾਰ ਤਰਫੋਂ ਤਿੰਨ ਮਈ ਨੂੰ ਜੁਆਬ ਮਿਲਿਆ ਕਿ ਉਸ ਦਾ ਸਮਾਨ ਪੰਜਾਬ ਪੁਲਸ ਕੋਲ ਨਹੀਂ ਹੈ। ਨਵੰਬਰ 1922 ਨੂੰ ਜਦ ਪੰਜਾਬ ਦੇ ਗਵਰਨਰ ਜਨਰਲ ਨੇ ਮੀਆਂਵਾਲੀ ਜੇਲ੍ਹ ਦਾ ਦੌਰਾ ਕੀਤਾ ਉਥੇ ਬਾਬਾ ਜੀ ਨੇ ਉਸ ਨੂੰ ਲਿਖਤੀ ਮੰਗ ਪੱਤਰ ਦੇ ਕੇ ਸਮਾਨ ਦੀ ਮੰਗ ਕੀਤੀ।[16] ਮੀਆਂਵਾਲੀ ਜੇਲ੍ਹ ਵਿੱਚੋਂ ਉਸ ਨੇ ਬੰਗਾਲ ਦੇ ਪੁਲਸ ਅਧਿਕਾਰੀਆਂ ਅਤੇ ਗ੍ਰਹਿ ਵਿਭਾਗ ਤੋਂ ਪੁੱਛਗਿੱਛ ਕੀਤੀ। ਪਰ ਉਹ ਲਗਾਤਾਰ ਇਹ ਕਹਿਕੇ ਪੱਲਾ ਝਾੜਦੇ ਰਹੇ ਕਿ ਹੁਣ ਤਾਂ ਗੱਲ ਕਾਫ਼ੀ ਪੁਰਾਣੀ ਹੋ ਚੁੱਕੀ ਹੈ ਹੁਣ ਸਮਾਨ ਦੀ ਮੰਗ ਕਰਨਾ ਜਾਇਜ ਨਹੀਂ ਹੈ।

ਭਾਵੇਂ ਹਰ ਅਧਿਕਾਰੀ ਪਾਸੋਂ ਨਾਂਹ ਵਿੱਚ ਜੁਆਬ ਹੀ ਆਉਂਦਾ ਰਿਹਾ ਸੀ ਪਰ ਬਾਬਾ ਗੁਰਦਿੱਤ ਸਿੰਘ ਹਾਰ ਮੰਨਣ ਵਾਲਾ ਨਹੀਂ ਸੀ। ਅਖੀਰ ਉਹਨਾਂ ਨੇ ਕਲਕੱਤੇ ਦੇ ਵਕੀਲ ਕੇ.ਕੇ ਦੱਤਾ ਨੂੰ ਮੁਖਤਿਆਰ ਨਾਮਾ ਦੇ ਕੇ ਸਰਕਾਰ 'ਤੇ ਢਾਈ ਲੱਖ ਹਰਜਾਨੇ ਦਾ ਕੇਸ ਕਰ ਦਿੱਤਾ। ਸਰਕਾਰ ਨੇ 1932 ਵਿੱਚ ਮੁਕੱਦਮਾ ਖਾਰਜ ਕਰ ਦਿੱਤਾ ਤਾਂ ਬਾਬਾ ਜੀ ਨੇ ਮੁੜ ਅਪੀਲ ਕਰ ਦਿੱਤੀ ਪਰ ਸਰਕਾਰ ਨੇ ਫਿਰ 1934 ਵਿੱਚ ਅਪੀਲ ਵੀ ਖਾਰਜ ਕਰ ਦਿੱਤੀ ਜਿਸ ਨਾਲ ਭਾਵੇਂ ਅਦਾਲਤੀ ਤੌਰ 'ਤੇ ਤਾਂ ਮੁਕੱਦਮੇ ਦਾ ਭੋਗ ਪੈ ਗਿਆ ਸੀ[17] ਪਰ ਬਾਬਾ ਜੀ ਨੇ ਅੰਗਰੇਜ਼ ਸਰਕਾਰ ਨਾਲ ਲੜਾਈ ਜਾਰੀ ਰੱਖੀ ਸੀ।

## ਜੇਲ੍ਹ ਵਿੱਚੋਂ ਰਿਹਾਈ

ਬਾਬਾ ਗੁਰਦਿੱਤ ਸਿੰਘ 1927 ਵਿੱਚ ਜੇਲ੍ਹ 'ਚੋਂ ਰਿਹਾਅ ਹੋਇਆ ਪਰ ਇਸ ਵਕਤ ਚਾਰੇ ਪਾਸੇ ਖ਼ਾਮੋਸ਼ੀ ਸੀ। ਕਾਂਗਰਸ ਦੀ ਨਾ ਮਿਲਵਰਤਣ ਲਹਿਰ ਖਤਮ ਹੋ ਚੁੱਕੀ ਸੀ ਤੇ ਅਕਾਲੀ ਸੰਘਰਸ਼ ਵੀ ਠੰਡਾ ਪੈ ਗਿਆ ਸੀ। ਪਹਿਲਾਂ ਦੇ ਮੁਕਾਬਲੇ ਉਹਨਾਂ ਦੀ ਰਿਹਾਈ ਚੁੱਪਚਾਪ ਹੋਈ ਸੀ।

ਬਾਬਾ ਗੁਰਦਿੱਤ ਸਿੰਘ ਕੁਝ ਸਮਾਂ ਪੰਜਾਬ ਰਹਿ ਕੇ ਕਲਕੱਤੇ ਚਲਿਆ ਗਿਆ ਜਿਥੇ ਉਸ ਨੇ ਸਰਕਾਰ ਵਿਰੁੱਧ ਆਪਣੇ ਕੇਸ ਦੀ ਪੈਰਵਾਈ ਜਾਰੀ ਰੱਖੀ। ਇੱਥੇ ਰਹਿੰਦਿਆਂ ਹੀ ਉਸ ਨੇ ਆਪਣੀ ਪੁਸਤਕ "Voyage of Komagata Maru or India's Slavery Abroad", 32 ਅਸ਼ੁਤੋਸ਼ ਰੋਡ ਤੋਂ ਪ੍ਰਕਾਸ਼ਤ ਕੀਤੀ।

ਇਹ ਪੁਸਤਕ 'ਗੁਰੂ ਨਾਨਕ ਜਹਾਜ਼ ਦੇ ਮੁਸਾਫਰਾਂ ਦੀ ਦਰਦਨਾਕ ਕਥਾ' ਅਤੇ ਇਨਕੁਆਰੀ ਕਮੇਟੀ ਦਾ ਜੁਆਬ 'ਜ਼ੁਲਮੀ ਕਥਾ' ਦਾ ਮਿਲਵਾਂ ਰੂਪ ਸੀ, ਜਿਸ ਨੂੰ ਕਿਸੇ ਸਿਆਣੇ ਤੇ ਸੂਝਵਾਨ ਅਨੁਵਾਦਕ ਨੇ ਅੰਗਰੇਜ਼ੀ ਰੂਪ ਦਿੱਤਾ ਸੀ ।

ਕਲਕੱਤੇ ਰਹਿੰਦਿਆਂ ਬਾਬਾ ਗੁਰਦਿੱਤ ਸਿੰਘ ਨੇ ਕਾਂਗਰਸੀ ਵਰਕਰ ਵਜੋਂ ਸਰਗਰਮੀ ਨਾਲ ਕੰਮ ਕਰਨਾ ਸ਼ੁਰੂ ਕੀਤਾ। 1929 ਵਿੱਚ ਉਹਨਾਂ ਨੂੰ ਸਰਬ ਹਿੰਦ ਕਾਂਗਰਸ ਦਾ ਮੈਂਬਰ ਬਣਾ ਲਿਆ ਗਿਆ। ਇਥੇ ਰਹਿੰਦਿਆਂ ਹੀ ਬਾਬਾ ਗੁਰਦਿੱਤ ਸਿੰਘ ਨੇ ਸਿਆਸੀ ਸਰਗਰਮੀਆਂ ਕਾਰਨ, 1931-32 ਅਤੇ 1933 ਦੌਰਾਨ ਕਈ ਵਾਰ ਥੋੜੇ ਥੋੜੇ ਮਹੀਨਿਆਂ ਲਈ ਜੇਲ੍ਹ ਯਾਤਰਾ ਕੀਤੀ। 1933 ਵਿੱਚ ਪ੍ਰੈਜੀਡੈਂਸੀ ਜੇਲ੍ਹ 'ਚੋਂ ਰਿਹਾਈ ਮੌਕੇ, ਕਾਂਗਰਸ ਵੱਲੋਂ ਉਹਨਾਂ ਦਾ ਬਹੁਤ ਹੀ ਸ਼ਾਨਦਾਰ ਜਲੂਸ ਕੱਢਿਆ ਗਿਆ।[18]

## ਪੰਜਾਬ 'ਚ ਸਿਆਸੀ ਸਰਗਰਮੀ

ਭਾਵੇਂ ਰਿਹਾਇਸ਼ ਕਲਕੱਤੇ ਕਰ ਲਈ ਸੀ ਪਰ ਫਿਰ ਵੀ ਬਾਬਾ ਗੁਰਦਿੱਤ ਸਿੰਘ ਦਾ ਪੰਜਾਬ ਦੀ ਸਿਆਸਤ ਨਾਲ ਗੂੜ੍ਹਾ ਤਾਲਮੇਲ ਸੀ। ਅੰਗਰੇਜ਼ ਸਰਕਾਰ ਨੇ 1936-37 ਵਿੱਚ ਪੂਰੇ ਦੇਸ਼ ਵਿੱਚ ਨਵੇਂ ਕਾਨੂੰਨ ਤਹਿਤ ਚੋਣਾਂ ਕਰਵਾਉਣ ਦਾ ਫੈਸਲਾ ਕੀਤਾ। ਇਹ ਨਵਾਂ ਕਾਨੂੰਨ 1935 ਵਿੱਚ ਪਾਸ ਕੀਤਾ ਗਿਆ ਸੀ ਜਿਸ ਅਨੁਸਾਰ ਕੇਂਦਰ ਵਿੱਚ ਦੋ ਸਦਨਾਂ ਵਾਲੀ ਪਾਰਲੀਮੈਂਟ, ਸੈਂਟਰਲ ਲੈਜਿਸਲੇਟਿਵ ਐਸੰਬਲੀ ਤੇ 'ਕੌਂਸਲ ਆਫ਼ ਸਟੇਟਸ' ਦੀ ਸਥਾਪਨਾ ਕੀਤੀ ਜਾਣੀ ਸੀ।[19] ਪੰਜਾਬ ਵਿੱਚ ਵੀ ਚੋਣ ਮੈਦਾਨ ਤਿਆਰ ਹੋ ਗਿਆ। ਉਸ ਵਕਤ 'ਨਹਿਰੂ ਰਿਪੋਰਟ' ਦੇ ਮਾਮਲੇ 'ਤੇ ਸਿੱਖਾਂ ਅਤੇ ਕਾਂਗਰਸ ਦਰਮਿਆਨ ਪਾੜ ਪੈ ਚੁੱਕਿਆ ਸੀ। ਸਿੱਖਾਂ ਦੀ ਪ੍ਰਤੀਨਿੱਧ ਜਥੇਬੰਦੀ ਸ਼੍ਰੋਮਣੀ ਅਕਾਲੀ ਦਲ ਸੀ, ਪਰ ਅਕਾਲੀ ਦਲ ਵਿੱਚ ਵੀ ਧੜੇਬੰਦੀ ਸਿਖਰਾਂ 'ਤੇ ਸੀ। ਕਾਂਗਰਸ ਵੱਲੋਂ ਹਲਕਾ ਸਰਹਾਲੀ ਤੋਂ ਬਾਬਾ ਗੁਰਦਿੱਤ ਸਿੰਘ ਨੂੰ ਆਪਣਾ ਉਮੀਦਵਾਰ ਬਣਾਇਆ ਗਿਆ। ਉਹਨਾਂ ਦੇ ਮੁਕਾਬਲੇ ਅਕਾਲੀ ਦਲ ਵੱਲੋਂ ਸ: ਪ੍ਰਤਾਪ ਸਿੰਘ ਕੈਰੋਂ ਨੂੰ ਖੜ੍ਹਾ ਕੀਤਾ ਗਿਆ ਜੋ ਅਮਰੀਕਾ ਤੋਂ ਪੜ੍ਹ ਕੇ ਆਇਆ ਸੀ ਤੇ ਬਾਅਦ ਵਿੱਚ ਅਜ਼ਾਦ ਭਾਰਤ ਵਿੱਚ ਪੰਜਾਬ ਦਾ ਮੁੱਖ ਮੰਤਰੀ ਬਣਿਆ। ਬਾਬਾ ਗੁਰਦਿੱਤ ਸਿੰਘ ਦੇ ਚੋਣ ਪ੍ਰਚਾਰ ਲਈ ਜਵਾਹਰ ਲਾਲ ਨਹਿਰੂ ਚੱਲਕੇ ਆਇਆ ਪਰ ਬਾਬਾ ਗੁਰਦਿੱਤ ਸਿੰਘ ਕੈਰੋਂ ਹੱਥੋਂ ਚੋਣ ਹਾਰ ਗਿਆ। ਜਦਕਿ ਤੇਜਾ ਸਿੰਘ ਸੁਤੰਤਰ ਸਮੇਤ ਕਈ ਕਮਿਊਨਿਸਟ ਜੇਲ੍ਹਾਂ ਵਿੱਚ ਬੈਠੇ ਜਿੱਤ ਗਏ ਸਨ। ਬਾਬਾ ਗੁਰਦਿੱਤ ਸਿੰਘ ਦੇ ਚੋਣ ਹਾਰਨ ਦੇ ਕਈ ਕਾਰਨ ਸਨ। ਮੁੱਖ ਤਾਂ ਸਿੱਖਾਂ ਦਾ ਕਾਂਗਰਸ ਨਾਲ ਵਿਰੋਧ ਸੀ। 'ਸਿੱਖਾਂ ਕੋਲ ਇਕੋ ਰਾਹ ਸੀ ਕਿ ਉਹ ਜਾਂ ਤਾਂ ਕਾਂਗਰਸ ਦਾ ਸਮਰਥਨ ਕਰਦੇ ਜਾਂ ਯੂਨੀਅਨਿਸਟਾਂ ਦਾ। ਉਹਨਾਂ ਦੋਹਾਂ ਨੂੰ

ਰੱਦ ਕੀਤਾ। ਕਾਂਗਰਸ ਨੂੰ ਤਾਂ ਉਹਨਾਂ ਨੇ ਇਸ ਕਾਰਨ ਰੱਦ ਕਰ ਦਿੱਤਾ ਕਿਉਂਕਿ ਇਸ ਦੇ ਵਧੇਰੇ ਨੇਤਾ ਮੁੱਖ ਤੌਰ 'ਤੇ ਸਿੱਖਾਂ ਦੇ ਵਿਰੋਧੀ ਆਰੀਆ ਸਮਾਜੀ ਸਨ। ਯੂਨੀਨਿਸਟਾਂ ਨੂੰ ਇਸ ਕਰਕੇ ਰੱਦ ਕੀਤਾ ਗਿਆ ਕਿ ਭਾਵੇਂ ਉਹ ਕਾਸਤਕਾਰਾਂ ਦੇ ਹਿਮਾਇਤੀ ਸਨ, ਜਿਸ ਦਾ ਸਿੱਖ ਕਾਸ਼ਤਕਾਰ ਸਮਰਥਨ ਕਰਦੇ ਸਨ ਪਰ ਉਹ ਮੁੱਖ ਤੌਰ 'ਤੇ ਮੁਸਲਮਾਨ ਜੱਟਾਂ ਦੇ ਹਿਤਾਂ ਦੇ ਹੀ ਰਾਖੇ ਸਨ।[20]

## ਖਾਲਿਸਤਾਨ ਦੀ ਮੰਗ

ਮਾਰਚ 1940 ਵਿੱਚ ਮੁਸਲਿਮ ਲੀਗ ਨੇ ਇੱਕ ਸਰਬ ਸੱਤਾਧਾਰੀ ਮੁਸਲਿਮ ਰਾਜ ਲਈ ਮਤਾ ਪਾਸ ਕੀਤਾ ਜਿਸ ਵਿੱਚ ਪੰਜਾਬ ਸਮੇਤ ਮੁਸਲਿਮ ਬਹੁਗਿਣਤੀ ਦੇ ਇਲਾਕੇ ਸ਼ਾਮਲ ਕੀਤੇ ਜਾਣ ਦੀ ਮੰਗ ਕੀਤੀ ਗਈ। ਇਸ ਮੰਗ ਨਾਲ ਸਿੱਖ ਬੜੇ ਚਿੰਤਾਤੁਰ ਹੋਏ।[21] ਇਸ ਦੇ ਵਿਰੋਧ ਵਜੋਂ ਬਾਬਾ ਗੁਰਦਿੱਤ ਸਿੰਘ ਹੋਰਾਂ ਨੇ ਖਾਲਸਾ ਰਾਜ ਦੀ ਮੰਗ ਸ਼ੁਰੂ ਕਰ ਦਿੱਤੀ। The Tribune ਅਨੁਸਾਰ : '19 ਮਈ 1940 ਨੂੰ ਅੰਮ੍ਰਿਤਸਰ ਵਿੱਚ ਇੱਕ ਸੌ ਸੱਠ ਦੇ ਕਰੀਬ ਸਿੱਖ ਬਾਬਾ ਗੁਰਦਿੱਤ ਸਿੰਘ ਦੀ ਅਗਵਾਈ ਵਿੱਚ ਇਕੱਠੇ ਹੋਏ। ਉਹਨਾਂ ਨੇ ਮੰਗ ਕੀਤੀ ਕਿ ਪੰਜਾਬ ਸਮੇਤ ਜੰਮੂ ਤੋਂ ਜਮਰੌਦ ਤੱਕ ਦਾ ਜੋ ਇਲਾਕਾ ਅੰਗਰੇਜ਼ਾਂ ਨੇ ਮਹਾਰਾਜਾ ਰਣਜੀਤ ਸਿੰਘ ਦੇ ਪੁੱਤਰ ਮਹਾਰਾਜਾ ਦਲੀਪ ਸਿੰਘ ਕੋਲੋਂ ਖੋਹ ਲਿਆ ਸੀ ਉਹ ਵਾਪਸ ਕੀਤਾ ਜਾਵੇ। ਇਸ ਇਕੱਠ ਵੱਲੋਂ ਗੁਰੂ ਖਾਲਸਾ ਰਾਜ ਕਾਇਮ ਕਰਨ ਲਈ ਇਕੱਤੀ ਮੈਂਬਰੀ ਕਮੇਟੀ ਦਾ ਗਠਨ ਕੀਤਾ ਗਿਆ, ਜਿਸ ਦੇ ਇੱਕੀ ਮੈਂਬਰ ਮੌਕੇ 'ਤੇ ਹੀ ਚੁਣ ਲਏ ਗਏ।[22]

## ਭਾਈ ਦਲਜੀਤ ਸਿੰਘ ਦਾ ਵਿਛੋੜਾ

1937 ਵਿੱਚ ਅਚਨਚੇਤ ਹੀ ਭਾਈ ਦਲਜੀਤ ਸਿੰਘ ਦੀ ਮੌਤ ਹੋ ਗਈ। ਭਾਈ ਦਲਜੀਤ ਸਿੰਘ ਦਾ ਵਿਛੋੜਾ ਬਾਬਾ ਗੁਰਦਿੱਤ ਸਿੰਘ ਲਈ ਅਸਹਿ ਸੀ। ਭਾਈ ਦਲਜੀਤ ਸਿੰਘ, ਬਾਬਾ ਜੀ ਦਾ ਅਤਿ ਪਿਆਰਾ, ਅਤਿ ਭਰੋਸੇਯੋਗ ਤੇ ਅਤਿ ਨੇੜਲਾ ਸੰਗੀ ਸਾਥੀ ਰਿਹਾ ਸੀ। ਉਸ ਨੇ ਗੁਰੂ ਨਾਨਕ ਜਹਾਜ਼ ਦੇ ਸੰਘਰਸ਼ ਵਿੱਚ ਬਾਬਾ ਗੁਰਦਿੱਤ ਸਿੰਘ ਦਾ ਅੰਤ ਦਾ ਘੜੀ ਤੱਕ ਸਾਥ ਦਿੱਤਾ ਸੀ। ਉਸ ਦੇ ਹਿਰਦੇ ਅੰਦਰ ਆਪਣੇ ਲੋਕਾਂ ਦਾ ਦਰਦ ਇਸ ਹੱਦ ਤੱਕ ਸਮਾਇਆ ਹੋਇਆ ਸੀ ਕਿ ਉਸ ਨੇ ਅਮਰੀਕਾ ਜਾ ਕੇ, ਉੱਚ ਵਿੱਦਿਆ ਪ੍ਰਾਪਤ ਕਰਕੇ ਆਪਣੀ ਨਿੱਜੀ ਜ਼ਿੰਦਗੀ ਨੂੰ ਖੁਸ਼ਹਾਲ ਬਣਾਉਣ ਦੀ ਵਜਾਏ ਸਾਰੇ ਭਾਈ ਭਰਾਵਾਂ ਦੀ ਜ਼ਿੰਦਗੀ ਨੂੰ ਸੁਖੀ ਬਣਾਉਣ ਲਈ ਆਪਣੀ ਜ਼ਿੰਦਗੀ ਦਾਅ 'ਤੇ ਲਗਾ ਦਿੱਤੀ ਸੀ। ਜਦਕਿ ਉਸ ਦਾ ਸਾਥੀ ਲਾਲ ਸਿੰਘ ਅਮਰੀਕਾ ਤੋਂ ਉੱਚ ਵਿੱਦਿਆ ਪ੍ਰਾਪਤ ਕਰਕੇ ਪ੍ਰਸਿੱਧ ਫਰੂਟ ਸਪੈਸ਼ਲਿਸਟ ਬਣਿਆ ਸੀ।

ਜਦ 29 ਸਤੰਬਰ 1914 ਨੂੰ ਬਜ ਬਜ ਘਾਟ 'ਤੇ ਗੋਲੀ ਚੱਲੀ ਸੀ ਤਾਂ ਉਸ ਭਗਦੜ ਵਿੱਚ ਭਾਈ ਦਲਜੀਤ ਸਿੰਘ ਬਚ ਕੇ ਨਿਕਲਣ ਵਿੱਚ ਸਫ਼ਲ ਹੋ ਗਿਆ ਸੀ। ਭਾਵੇਂ ਬਹੁਤ ਸਾਰੇ ਮੁਸਾਫ਼ਰ, ਅੰਗਰੇਜ਼ ਪੁਲਸੀਆਂ ਅਤੇ ਫੌਜੀਆਂ ਨੇ ਪੰਜਾਬ ਪਹੁੰਚਣ ਤੋਂ ਪਹਿਲਾਂ ਹੀ ਗ੍ਰਿਫਤਾਰ ਕਰ ਲਏ ਸਨ ਪਰ ਭਾਈ ਦਲਜੀਤ ਸਿੰਘ ਤੇ ਹੋਰ ਕਈ ਮੁਸਾਫ਼ਰ ਅਕਹਿ ਤੇ ਅਸਹਿ ਤਸੀਹੇ ਝੱਲਦੇ ਹੋਏ ਪੰਜਾਬ ਪਹੁੰਚਣ ਵਿੱਚ ਸਫ਼ਲ ਹੋ ਗਏ ਸਨ। ਉਸ ਸਮੇਂ ਪੰਜਾਬ ਵੀ ਕੋਈ ਸੁਰੱਖਿਅਤ ਟਿਕਾਣਾ ਨਹੀਂ ਸੀ। ਇੱਕ ਤਾਂ ਬਾਹਰੋਂ ਧੜਾ ਧੜ ਗ਼ਦਰੀ ਆ ਰਹੇ ਸਨ, ਦੂਜਾ ਪੰਜਾਬ ਪੁਲਸ ਵੀ ਜਹਾਜ਼ ਦੇ ਮੁਸਾਫ਼ਰਾਂ ਨੂੰ ਲੱਭਣ ਲਈ ਚਾਰੇ ਪਾਸੇ ਹਰਲ ਹਰਲ ਕਰਦੀ ਫਿਰਦੀ ਸੀ। ਭਾਈ ਦਲਜੀਤ ਸਿੰਘ ਪਾਂਉਟਾ ਸਾਹਿਬ ਚਲੇ ਗਏ। ਇਸ ਸਥਾਨ ਤੇ ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਯਾਦ ਵਿੱਚ ਗੁਰਦੁਆਰਾ ਬਣਿਆ ਹੋਇਆ ਹੈ, ਜੋ ਜਮਨਾ ਨਦੀ ਦੇ ਕਿਨਾਰੇ ਉੱਪਰ ਬੜੀ ਰਮਣੀਕ ਥਾਂ 'ਤੇ ਸੁਸ਼ੋਭਤ ਹੈ। ਭਾਈ ਦਲਜੀਤ ਸਿੰਘ ਰੂਪੋਸ਼ੀ ਦੀ ਹਾਲਤ ਵਿੱਚ ਇਸ ਗੁਰਦੁਆਰੇ ਦੀ ਸੇਵਾ ਕਰਨ ਲੱਗ ਪਏ।[23]

ਥੋੜੇ ਸਮੇਂ ਬਾਅਦ ਹੀ ਉਹਨਾਂ ਨੇ ਦਲਜੀਤ ਜਥਾ ਬਣਾ ਕੇ ਅੰਬਾਲਾ ਜ਼ਿਲੇ ਵਿੱਚ ਸਿਆਸੀ ਅਤੇ ਧਾਰਮਿਕ ਸਰਮਰਮੀਆਂ ਕਰਨੀਆਂ ਸ਼ੁਰੂ ਕਰ ਦਿੱਤੀਆਂ।[24]

ਇੱਧਰ ਜਦ ਪੰਜਾਬ ਵਿਚ 1920 ਦੇ ਨੇੜੇ ਤੇੜੇ ਸਿੱਖ ਰਾਜਨੀਤੀ ਦੀ ਵਾਗਡੋਰ ਸਿੱਖ ਲੀਗ ਵਰਗੀਆਂ ਖਾੜਕੂ ਜਥੇਬੰਦੀਆਂ ਦੇ ਹੱਥ ਵਿੱਚ ਆਉਂਦੀ ਹੈ ਤਾਂ ਭਾਈ ਦਲਜੀਤ ਸਿੰਘ ਸ੍ਰੀ ਅੰਮ੍ਰਿਤਸਰ ਆ ਜਾਂਦਾ ਹੈ ਤੇ ਅੰਮ੍ਰਿਤ ਛਕ ਕੇ ਦਲਜੀਤ ਸਿੰਘ ਤੋਂ ਭਾਈ ਰਾਏ ਸਿੰਘ ਬਣ ਜਾਂਦਾ ਹੈ। ਆਪਣੀ ਲਿਆਕਤ ਅਤੇ ਹਲੀਮੀ ਦੇ ਸਦਕੇ ਭਾਈ ਰਾਏ ਸਿੰਘ ਹੁਣ ਸਿੱਖ ਲੀਡਰ ਸ਼ਿੱਪ ਦੀਆਂ ਸਫਾਂ ਵਿੱਚ ਸ਼ਾਮਲ ਹੋ ਜਾਂਦਾ ਹੈ। ਸਿੱਖਾਂ ਦੀ ਮੁੱਖ ਧਾਰਾ ਉਸ ਨੂੰ ਇਸ ਤਰ੍ਹਾਂ ਆਪਣੇ ਆਪ ਵਿਚ ਸਮੋਅ ਲੈਂਦੀ ਹੈ ਕਿ ਖੁਫ਼ੀਆ ਏਜੰਸੀਆਂ ਨੂੰ ਉਸ ਦੀ ਅਸਲੀਅਤ ਬਾਰੇ ਕੋਈ ਭਿਣਕ ਨਹੀਂ ਪੈਂਦੀ। ਜਦ ਬਾਬਾ ਗੁਰਦਿੱਤ ਸਿੰਘ ਨਵੰਬਰ 1922 ਵਿੱਚ ਨਨਕਾਣਾ ਸਾਹਿਬ ਵਿਖੇ ਰੂਪੋਸ਼ੀ 'ਚੋਂ ਬਾਹਰ ਆਏ ਤਾਂ ਉਸ ਸਮੇਂ ਵੀ ਭਾਈ ਰਾਏ ਸਿੰਘ ਉਹਨਾਂ ਦੇ ਨਾਲ ਸੀ।

ਭਾਈ ਰਾਏ ਸਿੰਘ ਨੂੰ ਪੱਤਰਕਾਰੀ ਦਾ ਤਜ਼ਰਬਾ ਤਾਂ ਪਹਿਲਾਂ ਹੀ ਸੀ, ਉਹ 1910-11 ਵਿਚ 'ਖਾਲਸਾ ਐਡਵੋਕੇਟ' ਅਤੇ 'ਪੰਜਾਬੀ ਭੈਣ' ਦੇ ਸਹਾਇਕ ਸੰਪਾਦਕ ਰਹਿ ਚੁੱਕੇ ਸਨ।[25] ਹੁਣ ਉਹ ਸ਼੍ਰੀ ਅੰਮ੍ਰਿਤਸਰ ਤੋਂ ਛਪਦੇ 'ਗੜਗੱਜ ਅਕਾਲੀ' ਦੇ ਪੱਤਰਪ੍ਰੇਰਕ ਬਣ ਗਏ। 'ਗੜਗੱਜ ਅਕਾਲੀ' ਮਾਝੇ ਦੇ ਗੜਗੱਜ ਅਕਾਲੀ ਦੀਵਾਨ ਵਲੋਂ ਕੱਢਿਆ ਜਾਂਦਾ ਸੀ, ਜਿਸ ਦੇ ਸੰਪਾਦਕ ਗਿ. ਸਰਦਾਰਾ ਸਿੰਘ ਸਨ।[26] 'ਗੜਗੱਜ ਅਕਾਲੀ ਦੀਵਾਨ' ਸੈਂਟਰਲ ਖਾਲਸਾ ਦੀਵਾਨ ਮਾਝਾ

ਵਿਚ ਫੁੱਟ ਪੈਣ ਉਪਰੰਤ ਜਥੇ: ਤੇਜਾ ਸਿੰਘ ਭੁੱਚਰ ਦੀ ਅਗਵਾਈ ਵਿਚ ਬਣਿਆ ਸੀ।[27]

ਭਾਈ ਦਲਜੀਤ ਸਿੰਘ ਨੇ ਬਾਬਾ ਗੁਰਦਿੱਤ ਸਿੰਘ ਵਲੋਂ ਅਦਾਲਤ ਵਿੱਚ ਦਿੱਤੇ ਬਿਆਨ ਨੂੰ ਪੁਸਤਕ 'ਜ਼ੁਲਮੀ ਕਥਾ' ਦੇ ਰੂਪ ਵਿੱਚ ਸ਼੍ਰੀ ਅੰਮ੍ਰਿਤਸਰ ਤੋਂ ਛਪਵਾ ਕੇ ਆਪਣੇ ਨਾਂਅ ਭਾਈ ਰਾਏ ਸਿੰਘ ਹੇਠ ਪ੍ਰਕਾਸ਼ਤ ਕੀਤਾ। ਇੱਧਰ ਜਦ 1923 ਵਿੱਚ ਅੰਗਰੇਜ਼ਾਂ ਵਲੋਂ ਮਹਾਰਾਜਾ ਨਾਭਾ ਨੂੰ ਗੱਦੀ ਤੋਂ ਲਾਹੁਣ ਕਾਰਨ, ਸਿੱਖਾਂ ਵਲੋਂ ਸੰਘਰਸ਼ ਛੇੜ ਦਿੱਤਾ ਗਿਆ ਤਾਂ ਉਸ ਸਮੇਂ ਹੀ ਅੰਗਰੇਜ਼ ਹਾਕਮਾਂ ਵਲੋਂ ਲਾਗੂ ਕੀਤੇ ਗਏ, 'ਭਾਰਤ ਵਿਚ ਦਾਖਲਾ ਮਨਾਹੀ ਕਾਨੂੰਨ' ( Ingress Into India Ordinance) ਦੀ ਮਿਆਦ ਖ਼ਤਮ ਹੋ ਗਈ ਤਾਂ ਭਾਈ ਰਾਏ ਸਿੰਘ ਨੇ ਆਪਣੇ ਆਪ ਨੂੰ ਸ਼੍ਰੀ ਅੰਮ੍ਰਿਤਸਰ ਵਿੱਚ ਜਨਤਕ ਤੌਰ 'ਤੇ ਪ੍ਰਗਟ ਕਰ ਦਿੱਤਾ। ਉਹ ਇਸ ਸੰਘਰਸ਼ ਦਾ ਅੰਗ ਬਣ ਗਿਆ ਤਾਂ ਅੰਗਰੇਜ਼ਾਂ ਵਲੋਂ ਉਸ ਨੂੰ ਅਕਤੂਬਰ 1923 ਵਿੱਚ ਧਾਰਾ 124ਏ ਆਈ.ਪੀ.ਸੀ ਤਹਿਤ ਗ੍ਰਿਫਤਾਰ ਕਰਕੇ ਛੇ ਸਾਲ ਦੀ ਬਾਮੁਸ਼ੱਕਤ ਕੈਦ ਦੀ ਸਜਾ ਕਰ ਦਿੱਤੀ।[28]

ਉਸ ਵਕਤ ਲਹੌਰ ਜੇਲ੍ਹ ਵਿੱਚ ਮਾਸਟਰ ਤਾਰਾ ਸਿੰਘ ਸਮੇਤ ਲਗਭਗ 36 ਪੰਥਕ ਆਗੂ ਬੰਦ ਸਨ।[29] ਭਾਈ ਰਾਏ ਸਿੰਘ ਵੀ ਇਹਨਾਂ ਕੋਲ ਪਹੁੰਚ ਗਏ। 1926 ਵਿੱਚ ਅੰਗਰੇਜ਼ਾਂ ਨੇ ਮਾਸਟਰ ਤਾਰਾ ਸਿੰਘ ਸਮੇਤ ਪੰਥਕ ਆਗੂਆਂ ਨੂੰ ਤਾਂ ਰਿਆਹ ਕਰ ਦਿੱਤਾ ਪਰ ਸ. ਸੇਵਾ ਸਿੰਘ ਠੀਕਰੀਵਾਲਾ ਤੇ ਸ. ਰਾਏ ਸਿੰਘ ਨੂੰ ਮਹਾਰਾਜਾ ਪਟਿਆਲਾ ਦੀ ਜੇਲ੍ਹ ਵਿੱਚ ਭੇਜ ਦਿੱਤਾ।[30] ਪਰ ਉਥੋਂ ਮਈ 1926 ਵਿੱਚ ਭਾਈ ਰਾਏ ਸਿੰਘ ਨੂੰ ਇਸ ਸ਼ਰਤ 'ਤੇ ਰਿਹਾਅ ਕਰ ਦਿੱਤਾ ਕਿ ਉਹ ਨਾਭਾ ਰਿਆਸਤ ਵਿੱਚ ਦਾਖਲ ਨਹੀਂ ਹੋਵੇਗਾ।[31]

ਸ਼੍ਰੀ ਅੰਮ੍ਰਿਤਸਰ ਆਉਣ 'ਤੇ ਭਾਈ ਰਾਏ ਸਿੰਘ ਨੂੰ 'ਪ੍ਰਦੇਸੀ ਖਾਲਸਾ ਦੀਵਾਨ' ਅਤੇ ਗ਼ਦਰੀ ਬਾਬਿਆਂ ਵਲੋਂ ਬਣਾਈ ਗਈ 'ਦੇਸ਼ ਭਗਤ ਪ੍ਰਵਾਰ ਸਹਾਇਕ ਕਮੇਟੀ ਦੇ ਸਹਾਇਕ ਸਕੱਤਰ ਅਤੇ 'ਪ੍ਰਤੀਨਿਧੀ ਖਾਲਸਾ ਦੀਵਾਨ' ਨੇ ਜਨਰਲ ਸਕੱਤਰ ਦੇ ਅਹੁੱਦੇ ਸੰਭਾਲ ਦਿੱਤੇ।[32] ਦਸੰਬਰ 1926 ਵਿੱਚ ਭਾਈ ਰਾਏ ਸਿੰਘ ਅਕਾਲੀ ਦਲ ਦੇ ਮੀਤ ਪ੍ਰਧਾਨ ਚੁਣੇ ਗਏ।[33] ਅਕਤੂਬਰ 1927 ਵਿੱਚ ਸੈਂਟਰਲ ਸਿੱਖ ਲੀਗ ਦੀ ਛੇਵੀਂ ਇਕੱਤ੍ਰਤਾ ਹੁਸ਼ਿਆਰਪੁਰ ਵਿਖੇ ਹੋਈ ਤਾਂ ਭਾਈ ਰਾਏ ਸਿੰਘ ਨੇ, ਅੰਗਰੇਜ਼ਾਂ ਵਲੋਂ ਮਹਾਰਾਰਾ ਨਾਭਾ ਖਿਲਾਫ਼ ਅਪਣਾਈ ਗਈ ਨੀਤੀ ਵਿਰੁੱਧ ਮਤਾ ਪੇਸ਼ ਕੀਤਾ।[34] ਭਾਈ ਰਾਏ ਸਿੰਘ ਨੇ ਗੁਰਦੁਆਰਾ ਸੀਸ ਗੰਜ ਸੰਘਰਸ਼ ਅਤੇ ਸਾਈਮਨ ਕਮਿਸ਼ਨ ਦੇ ਵਿਰੋਧ ਪ੍ਰਦਰਸ਼ਨ ਵਿੱਚ ਵੀ ਵੱਧ ਚੜ੍ਹ ਕੇ ਹਿੱਸਾ ਲਿਆ।[35]

1930 ਦੇ ਨੇੜੇ ਤੇੜੇ ਸ਼੍ਰੋਮਣੀ ਕਮੇਟੀ ਵਲੋਂ ਭਾਈ ਰਾਏ ਸਿੰਘ ਨੂੰ ਮੁਕਤਸਰ ਦੇ ਇਤਿਹਾਸਕ ਗੁਰਦੁਆਰੇ ਦਾ ਮੈਨੇਜਰ ਨਿਯੁਕਤ ਕੀਤਾ ਗਿਆ। ਜਿੱਥੇ ਉਹਨਾਂ

